## ਇਸੇ ਹੀ ਕਲਮ ਦੀਆ ਹੋਰ ਪੁਸਤਕਾਂ

**ਪੰਜਾਬੀ:**

1. ਖਾਲਸਾ ਪ੍ਰਭੂਸਤਾ ਸਿਧਾਂਤ, ਪਟਿਆਲਾ, 1986.
2. ਖਾਲਸਾ ਰਾਜ ਦਾ ਸੰਕਲਪ, ਪਟਿਆਲਾ, 1988.
3. ਸ੍ਰੀ ਅਕਾਲ ਤਖ਼ਤ ਸਾਹਿਬ, ਗੁਰਮੀਤ ਪ੍ਰਕਾਸ਼ਨ, ਨਵੀਂ ਦਿੱਲੀ, 2002.
4. ਗੁਰੂ ਤੇਗ ਬਹਾਦਰ ਮਾਰਗ-ਪੰਜਾਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.
5. ਗੁਰੂ ਹਰਿਗੋਬਿੰਦ ਸਾਹਿਬ: ਜੀਵਨ, ਯੁੱਧ ਅਤੇ ਯਾਤਰਾਵਾਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.
6. ਖਾਲਸੇ ਦੀ ਜਨਮ ਭੂਮੀ ਸਿਰੀ ਆਨੰਦਪੁਰ ਸਾਹਿਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.
7. ਖਾਲਸਾ ਪੰਥ ਦੇ ਪੰਜ ਤਖ਼ਤ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999 ਅਤੇ 2002.
8. ਪੰਜਾਬ ਦਾ ਇਤਿਹਾਸ: ਜਿਲਦ ਪੰਜਵੀਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.
9. ਗੁਰੂ ਅੰਗਦ ਦੇਵ ਜੀ: ਜੀਵਨ ਅਤੇ ਬਾਣੀ, ਨਵੀਂ ਦਿੱਲੀ, 2004.
10. ਖਾਲਸਾ ਰਾਸ਼ਟਰ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ, ਪਟਿਆਲਾ, 2005.
11. ਇਤਿਹਾਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪਟਿਆਲਾ, 2004.
12. ਚੱਪੜ ਚਿੜੀ ਦੀ ਲੜਾਈ ਅਤੇ ਸਰਹਿੰਦ ਫਤਹਿ, ਇਨਸਟੀਚਿਊਟ ਆਫ ਸਿੱਖ ਸਟੱਡੀਜ਼, ਚੰਡੀਗੜ੍ਹ, 2010.
13. ਬੰਦਾ ਸਿੰਘ ਬਹਾਦਰ: ਇਤਿਹਾਸਕ ਅਧਿਐਨ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2010.
14. ਸ਼ਿਰੋਮਣੀ ਸਿੱਖ ਇਤਿਹਾਸ: ਜਿਲਦ ਪਹਿਲੀ, ਸੰਗਮ ਪਬਲੀਕੇਸ਼ਨਜ, ਸਮਾਣਾ, 2010.

**ਅੰਗਰੇਜ਼ੀ:**

1. *Historical Analysis of Giani Gian Singh's Writings*, UICS, Jullundhar, 1996.
2. *Banda Singh Bahadur On the Canvas of History* (edited), Gurmat Parkashan, Patiala 2005.
3. *Origin And Evoloution of The Khalsa Commonwealth*, Bhai Chattar Singh Jiwan Singh, Amritsar, 2007.

**ਪੈਂਫਲਿਟ (ਕਿਤਾਬਚੇ)**

1. ਸ੍ਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤਾ, ਪਟਿਆਲਾ, 1991.
2. ਪੰਜਾਬ ਦੀ ਸੁਤੰਤਰਤਾ ਲਈ ਚੱਲ ਰਹੇ ਖਾੜਕੂ ਸੰਘਰਸ਼ ਦਾ ਲੇਖਾ-ਜੋਖਾ, ਅਕਾਲ ਸਟੱਡੀਜ਼, ਪਟਿਆਲਾ, 1990.
3. ਪੰਜਾਬ (ਇਕ ਸੰਖੇਪ ਜਾਣਕਾਰੀ), ਪਟਿਆਲਾ, 2005.
4. ਕਿਲ੍ਹਾ ਬਹਾਦਰਗੜ੍ਹ ਪਟਿਆਲਾ, ਪਟਿਆਲਾ, 2006.
5. ਖਾਲਸਾ ਰਾਜ ਦੀ ਪਹਿਲੀ ਰਾਜਧਾਨੀ ਕਿਲ੍ਹਾ ਲੋਹਗੜ੍ਹ, ਪਟਿਆਲਾ, 2004.
6. 300 ਸਾਲਾ ਸਰਹਿੰਦ ਫ਼ਤਹਿ ਦਿਵਸ, ਧਰਮ ਪ੍ਰਚਾਰ ਕਮੇਟੀ (ਸ਼ੋਰਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ, 2010.

# ਸ਼੍ਰੋਮਣੀ ਸਿੱਖ ਇਤਿਹਾਸ

## (1708-1799)

## ਜਿਲਦ ਦੂਜੀ

ਡਾ. ਸੁਖਦਿਆਲ ਸਿੰਘ
ਸਾਬਕਾ ਮੁਖੀ ਅਤੇ ਪ੍ਰੋਫੈਸਰ
ਪੰਜਾਬ ਇਤਿਹਾਸ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ




ਸੰਗਮ ਪਬਲੀਕੇਸ਼ਨਜ਼, ਸਮਾਣਾ

**Shiromani Sikh Itihas-Vol. II**
**1708-1799**
(Sikh History)
by

Dr. Sukhdial Singh
99A, Proffessors Colony
Opp. Punjabi University, Patiala-147002.
Ph. 98158-80539



2019
ISBN 978-93-80918-22-8

Published by
**Sangam Publications**
Sekhon Colony, near bus stand
Samana-147101, Distt. Patiala (Pb.)
Ph. 01764-223047,222347
Mob. 9815243917

Printed & Bound at:
Aarna Printing Solutions, Patiala
Ph. 99148-40666

# ਸਮਰਪਤ

ਉਨ੍ਹਾਂ ਸਿੰਘਾਂ ਸਿੰਘਣੀਆਂ ਨੂੰ, ਜਿਨ੍ਹਾਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੀ ਅਤੇ ਉਨ੍ਹਾਂ ਜੋਧਿਆਂ ਨੂੰ, ਜਿਨ੍ਹਾਂ ਨੇ ਤੇਗ ਵਾਹੀ, ਦੇਗ ਚਲਾਈ ਅਤੇ ਦੇਖ ਕੇ ਅਣਡਿੱਠ ਕੀਤਾ ।

## ਤਰਤੀਬ

# ਭੂਮਿਕਾ

ਸ਼ਿਰੋਮਣੀ ਸਿੱਖ ਇਤਿਹਾਸ ਦੀ ਇਸ ਦੂਜੀ ਜਿਲਦ ਦਾ ਵਿਸ਼ਾ ਅਠਾਰਵੀਂ ਸਦੀ ਦਾ ਸੰਘਰਸ਼ ਹੈ। ਇਹ 1708 ਤੋਂ ਸ਼ੁਰੂ ਹੋ ਕੇ 1799 ਤਕ ਦੇ ਸਮੇਂ ਦਾ ਇਤਿਹਾਸ ਹੈ। ਇਹ ਸਾਰਾ ਸਮਾਂ ਸਿੱਖ ਸੰਘਰਸ਼ ਦਾ ਸਮਾਂ ਸੀ। ਬੇਸ਼ੱਕ, ਸਿੱਖ ਪੰਜਾਬ ਦੀ ਆਬਾਦੀ ਵਿਚ ਬਹੁਤ ਹੀ ਛੋਟੀ ਘੱਟ-ਗਿਣਤੀ ਵਿਚ ਸਨ ਪਰ ਜਿਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੀ ਸਮੁੱਚੀ ਸਿਆਸਤ ਨੂੰ ਸਿਰਫ ਆਪਣੇ ਸੰਘਰਸ਼ ਦੇ ਦੁਆਲੇ ਹੀ ਕੇਂਦਰਤ ਕਰ ਲਿਆ ਸੀ ਉਸ ਤਰ੍ਹਾਂ ਇਸ ਸਮੇਂ ਦੇ ਪੰਜਾਬ ਦਾ ਇਤਿਹਾਸ ਇਕ ਕਿਸਮ ਨਾਲ ਸਿੱਖ ਇਤਿਹਾਸ ਹੀ ਹੋ ਨਿਬੜਿਆ ਸੀ। 1708 ਈ. ਤੋਂ ਲੈ ਕੇ 1715 ਤਕ ਸਿੱਖ ਸੰਘਰਸ਼ ਨੇ ਪੰਜਾਬ ਦੇ ਬਹੁਤ ਵੱਡੇ ਹਿੱਸੇ ਵਿਚੋਂ, ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਮੁਗਲ ਹਕੂਮਤ ਨੂੰ ਉਲਟਾ ਕੇ ਖਾਲਸਾ ਰਾਜ ਸਥਾਪਤ ਕਰ ਲਿਆ ਸੀ। 1716 ਈ. ਵਿਚ ਬੰਦਾ ਸਿਘ ਬਹਾਦਰ ਦੀ ਸ਼ਹਾਦਤ ਹੋ ਗਈ ਸੀ। ਇਨ੍ਹਾਂ ਸਾਲਾਂ ਵਿਚ ਵੀ ਸਮੁੱਚੇ ਪੰਜਾਬ ਦੀ ਹਕੂਮਤ ਦਾ ਇਕੋ-ਇਕ ਮਕਸਦ ਸਿੱਖਾਂ ਨੂੰ ਮਾਰ-ਮੁਕਾਉਣ ਦਾ ਹੀ ਸੀ। 1716 ਤੋਂ ਲੈ ਕੇ 1732-33 ਈ. ਤਕ ਭਾਵੇਂ ਸਿੱਖ ਕੌਮ ਬਿਨਾ ਕਿਸੇ ਨੇਤਾ ਤੋਂ ਹੀ ਸੀ ਪਰ ਪੰਜਾਬ ਦੀ ਮੁਗਲ ਹਕੂਮਤ ਲਗਾਤਾਰ ਸਿੱਖ ਮਸਲਿਆਂ ਵਿਚ ਹੀ ਉਲਝੀ ਰਹੀ ਸੀ। 1732-33 ਵਿਚ ਜਿਉਂ ਹੀ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਸਿੱਖ ਫਿਰ ਤੋਂ ਜੱਥੇਬੰਦ ਹੋਏ ਤਾਂ ਦੁਬਾਰਾ ਫਿਰ ਸਿੱਖ ਗਤੀਵਿਧੀਆਂ ਨੇ ਪੰਜਾਬ ਦੀ ਸਮੁੱਚੀ ਸਿਆਸਤ ਦਾ ਧਿਆਨ ਆਪਣੇ ਵਲ ਕੇਂਦਰਤ ਕਰ ਲਿਆ ਸੀ। 1748 ਤਕ ਪਹੁੰਚਦਿਆਂ ਹੋਇਆਂ ਇਸ ਸਿੱਖ ਸੰਘਰਸ਼ ਨੇ ਇਕ ਇਨਕਲਾਬ ਦਾ ਰੂਪ ਧਾਰ ਲਿਆ ਸੀ। ਪਹਿਲਾਂ ਬੁੱਢਾ ਦਲ ਤੇ ਤਰੁਣਾ ਦਲ ਨੇ ਸਿੱਖ ਸੰਘਰਸ਼ ਨੂੰ ਲਾਮਬੰਦ ਕੀਤਾ ਤੇ ਫਿਰ ਦਲ ਖਾਲਸਾ ਨੇ। ਸਿੱਟੇ ਦੇ ਰੂਪ ਵਿਚ ਪੰਜਾਬ ਇਕ ਐਸੇ ਇਨਕਲਾਬੀ ਦੌਰ ਵਿਚ ਸ਼ਾਮਲ ਹੋ ਗਿਆ ਸੀ ਕਿ ਇਹ ਸਾਰਾ ਸੰਘਰਸ਼ ਸਿੱਖ-ਮੁਗਲ ਸੰਘਰਸ਼ ਬਣ ਗਿਆ ਸੀ।

ਭਾਵੇਂ ਇਸ ਦੌਰਾਨ 1739 ਵਿਚ ਨਾਦਰ ਸ਼ਾਹ ਦੇ ਹਮਲੇ ਨੇ ਕੁਝ ਸਮੇਂ ਲਈ ਪੰਜਾਬ ਦੀ ਸਿਆਸਤ ਨੂੰ ਸਿੱਖ-ਮੁਗਲ ਸੰਘਰਸ਼ ਵਿਚੋਂ ਕੱਢ ਕੇ ਮੁਗਲ-ਨਾਦਰ ਸੰਘਰਸ਼ ਦੇ ਵਿਚ ਬਦਲ ਦਿੱਤਾ ਸੀ ਪਰ ਛੇਤੀ ਹੀ ਨਾਦਰ ਸ਼ਾਹ ਪੰਜਾਬ ਦੇ ਸਿਆਸੀ ਚਿੱਤਰ ਵਿਚੋਂ ਨਿਕਲ ਗਿਆ ਸੀ। ਫਿਰ ਅਹਿਮਦ ਸ਼ਾਹ ਅਬਦਾਲੀ ਨੇ ਵੀ ਤਕਰੀਬਨ ਇਕ ਦਹਾਕੇ ਲਈ ਪੰਜਾਬ ਨੂੰ ਮੁਗਲ-ਅਫਗਾਨ ਸੰਘਰਸ਼ ਵਿਚ ਧੱਕ ਦਿੱਤਾ ਸੀ ਪਰ ਸਿੱਖ ਸੰਘਰਸ਼ ਦੀ ਇਨਕਲਾਬੀ ਸੋਚ ਨੇ ਮੁਗਲ-ਅਫਗਾਨ ਸੰਘਰਸ਼ ਨੂੰ ਵੀ ਆਪਣੇ ਦੁਆਲੇ ਕੇਂਦਰਤ ਕਰ

ਲਿਆ ਸੀ । 1762 ਤਕ ਪਹੁੰਚਦਿਆਂ ਹੋਇਆਂ ਇਸ ਸੰਘਰਸ਼ ਵਿਚੋਂ ਮੁਗਲ ਤਾਂ ਮਨਫ਼ੀ ਹੋ ਗਏ ਸਨ ਅਤੇ ਇਹ ਸਮੁੱਚਾ ਸੰਘਰਸ਼ ਅਫਗਾਨ-ਸਿੱਖ ਸੰਘਰਸ਼ ਦਾ ਰੂਪ ਧਾਰਨ ਕਰ ਗਿਆ ਸੀ । ਸਿੱਖ ਆਪਣੀ ਸੁਤੰਤਰਤਾ ਦੀ ਲੜਾਈ ਲੜਨ ਵਿਚ ਇਤਨੇ ਦਰਿੜ੍ਹ ਨਿਸ਼ਚੇ ਵਾਲੇ ਸਨ ਕਿ ਇਹ ਅਫ਼ਗਾਨ-ਸਿੱਖ ਸੰਘਰਸ਼ ਵਿਚੋਂ ਵੀ ਫਤਹਿਯਾਬ ਹੋ ਕੇ ਨਿਕਲੇ ਸਨ ਅਤੇ 1765 ਵਿਚ ਮਿਸਲਾਂ ਦੇ ਰੂਪ ਵਿਚ ਲਗਪਗ ਸਾਰੇ ਪੰਜਾਬ ਉਪਰ ਸਿੱਖ ਰਾਜ ਸਥਾਪਤ ਕਰ ਲਿਆ ਸੀ । ਭਾਵੇਂ ਸਮੇਂ-ਸਮੇਂ ਤੇ ਮਰਾਠੇ ਅਤੇ ਅਦੀਨਾ ਬੇਗ ਵਰਗੇ ਮੌਕਾ-ਪਰੱਸਤ ਧਾੜਵੀ ਪੰਜਾਬ ਵਿਚ ਆਪਣੀ ਆਪਣੀ ਹੋਂਦ ਜਤਾਉਣ ਦੀ ਕੋਸ਼ਿਸ਼ ਜ਼ਰੂਰ ਕਰਦੇ ਰਹੇ ਸਨ ਪਰ ਸਿੱਖ ਦਰਿੜ੍ਹਤਾ ਨੇ ਇਨ੍ਹਾਂ ਕਿਸੇ ਨੂੰ ਵੀ ਪੰਜਾਬ ਦੀ ਧਰਤੀ ਤੇ ਪੈਰ ਨਹੀਂ ਟਿਕਾਉਣ ਦਿੱਤੇ । ਇਉਂ 1799 ਤਕ ਸਿੱਖ ਨੇਤਾਵਾਂ ਨੇ ਸਾਰੇ ਪੰਜਾਬ ਨੂੰ ਇਸਲਾਮੀ ਹਾਕਮਾਂ ਤੋਂ ਸੁਤੰਤਰ ਕਰਵਾ ਕੇ ਕੇਸਰੀ ਨਿਸ਼ਾਨ ਸਾਹਿਬ ਦੇ ਝੰਡੇ ਹੇਠ ਇਕ ਸੁਤੰਤਰ ਬਾਦਸ਼ਾਹੀ ਦੇ ਰੂਪ ਵਿਚ ਖੜਾ ਕਰ ਲਿਆ ਸੀ ।

ਇਹ ਸਭ ਕੁਝ ਆਪਣੇ-ਆਪ ਵਿਚ ਹੀ ਇਕ ਕਰਿਸ਼ਮਾ ਸੀ । ਅਠਾਰਵੀਂ ਸਦੀ ਦੌਰਾਨ ਪੰਜਾਬ ਦੀ ਸਮੁੱਚੀ ਆਬਾਦੀ ਵਿਚ ਸਿੱਖ ਬੜੀ ਹੀ ਮੁਸ਼ਕਲ ਨਾਲ 15-20 ਪਰੱਤੀਸ਼ਤ ਦੀ ਦਰ ਪੂਰੀ ਕਰਦੇ ਹੋਣਗੇ । ਪਰ ਸਿੱਖ ਸੰਘਰਸ਼ ਵਿਚ ਕਿਉਂਕਿ 'ਸਰਬੱਤ ਦੇ ਭੱਲੇ' ਦਾ ਮਨੋਰਥ ਸੀ, 'ਦਸਾਂ ਨਹੁੰਆਂ ਦੀ ਕਿਰਤ ਕਰਨ' ਦਾ ਅਸੂਲ ਸੀ ਅਤੇ ਆਪਣੀ ਪਿਤਰ-ਭੂਮੀ ਨੂੰ ਵਿਦੇਸ਼ੀ ਇਸਲਾਮੀ ਹਾਕਮਾ ਦੀ ਗੁਲਾਮੀ ਵਿਚੋਂ ਕੱਢ ਕੇ ਸੁਤੰਤਰ ਕਰਵਾਉਣ ਦੀ ਦਰਿੜ੍ਹਤਾ ਸੀ ਇਸ ਲਈ 15-20 ਫੀਸਦੀ ਵਾਲੀ ਇਕ ਘੱਟ-ਗਿਣਤੀ ਨੇ 80-85 ਫੀਸਦੀ ਦੇ ਲੋਕਾਂ ਦੀ ਬਹੁ-ਗਿਣਤੀ ਨੂੰ ਆਪਣੇ ਪਿੱਛੇ ਲਾ ਲਿਆ ਸੀ । ਇਹ ਆਪਣੇ-ਆਪ ਵਿਚ ਹੀ ਇਕ ਇਨਕਲਾਬ ਸੀ । ਐਸਾ ਇਨਕਲਾਬ ਇਸ ਸਮੇਂ ਤਕ ਵਿਸ਼ਵ ਦੇ ਕਿਸੇ ਵੀ ਮੁਲਕ ਵਿਚ ਨਹੀਂ ਵਾਪਰਿਆ ਸੀ । ਇਹ ਸਿੱਖ ਕੌਮ ਦੀ ਹਿੰਦੁਸਤਾਨ ਨੂੰ ਬਹੁਤ ਵੱਡੀ ਦੇਣ ਸੀ ।

ਇਸਲਾਮ ਦੇ ਪੈਰੋਕਾਰਾਂ ਨੇ ਭਾਵੇਂ ਭਾਰਤ ਉਪਰ ਅੱਠਵੀਂ ਸਦੀ ਵਿਚ ਹੀ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ ਪਰ ਮਹਿਮੂਦ ਗਜ਼ਨਵੀ ਨੇ ਪਹਿਲੀ ਵਾਰ ਗਿਆਰਵੀਂ ਸਦੀ ਦੇ ਸ਼ੁਰੂ ਵਿਚ ਹੀ ਹਿੰਦੁਸਤਾਨ ਨੂੰ ਲੁੱਟਣਾ ਤੇ ਕੁੱਟਣਾ ਸ਼ੁਰੂ ਕਰ ਦਿੱਤਾ ਸੀ । ਇਹ ਇਸਲਾਮੀ ਹਮਲਿਆਂ ਦੀ ਐਸੀ ਸ਼ੁਰੂਆਤ ਸੀ ਕਿ ਭਾਰਤ ਗਿਆਰਵੀਂ ਅਤੇ ਬਾਰ੍ਹਵੀਂ ਸਦੀ ਦੌਰਾਨ ਲਗਾਤਾਰ ਲੁੱਟਿਆ ਅਤੇ ਕੁੱਟਿਆ ਜਾਂਦਾ ਰਿਹਾ । ਇਸ ਸਮੇਂ ਦੌਰਾਨ ਭਾਰਤ ਦਾ ਹਰ ਇਕ ਮੰਦਰ ਲੁੱਟ ਲਿਆ ਗਿਆ ਸੀ ਅਤੇ ਭਾਰਤ ਦਾ ਹਰ ਇਕ ਹਾਕਮ ਹਰਾ ਕੇ ਗੁਲਾਮ ਕਰ ਲਿਆ ਗਿਆ ਸੀ । ਸਮੁੱਚੇ ਪੰਜਾਬ ਨੂੰ ਭਾਰਤ ਨਾਲੋਂ ਤੋੜ ਕੇ ਅਫਗਾਨੀ ਸਾਮਰਾਜ ਵਿਚ ਸ਼ਾਮਲ ਕਰ ਲਿਆ ਗਿਆ ਸੀ । ਇਸ ਦੀ ਸ਼ੁਰੂਆਤ ਮਹਿਮੂਦ ਗਜ਼ਨਵੀਂ ਨੇ ਕੀਤੀ ਸੀ ਅਤੇ ਮੁਹੰਮਦ ਗੌਰੀ ਨੇ ਇਹ ਕਾਰਵਾਈ ਜਾਰੀ ਰੱਖੀ ਸੀ । ਯੁਗਾਂ-ਯੁਗਾਤਰਾਂ ਤੋਂ ਹਿੰਦੁਸਤਾਨ ਦਾ ਅਟੁੱਟ ਅੰਗ ਬਣੇ ਆ ਰਹੇ ਪੰਜਾਬ ਨੂੰ ਇਸਲਾਮੀ ਹਾਕਮਾਂ ਨੇ ਹਿੰਦੁਸਤਾਨ ਨਾਲੋਂ ਤੋੜ ਕੇ ਅਫ਼ਗਾਨੀ ਸਾਮਰਾਜ ਦਾ ਹਿੱਸਾ ਬਣਾ ਲਿਆ ਸੀ ।

ਮੁਹੰਮਦ ਗੌਰੀ ਦੀ ਮੌਤ ਬਾਅਦ ਉਸ ਦੇ ਹੀ ਇਕ ਗ਼ੁਲਾਮ ਜਰਨੈਲ ਕੁਤਬ-ਦੀਨ-ਐਬਕ ਨੇ ਹਿੰਦੁਸਤਾਨ ਉਪਰ ਇਸਲਾਮੀ ਸਾਮਰਾਜ ਸਥਾਪਤ ਕਰ ਲਿਆ ਸੀ। ਪਹਿਲਾਂ ਤਾਂ ਇਕੱਲਾ ਪੰਜਾਬ ਹੀ ਹਿੰਦੁਸਤਾਨ ਤੋਂ ਖੋਹਿਆ ਗਿਆ ਸੀ ਫਿਰ ਹਿੰਦੁਸਤਾਨ ਉਪਰ ਹੀ ਇਸਲਾਮੀ ਰਾਜ ਕਾਇਮ ਕਰ ਲਿਆ ਗਿਆ ਸੀ। ਹਿੰਦੁਸਤਾਨ ਦੀ ਸੁਤੰਤਰਤਾ ਅਤੇ ਇਸ ਦੀ ਹਿੰਦੁਸਤਾਨੀ ਸੱਭਿਅਤਾ ਖ਼ਤਮ ਕਰ ਦਿੱਤੀ ਗਈ ਸੀ। ਇਹ ਇਸਲਾਮੀ ਰਾਜ ਹਿੰਦੁਸਤਾਨ ਵਿਚ 1857 ਤਕ ਰਿਹਾ ਸੀ ਪਰ ਪੰਜਾਬ ਵਿਚ ਇਸ ਨੂੰ 1765 ਵਿਚ ਹੀ ਖ਼ਤਮ ਕਰ ਦਿੱਤਾ ਗਿਆ ਸੀ। ਪੰਜਾਬ ਵਿਚੋਂ ਇਸਲਾਮੀ ਰਾਜ ਦਾ ਖ਼ਾਤਮਾ ਖਾਲਸੇ ਨੇ ਕੀਤਾ ਸੀ। ਖਾਲਸੇ ਨੇ ਪਹਿਲਾਂ ਮੁਗ਼ਲ ਸਾਮਰਾਜ ਨੂੰ ਪੰਜਾਬ ਵਿਚੋਂ ਖ਼ਤਮ ਕੀਤਾ ਸੀ। ਫਿਰ ਮੁਗ਼ਲ ਰਾਜ ਦੀ ਥਾਂ ਤੇ ਆਏ ਅਫ਼ਗਾਨੀ ਸਾਮਰਾਜ ਨੂੰ ਖ਼ਤਮ ਕੀਤਾ ਸੀ। 1765 ਵਿਚ ਪੰਜਾਬ ਦੇ ਸ਼ੇਰ-ਪੁੱਤਰਾਂ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਲੱਕ-ਤੋੜਵੀਂ ਹਾਰ ਦਿੱਤੀ ਸੀ। 1799 ਤਕ ਪੰਜਾਬ ਦੇ ਵਿਚੋਂ ਅਫ਼ਗਾਨੀ ਸਮਾਰਾਜ ਦੀਆਂ ਰਹਿੰਦੀਆਂ-ਖੂੰਹਦੀਆਂ ਨਿਸ਼ਾਨੀਆਂ ਨੂੰ ਵੀ ਖ਼ਤਮ ਕਰ ਦਿੱਤਾ ਗਿਆ ਸੀ। 1799 ਵਿਚ ਲਾਹੌਰ ਦੀ ਜਿੱਤ ਨਾਲ ਬਾਕਾਇਦਾ ਰੂਪ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਖਾਲਸਾ ਰਾਜ ਸਥਾਪਤ ਕਰ ਲਿਆ ਸੀ। ਅਠਾਰਵੀਂ ਸਦੀ ਦੇ ਸਮੁੱਚੇ ਸਿੱਖ ਸੰਘਰਸ਼ ਦਾ ਇਹ ਸਿੱਟਾ ਸੀ ਤੇ ਇਹ ਦੇਣ ਸੀ ਕਿ ਸਦੀਆਂ ਤੋਂ ਹਿੰਦੁਸਤਾਨ ਨਾਲੋਂ ਤੋੜੇ ਗਏ ਪੰਜਾਬ ਨੂੰ ਖਾਲਸੇ ਨੇ ਫਿਰ ਤੋਂ ਅਫਗਾਨੀ ਸਮਾਰਾਜ ਕੋਲੋਂ ਖੋਹ ਕੇ ਹਿੰਦੁਸਤਾਨ ਨਾਲ ਜੋੜਿਆ ਸੀ। ਖਾਲਸੇ ਦੀ ਇਹ ਪਰਾਪਤੀ ਹਿੰਦੁਸਤਾਨ ਲਈ ਇਕ ਬਹੁਤ ਵੱਡੀ ਦੇਣ ਸੀ। ਇਹ ਸਭ ਕੁਝ ਖਾਲਸੇ ਨੇ ਆਪਣੇ ਧਰਮ ਅਤੇ ਆਪਣੇ ਗੁਰੂ ਸਾਹਿਬਾਨ ਦੇ ਆਸ਼ੇ ਅਤੇ ਉਦੇਸ਼ਾਂ ਪਰੱਤੀ ਵਫ਼ਾਦਾਰ ਰਹਿ ਕੇ ਹੀ ਪਰਾਪਤ ਕੀਤਾ ਸੀ।

ਇਸ ਸਮੁੱਚੇ ਸਮੇਂ ਵਿਚ ਸਿੱਖ ਰਾਜਨੀਤੀ ਅਤੇ ਧਰਮ ਦਾ ਜਿਹੜਾ ਪੱਖ ਵਿਸ਼ੇਸ਼ ਰੂਪ ਵਿਚ ਉਭਰ ਕੇ ਸਾਹਮਣੇ ਆਇਆ ਸੀ ਉਹ ਸੀ ਸ੍ਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ, ਅਤੇ ਗੁਰਮਤੇ ਦੀਆਂ ਸੰਸਥਾਵਾਂ ਦਾ। ਅਠਾਰਵੀਂ ਸਦੀ ਦੀ ਸਮੁੱਚੀ ਸਿੱਖ ਰਾਜਨੀਤੀ ਹੀ ਇਨ੍ਹਾਂ ਸੰਸਥਾਵਾਂ ਦੇ ਦੁਆਲੇ ਕੇਂਦਰਤ ਹੋ ਗਈ ਸੀ। ਇਹ ਵੀ ਦੇਖਣਯੋਗ ਗੱਲ ਹੈ ਕਿ ਇਨ੍ਹਾਂ ਸੰਸਥਾਵਾਂ ਨੇ ਸਿੱਖ ਕੌਮ ਨੂੰ ਕਮਾਲ ਦੀ ਸੇਧ ਪਰਦਾਨ ਕੀਤੀ ਸੀ। ਸਿੱਖ ਸਰਦਾਰ ਜਾਂ ਮਿਸਲਦਾਰ ਆਪਸ ਵਿਚ ਭਾਵੇਂ ਕਿਤਨੀ ਵੀ ਈਰਖਾ ਜਾਂ ਵੈਰ-ਵਿਰੋਧ ਵਾਲੀ ਭਾਵਨਾ ਰੱਖਦੇ ਹੁੰਦੇ ਸੀ ਪਰ ਜਦੋਂ ਉਨ੍ਹਾਂ ਦੇ ਸਾਹਮਣੇ ਸਾਂਝਾ ਕੌਮੀ-ਸੰਕਟ ਪੈਦਾ ਹੁੰਦਾ ਸੀ ਤਾਂ ਉਹ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਆਪਣੇ ਸਾਰੇ ਵੈਰ-ਵਿਰੋਧ ਭੁਲਾ ਕੇ ਇਉਂ ਮੋਢੇ ਨਾਲ ਮੋਢਾ ਜੋੜ ਕੇ ਬਹਿੰਦੇ ਸਨ ਜਿਵੇਂ ਕਿ ਉਹ ਸਕੇ ਭਾਈ ਹੁੰਦੇ ਹੋਵਣ। ਸ੍ਰੀ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਕਰ ਕੇ ਉਹ ਦੁਸ਼ਮਣ ਨਾਲ ਜ਼ਿੰਦਗੀ ਜਾਂ ਮੌਤ ਦੀ ਲੜਾਈ ਲੜਦੇ ਸਨ। ਇਸ ਜ਼ਿੰਦਗੀ ਅਤੇ ਮੌਤ ਦੀ ਲੜਨ-ਕਲਾ ਨੇ ਹੀ ਸਿੱਖ ਸਰਦਾਰਾਂ ਨੂੰ ਕਾਮਯਾਬੀਆਂ ਬਖ਼ਸ਼ੀਆਂ ਸਨ।

ਇਸ ਸਮੇਂ ਦੇ ਇਤਿਹਾਸ ਲਈ ਸਾਡੇ ਪਾਸ ਸਮਕਾਲੀ ਅਤੇ ਨਿਕਟ-ਸਮਕਾਲੀ

ਸੋਮਿਆਂ ਦੀ ਵੀ ਕੋਈ ਘਾਟ ਨਹੀਂ ਹੈ। ਅਨੇਕਾਂ ਸਰੋਤ ਉਪਲਭਦ ਹਨ। ਇਨ੍ਹਾਂ ਵਿਚ ਸਭ ਤੋਂ ਪਹਿਲਾ ਅਤੇ ਸਮਕਾਲੀ ਸਰੋਤ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਹੈ ਜੋ ਬੰਦਾ ਸਿੰਘ ਬਹਾਦਰ ਦੀਆਂ ਰੋਜ਼ਾਨਾ ਦੀਆਂ ਗਤੀਵਿਧੀਆਂ ਬਾਰੇ ਭਰਪੂਰ ਜਾਣਕਾਰੀ ਪੇਸ਼ ਕਰਦਾ ਹੈ। *ਫਤੂਹਤਨਾਮਾ-ਏ-ਸਮਦੀ* ਅਤੇ *ਅਸਰਾਰਿ ਸਮਦੀ* ਵੀ ਸਮਕਾਲੀ ਲਿਖਤਾਂ ਹਨ ਜਿਹੜੀਆਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਬਾਰੇ ਅੱਖੀਂ ਦੇਖੀ ਜਾਣਕਾਰੀ ਪੇਸ਼ ਕਰਦੀਆਂ ਹਨ। ਖਾਫੀ ਖਾਂ ਦੀ *ਮੁੰਤਖ਼ਾਬ-ਉਲ-ਲੁਬਾਬ* ਨਿਕਟ-ਸਮਕਾਲੀ ਸਰੋਤ ਹੈ। ਹੋਰ ਫ਼ਾਰਸੀ ਦੀਆਂ ਅਨੇਕਾਂ ਲਿਖਤਾਂ ਹਨ ਜਿਹੜੀਆਂ ਕਿਸੇ ਨਾ ਕਿਸੇ ਰੂਪ ਵਿਚ ਕੋਈ ਨਾ ਕੋਈ ਜਾਣਕਾਰੀ ਪੇਸ਼ ਕਰਦੀਆਂ ਹਨ।

ਦਲ ਖਾਲਸੇ ਦੀਆਂ ਗਤੀਵਿਧੀਆਂ ਬਾਰੇ *ਤਹਿਮਾਸਨਾਮਾ-ਏ-ਮਿਸਕੀਨ* ਅਤੇ ਕਾਜੀਨੂਰ ਮੁਹੰਮਦ ਦਾ *ਜੰਗਨਾਮਾ* ਬਹੁਤ ਅੱਛੀ ਜਾਣਕਾਰੀ ਪੇਸ਼ ਕਰਦੇ ਹਨ। ਤੈਮੂਰ ਸ਼ਾਹ ਅਤੇ ਸ਼ਾਹ ਜਮਾਨ ਦੇ ਹਮਲਿਆਂ ਬਾਰੇ *ਕੈਲੰਡਰ ਆਫ ਪਰਸ਼ੀਅਨ ਕੌਰੇਸਪੌਂਡੈਂਸ* ਤੋਂ ਭਰੋਸੇਯੋਗ ਜਾਣਕਾਰੀ ਪਰਾਪਤ ਹੁੰਦੀ ਹੈ। ਇਨ੍ਹਾਂ ਤੋਂ ਇਲਾਵਾ *ਅਰਲੀ ਯੂਰਪੀਅਨ ਅਕਾਊਂਟਸ*, ਮੈਲਕਾਮ ਦੀ ਲਿਖਤ ਸਕੈੱਚ ਆਫ ਦਾ ਸਿੱਖਸ, ਅਹਿਮਦ ਸ਼ਾਹ ਬਟਾਲਵੀ ਦੀ *ਤਾਰੀਖ-ਏ-ਪੰਜਾਬ*, ਪਰਿੰਸੈਪ ਦੀ *ਰਾਈਜ਼ ਆਫ ਦਾ ਸਿੱਖ ਪਾਵਰ ਐਂਡ ਮਹਾਰਾਜਾ ਰਣਜੀਤ ਸਿੰਘ*, ਰਤਨ ਸਿੰਘ ਭੰਗੂ ਦਾ *ਪ੍ਰਾਚੀਨ ਪੰਥ ਪ੍ਰਕਾਸ਼*, ਬੂਟੇ ਸ਼ਾਹ ਦੀ *ਤਾਰੀਖ-ਏ-ਪੰਜਾਬ*, ਐਮ. ਗਰੇਗਰ ਦੀ *ਹਿਸਟਰੀ ਆਫ ਦਾ ਸਿੱਖਸ*, ਕਨਿੰਘਮ ਦੀ *ਹਿਸਟਰੀ ਆਫ ਦਾ ਸਿੱਖਸ*, ਕਨੱਈਆ ਲਾਲ ਦੀ *ਤਾਰੀਖ-ਏ-ਪੰਜਾਬ*, ਮੁਹੰਮਦ ਲਤੀਫ਼ ਦੀ *ਹਿਸਟਰੀ ਆਫ ਦਾ ਪੰਜਾਬ* ਅਤੇ ਗਯਾਨੀ ਸਿੰਘ ਦੀ *ਤਵਾਰੀਖ ਸ਼ਮਸ਼ੇਰ ਖਾਲਸਾ*, *ਤਵਾਰੀਖ ਰਾਜ ਖਾਸਲਾ* ਅਤੇ *ਸ੍ਰੀ ਗੁਰੂ ਪੰਥ ਪ੍ਰਕਾਸ਼*, ਬਹੁਤ ਵਧੀਆ ਜਾਣਕਾਰੀ ਪੇਸ਼ ਕਰਦੀਆਂ ਹਨ।

ਉਪਰੋਕਤ ਸਾਰੇ ਸਰੋਤ ਫ਼ਾਰਸੀ, ਪੰਜਾਬੀ ਅਤੇ ਅੰਗਰੇਜ਼ੀ ਵਿਚ ਹਨ ਅਤੇ ਇਹ ਸਭ ਵੱਖ ਵੱਖ ਵਿਚਾਰ ਪੇਸ਼ ਕਰਦੇ ਹਨ। ਹਰ ਇਕ ਦਾ ਆਪਣਾ ਆਪਣਾ ਨਜ਼ਰੀਆ ਹੈ। ਪਰ ਅਠਾਰਵੀਂ ਸਦੀ ਦੇ ਸਿੱਖ ਇਤਿਹਾਸ ਨੂੰ ਸਿੱਖ ਲੇਖਕਾਂ ਤੋਂ ਇਲਾਵਾ ਹੋਰ ਕਿਸੇ ਨੇ ਵੀ ਸਿੱਖ ਨਜ਼ਰੀਏ ਤੋਂ ਪੇਸ਼ ਨਹੀਂ ਕੀਤਾ। ਆਧੁਨਿਕ ਇਤਿਹਾਸਾਕਾਰਾਂ ਨੇ ਵੀ ਸਿੱਖ ਨਜ਼ਰੀਏ ਨੂੰ ਸਮਝੇ ਤੋਂ ਬਿਨਾਂ ਹੀ ਲਿਖਿਆ ਹੈ। ਸਿੱਖ ਦੇ ਹਮੇਸ਼ਾ ਦੋ ਪੱਖ ਨਾਲ-ਨਾਲ ਚਲਦੇ ਹਨ: ਇਕ ਮਨੁੱਖੀਪਣ ਅਤੇ ਦੂਜਾ ਸਿੱਖੀ। ਖਾਲਸਾ ਮਨੁੱਖੀਪਣ ਅਤੇ ਸਿੱਖੀ ਦਾ ਸੁਮੇਲ ਹੈ। ਜਦੋਂ ਕੋਈ ਸਿੱਖ ਸਰਦਾਰ ਇਕ ਮਨੁੱਖ-ਮਾਤਰ ਦੇ ਤੌਰ ਤੇ ਵਿਚਰਦਾ ਹੈ ਤਾਂ ਉਸ ਵਿਚ ਈਰਖਾ ਅਤੇ ਵੈਰ-ਵਿਰੋਧ ਦੀ ਭਾਵਨਾ ਵੀ ਪਨਪਦੀ ਹੈ। ਹੋਰ ਦੁਨਿਆਵੀ ਲਾਲਸਾਵਾਂ ਵੀ ਉਸ ਵਿਚ ਪੈਦਾ ਹੁੰਦੀਆਂ ਹਨ। ਇਸ ਤਰ੍ਹਾਂ ਉਸ ਦੇ ਸਾਹਮਣੇ ਦੋਸਤੀਆਂ, ਦੁਸ਼ਮਣੀਆਂ ਅਤੇ ਰਿਸ਼ਤੇਦਾਰੀਆਂ ਦਾ ਅਹਿਸਾਸ ਰਹਿੰਦਾ ਹੈ। ਪਰ ਜਦੋਂ ਇਹੀ ਸਰਦਾਰ ਗੁਰੂ ਦਾ ਖਾਲਸਾ ਬਣ ਕੇ ਵਿਚਰਦੇ ਹਨ ਤਾਂ ਇਹ ਸਭ ਕੁਝ ਖ਼ਤਮ ਕਰ ਕੇ ਉਹ ਕੇਵਲ ਤੇ ਕੇਵਲ ਗੁਰੂ ਦਾ ਖਾਲਸਾ ਹੀ ਹੁੰਦੇ ਹਨ। ਖਾਲਸਾ ਨਾ ਕਿਸੇ ਦਾ ਦੁਸ਼ਮਣ ਤੇ ਨਾ ਸ਼ਰੀਕ ਹੈ। ਖਾਲਸਾ ਕੇਵਲ ਤੇ ਕੇਵਲ ਗੁਰੂ

ਦਾ ਨੁਮਾਇੰਦਾ ਹੈ। ਉਸ ਦੇ ਸਾਹਮਣੇ ਆਪਸੀ ਭਾਈਚਾਰਾ ਅਤੇ ਸਰਬੱਤ ਦੇ ਭਲੇ ਦੀ ਸ਼ੁਭ-ਕਾਮਨਾ ਹੀ ਹੁੰਦੀ ਹੈ। ਮਿਸਲਦਾਰ ਉਸ ਸਮੇਂ ਤੱਕ ਹੀ ਇਕ ਦੂਜੇ ਦੇ ਦੁਸ਼ਮਣ ਅਤੇ ਸ਼ਰੀਕ ਹੁੰਦੇ ਸਨ ਜਦੋਂ ਤੱਕ ਉਹ ਮਨੁੱਖੀਪਣ ਦੇ ਅਧੀਨ ਹੋ ਕੇ ਵਿਚਰਦੇ ਸਨ। ਮਨੁੱਖੀਪਣ ਸਿਰਫ ਉਸ ਸਮੇਂ ਤਕ ਹੀ ਰਹਿੰਦਾ ਸੀ ਜਦੋਂ ਤਕ ਉਨ੍ਹਾਂ ਦੇ ਸਿਰ ਤੇ ਧਰਮ ਦਾ ਡੰਡਾ ਨਹੀਂ ਸੀ ਵਜਦਾ। ਜਿਉਂ ਹੀ ਧਰਮ ਦਾ ਡੰਡਾ ਮਜ਼ਬੂਤ ਹੁੰਦਾ ਸੀ ਤਾਂ ਉਨ੍ਹਾਂ ਦਾ ਮਨੁੱਖੀਪਣ ਖ਼ਤਮ ਹੋ ਕੇ ਖਾਲਸਈ ਆਚਰਣ ਆ ਪੈਦਾ ਹੁੰਦਾ ਸੀ। ਖਾਲਸਈ ਆਚਰਣ ਦੇ ਸਾਹਮਣੇ ਹਰ ਕਿਸਮ ਦੀ ਦੁਨਿਆਦਾਰੀ ਅਤੇ ਮਨੁੱਖੀਪਣ ਦੇ ਝਮੇਲੇ ਖ਼ਤਮ ਹੋ ਜਾਂਦੇ ਸਨ। ਜਦੋਂ ਮਿਸਲੀ ਸਰਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਰਬੱਤ ਖਾਲਸੇ ਦੇ ਰੂਪ ਵਿਚ ਬੈਠਦੇ ਸਨ ਤਾਂ ਉਨ੍ਹਾਂ ਦੀ ਮਨੁੱਖੀ ਫਿਤਰਤ ਇਕ ਦਮ ਖ਼ਤਮ ਹੋ ਜਾਂਦੀ ਸੀ। ਉਨ੍ਹਾਂ ਨੂੰ ਆਪਣੇ ਵਿਚਕਾਰ ਆਪਣੇ ਗੁਰੂ ਦੀ ਹੋਂਦ ਮਹਿਸੂਸ ਹੁੰਦੀ ਸੀ ਅਤੇ ਜਦੋਂ ਖਾਲਸਾ ਆਪਣੇ ਗੁਰੂ ਦੇ ਚਰਨਾਂ ਵਿਚ ਬੈਠਾ ਮਹਿਸੂਸ ਕਰਦਾ ਸੀ ਤਾਂ ਉਹ ਐਸਾ ਸੰਤ-ਸਿਪਾਹੀ ਬਣ ਕੇ ਵਿਚਰਦਾ ਸੀ ਕਿ ਹਰ ਮੁਸ਼ਕਲ ਉਨ੍ਹਾਂ ਦਾ ਰਾਹ ਛੱਡ ਦਿੰਦੀ ਸੀ ਅਤੇ ਹਰ ਮੈਦਾਨ ਉਨ੍ਹਾਂ ਨੂੰ ਫਤਹਿ ਪਰਾਪਤ ਹੁੰਦੀ ਸੀ। ਤੈਮੂਰ ਸ਼ਾਹ ਅਤੇ ਸ਼ਾਹ ਜ਼ਮਾਨ ਦੇ ਸਮੇਂ ਬਿਨਾਂ ਸ਼ੱਕ ਸਿੱਖ ਸਰਦਾਰਾਂ (ਮਿਸਲਦਾਰਾਂ) ਵਿਚ ਆਪਸੀ ਵੈਰ-ਵਿਰੋਧ ਸੀ ਪਰ ਇਹ ਸਿਰਫ ਉਸ ਸਮੇਂ ਤੱਕ ਹੀ ਸੀ ਜਦੋਂ ਤਕ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਦੂਰ ਰਹਿੰਦੇ ਸਨ। ਜਿਉਂ ਹੀ ਉਹ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਮੋਢੇ ਨਾਲ ਮੋਢਾ ਜੋੜ ਕੇ ਬੈਠਦੇ ਸਨ ਤਾਂ ਉਨ੍ਹਾਂ ਜੈਸੀ ਏਕਤਾ ਅਤੇ ਮਜ਼ਬੂਤੀ ਹੋਰ ਕਿਧਰੇ ਨਹੀਂ ਹੁੰਦੀ ਸੀ। ਇਸ ਏਕਤਾ ਅਤੇ ਮਜ਼ਬੂਤੀ ਦੇ ਸਾਹਮਣੇ ਨਾ ਤੈਮੂਰ ਸ਼ਾਹ ਠਹਿਰਿਆ ਸੀ ਅਤੇ ਨਾ ਹੀ ਸ਼ਾਹ ਜ਼ਮਾਨ। ਸਿੰਧ ਦਰਿਆ ਤੋਂ ਲੈ ਕੇ ਜਮੁਨਾ ਤੱਕ "ਬੋਲੇ ਸੋ ਨਿਹਾਲ ਅਤੇ ਸਤਿ ਸ੍ਰੀ ਅਕਾਲ" ਅਤੇ "ਦੇਗ-ਤੇਗ ਫਤਹਿ" ਦੇ ਜੈਕਾਰੇ ਹੀ ਗੂੰਜਦੇ ਸਨ। ਸਾਡੇ ਇਤਿਹਾਸਕਾਰਾਂ ਨੇ ਸਿੱਖ ਸਰਦਾਰਾਂ ਦੇ ਇਸ ਪੱਖ ਨੂੰ ਤਾਂ ਲੂਣ-ਮਸਾਲੇ ਲਾ ਲਾ ਕੇ ਬਿਆਨਿਆ ਹੈ ਕਿ ਸਿੱਖ ਮਿਸਲਦਾਰ ਇਕ ਦੂਜੇ ਦੇ ਦੁਸ਼ਮਣ ਸਨ, ਇਕ-ਦੂਜੇ ਉਤੇ ਬੇ-ਯਕੀਨਗੀ ਸੀ ਅਤੇ ਲੁਟੇਰੇ ਸਨ ਪਰ ਉਨ੍ਹਾਂ ਨੇ ਸਿੱਖ ਮਿਸਲਦਾਰਾਂ (ਸਰਦਾਰਾ) ਦੇ ਖਾਲਸੀ ਆਚਰਣ ਨੂੰ ਉੱਕਾ ਹੀ ਨਹੀਂ ਬਿਆਨਿਆ। ਨਤੀਜੇ ਦੇ ਤੌਰ ਤੇ ਜਦੋਂ ਉਹ ਸਿੱਖ ਸਰਦਾਰਾਂ ਨੂੰ ਆਪਸੀ ਫੁੱਟ ਦਾ ਸ਼ਿਕਾਰ ਹੋਏ ਦਸਦੇ ਜਾਂਦੇ ਹਨ ਤਾਂ ਅਖੀਰ ਤੇ ਇਨ੍ਹਾਂ ਨੂੰ ਹੀ ਇੱਕ-ਅੱਧੀ ਲਾਈਨ ਵਿੱਚ ਪੰਜਾਬ ਦੇ ਮਾਲਕ ਹੋਇਆਂ ਦਿਖਾ ਦਿੰਦੇ ਹਨ। ਉਨ੍ਹਾਂ ਨੂੰ ਇਹ ਸਮਝ ਹੀ ਨਹੀਂ ਆਉਂਦੀ ਕਿ ਜਿਨ੍ਹਾਂ ਨੇਤਾਵਾਂ ਨੂੰ ਉਹ ਆਪਸੀ-ਫੁੱਟ ਦਾ ਸ਼ਿਕਾਰ ਅਤੇ ਲੁਟੇਰੇ ਦਿਖਾ ਰਹੇ ਹਨ ਉਹ ਇਕ ਦਮ ਪੰਜਾਬ ਦੇ ਹਾਕਮ ਕਿਵੇਂ ਬਣ ਗਏ ਸਨ? ਇਹ ਅੱਜ ਦੇ ਉਨ੍ਹਾਂ ਇਤਿਹਾਸਕਾਰਾਂ ਦੀ ਦੁਬਿਧਾ ਹੈ ਜਿਹੜੇ ਸਿੱਖ ਨਜ਼ਰੀਏ ਨੂੰ ਅੱਖੋਂ-ਉਹਲੇ ਕਰਕੇ ਜਾਂ ਨਜ਼ਰ-ਅੰਦਾਜ਼ ਕਰਕੇ ਚਲਦੇ ਹਨ। ਇਸ ਪੁਸਤਕ ਵਿਚ ਅਤੇ ਇਸ ਵਿਸ਼ੇ ਉਪਰ ਲਿਖੀਆਂ ਗਈਆਂ ਪਹਿਲੀਆਂ ਪੁਸਤਕਾਂ ਵਿਚ ਇਹੀ ਸਭ ਤੋਂ ਵੱਡਾ ਅੰਤਰ ਹੈ।

ਇਸ ਸਮੇਂ ਦੇ ਇਤਿਹਾਸ ਬਾਰੇ ਹੁਣ ਤਕ ਕੋਈ ਵੀ ਮੌਲਿਕ ਪੁਸਤਕ ਪੰਜਾਬੀ

ਵਿਚ ਨਹੀਂ ਲਿਖੀ ਗਈ। ਸਿਰਫ ਅੰਗਰੇਜ਼ੀ ਪੁਸਤਕਾਂ ਦੇ ਪੰਜਾਬੀ ਤਰਜਮੇ ਹੀ ਛਪੇ ਹਨ। ਇਨ੍ਹਾਂ ਪੰਜਾਬੀ ਤਰਜਮਿਆਂ ਦਾ ਦੁਖਾਂਤ ਇਹ ਹੈ ਕਿ ਇਹ ਮੂਲ ਲੇਖਕਾਂ ਵਲੋਂ ਨਹੀਂ ਕੀਤੇ ਗਏ। ਉਹ ਪੰਜਾਬੀ ਵਿਚ ਲਿਖਣਾ ਜਾਣਦੇ ਹੀ ਨਹੀਂ ਸਨ। ਉਨ੍ਹਾਂ ਦੀਆਂ ਅੰਗਰੇਜ਼ੀ ਲਿਖਤਾਂ ਦੇ ਤਰਜਮੇ ਕਿਸੇ ਹੋਰ ਨੇ ਜਾਂ ਤਾਂ ਪੈਸੇ ਲੈ ਕੇ ਤੇ ਜਾਂ ਉਨ੍ਹਾਂ ਅਧੀਨ ਕੰਮ ਕਰ ਰਹੇ ਸਕਾਲਰਾਂ ਨੇ ਕੀਤੇ ਹਨ। ਨਤੀਜਾ ਇਨ੍ਹਾਂ ਸਭ ਤਰਜਮਿਆਂ ਦਾ ਇਹ ਹੀ ਹੈ ਕਿ ਜੋ ਭਾਵਨਾ ਅਤੇ ਅਰਥ ਅੰਗਰੇਜ਼ੀ ਲਿਖਤਾਂ ਦੇ ਹਨ ਉਹ ਪੰਜਾਬੀ ਤਰਜਮਿਆਂ ਵਿਚ ਨਹੀਂ ਹਨ। ਪੰਜਾਬੀ ਤਰਜਮੇ ਵਿਚ ਨਾ ਹੀ ਵਾਕਾਂ ਦੀ ਰਵਾਨਗੀ ਅਤੇ ਇਕਸਾਰਤਾ ਹੁੰਦੀ ਹੈ ਅਤੇ ਨਾ ਹੀ ਉਹ ਸਰਲ ਅਤੇ ਸਾਰਥਕ ਹੁੰਦੇ ਹਨ। ਇਨ੍ਹਾਂ ਤਰਜਮਿਆਂ ਨੂੰ ਪੜ੍ਹਦਾ ਹੋਇਆ ਪਾਠਕ ਇਉਂ ਮਹਿਸੂਸ ਕਰਦਾ ਹੈ ਜਿਵੇਂ ਕਿ ਉਹ ਉੱਭੜ-ਖਾਭੜ ਰਸਤਿਆਂ ਤੇ ਚੱਲ ਰਿਹਾ ਹੁੰਦਾ ਹੋਵੇ।

ਇਸ ਪੁਸਤਕ ਨੂੰ ਇਤਿਹਾਸਕ ਸਰੋਤਾਂ ਤੇ ਅਧਾਰਤ ਕਰ ਕੇ ਅਤੇ ਸਿੱਖ ਵਿਚਾਰਧਾਰਾ ਨੂੰ ਸਾਹਮਣੇ ਰੱਖ ਕੇ ਤਿਆਰ ਕੀਤਾ ਗਿਆ ਹੈ। ਭਾਵੇਂ ਇਤਿਹਾਸ ਅਤੇ ਸ਼ਰਧਾ ਨਾਲ ਨਾਲ ਨਹੀਂ ਚੱਲ ਸਕਦੇ ਪਰ ਸ਼ਰਧਾ ਤੋਂ ਬਿਨਾਂ ਇਤਿਹਾਸ ਲਿਖਿਆ ਵੀ ਨਹੀਂ ਜਾ ਸਕਦਾ। ਸ਼ਰਧਾ ਵਿਚੋਂ ਪਰੇਰਨਾ ਮਿਲਦੀ ਹੈ ਅਤੇ ਪਰੇਰਨਾ ਇਤਿਹਾਸਕ ਖੋਜ ਲਈ ਉਤਸੁਕਤਾ ਪੈਦਾ ਕਰਦੀ ਹੈ। ਜੇਕਰ ਸ਼ਰਧਾ ਨਾਲ ਪਰੇਰਤ ਹੋ ਕੇ ਇਤਿਹਾਸਕ ਤੱਥਾਂ ਦੀ ਖੋਜ ਹੋ ਸਕਦੀ ਹੈ ਫਿਰ ਇਤਿਹਾਸ ਨਾਲ ਸ਼ਰਧਾ ਦਾ ਕੋਈ ਵਿਰੋਧ ਨਹੀਂ ਪਰ ਜੇ ਸ਼ਰਧਾ ਇਤਿਹਾਸਕ ਤਥਾਂ ਨੂੰ ਨਜ਼ਰਅੰਦਾਜ਼ ਕਰਕੇ ਚਲਦੀ ਹੈ ਫਿਰ ਵਿਰੋਧ ਹੀ ਵਿਰੋਧ ਹੈ। ਜਿਸ ਇਤਿਹਾਸਕ-ਖੋਜ ਨੂੰ ਕੌਮ ਪਰਵਾਣ ਹੀ ਨਹੀਂ ਕਰਦੀ ਉਸ ਖੋਜ ਦਾ ਫਾਇਦਾ ਵੀ ਕੀ ਹੈ? ਇਤਿਹਾਸ ਕੌਮਾਂ ਲਈ ਨਵਾਂ ਜਜ਼ਬਾ ਪੈਦਾ ਕਰਨ ਵਾਸਤੇ ਹੁੰਦੇ ਹਨ। ਇਤਿਹਾਸ ਬੀਤ ਚੁੱਕੇ ਸਮੇਂ ਦੀਆਂ ਪਰਾਪਤੀਆਂ ਅਤੇ ਗਲਤੀਆਂ ਦੋਹਾਂ ਤੋਂ ਹੀ ਜਾਣੂ ਕਰਵਾਉਂਦਾ ਹੈ। ਇਸ ਕਰਕੇ ਸਮੇਂ ਅਨੁਸਾਰ ਇਤਿਹਾਸਕ ਤੱਥਾਂ ਦੀ ਵਿਆਖਿਆ ਬਦਲਦੀ ਰਹਿੰਦੀ ਹੈ। ਇਤਿਹਾਸ ਸਮੇਂ ਦੇ ਨਾਲ ਹੀ ਚਲਦਾ ਹੈ ਸਮੇਂ ਤੋਂ ਅਲੱਗ ਹੋ ਕੇ ਇਤਿਹਾਸ ਚੱਲ ਹੀ ਨਹੀਂ ਸਕਦਾ। ਇਹ ਬੀਤ ਚੁੱਕੇ ਅਤੇ ਵਰਤਮਾਨ, ਦੋਹਾਂ ਸਮਿਆਂ ਦੀ ਹੀ ਵਿਆਖਿਆ ਹੈ। ਭੂਤ ਅਤੇ ਵਰਤਮਾਨ ਇਕ ਦੂਜੇ ਦੀ ਵਿਆਖਿਆ ਨਾਲ ਲੈਣ-ਦੇਣ ਕਰਕੇ ਹੀ ਚਲਦੇ ਹਨ। ਜਿਹੜੇ ਇਤਿਹਾਸਕਾਰ ਭੂਤ ਅਤੇ ਵਰਤਮਾਨ ਦੀ ਵਿਆਖਿਆ ਨਾਲ ਸੁਮੇਲਤਾ ਨਹੀਂ ਰੱਖਦੇ ਉਹ ਸਮੇਂ ਨਾਲੋਂ ਟੁੱਟ ਜਾਂਦੇ ਹਨ।

**ਡਾ. ਸੁਖਦਿਆਲ ਸਿੰਘ**

# 1

# ਬੰਦਾ ਸਿੰਘ ਬਹਾਦਰ ਅਤੇ ਖਾਲਸਾ ਰਾਜ ਦੀ ਸਥਾਪਨਾ

## 1708–1716 ਈ.

ਪੰਜਾਬ ਵਿਚ 1708 ਤੋਂ ਲੈ ਕੇ 1716 ਈ. ਤਕ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦਾ ਸਮਾਂ ਸੀ। ਇਨ੍ਹਾਂ ਅੱਠ ਸਾਲਾਂ ਵਿਚ ਪੰਜਾਬ ਦੀ ਧਰਤੀ ਤੇ ਐਸੇ ਕਾਰਨਾਮੇ ਹੋਏ ਸਨ ਜੋ ਵਿਸ਼ਵ ਦੇ ਇਤਿਹਾਸ ਵਿਚ ਵੀ ਆਪਣਾ ਅਹਿਮ ਸਥਾਨ ਰੱਖਣ ਵਾਲੇ ਹਨ। ਸਦੀਆਂ ਤੋਂ ਸਥਾਪਤ ਹੋਏ ਮੁਗਲ ਸਾਮਰਾਜ ਨੂੰ ਉਲਟਾ ਦਿੱਤਾ ਗਿਆ ਸੀ ਅਤੇ ਕੇਵਲ ਗਿਆਰਾਂ ਸਾਲ ਪਹਿਲਾਂ, 1699 ਈ. ਵਿਚ, ਸਾਜੇ ਹੋਏ ਖਾਲਸੇ ਦਾ ਰਾਜ ਸਥਾਪਤ ਹੋ ਗਿਆ ਸੀ। ਇਹ ਤਬਦੀਲੀ ਆਪਣੀ ਮਿਸਾਲ ਆਪ ਸੀ ਅਤੇ ਇਹ ਮਹਾਨ ਇਨਕਲਾਬ ਪੰਜਾਬ ਦੇ ਆਮ ਲੋਕਾਂ ਨੇ ਲਿਆਂਦਾ ਸੀ। ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਲੋਕ ਆਪਣੇ ਬਾਹੂਬਲ ਨਾਲ ਹੀ ਪੰਜਾਬ ਦੀ ਧਰਤੀ ਦੇ ਮਾਲਕ ਬਣ ਗਏ ਸਨ।

ਬੰਦਾ ਸਿੰਘ ਬਹਾਦਰ ਦਾ ਇਹ ਸੰਘਰਸ਼ ਸਿੱਖ ਧਰਮ ਦੀ ਉਸੇ ਲਹਿਰ ਦਾ ਇਕ ਹਿੱਸਾ ਸੀ ਜਿਸ ਨੂੰ ਗੁਰੂ ਨਾਨਕ ਦੇਵ ਨੇ ਸ਼ੁਰੂ ਕੀਤਾ ਸੀ ਅਤੇ ਜਿਸ ਲਈ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਸਾਜ ਕੇ ਇਕ ਬਾਕਾਇਦਾ ਅਤੇ ਨਿਸ਼ਚਤ ਮਾਰਗ ਉਲੀਕ ਦਿੱਤਾ ਸੀ। ਖਾਲਸੇ ਦੀ ਸਾਜਨਾ ਸਿੱਖ ਕੌਮ ਦੀ ਸੁਤੰਤਰਤਾ ਦਾ ਐਲਾਨਨਾਮਾ ਹੀ ਸੀ ਭਾਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਾ ਹੀ ਮੁਗ਼ਲ ਬਾਦਸ਼ਾਹਾਂ ਦੀ ਪ੍ਰਭੂਸਤਾ ਨੂੰ ਲਲਕਾਰਿਆ ਸੀ ਅਤੇ ਨਾ ਹੀ ਆਪਣੇ ਲਈ ਕੋਈ ਇਲਾਕਾ ਹੀ ਨਿਸ਼ਚਤ ਕੀਤਾ ਸੀ। ਖਾਲਸੇ ਦੀ ਬਣਤਰ ਅਤੇ ਇਸ ਦਾ ਜ਼ਾਬਤਾ ਹੀ ਐਸਾ ਸੀ ਕਿ ਇਹ ਆਪਣੇ ਆਪ ਵਿਚ ਹੀ ਇਕ ਸਟੇਟ ਸੀ। ਇਹ ਸਟੇਟ ਸਮੁੱਚੀ ਮਨੁੱਖਤਾ ਦੇ ਭਲੇ ਲਈ ਸੀ ਇਸ ਕਰਕੇ ਇਹ ਸੀਮਾ ਰਹਿਤ ਸੀ। ਇਸ ਦਾ ਮੈਨੀਫੈਸਟੋ 'ਕੰਮ ਕਰੋ, ਵੰਡ ਛਕੋ ਅਤੇ ਨਾਮ ਜਪੋ' ਸੀ। ਇਸ ਸਟੇਟ ਦਾ ਤਤਕਾਲੀਨ ਕੇਂਦਰ ਆਨੰਦਪੁਰ ਸਾਹਿਬ ਸੀ ਜਿਸ ਨੂੰ ਖਾਲੀ ਕਰਵਾਉਣ ਲਈ ਬਿਲਾਸਪੁਰ ਦੇ ਰਾਜਾ ਭੀਮ ਚੰਦ ਦੀ ਅਗਵਾਈ ਹੇਠ ਪਹਾੜਾਂ ਦੇ ਰਾਜਪੂਤ ਰਾਜਿਆਂ ਅਤੇ ਮੁਗ਼ਲ ਹਕੂਮਤ ਦੇ

ਅਧਿਕਾਰੀਆ ਨੇ ਪੂਰਨ ਤਹੱਈਆ ਕਰ ਲਿਆ ਸੀ।

1705 ਦੇ ਅਖੀਰ ਵਿਚ ਆਨੰਦਪੁਰ ਸਾਹਿਬ ਨੂੰ ਖਾਲੀ ਕਰਵਾ ਲਿਆ ਗਿਆ ਸੀ।[1] ਗੁਰੂ ਗੋਬਿੰਦ ਸਿੰਘ ਜੀ ਆਪਣੇ ਖਾਲਸੇ ਨੂੰ ਨਾਲ ਲੈ ਕੇ ਅਤੇ ਆਨੰਦਪੁਰ ਸਾਹਿਬ ਨੂੰ ਖਾਲੀ ਕਰ ਕੇ ਪੰਜਾਬ ਦੇ ਮਾਲਵਾ ਖੇਤਰ ਵਲ ਨੂੰ ਚੱਲ ਪਏ ਸਨ। ਭਾਵੇਂ ਇਸ ਰਵਾਨਗੀ ਵਿਚ ਗੁਰੂ ਜੀ ਦਾ ਬਹੁਤ ਹੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ ਪਰ ਮੁਕਤਸਰ ਦੇ ਅਸਥਾਨ ਤੇ ਗੁਰੂ ਜੀ ਨੇ ਮੁਗਲ ਹਕੂਮਤ ਨਾਲ ਆਖਰੀ ਅਤੇ ਗਹਿਗੱਚ ਲੜਾਈ ਲੜੀ। ਇਸ ਲੜਾਈ ਵਿਚ ਫਤਹਿ ਪਰਾਪਤ ਕਰਨ ਬਾਅਦ ਗੁਰੂ ਜੀ ਨੇ ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਿਆ। ਜ਼ਫਰਨਾਮੇ ਵਿਚ ਆਪਣੇ ਵਾਇਦਿਆਂ ਨੂੰ ਤੋੜਨ ਕਰਕੇ ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਤਕੜੀ ਝਾੜ ਪਾਈ ਸੀ। ਗੁਰੂ ਜੀ ਦੀ ਦਲੇਰੀ ਅਤੇ ਨਿਡਰਤਾ ਨੂੰ ਦੇਖ ਕੇ ਔਰੰਗਜ਼ੇਬ ਇਸ ਗੱਲ ਤੋਂ ਡਰਦਾ ਸੀ ਕਿ ਕਿਤੇ ਖਾਲਸਾ ਮਿਸ਼ਨ ਪੰਜਾਬ ਤੋਂ ਬਾਹਰ ਨਾ ਫੈਲ ਜਾਵੇ ਇਸ ਲਈ ਉਸ ਨੇ ਗੁਰੂ ਜੀ ਨੂੰ ਦੱਖਣ ਵਿਚ ਆ ਕੇ ਮਿਲਣ ਲਈ ਕਿਹਾ। ਪਰ ਗੁਰੂ ਸਾਹਿਬ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਸਿੱਟੇ ਵਜੋਂ ਗੁਰੂ ਸਾਹਿਬ ਖਾਲਸਾ ਮਿਸ਼ਨ ਦਾ ਪਰਚਾਰ ਕਰਨ ਲਈ ਅਤੇ ਔਰੰਗਜ਼ੇਬ ਦੇ ਜ਼ੁਲਮਾਂ ਖਿਲਾਫ਼ ਨਵੀਂ ਮੁਹਿੰਮ ਛੇੜਨ ਲਈ ਰਾਜਪੂਤਾਨੇ ਦੇ ਦੌਰਿਆਂ ਤੇ ਗਏ। ਇਸ ਦੌਰਾਨ ਗੁਰੂ ਸਾਹਿਬ ਨੂੰ ਰਾਜਪੂਤਾਨੇ ਦੇ ਬਾਘੌਰ (ਭੀਲਵਾੜਾ) ਦੇ ਅਸਥਾਨ ਤੇ ਪਤਾ ਲਗਿਆ ਕਿ ਬਾਦਸ਼ਾਹ ਮਰ ਗਿਆ ਹੈ। ਨਵਾਂ ਬਾਦਸ਼ਾਹ ਬਹਾਦੁਰ ਸ਼ਾਹ ਉਤਰੀ ਭਾਰਤ ਵਿਚ ਸੀ। ਇਸ ਲਈ ਗੁਰੂ ਸਾਹਿਬ ਨਵੇਂ ਬਾਦਸ਼ਾਹ ਨੂੰ ਮਿਲਣ ਲਈ ਬਾਘੌਰ ਤੋਂ ਵਾਪਸ ਮੁੜ ਕੇ ਦਿੱਲੀ ਪਹੁੰਚੇ ਅਤੇ ਆਗਰਾ ਵਿਖੇ ਨਵੇਂ ਬਾਦਸ਼ਾਹ ਨਾਲ ਮੁਲਾਕਾਤ ਹੋਈ। ਮੁਲਾਕਾਤ ਬਹੁਤ ਸਫਲ ਸੀ। ਬਾਦਸ਼ਾਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਉਸ ਨਾਲ ਦੱਖਣ ਵਲ਼ ਨੂੰ ਚੱਲਣ ਤਾਂ ਕਿ ਬਾਦਸ਼ਾਹ ਹਰ ਸਮੇਂ ਉਨ੍ਹਾਂ ਦੀ ਆਸ਼ੀਰਵਾਦ ਪਰਾਪਤ ਕਰਦਾ ਰਹੇ। ਬਹਾਦੁਰ ਸ਼ਾਹ ਦੀ ਫੌਜ ਵਿਚ ਬਹੁਗਿਣਤੀ ਪੰਜਾਬੀ ਸਿਪਾਹੀਆਂ ਦੀ ਸੀ ਕਿਉਂਕਿ ਲਾਹੌਰ ਦੇ ਸੂਬੇਦਾਰ ਮੁਨੱਈਮ ਖਾਨ ਨੂੰ ਹੀ ਬਾਦਸ਼ਾਹ ਨੇ ਆਪਣਾ ਪਰਧਾਨ ਵਜ਼ੀਰ ਨਿਯੁਕਤ ਕੀਤਾ ਸੀ। ਇਨ੍ਹਾਂ ਪੰਜਾਬੀ ਫੌਜਾਂ ਵਿਚ ਜ਼ਿਆਦਾ ਗਿਣਤੀ ਸਿੱਖਾਂ ਦੀ ਸੀ। ਨਾਂਦੇੜ ਸਾਹਿਬ ਤਕ ਗੁਰੂ ਜੀ ਅਤੇ ਬਾਦਸ਼ਾਹ ਦੇ ਕੈਂਪ ਨਾਲ ਨਾਲ ਰਹੇ। ਇਥੋਂ ਅੱਗੇ ਬਾਦਸ਼ਾਹ ਤਾਂ ਹੈਦਰਾਬਾਦ ਵਲ ਚਲਾ ਗਿਆ ਪਰ ਗੁਰੂ ਸਾਹਿਬ ਨਾਂਦੇੜ ਸਾਹਿਬ ਵਿਖੇ ਹੀ ਰਹੇ।

ਨਾਂਦੇੜ ਸਾਹਿਬ ਦੱਖਣੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਗੁਰੂ ਸਾਹਿਬ ਇਥੇ ਅਗਸਤ, 1708 ਦੇ ਅਖੀਰ ਵਿਚ ਜਾਂ ਸਤੰਬਰ ਦੇ ਸ਼ੁਰੂ ਵਿਚ ਪਹੁੰਚੇ ਸਨ। ਇਥੇ ਰਹਿੰਦਿਆ ਵਜ਼ੀਰ ਖਾਨ ਦੇ ਬੰਦਿਆਂ ਨੇ ਧੋਖੇ ਨਾਲ ਗੁਰੂ ਜੀ ਨੂੰ ਮਾਰੂ ਰੂਪ ਵਿਚ ਜ਼ਖਮੀ ਕਰ ਦਿੱਤਾ ਸੀ ਜਿਸ ਕਾਰਨ ਗੁਰੂ ਜੀ 7 ਅਕਤੂਬਰ, 1708 ਨੂੰ ਪਰਲੋਕ ਸਿਧਾਰ ਗਏ ਸਨ। ਜ਼ਖਮੀ ਹੋਣ ਅਤੇ ਪਰਲੋਕ ਸਿਧਾਰਨ ਦੇ ਸਮੇਂ ਦਾ ਵਕਫ਼ਾ ਸਿਰਫ ਤਿੰਨ ਜਾਂ ਚਾਰ ਦਿਨਾਂ ਦਾ ਹੀ ਸੀ। ਇਨ੍ਹਾਂ ਤਿੰਨ ਜਾਂ ਚਾਰ ਦਿਨਾਂ ਵਿਚ ਬੜੀਆਂ ਹੀ ਮਹੱਤਵਪੂਰਨ ਦੋ ਘਟਨਾਵਾਂ

ਵਾਪਰੀਆਂ ਸਨ।

ਵੈਸੇ ਤਾਂ ਖਾਲਸੇ ਦੀ ਸਾਜਨਾ ਸਮੇਂ ਹੀ ਕਈ ਐਸੇ ਮਾਮਲਿਆਂ ਨੂੰ ਸਿਧਾਂਤਕ ਰੂਪ ਵਿਚ ਪੱਕੇ ਤੌਰ ਤੇ ਨਜਿੱਠ ਦਿੱਤਾ ਗਿਆ ਸੀ ਜਿਹੜੇ ਖਾਲਸਾ ਭਾਈਚਾਰੇ ਦੇ ਜੱਥੇਬੰਦਕ ਢਾਂਚੇ ਅਤੇ ਰਹਿਤ-ਮਰਯਾਦਾ ਨਾਲ ਸਬੰਧਤ ਸਨ। ਜਿਵੇਂ ਕਿ ਇਕ-ਪੁਰਖੀ ਲੀਡਰਸ਼ਿਪ ਨੂੰ ਖ਼ਤਮ ਕਰ ਕੇ ਪੰਜ ਪਿਆਰਿਆਂ ਵਿਚ ਸਮਿਲਤ ਕਰ ਦਿੱਤਾ ਗਿਆ ਸੀ। ਅੱਗੇ ਤੋਂ ਪੂਰਨ ਰੂਪ ਵਿਚ ਗੁਰਿਆਈ *ਗੁਰੂ ਗ੍ਰੰਥ ਸਾਹਿਬ* ਅਤੇ ਖਾਲਸਾ ਪੰਥ ਵਿਚ ਸ਼ਾਮਲ ਕਰ ਦਿੱਤੀ ਗਈ ਸੀ। ਇਸ ਤਰ੍ਹਾਂ ਪੰਜ ਪਿਆਰਿਆਂ ਦੀ ਅਗਵਾਈ ਵਿਚ ਅਤੇ *ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਵਿਚ ਜੁੜਿਆ ਖਾਲਸਾ ਪੂਰਨ ਰੂਪ ਵਿਚ ਗੁਰੂ ਹੋਣਾ ਸੀ। ਇਸ ਕਿਰਿਆ ਵਿਚੋਂ ਹੀ ਸਰਬੱਤ ਖਾਲਸੇ ਦੀ ਸੰਸਥਾ ਪੈਦਾ ਹੋਈ ਸੀ। ਇਸ ਤਰ੍ਹਾਂ ਜਿਹੜੀ ਪਰਣਾਲੀ ਖਾਲਸੇ ਦੀ ਸਾਜਨਾ ਸਮੇਂ ਸਿਧਾਂਤਕ ਰੂਪ ਵਿਚ ਸਿਰਜ ਦਿੱਤੀ ਗਈ ਸੀ ਉਹੀ ਪਰਣਾਲੀ ਗੁਰੂ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਅਮਲੀ ਰੂਪ ਵਿਚ ਸਥਾਪਤ ਹੋ ਗਈ ਸੀ।

ਦੂਜੀ ਘਟਨਾ ਸੀ ਬੰਦਾ ਸਿੰਘ ਬਹਾਦਰ ਦੇ ਰੂਪ ਵਿਚ ਸਿੱਖਾਂ ਦਾ ਨੇਤਾ ਨਿਯੁਕਤ ਕਰਨ ਦੀ। ਗੁਰੂ ਜੀ ਨੇ ਆਪਣੇ ਅੰਤਮ ਸਮੇਂ ਜਿਸ ਵਿਅਕਤੀ ਨੂੰ ਸਿੱਖਾਂ ਦਾ ਨੇਤਾ ਨਿਯੁਕਤ ਕੀਤਾ, ਉਹ ਬੰਦਾ ਸਿੰਘ ਬਹਾਦਰ ਦੇ ਰੂਪ ਵਿਚ ਸਾਹਮਣੇ ਆਇਆ। ਨੇਤਾ ਨਿਯੁਕਤ ਹੋਣ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਕੀ ਸੀ ਜਾਂ ਕੀ ਨਹੀਂ ਸੀ ਇਸ ਬਾਰੇ ਕਿਸੇ ਵੀ ਸਮਕਾਲੀ ਜਾਂ ਭਰੋਸੇਯੋਗ ਸਰੋਤ ਤੋਂ ਕੋਈ ਜਾਣਕਾਰੀ ਨਹੀਂ ਮਿਲਦੀ। ਜਿਨ੍ਹਾਂ ਸਰੋਤਾਂ ਤੋਂ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਬਾਰੇ ਜਿਸ ਤਰ੍ਹਾਂ ਦੀ ਜਾਣਕਾਰੀ ਮਿਲਦੀ ਹੈ ਉਹ ਬਹੁਤ ਪਿਛਲੇ ਸਮੇਂ ਦੇ ਹਨ। ਇਹ ਨਾ ਹੀ ਭਰੋਸੇਯੋਗ ਹਨ ਅਤੇ ਨਾ ਹੀ ਤਰਕਸੰਗਤ। ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਦੀ ਜਾਣਕਾਰੀ ਦੇਣ ਵਾਲੀ ਸਾਡੇ ਪਾਸ ਕੋਈ ਵੀ ਸਮਕਾਲੀ ਜਾਂ ਭਰੋਸੇਯੋਗ ਲਿਖਤ ਨਹੀਂ ਹੈ। ਜਿਹੜੀਆਂ ਲਿਖਤਾਂ ਵਿਚੋਂ ਇਸ ਤਰ੍ਹਾਂ ਦੀ ਕੋਈ ਜਾਣਕਾਰੀ ਮਿਲਦੀ ਵੀ ਹੈ ਉਹ ਸੈਕੰਡਰੀ ਲਿਖਤਾਂ ਹਨ। ਸੈਕੰਡਰੀ ਲਿਖਤਾਂ ਹੋਣ ਕਰਕੇ ਇਹ ਜਾਣਕਾਰੀ ਪਰਮਾਣੀਕ ਅਤੇ ਭਰੋਸੇਯੋਗ ਨਹੀਂ ਹੈ। ਇਹ ਵੀ ਕਿ ਇਨ੍ਹਾਂ ਸੈਕੰਡਰੀ ਸਰੋਤਾਂ ਤੋਂ ਜਿਹੜੀ ਜਾਣਕਾਰੀ, ਮੁੱਢਲੇ ਜੀਵਨ ਬਾਰੇ, ਮਿਲਦੀ ਵੀ ਹੈ ਉਹ ਨਾ ਤਾਂ ਇਕ-ਦੂਜੀ ਲਿਖਤ ਨਾਲ ਮਿਲਦੀ ਹੈ ਅਤੇ ਨਾ ਹੀ ਸਵੈ-ਵਿਰੋਧਤਾ ਤੋਂ ਰਹਿਤ ਹੈ। ਆਪਾ-ਵਿਰੋਧੀ ਹੋਣ ਕਰਕੇ ਇਸ ਜਾਣਕਾਰੀ ਨੂੰ ਪਾਠਕਾਂ ਸਾਹਮਣੇ ਰੱਖਣਾ ਵਿਸ਼ੇ ਨੂੰ ਹੋਰ ਆਪਾ-ਵਿਰੋਧੀ ਬਣਾ ਦਿੰਦਾ ਹੈ। ਇਸ ਲਈ ਬੰਦਾ ਸਿੰਘ ਬਹਾਦਰ ਦੇ ਮੁੱਢਲੇ ਜੀਵਨ ਬਾਰੇ ਗੱਲਾਂ ਨੂੰ ਛੱਡ ਕੇ ਇਸ ਮਹਾਨ ਸੂਰਬੀਰ ਦਾ ਬਿਰਤਾਂਤ ਉਸ ਸਮੇਂ ਤੋਂ ਹੀ ਦਿੱਤਾ ਜਾ ਰਿਹਾ ਹੈ ਜਿਸ ਸਮੇਂ ਤੋਂ ਉਸ ਨੇ ਖਾਲਸਾ ਪੰਥ ਵਿਚ ਪਰਵੇਸ਼ ਕੀਤਾ ਸੀ। ਸਿੱਖ ਇਤਿਹਾਸ ਲਈ ਉਸ ਦਾ ਜੀਵਨ ਵੀ ਉਥੋਂ ਹੀ ਸ਼ੁਰੂ ਹੁੰਦਾ ਹੈ ਜਿਥੋਂ ਉਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਪੰਥ ਦਾ ਨੇਤਾ ਥਾਪਿਆ ਗਿਆ ਸੀ।

ਇਹ ਤੱਥ ਵੀ ਤਰਕ ਦੇ ਆਧਾਰ ਤੇ ਹੀ ਵਿਚਾਰਿਆ ਜਾਣਾ ਚਾਹੀਦਾ ਹੈ ਕਿ ਗੁਰੂ

ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਵਿਚ ਸ਼ਾਮਲ ਕੀਤਾ ਸੀ। ਇਸ ਦੇ ਪਰਮਾਣ ਲਈ ਸਾਨੂੰ ਲਿਖਤਾਂ ਵਿਚੋਂ ਗਵਾਹੀਆਂ ਲੱਭਣ ਦੀ ਲੋੜ ਨਹੀਂ ਹੈ ਭਾਵੇਂ ਕਿ ਇਸ ਤਰ੍ਹਾਂ ਦੀ ਗਵਾਹੀ ਦੇਣ ਵਾਲੀਆਂ ਲਿਖਤਾਂ ਉਪਲੱਬਧ ਹਨ। ਪਰ ਅੰਮ੍ਰਿਤ ਛਕਾਉਣ ਵਾਲੀ ਗੱਲ ਨੂੰ ਇਸੇ ਕਰਕੇ ਹੀ ਇਤਿਹਾਸਕ ਤੱਥ ਨਹੀਂ ਮੰਨਣਾ ਚਾਹੀਦਾ ਕਿ ਇਸ ਬਾਰੇ ਕੁਝ ਲਿਖਤਾਂ ਗਵਾਹੀ ਦਿੰਦੀਆਂ ਹਨ। ਜੇਕਰ ਕੋਈ ਲਿਖਤ ਅੰਮ੍ਰਿਤ ਛਕਣ ਦੀ ਗਵਾਹੀ ਨਹੀਂ ਵੀ ਦਿੰਦੀ ਤਾਂ ਵੀ ਬੰਦਾ ਸਿੰਘ ਬਹਾਦਰ ਨੂੰ ਅੰਮ੍ਰਿਤਧਾਰੀ ਸਿੰਘ ਮੰਨਣਾ ਹੀ ਪਏਗਾ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਅੰਮ੍ਰਿਤਧਾਰੀ ਖਾਲਸੇ ਦਾ ਆਗੂ ਕਿਸੇ ਗੈਰ-ਅੰਮ੍ਰਿਤਧਾਰੀ ਵਿਅੱਕਤੀ ਨੂੰ ਬਣਾ ਹੀ ਨਹੀਂ ਛਕਦੇ ਸਨ। ਗੁਰੂ ਗੋਬਿੰਦ ਸਿੰਘ ਜੀ ਬਾਰੇ ਇਹ ਕਿਆਸ ਕਰ ਲੈਣਾ ਕਿ ਉਨ੍ਹਾਂ ਨੇ ਇਕ ਗੈਰ-ਅੰਮ੍ਰਿਤਧਾਰੀ ਬੰਦੇ ਨੂੰ ਅੰਮ੍ਰਿਤ ਦੀ ਰਹਿਤ-ਮਰਯਾਦਾ ਰੱਖਣ ਵਾਲੇ ਖਾਲਸੇ ਦਾ ਨੇਤਾ ਥਾਪ ਦਿੱਤਾ ਸੀ, ਇਹ ਗੱਲ ਆਪਣੇ-ਆਪ ਵਿਚ ਹੀ ਗੁਰੂ ਜੀ ਦੀ ਬੇਅਦਬੀ ਕਰਨ ਦੇ ਬਰਾਬਰ ਹੈ। ਇਸ ਲਈ ਅਸੀਂ ਬੰਦਾ ਸਿੰਘ ਬਹਾਦਰ ਦਾ ਬਿਰਤਾਂਤ ਉਸ ਸਮੇਂ ਤੋਂ ਹੀ ਸ਼ੁਰੂ ਕਰਦੇ ਹਾਂ ਜਦੋਂ ਕਿ ਉਹ ਪੂਰਨ ਅੰਮ੍ਰਿਤਧਾਰੀ ਹੋਕੇ ਖਾਲਸਾ ਪੰਥ ਦਾ ਨੇਤਾ ਬਣਿਆ ਸੀ।

ਬੰਦਾ ਸਿੰਘ ਬਹਾਦਰ ਬਾਰੇ ਕੁਝ ਲਿਖਣ ਤੋਂ ਪਹਿਲਾਂ ਇਕ ਨੁਕਤਾ ਹੋਰ ਧਿਆਨਗੋਚਰੇ ਰੱਖਣਾ ਚਾਹੀਦਾ ਹੈ। ਉਹ ਇਹ ਕਿ ਖਾਲਸਾ ਸਾਜੇ ਜਾਣ ਸਮੇਂ ਖਾਲਸਾ ਪੰਥ ਦੀ ਅਗਵਾਈ ਪੰਜ ਪਿਆਰਿਆਂ ਦੇ ਪਰਧਾਨਗੀ ਮੰਡਲ ਨੂੰ ਸੌਂਪੀ ਗਈ ਸੀ ਇਸ ਲਈ ਕੋਈ ਵੀ ਇਕ ਵਿਅਕਤੀ ਖਾਲਸੇ ਦਾ ਨੇਤਾ ਨਹੀਂ ਬਣ ਸਕਦਾ ਸੀ। ਗੁਰਿਆਈ ਗ੍ਰੰਥ ਅਤੇ ਪੰਥ ਨੂੰ ਸਾਂਝੇ ਰੂਪ ਵਿਚ ਸੌਂਪੀ ਗਈ ਸੀ। ਇਸ ਸਮੁੱਚੇ ਸੰਕਲਪ ਦੀ ਰੌਸ਼ਨੀ ਵਿਚ ਹੀ ਬੰਦਾ ਸਿੰਘ ਬਹਾਦਰ ਦੀ ਅਗਵਾਈ ਦੀ ਗੱਲ ਵਿਚਾਰੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਨੇ ਪੰਜ ਪਿਆਰਿਆਂ ਦੇ ਪਰਧਾਨਗੀ ਮੰਡਲ ਅਧੀਨ ਅਤੇ ਗ੍ਰੰਥ-ਪੰਥ ਦੇ ਸਾਂਝੇ ਸੰਕਲਪ ਹੇਠ ਹੀ ਆਪਣੀ ਅਗਵਾਈ ਰੱਖਣੀ ਸੀ। ਦੂਜੇ ਸ਼ਬਦਾਂ ਵਿਚ ਬੰਦਾ ਸਿੰਘ ਬਹਾਦਰ ਖਾਲਸੇ ਦਾ ਕਾਰਜਕਾਰੀ ਨੇਤਾ ਸੀ। ਵਿਧਾਨਕ ਅਤੇ ਸਿਧਾਂਤਕ ਸ਼ਕਤੀਆਂ ਪੰਜ ਪਿਆਰਿਆਂ ਦੀ ਅਗਵਾਈ ਹੇਠ ਜੁੜੇ ਸਰਬੱਤ ਖਾਲਸੇ ਪਾਸ ਹੀ ਸਨ। ਇਸ ਕਰਕੇ ਨਾ ਹੀ ਗੁਰੂ ਜੀ ਵਲੋਂ ਬੰਦਾ ਸਿੰਘ ਬਹਾਦਰ ਉਪਰ ਸ਼ਰਤਾਂ ਠੋਸਣ ਦੀ ਕੋਈ ਗੱਲ ਹੋ ਸਕਦੀ ਸੀ ਅਤੇ ਨਾ ਹੀ ਇਹ ਸਪਸ਼ਟ ਕਰਨ ਦੀ ਲੋੜ ਸੀ ਕਿ ਉਹ ਖਾਲਸੇ ਦਾ ਸਿਰਫ ਰਾਜਨੀਤਕ ਨੇਤਾ ਹੀ ਹੋਵੇਗਾ ਧਾਰਮਿਕ ਨਹੀਂ। ਸ਼ਕਤੀਆਂ ਵਿਚ ਅਜਿਹੀਆਂ ਵੰਡੀਆਂ ਪਾਉਣ ਦੀ ਜ਼ਰੂਰਤ ਹੀ ਨਹੀਂ ਸੀ ਕਿਉਂਕਿ ਖਾਲਸਾ ਪੰਥ ਦੀ ਸਾਜਣਾ ਸਮੇਂ ਹੀ ਅਜਿਹੀਆਂ ਸਭ ਗੱਲਾਂ ਦਾ ਨਿਬੇੜਾ ਕਰ ਦਿੱਤਾ ਗਿਆ ਸੀ ਅਤੇ ਖਾਲਸਾ ਰਹਿਤ-ਮਰਯਾਦਾ ਅਨੁਸਾਰ ਸਰਬੱਤ ਖਾਲਸਾ ਆਪਣੀਆਂ ਨੀਤੀਆਂ ਤਹਿ ਕਰਨ ਲਈ ਖੁਦ ਸਰਬਸਮਰੱਥ ਸੀ।

ਬੰਦਾ ਸਿੰਘ ਬਹਾਦਰ ਦੀ ਸਲਾਹ ਅਤੇ ਸਹਾਇਤਾ ਲਈ ਪੰਜ ਪਿਆਰਿਆਂ ਦਾ ਜੋ ਪਰਧਾਨਗੀ ਮੰਡਲ ਨਿਯੁਕਤ ਕੀਤਾ ਗਿਆ ਸੀ ਇਸ ਬਾਰੇ ਤਾਂ ਮੁੱਢਲੀਆਂ ਲਿਖਤਾਂ ਵਿਚ

ਜਾਣਕਾਰੀ ਹੈ ਪਰ ਇਸ ਦੇ ਮੈਂਬਰਾਂ ਦੇ ਨਾਵਾਂ ਬਾਰੇ ਸਾਰੀਆਂ ਲਿਖਤਾਂ ਇਕ ਮੱਤ ਨਹੀਂ ਹਨ। ਹਰ ਲਿਖਤ ਵਿਚ ਇਨ੍ਹਾਂ ਦੇ ਨਾਵਾਂ ਦਾ ਫ਼ਰਕ ਹੈ। ਇਸ ਬਾਰੇ ਇਕ ਦੋ ਗੱਲਾਂ ਨਿਸ਼ਚਤ ਹਨ। ਇਕ ਇਹ ਕਿ ਇਨ੍ਹਾਂ ਪੰਜ ਪਿਆਰਿਆਂ ਵਿਚ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਨਹੀਂ ਸਨ ਜਿਵੇਂ ਕਿ ਕੁਝ ਲਿਖਤਾਂ ਵਿਚ ਇਨ੍ਹਾਂ ਦੇ ਨਾਂ ਮਿਲਦੇ ਹਨ। ਇਹ ਦੋਵੇਂ ਸਿੰਘ ਨਾਂਦੇੜ ਸਾਹਿਬ ਵਿਖੇ ਹੀ ਗੁਰੂ ਜੀ ਦੇ ਅੰਗੀਠੇ ਦੀ ਸਾਂਭ-ਸੰਭਾਲ ਲਈ ਉਥੇ ਰਹੇ ਸਨ ਅਤੇ ਛੇਤੀ ਹੀ ਅਕਾਲ ਚਲਾਣਾ ਕਰ ਗਏ ਸਨ।[2] ਇਸ ਲਈ ਪਰਵਾਣਤ ਨਾਂ ਇਹ ਹੀ ਹੋ ਸਕਦੇ ਹਨ : ਭਾਈ ਬਾਜ ਸਿੰਘ, ਭਾਈ ਰਾਮ ਸਿੰਘ, ਭਾਈ ਫਤਿਹ ਸਿੰਘ, ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ।

ਬੰਦਾ ਸਿੰਘ ਬਹਾਦਰ ਦੀ ਨਿਯੁਕਤੀ ਖਾਲਸੇ ਦੇ ਸਮੁੱਚੇ ਪਰੋਗਰਾਮ ਨੂੰ ਅੱਗੇ ਤੋਰਨ ਦੇ ਸੰਦਰਭ ਵਿਚ ਰੱਖ ਕੇ ਹੀ ਦੇਖਣੀ ਚਾਹੀਦੀ ਹੈ। ਜਿਵੇਂ ਕਿ ਸਾਡੇ ਮੁੱਢਲੇ ਅਤੇ ਆਧੁਨਿਕ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬੰਦਾ ਸਿੰਘ ਬਹਾਦਰ ਨੂੰ ਮਹਿਜ਼ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਲਈ ਭੇਜਿਆ ਗਿਆ ਸੀ। ਇਹ ਸਭ ਕੁਝ ਠੀਕ ਨਹੀਂ ਹੈ। ਇਹ ਬੇਸਮਝੀ ਦੀਆਂ ਗੱਲਾਂ ਹਨ। ਸ਼ਹਾਦਤਾਂ ਦਾ ਬਦਲਾ ਜਾਂ ਕੁਝ ਅਧਿਕਾਰੀਆਂ ਦੀ ਮੌਤ ਖਾਲਸੇ ਦੇ ਸਮੁੱਚੇ ਪਰੋਗਰਾਮ ਸਾਹਮਣੇ ਬਹੁਤ ਮਾਮੂਲੀ ਜਿਹੇ ਕੰਮ ਸਨ। ਖਾਲਸੇ ਦਾ ਮੁੱਖ ਮਿਸ਼ਨ "ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲੇ, ਵੰਡ ਕੇ ਛਕਣ ਵਾਲੇ ਅਤੇ ਵਾਹਿਗੁਰੂ ਦਾ ਨਾਮ ਜਾਪਣ ਵਾਲੇ" ਲੋਕਾਂ ਦਾ ਸਮਾਜ ਕਾਇਮ ਕਰਨਾ ਸੀ ਅਤੇ ਇਸ ਸਮਾਜ ਦੀ ਸੁਤੰਤਰਤਾ ਨੂੰ ਬਣਾ ਕੇ ਰੱਖਣਾ ਸੀ। ਹਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਇਸ ਹਥਿਆਰਬੰਦ ਸੰਘਰਸ਼ ਵਿਚ ਤੇਜ਼ੀ ਜ਼ਰੂਰ ਲਿਆਂਦੀ ਸੀ ਪਰ ਇਸ ਨੇ ਇਸ ਸੰਘਰਸ਼ ਨੂੰ ਆਪਣੇ ਮੁੱਖ ਮਾਰਗ ਤੋਂ ਭਟਕਾਇਆ ਨਹੀਂ ਸੀ।

ਬੰਦਾ ਸਿੰਘ ਬਹਾਦਰ, ਗੁਰੂ ਜੀ ਦੇ ਅੰਤਮ-ਸੰਸਕਾਰ ਦੀਆਂ ਸਾਰੀਆਂ ਰਸਮਾਂ ਪੂਰੀਆਂ ਕਰ ਕੇ[3], ਆਪਣੀ ਫ਼ੌਜ ਨਾਲ ਪੰਜਾਬ ਵੱਲ ਨੂੰ ਰਵਾਨਾ ਹੋ ਗਿਆ ਸੀ। ਜਿੰਨੀ ਵੀ ਫ਼ੌਜ ਬਾਦਸ਼ਾਹ ਦੇ ਖਿਲਾਫ਼ ਬਗਾਵਤ ਕਰਕੇ ਨਾਂਦੇੜ ਸਾਹਿਬ ਵਿਖੇ ਪਹੁੰਚੀ ਸੀ ਉਹ ਸਾਰੀ ਦੀ ਸਾਰੀ ਬੰਦਾ ਸਿੰਘ ਬਹਾਦਰ ਦੀ ਕਮਾਂਡ ਹੇਠ ਪੰਜਾਬ ਨੂੰ ਰਵਾਨਾ ਹੋ ਗਈ ਸੀ। ਇਸ ਫ਼ੌਜ ਦੀ ਗਿਣਤੀ ਤਾਂ ਨਿਸ਼ਚਤ ਨਹੀਂ ਕੀਤੀ ਜਾ ਸਕਦੀ ਪਰ ਇਹ ਥੋੜ੍ਹੀ ਨਹੀਂ ਸੀ। ਇਹ ਹਥਿਆਰਬੰਦ ਸੀ, ਘੋੜਸੁਆਰ ਸੀ ਅਤੇ ਗੁਰੂ ਜੀ ਦੇ ਮਿਸ਼ਨ ਦੀ ਪੂਰਤੀ ਲਈ ਲੜ-ਮਰਨ ਵਾਲੀ ਸੀ। ਬੰਦਾ ਸਿੰਘ ਬਹਾਦਰ ਨੇ ਉਤਰੀ ਭਾਰਤ ਦੇ ਉਸ ਖੇਤਰ ਵਿਚ ਪਹੁੰਚ ਕੇ ਆਪਣੇ ਮਿਸ਼ਨ ਦੀ ਸ਼ੁਰੂਆਤ ਕਰਨ ਲਈ ਡੇਰਾ ਲਗਾਇਆ ਸੀ ਜਿਹੜਾ ਸੈਨਿਕ ਪੱਖੋਂ ਮੁਗ਼ਲ ਹਕੂਮਤ ਦਾ ਸਭ ਤੋਂ ਵੱਧ ਕਮਜ਼ੋਰ ਇਲਾਕਾ ਸੀ। ਇਹ ਖੇਤਰ ਸੀ ਸੋਨੀਪਤ ਅਤੇ ਰੋਹਤਕ ਦੇ ਵਿਚਕਾਰ ਸਿਹਰ ਅਤੇ ਖੰਡਾਂ ਨਾਂ ਦੇ ਦੋ ਪਿੰਡਾਂ ਦਾ। ਇਹ ਇਲਾਕਾ ਦਿੱਲੀ ਹਕੂਮਤ ਦੀ ਨਿਗਰਾਨੀ ਹੇਠ ਸੀ ਅਤੇ ਇਥੋਂ ਹੀ ਸਰਹਿੰਦ ਪਰਾਂਤ ਦੀ ਹੱਦ ਸ਼ੁਰੂ ਹੁੰਦੀ ਸੀ। ਸਰਹਿੰਦ ਪਰਾਂਤ ਵਿਚ ਜਮੁਨਾ ਨੇੜਲੇ ਕੁੰਜਪੁਰਾ ਅਤੇ ਕਰਨਾਲ ਤੋਂ ਲੈ ਕੇ ਸਤਲੁਜ ਤੱਕ ਦਾ ਮੈਦਾਨੀ

ਇਲਾਕਾ ਸੀ। ਸਿਹਰ-ਖੰਡਾ ਪੰਜਾਬ ਦੀ ਸਰਹੱਦ ਉਪਰ ਸਨ।

ਬੰਦਾ ਸਿੰਘ ਬਹਾਦਰ ਦੀ ਸੈਨਿਕ ਸੂਝ-ਬੂਝ ਤਾਂ ਇਥੋਂ ਹੀ ਪਰਖੀ ਜਾ ਸਕਦੀ ਹੈ ਕਿ ਉਸ ਨੇ ਸੈਨਿਕ ਪੱਖੋਂ ਕਿਤਨਾ ਸੁਰੱਖਿਅਤ ਖੇਤਰ ਆਪਣੇ ਸੰਘਰਸ਼ ਦੀ ਸੁਰੂਆਤ ਲਈ ਚੁਣਿਆ ਸੀ। ਪੰਜਾਬ ਦੀ ਸਥਿਤੀ ਤੋਂ ਅਣਜਾਣ ਅਤੇ ਦੱਖਣੀ ਭਾਰਤ ਵਿਚ ਸਾਲਾਂਬੱਧੀ ਅਠਖੇਲੀਆਂ ਕਰ ਰਹੇ ਕਿਸੇ ਬੈਰਾਗੀ ਸਾਧ ਦੇ ਵੱਸ ਦੀ ਇਹ ਗੱਲ ਨਹੀਂ ਸੀ। (ਅਣਜਾਣ ਬੰਦਾ ਤਾਂ ਇਤਨੇ ਲੰਮੇ ਸਫਰ ਵਿਚ ਘੋੜੇ ਦੀ ਸਵਾਰੀ ਹੀ ਨਹੀਂ ਕਰ ਸਕਦਾ।) ਇਥੋਂ ਪੰਜਾਬ ਦੇ ਅਤੇ ਹੋਰ ਪਰਾਂਤਾਂ ਦੇ ਸਿੱਖਾਂ ਦੇ ਨਾਂ ਚਿੱਠੀਆਂ ਲਿਖ ਕੇ ਭੇਜੀਆਂ ਗਈਆਂ ਕਿ ਸਭ ਸਿੰਘ ਹਥਿਆਰਬੰਦ ਹੋ ਕੇ ਇਥੇ ਪਹੁੰਚ ਜਾਓ।

ਤਬ ਬੰਦੇ ਚੜ੍ਹ ਉਤਰਿਓ ਸੇਹਰ ਖੰਡੇ ਗ੍ਰਾਮ।
ਚਿੱਠੇ ਲਿਖੇ ਪੰਜਾਬ ਨੂੰ ਲੈ ਲੈ ਸਿੰਘਨ ਨਾਮ ।।
ਕਾਬਲ ਔ ਕੰਧਾਰ ਲੌ ਠੱਠੇ ਭੱਖਰ ਦਾਇ।
ਪੂਰਬ ਦੱਖਣ ਉਤਰ ਸੁ ਚਿੱਠੇ ਦਏ ਪਹੁੰਚਾਇ।[4]

ਗਯਾਨੀ ਗਯਾਨ ਸਿੰਘ ਨੇ ਲਿਖਿਆ ਹੈ, "ਫੇਰ ਸਭ ਖਾਲਸਾ ਸਿਹਰ ਖੰਡੇ ਆਣ ਉਤਰਿਆ। ਏਥੇ ਆ ਕੇ ਸਾਰੇ ਦੇਸ਼ ਵਿਚ ਸਿੰਘਾਂ ਪਾਸ ਉਹ ਹੁਕਮਨਾਮੇ ਜੇਹੜੇ ਗੁਰੂ ਸਾਹਿਬ ਦੇ ਹੱਥਾਂ ਦੇ ਲਿਖੇ ਹੋਏ ਸੀ ਭੇਜ ਦਿੱਤੇ। ਉਨ੍ਹਾਂ ਨੂੰ ਪੜ੍ਹ ਕੇ ਸਭ ਸਿੰਘਾਂ ਨੇ ਬੜੀ ਖੁਸ਼ੀ ਨਾਲ ਤੱਯਾਰੀ ਕੀਤੀ। ਕਿਸੇ ਨੇ ਬੈਲ, ਗਊ, ਭੈਂਸ ਬੇਚ ਦਿੱਤੇ ਕਿਸੇ ਨੇ ਘਰ ਜ਼ਮੀਨ ਗਹਿਣੇ ਪਾ ਕੇ ਘੋੜਾ ਖਰੀਦ ਲੀਤਾ, ਕਿਸੇ ਨੇ ਹੋਰ ਕਿਸੇ ਤਰ੍ਹਾਂ ਕਰਜਾ ਚੁੱਕਯਾ। ਕਿਸੇ ਕਿਸੇ ਧਨੀ ਸਿੱਖ ਨੇ ਅਨੇਕਾਂ ਨੂੰ ਘੋੜੇ ਲੈ ਦਿੱਤੇ। ਏਸੇ ਤਰ੍ਹਾਂ ਤੱਯਾਰ ਹੋ, ਪੰਜ ਪੰਜ, ਸੱਤ ਸੱਤ, ਮਿਲ ਕੇ ਬੰਦੇ ਦੀ ਤਰਫ ਚਲ ਪਏ। ਸਬ ਤੋਂ ਪਹਿਲੇ ਮਾਲਵੇ ਦੇ ਸਿੰਘ ਪਹੁੰਚੇ ਕਯੋਂ ਕੇ ਓਹ ਨੇੜੇ ਸਨ।"[5]

ਫਲਸਰੂਪ, ਹਜ਼ਾਰਾਂ ਦੀ ਗਿਣਤੀ ਵਿਚ ਹਥਿਆਰਬੰਦ ਸਿੰਘ ਸਮੁੱਚੇ ਪੰਜਾਬ ਅਤੇ ਲਾਗਲੇ ਪਰਾਂਤਾਂ ਵਿਚੋਂ ਤੁਰੇ ਹੋਏ ਸੇਹਰ ਖੰਡੇ ਦੀ ਜੂਹ ਵਿਚ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਆ ਇਕੱਠੇ ਹੋਏ। ਇਨ੍ਹਾਂ ਵਿਚ ਸਰਹਿੰਦ ਫੌਜਦਾਰ ਦੇ ਉਹ ਸਿੱਖ ਸਰਦਾਰ ਵੀ ਸਨ ਜਿਹੜੇ ਉਸ ਦੇ ਫੌਜਦਾਰ ਸਨ। ਜਿਵੇਂ ਕਿ ਆਲੀ ਸਿੰਘ ਅਤੇ ਮਾਲੀ ਸਿੰਘ ਦੋਵੇਂ ਭਰਾ ਸਰਹਿੰਦ ਦੇ ਫੌਜਦਾਰ ਸਨ। ਇਹ ਆਪੋ-ਆਪਣੀਆਂ ਫੌਜਾਂ ਲੈ ਕੇ ਬੰਦਾ ਸਿੰਘ ਨਾਲ ਆ ਮਿਲੇ। ਇਸ ਗੱਲ ਨੂੰ ਵੀ ਉਸ ਗੱਲ ਨਾਲ ਮਿਲਾ ਕੇ ਦੇਖਣਾ ਚਾਹੀਦਾ ਹੈ ਕਿ ਬਾਦਸ਼ਾਹ ਦੀ ਫੌਜ ਵਿਚ ਸਿੱਖ ਫੌਜ ਸੀ। ਆਖਰ ਆਲੀ ਸਿੰਘ ਅਤੇ ਮਾਲੀ ਸਿੰਘ ਵੀ ਤਾਂ ਵਜ਼ੀਰ ਖਾਨ ਦੀ ਫੌਜ ਵਿਚ ਮਨਸਬਦਾਰ ਸਨ। ਮਾਝੇ ਦੇ ਸਿੰਘਾਂ ਦਾ ਵਿਸ਼ਾਲ ਦਲ ਬੰਦਾ ਸਿੰਘ ਵਲ ਰਵਾਨਾ ਹੋ ਗਿਆ ਸੀ। ਦੁਆਬੇ ਵਿਚੋਂ ਵੀ ਇਸ ਦਲ ਨਾਲ ਅਣਗਿਣਤ ਸਿੰਘ ਮਿਲ ਗਏ ਸਨ। ਇਹ ਵਿਸ਼ਾਲ ਦਲ ਹੜ੍ਹ ਦੀ ਤਰ੍ਹਾਂ ਬੰਦਾ ਸਿੰਘ ਵੱਲ ਵਧਦਾ ਆ ਰਿਹਾ ਸੀ। ਇਸ ਦੀਆਂ ਖਬਰਾਂ ਸਰਹਿੰਦ ਦੇ ਫੌਜਦਾਰ ਵਜ਼ੀਰ ਖਾਨ ਨੂੰ ਵੀ ਮਿਲ ਗਈਆਂ ਸਨ। ਉਸ ਨੇ ਆਪਣੀ ਤਕੜੀ ਸੈਨਾ ਭੇਜ ਕੇ ਸਤਲੁਜ ਦੇ ਮੁੱਖ ਘਾਟ, ਮਾਛੀਵਾੜਾ ਅਤੇ ਕੀਰਤਪੁਰ ਸਾਹਿਬ

ਰੋਕ ਲਏ ਸਨ ਤਾਂ ਕਿ ਇਹ ਵਿਸ਼ਾਲ ਖਾਲਸਾ ਦਲ ਸਤਲੁਜ ਪਾਰ ਕਰ ਕੇ ਇਧਰ ਨਾ ਆ ਰਲੇ। ਵਣਜਾਰਿਆਂ ਦੀ ਬਹੁਤ ਵੱਡੀ ਗਿਣਤੀ ਬੰਦਾ ਸਿੰਘ ਨਾਲ ਕੁਝ ਤਾਂ ਪਹਿਲਾਂ ਤੋਂ ਹੀ ਸੀ ਤੇ ਕੁਝ ਹੋਰ ਆ ਮਿਲੀ। ਸ਼ਾਹੀ ਖ਼ਬਰ ਨਵੀਸਾਂ ਅਤੇ ਸਮਕਾਲੀ ਲੇਖਕਾਂ ਨੇ ਲਿਖਿਆ ਹੈ ਕਿ ਬੰਦਾ ਸਿੰਘ ਪਾਸ ਦੇਖਦਿਆਂ ਹੀ ਦੇਖਦਿਆਂ 70,000 ਖਾਲਸਾ ਫੌਜ ਇਕੱਠੀ ਹੋ ਗਈ ਸੀ।[6] ਮਰਜੀਵੜਿਆਂ ਦੀ ਇਹ ਵਿਸ਼ਾਲ ਫੌਜ ਇਕ ਬੇਮਿਸਾਲ ਇਨਕਲਾਬ ਲਿਆਉਣ ਲਈ ਤਿਆਰ ਸੀ। ਫੌਜਾਂ ਇਕੱਠੀਆਂ ਕਰਨੀਆਂ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੁੰਦਾ। ਫੌਜ ਤਾਂ ਹੀ ਬਗਾਵਤ ਕਰੇਗੀ ਜੇਕਰ ਪਹਿਲਾਂ ਕੋਈ ਫੌਜ ਲੜਾਈ ਲਈ ਤਿਆਰ ਖੜੀ ਹੋਵੇਗੀ। ਬਗਾਵਤ ਨੂੰ ਦੇਖ ਕੇ ਹੀ ਬਗਾਵਤਾਂ ਖੜੀਆਂ ਹੁੰਦੀਆਂ ਹਨ। ਇਕੱਲੇ ਵਿਅਕਤੀ ਨੂੰ ਦੇਖ ਕੇ ਕੋਈ ਰਜਮੈਂਟ ਬਗਾਵਤ ਨਹੀਂ ਕਰਦੀ ਅਤੇ ਨਾ ਹੀ ਲੋਕ ਇਕੱਠੇ ਹੁੰਦੇ ਹਨ। ਇਤਨੀ ਵੱਡੀ ਫੌਜ ਨੂੰ ਕੋਈ ਜਰਨੈਲ ਹੀ ਸੰਭਾਲ ਸਕਦਾ ਸੀ। ਇਹ ਕਿਸੇ ਬੈਰਾਗੀ ਸਾਧ ਦੇ ਵੱਸ ਦੀ ਗੱਲ ਨਹੀਂ ਸੀ। ਲੰਗਰ ਦਾ ਪਰਬੰਧ, ਘੋੜਿਆਂ-ਹਥਿਆਰਾਂ ਦਾ ਇੰਤਜ਼ਾਮ ਅਤੇ ਧਨ ਦੀ ਉਪਲਭਦਤਾ ਕਿਸੇ ਜੰਤਰ-ਮੰਤਰ ਨਾਲ ਨਹੀਂ ਹੁੰਦੀ ਇਸ ਲਈ ਅਮਲੀ ਗਿਆਨ ਦੀ ਅਤੇ ਭੂਗੋਲਕ ਪਰਸਥਿਤੀਆਂ ਦੇ ਗਿਆਨ ਦੀ ਵੀ ਲੋੜ ਹੁੰਦੀ ਹੈ ਜਿਹੜਾ ਕਿ ਸਿਰਫ ਉਸੇ ਵਿਅਕਤੀ ਨੂੰ ਹੋਵੇਗਾ ਜਿਸ ਨੇ ਤਨ-ਮਨ ਨਾਲ ਇਸ ਦਾ ਅਧਿਐਨ ਕੀਤਾ ਹੁੰਦਾ ਹੈ।

ਇਸ ਸਮੇਂ ਉਤਰੀ ਭਾਰਤ ਦੀ ਰਾਜਨੀਤਕ ਸਥਿਤੀ ਇਸ ਤਰ੍ਹਾਂ ਦੀ ਸੀ ਕਿ ਇਥੇ ਮੁਗਲ ਹਕੂਮਤ ਦੇ ਸੂਬੇਦਾਰ ਅਤੇ ਫੌਜਦਾਰ ਤਾਂ ਸਨ ਪਰ ਬਾਦਸ਼ਾਹ ਦੇ ਇਥੇ ਨਾ ਹੋਣ ਕਰਕੇ ਇਨ੍ਹਾਂ ਵਿਚ ਆਪਸੀ ਤਾਲਮੇਲ ਨਹੀਂ ਸੀ। ਬਹਾਦੁਰ ਸ਼ਾਹ ਖੁਦ ਦੱਖਣੀ ਭਾਰਤ ਦੀਆਂ ਰਿਆਸਤਾਂ ਵਿਚ ਉਲਝਿਆ ਫਿਰ ਰਿਹਾ ਸੀ। ਦਿੱਲੀ ਦਾ ਮੁੱਖ ਪਰਬੰਧਕ ਬਾਦਸ਼ਾਹ ਨੂੰ ਲੋੜੀਂਦੀਆਂ ਸਹੂਲਤਾਂ ਪੂਰੀਆਂ ਕਰਨ ਵਿਚ ਹੀ ਰੁੱਝਿਆ ਹੋਇਆ ਸੀ। ਪੰਜਾਬ ਦੇ ਤਿਨ ਪਰਬੰਧਕੀ ਹਿੱਸੇ ਸਨ। ਇਕ ਸਰਹਿੰਦ, ਦੂਸਰਾ ਲਾਹੌਰ ਅਤੇ ਤੀਸਰਾ ਮੁਲਤਾਨ। ਤਿੰਨੇ ਹੀ ਪੂਰੀਆਂ ਤਾਕਤਾਂ ਵਾਲੇ ਸੂਬੇਦਾਰ ਸਨ। ਸਰਹਿੰਦ ਪਰਾਂਤ ਦਾ ਸੂਬੇਦਾਰ ਵਜ਼ੀਰ ਖਾਨ ਸੀ। ਇਹ ਕੁੰਜਪੁਰੇ ਦਾ ਸੀ। ਇਸ ਕਰਕੇ ਕੁੰਜਪੁਰਾ ਕਰਨਾਲ ਦੇ ਇਲਾਕੇ ਵੀ ਇਸ ਦੇ ਅਧੀਨ ਸਨ। ਇਉਂ ਸਰਹਿੰਦ ਪਰਾਂਤ ਜਮੁਨਾ ਤੋਂ ਲੈ ਕੇ ਸਤਲੁਜ ਤਕ ਦੇ ਵਿਸ਼ਾਲ ਖੇਤਰ ਵਿਚ ਫੈਲਿਆ ਹੋਇਆ ਸੂਬਾ ਸੀ। ਇਸ ਹਿਸਾਬ ਨਾਲ ਇਹ ਪਰਾਂਤ ਲਾਹੌਰ ਅਤੇ ਮੁਲਤਾਨ ਪਰਾਂਤਾਂ ਨਾਲੋਂ ਸਭ ਤੋਂ ਵੱਡਾ ਪਰਾਂਤ ਸੀ। ਇਸ ਪਰਾਂਤ ਵਿਚ ਹਿੰਦੂ ਅਤੇ ਸਿੱਖਾਂ ਦੀ ਬਹੁਗਿਣਤੀ ਸੀ। ਪੰਜਾਬ ਦਾ ਮਾਲਵਾ ਸਾਰਾ ਹੀ ਸਿੱਖ ਆਬਾਦੀ ਵਾਲਾ ਸੀ। ਇੱਥੇ ਵੱਡੇ-ਵੱਡੇ ਜੱਟ ਸਿੱਖ ਜਿੰਮੀਦਾਰ ਸਨ। ਇਹ ਜੱਟ ਸਿੱਖ ਜਿੰਮੀਦਾਰ ਸਰਹਿੰਦ ਦੀ ਸਰਕਾਰ ਦੇ ਫੌਜਦਾਰ, ਮਾਲਗੁਜ਼ਾਰ ਜਾਂ ਜਾਗੀਰਦਾਰ ਸਨ। ਬੰਦਾ ਸਿੰਘ ਬਹਾਦਰ ਦੇ ਪਹੁੰਚਣ ਨਾਲ ਇਨ੍ਹਾਂ ਸਭ ਨੇ ਵਜ਼ੀਰ ਖਾਨ ਦੇ ਖਿਲਾਫ਼ ਬਗਾਵਤ ਕਰ ਦਿੱਤੀ ਸੀ।

ਜਮੁਨਾ ਤੋਂ ਘੱਗਰ ਤੱਕ ਦਾ ਖੇਤਰ ਹਿੰਦੂ ਜਾਟਾਂ ਵਾਲਾ ਸੀ। ਇਹ ਗਰੀਬ ਹਲਵਾਹਕ ਸਨ। ਦਿੱਲੀ ਆਗਰੇ ਅਤੇ ਸਹਾਰਨਪੁਰ ਦੇ ਹਾਕਮਾਂ ਨੇ ਸਮੇਂ-ਸਮੇਂ ਤੇ ਇਨ੍ਹਾਂ

ਗਰੀਬ ਕਿਸਾਨਾ ਦਾ, ਲੋੜ ਨਾਲੋਂ ਜ਼ਿਆਦਾ ਮੁਆਮਲਾ ਉਗਰਾਹੁਣ ਕਰਕੇ, ਕਚੂਮਰ ਕੱਢ ਰੱਖਿਆ ਸੀ। ਅਸਲ ਵਿਚ ਬੰਦਾ ਸਿਘ ਦੇ ਜ਼ਮੀਨੀ ਸੁਧਾਰਾਂ ਦਾ ਅਮਲ ਅਤੇ ਪਰਭਾਵ ਇਸੇ ਖੇਤਰ ਵਿਚ ਹੀ ਹੋਇਆ ਸੀ। ਬੂੜੀਆ, ਥਾਨੇਸਰ, ਤਰਾਵੜੀ, ਕਰਨਾਲ, ਕੈਥਲ, ਸੋਨੀਪਤ, ਸਢੌਰਾ ਅਤੇ ਕੁੰਜਪੁਰਾ ਇਸ ਇਲਾਕੇ ਦੀਆ ਪਰਸਿੱਧ ਸੈਨਿਕ ਤੇ ਪਰਬੰਧਕੀ ਚੌਕੀਆਂ ਸਨ। ਇਹ ਇਲਾਕਾ ਸਾਰਾ ਹੀ ਕਿਸੇ ਵੱਡੇ ਫੌਜਦਾਰ ਜਾਂ ਸੂਬੇਦਾਰ ਦੀ ਮੌਜੂਦਗੀ ਤੋਂ ਮੁਕਤ ਸੀ। ਨਾ ਦਿੱਲੀ ਦੇ ਇੰਚਾਰਜ ਦੀ ਇਸ ਇਲਾਕੇ ਵਿਚ ਕੋਈ ਦਿਲਚਸਪੀ ਸੀ ਅਤੇ ਨਾਂ ਹੀ ਸਰਹਿੰਦ ਜਾਂ ਆਗਰੇ ਦੇ ਸੂਬੇਦਾਰਾਂ ਦੀ। ਇਸ ਤਰ੍ਹਾਂ ਸੈਨਿਕ ਅਤੇ ਪਰਬੰਧਕੀ ਪੱਖੋਂ ਇਹ ਇਲਾਕਾ ਉਤਰੀ ਭਾਰਤ ਵਿਚ ਮੁਗਲ ਸਾਮਰਾਜ ਦਾ ਸਭ ਤੋਂ ਵੱਧ ਕਮਜ਼ੋਰ ਇਲਾਕਾ ਸੀ।

ਜਲੰਧਰ-ਦੁਆਬ ਦਾ ਖੇਤਰ ਸੈਨਿਕ ਅਤੇ ਪਰਬੰਧਕੀ ਰੂਪ ਵਿਚ ਬੜਾ ਹੀ ਮਜ਼ਬੂਤ ਖੇਤਰ ਸੀ। ਇਸ ਵਿਚ ਸੁਲਤਾਨਪੁਰ ਲੋਧੀ, ਰਾਹੋਂ, ਜਲੰਧਰ, ਹੁਸ਼ਿਆਰਪੁਰ ਆਦਿ ਥਾਵਾਂ ਮਜ਼ਬੂਤ ਸੈਨਿਕ ਚੌਕੀਆਂ ਸਨ। ਸ਼ੱਮਸ ਖਾਂ ਇਸ ਖੇਤਰ ਦਾ ਫੌਜਦਾਰ ਸੀ। ਇਹ ਪਠਾਣ ਅਧਿਕਾਰੀ ਸੀ ਅਤੇ ਆਪਣੀ ਸੂਰਮਗਤੀ ਵਿਚ ਬੜਾ ਮਸ਼ਹੂਰ ਸੀ। ਭਾਵੇਂ ਜਲੰਧਰ-ਦੁਆਬ ਇਕ ਪਰਬੰਧਕੀ ਇਕਾਈ ਦੇ ਤੌਰ ਤੇ ਸੁਤੰਤਰ ਸੀ ਪਰ ਸਮੁੱਚੇ ਰੂਪ ਵਿਚ ਇਸ ਉਪਰ ਲਾਹੌਰ ਦੇ ਸੂਬੇਦਾਰ ਦੀ ਸਰਦਾਰੀ ਸੀ। ਲਾਹੌਰ ਦਾ ਪਰਾਂਤ, ਸਤਲੁਜ ਤੋਂ ਲੈ ਕੇ ਜਿਹਲਮ ਤੱਕ ਦੇ ਪੰਜਾਬ ਦਾ ਕੇਂਦਰ ਸੀ। ਇਸ ਦਾ ਸੂਬੇਦਾਰ ਅਸਲਮ ਖਾਂ ਸੀ। ਇਸ ਖੇਤਰ ਵਿਚ ਵੀ ਸਿੱਖਾਂ ਦੀ ਤਕੜੀ ਆਬਾਦੀ ਸੀ ਪਰ ਘੱਟ ਗਿਣਤੀ ਵਿਚ ਸੀ। ਬਿਆਸ ਤੋਂ ਰਾਵੀ ਭਾਵ ਕਿ ਮਾਝੇ ਵਿਚ ਲਾਹੌਰ ਤੋਂ ਇਲਾਵਾ ਕਸੂਰ, ਪੱਟੀ, ਬਟਾਲਾ, ਪਠਾਣਕੋਟ, ਕਲਾਨੌਰ ਆਦਿ ਸ਼ਾਹਿਰ ਤੇ ਨਗਰ ਪਰਸਿੱਧ ਸੈਨਿਕ ਅੱਡੇ ਸਨ।

ਮਾਝੇ ਅਤੇ ਦੁਆਬੇ ਦੇ ਨੀਮ-ਪਹਾੜੀ ਖੇਤਰ ਵਿਚ, ਜਿਸ ਨੂੰ ਤਰਾਈ ਦਾ ਇਲਾਕਾ ਵੀ ਕਿਹਾ ਜਾ ਸਕਦਾ ਹੈ ਜਿਆਦਾ ਗਿਣਤੀ ਹਿੰਦੂ ਜ਼ਿਮੀਦਾਰਾਂ ਤੇ ਫੌਜਦਾਰਾਂ ਦੀ ਸੀ। ਪਹਿਲਾਂ ਇਹ ਸਾਰੇ ਹਿੰਦੂ ਜਾਗੀਰਦਾਰ ਅਤੇ ਫੌਜਦਾਰ ਕਾਂਗੜੇ ਦੇ ਰਾਜੇ ਦੇ ਅਧੀਨ ਹੁੰਦੇ ਸਨ। ਮੁਗਲ ਹਕੂਮਤ ਵਲੋਂ ਕਾਂਗੜੇ ਦੇ ਕਿਲ੍ਹੇ ਨੂੰ ਆਪਣੇ ਕਬਜ਼ੇ ਵਿਚ ਕਰ ਲੈਣ ਬਾਅਦ ਇਹ ਹਿੰਦੂ ਜਾਗੀਰਦਾਰ ਆਪਣੇ ਆਪ ਹੀ ਮੁਗਲ ਹਕੂਮਤ ਦੇ ਅਧੀਨ ਹੁੰਦੇ ਚਲੇ ਗਏ ਸਨ। ਆਖਰ ਕਾਂਗੜਾ ਰਿਆਸਤ ਦੇ ਇਹ ਮੈਦਾਨੀ (ਨੀਮ-ਪਹਾੜੀ) ਖੇਤਰ ਮੁਗਲ ਸਾਮਰਾਜ ਦੇ ਅਧੀਨ ਕਰ ਲਏ ਗਏ ਸਨ। ਪਠਾਣਕੋਟ ਅਤੇ ਬਟਾਲਾ ਦੇ ਖੇਤਰਾਂ ਵਿਚ ਹਿੰਦੂ ਜਾਗੀਰਦਾਰਾਂ ਦੇ ਨਾਲ ਨਾਲ ਬੈਰਾਗੀ ਅਤੇ ਉਦਾਸੀ ਸਾਧਾਂ ਦੇ ਬੜੇ ਵੱਡੇ ਵੱਡੇ ਡੇਰੇ ਵੀ ਸਨ। ਇਨ੍ਹਾਂ ਡੇਰਿਆਂ ਦੇ ਨਾਂ ਮੁਗਲ ਹਾਕਮਾਂ ਵਲੋਂ ਬੜੀਆਂ ਵੱਡੀਆਂ ਵੱਡੀਆਂ ਜਾਗੀਰਾਂ ਲਗਵਾਈਆਂ ਹੋਈਆਂ ਸਨ।[7] ਬੰਦਾ ਸਿੰਘ ਬਹਾਦਰ ਦੇ ਸਮੇਂ ਇਹ ਸਾਰੇ ਹਿੰਦੂ ਜਾਗੀਰਦਾਰ, ਬੈਰਾਗੀ ਅਤੇ ਉਦਾਸੀ ਸਾਧ ਸਭ ਮੁਗਲ ਹਕੂਮਤ ਦੇ ਪੱਖ ਵਿਚ ਅਤੇ ਸਿੰਘਾਂ ਦੇ ਵਿਰੁੱਧ ਸਨ।

ਮੁਲਤਾਨ ਦਾ ਸੂਬਾ ਰਾਵੀ ਤੋਂ ਲੈ ਕੇ ਜਿਹਲਮ ਤਕ ਦੇ ਖੇਤਰ ਦੇ ਲਹਿੰਦੇ ਵਾਲਾ

ਹਿੱਸਾ ਸੀ। ਇਸ ਇਲਾਕੇ ਵਿਚ ਸਿੱਖਾਂ ਦੀ ਕੋਈ ਖਾਸ ਆਬਾਦੀ ਨਹੀਂ ਸੀ। ਇਸ ਕਰਕੇ ਇਸ ਸੂਬੇ ਵਿਚ ਸਿੱਖਾਂ ਦੀਆਂ ਗਤੀਵਿਧੀਆਂ ਵੀ ਬਹੁਤ ਘੱਟ ਸਨ। ਪੰਜਾਬ ਦੇ ਪੰਜੇ ਦਰਿਆਵਾਂ ਦੇ ਖੇਤਰ ਵਿਚ ਜੋ ਪਹਾੜੀ ਰਿਆਸਤਾਂ ਸਨ ਉਹ ਆਮ ਤੌਰ ਤੇ ਨੀਮ-ਸੁਤੰਤਰ ਸਨ ਪਰ ਇਨ੍ਹਾਂ ਉਪਰ ਸਰਹਿੰਦ, ਲਾਹੌਰ ਅਤੇ ਜੰਮੂ ਦੇ ਮੁਗਲ ਸੂਬੇਦਾਰਾਂ ਦਾ ਪੂਰਾ-ਪੂਰਾ ਗਲਬਾ ਸੀ।

ਇਸ ਤਰ੍ਹਾਂ ਉਤਰੀ ਭਾਰਤ ਵਿਚੋਂ ਪੰਜਾਬ ਦੇ ਸੂਬੇ ਦੀ ਰਾਜਨੀਤਕ ਹਾਲਤ ਸਮੁੱਚੇ ਰੂਪ ਵਿਚ ਇਕਸਾਰ ਨਹੀਂ ਸੀ। ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨਾਲ ਜਮੁਨਾ ਤੋਂ ਲੈ ਕੇ ਸਤਲੁਜ ਤੱਕ ਦਾ ਇਲਾਕਾ ਸਭ ਤੋਂ ਵੱਧ ਪਰਭਾਵਤ ਰਿਹਾ ਸੀ। ਜਲੰਧਰ-ਦੁਆਬ ਦਾ ਖੇਤਰ ਦੂਜੇ ਨੰਬਰ ਤੇ, ਪਹਾੜੀ ਰਿਆਸਤਾਂ ਅਤੇ ਮਾਝੇ ਦੀ ਪਹਾੜਾਂ ਨਾਲ ਲਗਦੀ ਪਟੀ ਤੀਜੇ ਨੰਬਰ ਤੇ ਪਰਭਾਵਤ ਰਹੀ ਸੀ। ਜਮੁਨਾ ਤੋਂ ਪੂਰਬ ਵਲ ਦਾ ਖੇਤਰ ਵੀ ਬੰਦਾ ਸਿੰਘ ਬਹਾਦਰ ਦੇ ਹਮਲਿਆਂ ਦਾ ਸ਼ਿਕਾਰ ਹੁੰਦਾ ਰਿਹਾ ਸੀ ਪਰ ਇਸ ਖੇਤਰ ਵਿਚ ਬੰਦਾ ਸਿੰਘ ਦੀ, ਮੁਗਲ ਨਵਾਬਾਂ ਤੇ ਫੌਜਦਾਰਾਂ ਨੂੰ ਲੁੱਟਣ ਤੇ ਕੁੱਟਣ ਤੋਂ ਸਿਵਾ ਹੋਰ ਕੋਈ ਦਿਲਚਸਪੀ ਨਹੀਂ ਸੀ।

ਬੰਦਾ ਸਿੰਘ ਇਕ ਉੱਚ-ਕੋਟੀ ਦਾ ਯੁੱਧਨੀਤਕ ਅਤੇ ਬਹਾਦਰ ਜਰਨੈਲ ਸੀ। ਉਸ ਦੀ ਸ਼ੁਰੂਆਤ ਹੀ ਇਸ ਗੱਲ ਨੂੰ ਸਾਬਤ ਕਰਦੀ ਹੈ ਕਿ ਉਸ ਨੂੰ ਸਾਰੇ ਉੱਤਰੀ ਭਾਰਤ ਦੀ ਭੂਗੋਲਿਕ ਸਥਿਤੀ ਦਾ ਗਿਆਨ ਸੀ। ਉਹ ਨਾਂਦੇੜ ਤੋਂ ਸਿੱਧਾ ਉਸ ਇਲਾਕੇ ਵਿਚ ਪਹੁੰਚਿਆ ਸੀ ਜਿਹੜਾ ਸੈਨਿਕ ਪੱਖੋਂ ਮੁਗ਼ਲ ਹਕੂਮਤ ਦਾ ਸਭ ਤੋਂ ਵੱਧ ਕਮਜ਼ੋਰ ਇਲਾਕਾ ਸੀ। ਉਹ ਮਾਲਵੇ ਦੇ ਜੱਟ ਕਬੀਲਿਆਂ ਵਿਚ ਵੀ ਸਭ ਤੋਂ ਪਹਿਲਾਂ ਪਹੁੰਚ ਸਕਦਾ ਸੀ ਜਿਥੋਂ ਕਿ ਉਸ ਨੂੰ ਬੜੀ ਤਕੜੀ ਸਿੱਖ ਫੌਜ ਮਿਲ ਸਕਦੀ ਸੀ ਪਰ ਇਧਰ ਉਸ ਨੂੰ ਲੁੱਟ-ਮਾਰ ਕਰਨ ਵਾਲੀ ਕੋਈ ਐਸੀ ਥਾਂ ਨਹੀਂ ਸੀ ਮਿਲਣੀ ਜਿਥੋਂ ਉਹ ਖਜ਼ਾਨੇ ਅਤੇ ਹਥਿਆਰ ਪਰਾਪਤ ਕਰ ਸਕਦਾ ਹੁੰਦਾ। ਇਸ ਮਕਸਦ ਲਈ ਉਸ ਨੇ ਸਰਹਿੰਦ ਅਤੇ ਦਿੱਲੀ ਦੇ ਵਿਚਕਾਰਲਾ ਇਲਾਕਾ ਚੁਣਿਆ ਜਿਥੇ ਮੁਗ਼ਲ ਨਵਾਬ ਅਤੇ ਫੌਜਦਾਰ ਤਾਂ ਸਨ ਪਰ ਇਨ੍ਹਾਂ ਵਿਚ ਨਾ ਦਿੱਲੀ ਦੇ ਅਧਿਕਾਰੀਆਂ ਦੀ ਰੁਚੀ ਸੀ ਅਤੇ ਨਾ ਹੀ ਸਰਹਿੰਦ ਦੇ ਸੂਬੇਦਾਰ ਦੀ। ਬਾਦਸ਼ਾਹ ਇਧਰ ਹੈ ਹੀ ਨਹੀਂ ਸੀ। ਉਸ ਨੇ ਦੇਖਦਿਆਂ ਹੀ ਦੇਖਦਿਆਂ ਸਮਾਣਾ, ਸਢੌਰਾ, ਕਪੂਰੀ ਅਤੇ ਘੁੜਾਮ ਨੂੰ ਮਾਰ ਲਿਆ ਸੀ ਪਰ ਇਨ੍ਹਾਂ ਦੀ ਮਦਦ ਤੇ ਨਾ ਸਰਹਿੰਦ ਤੋਂ ਕੋਈ ਕੁਮਕ ਪਹੁੰਚੀ ਸੀ ਅਤੇ ਨਾ ਹੀ ਦਿੱਲੀ ਤੋਂ। ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦਾ ਅੰਦਾਜ਼ਾ ਬਿਲਕੁਲ ਠੀਕ ਸੀ। ਇਨ੍ਹਾਂ ਥਾਵਾਂ ਤੋਂ ਉਸ ਨੂੰ ਬੇਅੰਤ ਧਨ ਵੀ ਪਰਾਪਤ ਹੋਇਆ ਅਤੇ ਹਥਿਆਰ-ਘੋੜੇ ਵੀ। ਇਸ ਨਾਲ ਉਸ ਨੇ ਆਪਣੀ ਮਾਇਕ ਸਥਿਤੀ ਨੂੰ ਮਜ਼ਬੂਤ ਕੀਤਾ।

ਬੰਦਾ ਸਿੰਘ ਬਹਾਦਰ ਸਿੱਧਾ ਹੀ ਸਰਹਿੰਦ ਉਪਰ ਹਮਲਾ ਕਰਨ ਨਹੀਂ ਆਇਆ। ਨਾ ਹੀ ਉਹ ਸਿੱਧਾ ਦਿੱਲੀ ਉਪਰ ਹਮਲਾ ਕਰਨ ਗਿਆ ਸੀ। ਸਿੱਧਾ ਹਮਲਾ ਉਸ ਨੇ ਲਾਹੌਰ ਉਪਰ ਵੀ ਨਹੀਂ ਕੀਤਾ। ਲਾਹੌਰ ਅਤੇ ਦਿੱਲੀ ਦੇ ਹਾਕਮਾਂ ਨਾਲ ਉਲਝਣ ਦੀ ਉਸ ਨੂੰ ਲੋੜ ਨਹੀਂ ਸੀ। ਉਸ ਨੇ ਉਥੇ ਹੀ ਹਮਲੇ ਕੀਤੇ ਜਿਥੇ ਜ਼ਰੂਰੀ ਸਨ। ਸਰਹਿੰਦ

ਪਹੁੰਚਣ ਤੋਂ ਪਹਿਲਾ ਉਸ ਨੇ ਸਰਹਿੰਦ ਸੂਬੇ ਦੇ ਖੰਭਾ ਨੂੰ ਝਾੜ ਦਿੱਤਾ ਸੀ। ਸਮਾਣਾ, ਘੁੜਾਮ, ਸਢੌਰਾ ਅਤੇ ਬਨੂੜ ਆਦਿ ਸੈਨਿਕ ਚੌਕੀਆਂ ਸਰਹਿੰਦ ਲਈ ਬੁੱਲਵਰਕ ਦਾ ਕੰਮ ਕਰਦੀਆਂ ਸਨ। ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਸਰਹਿੰਦ ਦੇ ਸੂਬੇ ਦਾ ਬੁੱਲਵਰਕ ਤੋੜਿਆ। ਸਰਹਿੰਦ ਨੂੰ ਬਿਲਕੁਲ ਲੁੰਜਾ ਕਰ ਕੇ ਹੀ ਉਸ ਉਪਰ ਹਮਲਾ ਕੀਤਾ। ਇਹ ਸਾਰੀਆਂ ਕਾਰਵਾਈਆਂ ਸਾਬਤ ਕਰਦੀਆਂ ਹਨ ਕਿ ਬੰਦਾ ਸਿੰਘ ਕਿਵੇਂ ਸਭ ਕੁਝ ਨੂੰ ਧਿਆਨ ਵਿਚ ਰੱਖ ਕੇ ਆਪਣੀਆਂ ਸੈਨਿਕ ਗਤੀਵਿਧੀਆਂ ਚਲਾਉਂਦਾ ਸੀ।

ਸਿਹਰ-ਖੰਡੇ ਤੋਂ ਸ਼ੁਰੂ ਕਰ ਕੇ ਪਹਿਲਾਂ ਸੋਨੀਪਤ ਅਤੇ ਕੈਥਲ ਦੀਆਂ ਮੁਗਲ-ਚੌਂਕੀਆ ਤੇ ਹਮਲਾ ਕੀਤਾ ਗਿਆ। ਵਿਸ਼ਾਲ ਖਾਲਸਾ ਦਲ ਸਾਹਮਣੇ ਇਹ ਚੌਂਕੀਆਂ ਕੁਝ ਵੀ ਨਹੀਂ ਸਨ। ਇਹ ਸਾਰਾ ਹਿੰਦੂ-ਜਾਟਾਂ ਦੀ ਆਬਾਦੀ ਵਾਲਾ ਇਲਾਕਾ ਸੀ। ਇਹ ਕਿਸਾਨ ਲੋਕ ਸਨ ਪਰ ਗਰੀਬ ਸਨ। ਮੁਗਲ ਅਧਿਕਾਰੀ ਇਨ੍ਹਾਂ ਕੋਲੋਂ ਮਨ-ਮਰਜ਼ੀ ਦਾ ਮੁਆਮਲਾ ਉਗਰਾਹੁੰਦੇ ਸਨ। ਸੋਨੀਪਤ ਅਤੇ ਕੈਥਲ ਨੂੰ ਜਿੱਤ ਕੇ ਇਥੇ ਖਾਲਸਾ ਪੰਚਾਇਤ ਬਣਾ ਦਿੱਤੀ ਗਈ ਸੀ ਜਿਸ ਦੀ ਸੁਰੱਖਿਆ ਹੇਠ ਸਥਾਨਕ ਲੋਕਾਂ ਨੇ ਆਪਣਾ ਪਰਬੰਧ ਕਰਨਾ ਸੀ। ਇਨ੍ਹਾਂ ਦੋ ਚੌਂਕੀਆਂ ਤੋਂ ਪਿੱਛੋਂ ਸਭ ਤੋਂ ਪਹਿਲੀ ਅਤੇ ਵੱਡੀ ਜਿੱਤ ਸਮਾਣੇ ਦੀ ਸੀ।

ਸਮਾਣਾ ਆਪਣੇ ਆਪ ਵਿਚ ਹੀ ਇਕ ਮਹੱਤਵਪੂਰਨ ਸ਼ਹਿਰ ਸੀ। ਸਰਹਿੰਦ ਦੇ ਰਾਜਨੀਤਕ ਕੇਂਦਰ ਬਣਨ ਤੋਂ ਪਹਿਲਾਂ ਸਮਾਣਾ ਹੀ ਸਤਲੁਜ ਤੇ ਜਮੁਨਾ ਵਿਚਕਾਰਲੇ ਸੂਬੇ ਦਾ ਕੇਂਦਰ ਸੀ। ਇਹ ਮੁਗਲ ਸਰਕਾਰ ਦੇ ਉੱਚ-ਅਧਿਕਾਰੀਆਂ ਅਤੇ ਇਸਲਾਮ ਦੇ ਵਿਦਵਾਨਾਂ ਦਾ ਸ਼ਹਿਰ ਸੀ। ਸਮਾਣੇ ਵਿਚ ਇਹ ਕਹਾਉਤ ਪਰਚੱਲਤ ਸੀ ਕਿ ਇਥੇ ਬਾਈ ਨਵਾਬਾਂ ਦੀਆਂ ਪਾਲਕੀਆਂ ਨਿਕਲਦੀਆਂ ਸਨ। ਇਸ ਦਾ ਮਤਲਬ ਇਹ ਸੀ ਕਿ ਮੁਗਲ ਹਕੂਮਤ ਦਾ ਹਰ ਉਚ-ਅਧਿਕਾਰੀ ਆਪਣੀ ਰਿਆਇਰਮੈਂਟ ਤੋਂ ਬਾਅਦ ਇਥੇ ਰਹਿਣਾ ਚਾਹੁੰਦਾ ਸੀ। ਇਸ ਤਰ੍ਹਾਂ ਇਥੇ 22 ਐਸੇ ਮੁਗਲ ਨਵਾਬ ਰਹਿੰਦੇ ਸਨ ਜਿਹੜੇ ਸਰਗਰਮ ਸਿਆਸਤ ਤੋਂ ਰਿਟਾਇਰ ਹੋ ਚੁੱਕੇ ਸਨ। ਇਨ੍ਹਾਂ ਨਵਾਬਾਂ ਦੀਆਂ ਆਪਣੀਆਂ ਆਪਣੀਆਂ ਹਵੇਲੀਆਂ ਸਨ। ਹਰ ਹਵੇਲੀ ਇਕ ਗੜ੍ਹੀ ਵਾਂਗ ਸੀ। ਹਰ ਨਵਾਬ ਦੀ ਇਥੇ ਛੋਟੀ ਜਾਂ ਵੱਡੀ ਜਾਗੀਰ ਸੀ। ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਬਾਈ ਨਵਾਬਾਂ ਦੀਆਂ ਹਵੇਲੀਆਂ ਵਾਲਾ ਸ਼ਹਿਰ ਕਿੰਨੀ ਕੁ ਰੌਣਕ ਭਰਿਆ ਅਮੀਰ ਸ਼ਹਿਰ ਹੋਵੇਗਾ। ਬਾਈ ਨਵਾਬਾਂ ਦੀਆਂ ਆਖਰ ਆਪਣੀਆਂ ਫੌਜੀ ਟੁਕੜੀਆਂ ਵੀ ਅਲੱਗ ਅਲੱਗ ਹੋਣਗੀਆਂ। ਸਮਾਣਾ ਸਦੀਆਂ ਭਰ ਤਕ ਪਰਾਂਤਕ ਰਾਜਧਾਨੀ ਰਿਹਾ ਸੀ। ਇਸ ਲਈ ਹੀ ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਸਮਾਣੇ ਨੂੰ ਚੁਣਿਆ ਸੀ। ਜੇ ਸੰਖੇਪ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਸਮਾਣਾ ਮੁਗਲ ਅਰਿਸਟੋਕਰੇਸੀ ਅਤੇ ਇਸਲਾਮੀ ਵਿਦਵਾਨਾ ਦਾ ਸ਼ਹਿਰ ਸੀ। ਇਥੇ ਮੁਗਲਾਂ ਦੀ ਕਰੀਮ ਰਹਿ ਰਹੀ ਸੀ। ਖਾਨਦਾਨੀ ਅਮੀਰ ਘਰਾਣੇ ਸਨ। ਹੀਰਿਆਂ, ਜਵਾਹਰਾਤਾਂ ਦੇ ਬਾਜ਼ਾਰਾਂ ਵਾਲਾ ਸ਼ਹਿਰ ਸੀ ਜਿਥੋਂ ਨਵਾਬਜ਼ਾਦੀਆਂ ਆਪਣੀ ਮਨ-ਪਸੰਦ ਖਰੀਦ ਕਰਦੀਆਂ ਸਨ। ਅੱਜ ਦਾ ਸਮਾਣਾ ਤਾਂ ਥੇਹ ਉਪਰ ਵਸਿਆ ਹੋਇਆ ਇਕ ਸਾਧਾਰਨ ਜਿਹਾ ਸ਼ਹਿਰ ਹੈ।

ਬੰਦਾ ਸਿੰਘ ਬਹਾਦਰ ਨੇ 11 ਨਵੰਬਰ, 1709 ਨੂੰ ਮੂੰਹ-ਹਨੇਰੇ ਹੀ ਐਸਾ ਜ਼ੋਰਦਾਰ ਹਮਲਾ ਕੀਤਾ ਕਿ ਸਮਾਣੇ ਦੇ ਨਵਾਬਜ਼ਾਦੇ ਸੁੱਤੇ ਹੀ ਆ ਦੱਬੇ ਸਨ। ਪਿੰਡਾ ਦੇ ਪਿੰਡ ਸਮਾਣੇ ਉਪਰ ਧਾਈ ਕਰਕੇ ਆ ਪਏ ਸਨ। ਗਲੀਆਂ, ਬਾਜ਼ਾਰਾਂ ਨੂੰ ਅੱਗਾਂ ਲਾ ਦਿੱਤੀਆਂ ਗਈਆਂ ਸਨ। ਸ਼ਹਿਰ ਦੀਆਂ ਗਲੀਆਂ ਤੰਗ ਸਨ ਅਤੇ ਉਪਰੋਂ ਛੱਤੀਆਂ ਹੋਈਆਂ ਵੀ ਸਨ। ਇਸ ਲਈ ਅੱਗਾਂ ਨਾਲ ਸਾਰੇ ਬਾਜ਼ਾਰ ਸਾੜ ਦਿੱਤੇ ਗਏ ਸਨ। ਗੜ੍ਹੀਆਂ ਵਰਗੀਆਂ ਹਵੇਲੀਆਂ, ਸੁਰੰਗਾ ਵਿਚ ਬਾਰੂਦ ਨੂੰ ਅੱਗ ਲਗਾ ਕੇ ਉਡਾ ਦਿੱਤੀਆਂ ਗਈਆਂ ਸਨ। ਸਾਰੇ ਦਿਨ ਦੀ ਲੜਾਈ ਵਿਚ ਸਮਾਣਾ ਥੇਹ ਬਣਾ ਦਿੱਤਾ ਸੀ। ਕੋਈ ਨਵਾਬ ਭੱਜ ਕੇ ਨਹੀਂ ਜਾ ਸਕਿਆ ਅਤੇ ਕੋਈ ਨਵਾਬੀ ਹਵੇਲੀ ਬਚ ਨਹੀਂ ਸਕੀ। ਜੇ ਬਚੀਆਂ ਸਨ ਤਾਂ ਸਿਰਫ ਜੈਨੀਆਂ ਦੇ ਮੁਹੱਲੇ ਵਿਚਲੀਆਂ ਹਿੰਦੂ ਹਵੇਲੀਆਂ ਬਚੀਆਂ ਸਨ। ਇਨ੍ਹਾਂ ਦੇ ਕੁਝ ਨਿਸ਼ਾਨ ਅੱਜ ਵੀ ਖੜ੍ਹੇ ਹਨ। ਇਕ ਅੰਦਾਜ਼ੇ ਅਨੁਸਾਰ ਇਥੋਂ ਦੇ ਦਸ ਹਜ਼ਾਰ ਮੁਗਲ ਅਮੀਰ ਮਾਰੇ ਗਏ ਸਨ। ਬੇਅੰਤ ਸੋਨਾ, ਚਾਂਦੀ, ਹੀਰੇ, ਜਵਾਹਾਰਾਤ, ਅਸਲਾ, ਘੋੜੇ, ਮੱਝਾਂ,ਊਠ ਅਤੇ ਖਜ਼ਾਨੇ ਬੰਦਾ ਸਿੰਘ ਨੂੰ ਮਿਲੇ ਸਨ। ਪਿੰਡਾਂ ਦੇ ਪਿੰਡ ਕਈ ਦਿਨ ਸਮਾਣੇ ਨੂੰ ਲੁੱਟਦੇ ਰਹੇ ਸਨ। ਆਖਰ ਸਰਦਾਰ ਫਤਹਿ ਸਿੰਘ ਦੀ ਅਗਵਾਈ ਹੇਠ ਇਕ ਖਾਲਸਾ ਪੰਚਾਇਤ ਬਣਾ ਕੇ ਸਮਾਣੇ ਦੇ ਪਰਗਨੇ ਦੀ ਹਕੂਮਤ ਸਥਾਪਤ ਕੀਤੀ ਗਈ। ਜਿਥੇ ਅੱਜ ਕਲ ਗੁਰੂ ਤੇਗ ਬਹਾਦਰ ਜੀ ਦਾ ਗੁਰੂਦੁਆਰਾ ਹੈ ਸਰਦਾਰ ਫਤਹਿ ਸਿੰਘ ਨੇ ਇਥੇ ਰਹਿ ਕੇ ਹੀ ਸਮਾਣੇ ਦਾ ਪਰਬੰਧ ਕਰਨਾ ਸ਼ੁਰੂ ਕੀਤਾ ਸੀ।

ਅਗਲੀ ਵੱਡੀ ਜਿੱਤ ਸਢੌਰੇ ਦੀ ਸੀ ਜਿਹੜੀ ਕਿ 26 ਨਵੰਬਰ ਨੂੰ ਪਰਾਪਤ ਕੀਤੀ ਗਈ ਸੀ। ਸਢੌਰਾ ਭਾਵੇਂ ਸਮਾਣੇ ਵਾਂਗ ਵਿਕਸਤ ਸ਼ਹਿਰ ਤਾਂ ਨਹੀਂ ਸੀ ਪਰ ਇਹ ਸਰਹਿੰਦ ਪਰਾਂਤ ਦਾ ਬਹੁਤ ਮੋਹੱਤਵਪੂਰਨ ਪਰਗਨਾ ਸੀ। ਇਥੇ ਪੀਰ ਬੁੱਧੂ ਸ਼ਾਹ ਦਾ ਡੇਰਾ ਹੋਣ ਕਰਕੇ ਇਸ ਸ਼ਹਿਰ ਦੀ ਮਹੱਤਤਾ ਸੀ। ਪੀਰ ਬੁੱਧੂ ਸ਼ਾਹ ਸੈਕੂਲਰ ਅਤੇ ਨਿਰਪੱਖ ਨੀਤੀਆਂ ਦਾ ਪਰਚਾਰਕ ਸੀ ਪਰ ਇਥੋਂ ਦਾ ਹਾਕਮ ਉਸਮਾਨ ਖਾਨ ਕੱਟੜ ਸੁੰਨੀ ਮੁਸਲਮਾਨ ਹੋਣ ਕਰਕੇ ਹਿੰਦੂਆਂ ਦਾ ਕੱਟੜ ਵਿਰੋਧੀ ਸੀ। ਪੀਰ ਬੁੱਧੂ ਸ਼ਾਹ ਨੂੰ ਸਿਰਫ ਇਸ ਕਰਕੇ ਹੀ ਇਥੋਂ ਦੇ ਹਾਕਮ ਵਲੋਂ ਮਰਵਾ ਦਿੱਤਾ ਗਿਆ ਸੀ ਕਿਉਂਕਿ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨੂੰ ਅਪਣਾਇਆ ਹੋਇਆ ਸੀ। ਬੰਦਾ ਸਿੰਘ ਬਹਾਦਰ ਦੇ ਇਥੇ ਆਉਣ ਸਮੇਂ ਪੀਰ ਬੁੱਧੂ ਸ਼ਾਹ ਦੇ ਡੇਰੇ ਦਾ ਮੁਖੀ ਪੀਰ ਵੀ ਖਾਲਸਾ ਫੌਜ ਨਾਲ ਰਲ ਗਿਆ ਸੀ। ਇਥੇ ਬਹੁਤ ਤਕੜਾ ਕਿਲ੍ਹਾ ਵੀ ਸੀ। ਪਰ ਖਾਲਸਾ ਦਲ ਦੀ ਵਿਸ਼ਾਲ ਤਾਕਤ ਸਾਹਮਣੇ ਸਢੌਰੇ ਦਾ ਕਿਲ੍ਹਾ ਅਤੇ ਹਾਕਮ ਜ਼ਿਆਦਾ ਸਮਾਂ ਅੜ ਨਹੀਂ ਸਕੇ। ਇਕੋ ਦਿਨ ਦੀ ਲੜਾਈ ਬਾਅਦ ਸਢੌਰੇ ਨੂੰ ਫਤਹਿ ਕਰ ਲਿਆ ਗਿਆ ਸੀ।

ਇਸ ਤਰ੍ਹਾਂ ਸੋਨੀਪਤ, ਕੈਥਲ, ਸਮਾਣਾ, ਘੁੜਾਮ, ਸ਼ਾਹਬਾਦ ਅਤੇ ਸਢੌਰਾ ਜਿੱਤ ਕੇ ਸਰਹਿੰਦ ਦੀਆਂ ਪੂਰਬੀ ਚੌਕੀਆਂ, ਪੂਰੀ ਤਰ੍ਹਾਂ ਦਰੜ ਦਿੱਤੀਆਂ ਸਨ। ਇਹ ਸਰਹਿੰਦ ਲਈ ਬੁੱਲਵਰਕ ਦਾ ਕੰਮ ਕਰਦੀਆਂ ਸਨ। ਸਰਹਿੰਦ ਉਸ ਸਮੇਂ ਆਪਣੇ ਆਪ ਵਿਚ ਹੀ ਇਕ ਬੇਮਿਸਾਲ ਸ਼ਹਿਰ ਸੀ। ਸਦੀਆਂ ਤੋਂ ਹੀ ਇਸ ਦੀ ਅਮੀਰੀ ਵਿਚ ਵਾਧਾ ਹੁੰਦਾ ਚਲਿਆ ਆ

ਰਿਹਾ ਸੀ। ਇਸ ਕਰਕੇ ਇਥੇ ਬੜੇ ਹੀ ਸੁੰਦਰ ਬਾਗ-ਬਗੀਚੇ, ਮਹਿਲ, ਮਜ਼ਬੂਤ ਕਿਲ੍ਹੇ ਅਤੇ ਆਲੀਸ਼ਾਨ ਹਵੇਲੀਆਂ ਸਥਾਪਤ ਹੋ ਚੁੱਕੀਆਂ ਸਨ। ਬਾਦਸ਼ਾਹ ਜਹਾਂਗੀਰ ਨੂੰ ਇਹ ਥਾਂ ਇਤਨੀ ਪਸੰਦ ਸੀ ਕਿ ਉਸ ਨੇ ਇਥੇ ਆਪਣੇ ਠਹਿਰਾਅ ਲਈ ਆਮ-ਖਾਸ ਬਾਗੀ ਵਾਲੀ ਥਾਂ ਤੇ ਇਕ ਬਹੁਤ ਹੀ ਸੁੰਦਰ ਵਾਤਾਵਰਣ ਅਨੁਕੂਲ ਮਹਿਲ ਬਣਵਾਇਆ ਸੀ। ਇਹ ਸਭ ਸਰਹਿੰਦ ਦੀ ਫਤਹਿ ਦੇ ਬਾਅਦ ਬੰਦਾ ਸਿੰਘ ਬਹਾਦਰ ਦੇ ਕਦਮਾਂ ਦੀ ਆਵਾਜ਼ ਨੂੰ ਉਡੀਕ ਰਹੇ ਸਨ। ਪਰ ਸਰਹਿੰਦ, ਸਿੰਘਾਂ ਲਈ ਰਾਜ ਕਰਨ ਦੀ ਪਰੇਰਨਾ ਨਹੀਂ ਦਿੰਦੀ ਸੀ ਸਗੋਂ ਉਨ੍ਹਾਂ ਦੇ ਗੁਰੂ ਦੇ ਅਤੀ ਪਿਆਰੇ ਸਾਹਿਬਜ਼ਾਦਿਆਂ ਦੀ ਤਸੀਹਿਆਂ ਭਰੀ ਸ਼ਹਾਦਤ ਦੀ ਯਾਦ ਦਿਲਾਉਂਦੀ ਸੀ। ਇਸ ਦੁੱਖ ਭਰੀ ਯਾਦ ਸਾਹਮਣੇ ਬੰਦਾ ਸਿੰਘ ਨੂੰ ਨਾ ਹੀ ਸਰਹਿੰਦ ਦੇ ਬਾਗ-ਬਗੀਚਿਆਂ ਦੀ ਸੁੰਦਰਤਾ ਦਿਸੀ ਅਤੇ ਨਾ ਹੀ ਅਤੀ ਸੁੰਦਰ ਹਵੇਲੀਆਂ ਦਾ ਵਸੇਬਾ। ਇਥੇ ਰਹਿ ਕੇ ਰਾਜ ਕਰਨ ਦਾ ਖਿਆਲ ਤਾਂ ਸਿੰਘਾਂ ਦੇ ਮਨਾਂ ਵਿਚ ਉੱਕਾ ਹੀ ਨਹੀਂ ਸੀ।

ਫਲਸਰੂਪ ਦੇਖਦਿਆਂ ਹੀ ਦੇਖਦਿਆਂ ਸਿੰਘਾਂ ਨੇ ਬਾਗ-ਬਗੀਚਿਆਂ ਵਿਚ ਹਲ ਚਲਾ ਦਿੱਤੇ, ਹਵੇਲੀਆਂ ਨੂੰ ਢਹਿ ਢੇਰੀ ਕਰ ਦਿੱਤਾ, ਕਿਲ੍ਹੇ ਖੰਡਰਾਤ ਬਣਾ ਦਿੱਤੇ ਗਏ ਅਤੇ ਮਹਿਲਾਂ ਨੂੰ ਅੱਗਾਂ ਲਾ ਕੇ ਸਾੜ ਦਿੱਤਾ ਗਿਆ ਸੀ। ਸਿੰਘਾਂ ਦਾ ਗੁੱਸਾ ਇਸ ਤਬਾਹੀ ਨਾਲ ਵੀ ਸ਼ਾਂਤ ਨਹੀਂ ਹੋਇਆ ਸੀ। ਉਨ੍ਹਾਂ ਨੇ ਇਹ ਵੀ ਨਿਸ਼ਚਾ ਕੀਤਾ ਹੋਇਆ ਸੀ ਕਿ ਉਨ੍ਹਾਂ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦੇਣੀ ਹੈ ਅਤੇ ਇਥੇ ਗਧਿਆਂ ਨਾਲ ਹਲ ਵਾਹੁਣੇ ਹਨ। ਗਧਿਆਂ ਨਾਲ ਹਲ ਵਾਹੁਣਾ ਉਸ ਥਾਂ ਦਾ ਅਪਮਾਨ ਸਮਝਿਆ ਜਾਂਦਾ ਹੈ ਜਿਥੇ ਹੱਲ ਵਾਹੇ ਜਾਂਦੇ ਹਨ। ਉਕਤ ਨਿਸ਼ਚਿਆਂ ਦੀ ਪੂਰਤੀ ਲਈ ਸਿੰਘਾਂ ਨੇ ਪਹਿਲਾਂ ਤਾਂ ਸਮੁੱਚੇ ਸਰਹਿੰਦ ਸ਼ਹਿਰ ਨੂੰ ਢਾਹਿਆ। ਫਿਰ ਉਹ ਢਹੇ ਹੋਏ ਕਿਲ੍ਹਿਆਂ ਅਤੇ ਹਵੇਲੀਆਂ ਦੀਆਂ ਇੱਟਾਂ ਨੂੰ ਆਪਣੇ ਹੱਥਾਂ ਵਿਚ ਚੁੱਕਦੇ ਸਨ। ਇਨ੍ਹਾਂ ਇੱਟਾਂ ਨੂੰ ਇਕ ਦੂਜੀ ਨਾਲ ਮਾਰ ਕੇ ਖੜਕਾਉਂਦੇ ਸਨ।[8] ਇਉਂ ਇੱਟਾਂ ਇਕ-ਦੂਜੀ ਨਾਲ ਮਾਰ ਕੇ ਅਤੇ ਖੜਕਾ ਕੇ ਸਿੰਘਾਂ ਨੇ ਪੰਜਾਬੀ ਦੇ 'ਇੱਟ ਨਾਲ ਇੱਟ ਖੜਕਾਉਣਾ' ਮੁਹਾਵਰੇ ਨੂੰ ਵੀ ਅੱਖਰੀ ਅਰਥਾਂ ਵਿਚ ਪੂਰਾ ਕਰਕੇ ਦਿਖਾ ਦਿੱਤਾ ਸੀ। ਇਸ ਉਪਰੰਤ ਸ਼ਹਿਰ ਵਿਚੋਂ ਅਤੇ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਗਧੇ ਇਕੱਠੇ ਕਰ ਕੇ ਲਿਆਂਦੇ ਗਏ ਅਤੇ ਇਨ੍ਹਾਂ ਨੂੰ ਹੱਲਾਂ ਅੱਗੇ ਜੋੜ ਕੇ ਥੇਹ ਹੋਈਆਂ ਹਵੇਲੀਆਂ ਉਪਰ ਹਲ ਵਾਹੇ ਗਏ ਸਨ। ਸਿੰਘਾਂ ਨੇ ਇਥੇ ਹੀ ਬੱਸ ਨਹੀਂ ਕੀਤੀ। ਜਿੱਤ ਲੈਣ ਬਾਅਦ ਵੀ ਦੇਰ ਸਮੇਂ ਤਕ ਜਦੋਂ ਵੀ ਕੋਈ ਸਿੰਘ ਸਰਹਿੰਦ ਸ਼ਹਿਰ ਵਿਚੋਂ ਦੀ ਲੰਘਦਾ ਸੀ ਤਾਂ ਉਹ ਜੇਕਰ ਪੱਛਮ ਦੀ ਤਰਫ਼ ਸਤਲੁਜ ਵਲ ਜਾਣ ਵਾਲਾ ਹੁੰਦਾ ਸੀ ਤਾਂ ਸਰਹਿੰਦ ਦੇ ਥੇਹ ਤੋਂ ਦੋ ਇੱਟਾਂ ਚੁੱਕਦਾ ਸੀ, ਇਨ੍ਹਾਂ ਨੂੰ ਖੜਕਾਉਂਦਾ ਸੀ ਅਤੇ ਸਤਲੁਜ ਦਰਿਆ ਵਿਚ ਜਾ ਡੇਗਦਾ ਸੀ। ਇਸੇ ਤਰ੍ਹਾਂ ਜੇ ਕੋਈ ਪੂਰਬ ਵੱਲ ਜਾਣ ਵਾਲਾ ਹੁੰਦਾ ਸੀ ਤਾਂ ਉਹ ਦੋ ਇੱਟਾਂ ਘੱਗਰ ਦਰਿਆ ਵਿਚ ਜਾ ਡੇਗਦਾ ਸੀ। ਜਦੋਂ ਰੋਪੜ-ਪਟਿਆਲਾ ਰੇਲਵੇ ਲਾਇਨ ਬਣਾਈ ਗਈ ਸੀ ਤਾਂ ਵੀ ਇਸ ਪਟੜੀ ਉਪਰ ਇੱਟਾਂ ਇਥੋਂ ਚੁੱਕ ਕੇ ਹੀ ਪਾਈਆਂ ਗਈਆਂ ਸਨ।

ਕਈ ਸਿੱਖ ਇਤਿਹਾਸਕਾਰ[9] ਸਰਹਿੰਦ ਦੇ ਉਜਾੜੇ ਨੂੰ ਬੰਦਾ ਸਿੰਘ ਬਹਾਦਰ ਦੇ

ਸਿਰੋਂ ਇਸ ਬਹਾਨੇ ਨਾਲ ਲਾਹੁਣ ਦੀ ਕੋਸ਼ਿਸ਼ ਕਰਦੇ ਹਨ ਕਿ ਇਹ ਤਾਂ ਉਸ ਟੋਲੇ ਦਾ ਕਾਰਨਾਮਾ ਸੀ ਜਿਹੜਾ ਲੁਟੇਰਿਆਂ ਦਾ ਸੀ, ਇਹ ਬੰਦਾ ਸਿੰਘ ਦੀ ਕਾਰਵਾਈ ਨਹੀਂ ਸੀ। ਇਉਂ ਇਹ ਇਤਿਹਾਸਕਾਰ ਸਿਰਫ ਲੁਟੇਰਿਆਂ ਹੱਥੋਂ ਹੀ ਸਰਹਿੰਦ ਨੂੰ ਲੁੱਟਿਆ ਗਿਆ ਦਸਦੇ ਹਨ। ਇਥੇ ਇਹ ਗੱਲ ਯਾਦ ਰਹਿਣੀ ਚਾਹੀਦੀ ਹੈ ਕਿ ਇਹ ਖਾਲਾ ਜੀ ਦਾ ਵਾੜਾ ਨਹੀਂ ਹੁੰਦਾ ਕਿ ਲੁਟੇਰੇ ਜਦੋਂ ਚਾਹੁਣ, ਲੁੱਟ ਦੇ ਲਾਲਚ ਨਾਲ ਬੰਦਾ ਸਿੰਘ ਦੇ ਖਾਲਸਾ ਦਲ ਨਾਲ ਆ ਰਲਣ ਅਤੇ ਜਦੋਂ ਚਾਹੁਨ ਲੜਾਈ ਤੋਂ ਡਰਦੇ, ਪਹਿਲੋਂ ਹੀ ਭੱਜ ਜਾਣ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਬੰਦਾ ਸਿੰਘ ਸਿਰਫ ਲੁਟੇਰਿਆਂ ਦੇ ਸਹਾਰੇ ਹੀ ਤੁਰ ਫਿਰ ਰਿਹਾ ਸੀ। ਜਿਹੜਾ ਜਰਨੈਲ ਹਕੂਮਤ ਦੇ ਤਾਕਤਵਰ ਸੂਬੇਦਾਰਾਂ ਉਪਰ ਫਤਹਿ ਪਰਾਪਤ ਕਰ ਸਕਦਾ ਸੀ ਕੀ ਉਹ ਲੁਟੇਰਿਆਂ ਨੂੰ ਕਾਬੂ ਵਿਚ ਨਹੀਂ ਰੱਖ ਸਕਦਾ ਸੀ ? ਜੇ ਬੰਦਾ ਸਿੰਘ ਲੁਟੇਰਿਆਂ ਉਪਰ ਹੀ ਕਾਬੂ ਨਹੀਂ ਸੀ ਪਾ ਸਕਦਾ ਫਿਰ ਉਸ ਵਲੋਂ ਮੁਗਲ ਹਕੂਮਤ ਦੀ ਥਾਂ ਆਪਣਾ ਰਾਜ ਸਥਾਪਤ ਕਰਨ ਦੀ ਕੀ ਤੁਕ ਰਹਿ ਜਾਂਦੀ ਹੈ? ਤਬਾਹੀ, ਸਿਰਫ ਲੁਟੇਰਿਆਂ ਹੱਥੋਂ ਹੀ ਕੀਤੇ ਜਾਣ ਦੀਆਂ ਸਾਖੀਆਂ ਘੜ ਕੇ ਸਗੋਂ ਅਜਿਹੇ ਇਤਿਹਾਸਕਾਰ ਬੰਦਾ ਸਿੰਘ ਬਹਾਦਰ ਦੀ ਲੀਡਰਸ਼ਿਪ ਦੀ ਮਹੱਤਤਾ ਘਟਾ ਰਹੇ ਹਨ।

ਸਰਹਿੰਦ ਦਾ ਉਜਾੜਾ, ਸਿੰਘ ਕਿਉਂ ਨਹੀਂ ਕਰ ਸਕਦੇ ਸਨ? ਕੀ ਸਿੰਘਾਂ ਸਾਹਮਣੇ ਹੀ ਮਾਨਵੀਂ ਅਧਿਕਾਰਾਂ ਦੀ ਗੱਲ ਆਉਂਦੀ ਸੀ? ਮਾਨਵ ਅਧਿਕਾਰਾਂ ਦੀ ਜ਼ਿੰਮੇਵਾਰੀ ਹਕੂਮਤ ਦੇ ਸਿਰ ਹੁੰਦੀ ਹੈ। ਪਰ ਇਥੇ ਤਾਂ ਦੋ ਮਾਸੂਮ ਬੱਚਿਆਂ ਨੂੰ, ਜਿਨ੍ਹਾਂ ਨੇ ਕੋਈ ਕਤਲ ਨਹੀਂ ਕੀਤਾ ਸੀ, ਮਾਰ ਕੇ ਹਕੂਮਤ ਨੇ ਇਹ ਦਰਸਾ ਦਿੱਤਾ ਸੀ ਕਿ ਘੱਟ ਗਿਣਤੀਆਂ ਦੇ ਬੱਚੇ ਵੀ ਕਤਲ ਕੀਤੇ ਜਾ ਸਕਦੇ ਹਨ। ਕੀ ਮਾਸੂਮ ਬੱਚਿਆਂ ਨੂੰ ਬਿਨਾਂ ਵਜ੍ਹਾ ਮਾਰ ਦੇਣ ਦੀ ਗੱਲ ਮਾਨਵ-ਅਧਿਕਾਰਾਂ ਦੇ ਵਿਰੁੱਧ ਨਹੀਂ ਸੀ? ਜਦੋਂ ਹਕੂਮਤ ਵਲੋਂ ਹੀ ਆਪਣੀ ਪਰਜਾ (ਸਿੰਘ) ਦੇ ਸਿਰਾਂ ਨੂੰ ਕੱਟ ਕੇ ਅਤੇ ਬਾਂਸਾਂ ਉਤੇ ਟੰਗ ਕੇ ਚੁਰੱਸਤਿਆਂ ਵਿਚ ਗੱਡਿਆ ਜਾਂਦਾ ਸੀ ਕੀ ਇਹ ਗੱਲ ਮਾਨਵੀਂ ਅਧਿਕਾਰਾਂ ਦੇ ਉਲਟ ਨਹੀਂ ਸੀ? ਹਕੂਮਤ ਸਿੰਘਾਂ ਦੇ ਖਿਲਾਫ ਹਰ ਉਹ ਕਾਰਵਾਈ ਕਰਦੀ ਸੀ ਜਿਸ ਨੂੰ ਕੋਈ ਕਾਨੂੰਨ ਇਜ਼ਾਜ਼ਤ ਨਹੀਂ ਦਿੰਦਾ ਸੀ। ਜਦੋਂ ਸਿੰਘਾਂ ਦਾ ਮੌਕਾ ਲੱਗਿਆ ਤਾਂ ਉਹ ਆਪਣੇ ਨਾਲ ਹੋਏ ਧੱਕਿਆਂ ਅਤੇ ਜ਼ੁਲਮਾਂ ਦਾ ਬਦਲਾ ਕਿਉਂ ਨਹੀਂ ਲੈ ਸਕਦੇ ਸਨ? ਸਰਹਿੰਦ ਦੇ ਉਪਰ ਹਮਲਾ ਕਰਨ ਦਾ ਸਿੰਘਾਂ ਸਾਹਮਣੇ ਹੋਰ ਕਾਰਨ ਹੀ ਕਿਹੜਾ ਸੀ? ਸਰਹਿੰਦ ਦੇ ਸੂਬੇਦਾਰ ਬਾਰੇ ਸਿੰਘਾਂ ਦੇ ਮਨਾਂ ਵਿਚ ਇਤਨੀ ਨਫ਼ਰਤ ਸੀ ਕਿ ਸਿੰਘ ਇਸ ਨਫ਼ਰਤ ਨੂੰ ਸਰਹਿੰਦ ਸ਼ਹਿਰ ਨਾਲ ਵੀ ਜੋੜਨ ਲੱਗ ਪਏ ਸਨ। ਇਕ ਹਾਕਮ ਪਰੱਤੀ ਨਫ਼ਰਤ ਨੂੰ ਜੇ ਉਸ ਦੇ ਕੇਂਦਰੀ ਸ਼ਹਿਰ ਨਾਲ ਵੀ ਜੋੜ ਲਿਆ ਗਿਆ ਸੀ ਤਾਂ ਇਸ ਤੋਂ ਅੰਦਾਜ਼ਾ ਲੱਗ ਸਕਦਾ ਹੈ ਕਿ ਸਿੰਘਾਂ ਦੇ ਮਨਾਂ ਵਿਚ ਸਰਹਿੰਦ ਨਾਲ ਕਿਤਨੀ ਕੁ ਨਫ਼ਰਤ ਹੋਵੇਗੀ? ਸਿੰਘ ਸਰਹਿੰਦ ਨੂੰ "ਗੁਰੂ-ਮਾਰੀ ਸਰਹਿੰਦ" ਸਮਝਦੇ ਸਨ। ਇਸ ਦਾ ਭਾਵ ਸੀ ਕਿ ਸਰਹਿੰਦ ਸ਼ਹਿਰ ਗੁਰੂ ਵਲੋਂ ਸਰਾਪਿਆ ਹੋਇਆ ਸੀ। ਇਹੀ ਕਾਰਨ ਸੀ ਕਿ ਬੰਦਾ ਸਿੰਘ ਤੋਂ ਕਈ ਦਹਾਕੇ ਬਾਅਦ 1764 ਵਿਚ ਵੀ ਕੋਈ ਵੀ ਸਿੱਖ ਨੇਤਾ ਸਰਹਿੰਦ ਸ਼ਹਿਰ ਨੂੰ ਆਪਣੇ

ਕਬਜ਼ੇ ਵਿਚ ਨਹੀਂ ਕਰਨਾ ਚਾਹੁੰਦਾ ਸੀ। ਇਹ ਗੱਲ ਇਕੱਲੇ ਬੰਦਾ ਸਿੰਘ ਬਹਾਦਰ ਨਾਲ ਹੀ ਸਬੰਧਤ ਨਹੀਂ ਸੀ ਕਿ ਉਸ ਨੇ ਸਰਹਿੰਦ ਵਿਖੇ ਰਾਜਧਾਨੀ ਕਿਉਂ ਨਹੀਂ ਸਥਾਪਿਤ ਕੀਤੀ। ਇਹ ਗੱਲ ਬੰਦਾ ਸਿੰਘ ਦੇ ਪਿੱਛੋਂ ਵੀ ਸਿੱਖ ਨੇਤਾਵਾਂ ਨਾਲ ਜੁੜੀ ਹੋਈ ਹੈ। 1764 ਈ. ਵਿਚ ਜਦੋਂ ਦਲ ਖਾਲਸੇ ਨੇ ਸਰਹਿੰਦ ਨੂੰ ਜਿੱਤ ਕੇ ਪੂਰਬੀ ਪੰਜਾਬ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ ਤਦ ਵੀ ਇਲਾਕਿਆਂ ਦੀ ਵੰਡ ਕਰਨ ਸਮੇਂ ਕੋਈ ਵੀ ਮਿਸਲਦਾਰ ਸਰਹਿੰਦ ਨੂੰ ਲੈਣ ਲਈ ਤਿਆਰ ਨਹੀਂ ਸੀ। ਅਖੀਰ ਤੇ ਦਲ ਖਾਲਸਾ ਨੇ ਗੁਰਮਤਾ ਪਾਸ ਕਰ ਕੇ ਬਾਹੁਕਮ ਸਰਹਿੰਦ ਸ਼ਹਿਰ ਨੂੰ ਭਾਈ ਬੁੱਢਾ ਸਿੰਘ ਦੇ ਹਵਾਲੇ ਕੀਤਾ ਸੀ। ਭਾਈ ਬੁੱਢਾ ਸਿੰਘ ਨੇ ਕੁਝ ਸਮੇਂ ਲਈ ਸਰਹਿੰਦ ਨੂੰ ਆਪਣੇ ਪਾਸ ਰੱਖ ਕੇ ਬਾਬਾ ਆਲਾ ਸਿੰਘ ਨੂੰ ਮਾਮੂਲੀ ਜਿਹੀ ਰਕਮ ਬਦਲੇ ਵੇਚ ਦਿੱਤਾ ਸੀ। ਇਹ ਕੁਝ ਲਿਖਣ ਦਾ ਭਾਵ ਇਹੀ ਹੈ ਕਿ ਸਰਹਿੰਦ ਬਾਰੇ ਸਿੰਘਾਂ ਦੇ ਮਨ ਵਿਚ ਨਫ਼ਰਤ ਕੁੱਟ ਕੁੱਟ ਕੇ ਭਰੀ ਹੋਈ ਸੀ। ਇਸ ਲਈ ਜਿਉਂ ਹੀ ਸਿੰਘ ਦਲ ਸਰਹਿੰਦ ਸ਼ਹਿਰ ਵਿਚ ਦਾਖ਼ਲ ਹੋਇਆ, ਤੋਪਾਂ ਦੇ ਗੋਲਿਆਂ ਨਾਲ ਇਸ ਦੇ ਕਿਲ੍ਹੇ, ਮਹਿਲ, ਹਵੇਲੀਆਂ ਆਦਿ ਢਹਿ-ਢੇਰੀ ਕਰ ਦਿੱਤੀਆਂ ਗਈਆਂ ਸਨ। ਸਿੰਘਾਂ ਸਾਹਮਣੇ ਆਪਣੇ ਗੁਰੂ ਦੀ ਕੀਤੀ ਗਈ ਭਵਿੱਖਬਾਣੀ ਨੂੰ ਸੱਚਾ ਕਰ ਦਿਖਾਉਣ ਦੀ ਭਾਵਨਾ ਸੀ। ਜਦੋਂ ਉਹ ਸਮਝਦੇ ਸਨ ਕਿ ਸਰਹਿੰਦ ਤਾਂ ਗੁਰੂ ਦਾ ਸਰਾਪਿਆ ਹੋਇਆ ਸ਼ਹਿਰ ਹੈ ਤਾਂ ਇਸ ਦਾ ਭਾਵ ਉਨ੍ਹਾਂ ਦੇ ਮਨਾਂ ਵਿਚ ਇਹੋ ਹੀ ਸੀ ਕਿ ਇਕ ਦਿਨ, ਗੁਰੂ ਦੇ ਸਰਾਪ ਅਨੁਸਾਰ ਇਹ ਸ਼ਹਿਰ ਉਜੜ ਜਾਵੇਗਾ। ਇਸ ਉਜਾੜੇ ਨੂੰ ਉਹ ਆਪਣੀਆਂ ਅੱਖਾਂ ਦੇ ਸਾਹਮਣੇ ਦੇਖਣਾ ਚਾਹੁੰਦੇ ਸਨ। ਹਾਂ, ਸਿੰਘਾਂ ਨੇ ਸਰਹਿੰਦ ਦਾ ਉਜਾੜਾ ਕਰਨ ਸਮੇਂ ਇਕ ਗੱਲ ਦਾ ਧਿਆਨ ਜ਼ਰੂਰ ਰੱਖਿਆ ਸੀ ਕਿ ਇਥੋਂ ਦੇ ਮੁਸਲਿਮ ਧਾਰਮਿਕ ਅਸਥਾਨ ਨਾ ਢਾਹੇ ਜਾਣ। ਇਹ ਮਕਬਰੇ ਅਤੇ ਮਸਜਿਦਾਂ ਅੱਜ ਵੀ ਉਸੇ ਹਾਲਤ ਵਿਚ ਕਾਇਮ ਖੜ੍ਹੀਆਂ ਹਨ। ਬੰਦਾ ਸਿੰਘ ਬਹਾਦਰ ਨੇ ਕੋਈ ਕਬਰ ਵੀ ਨਹੀਂ ਪੁੱਟਣ ਦਿੱਤੀ। ਇਸ ਦੇ ਉਲਟ ਸਗੋਂ ਲੜਾਈ ਵਿਚ ਮਾਰੇ ਗਏ ਮੁਗ਼ਲ ਸਿਪਾਹੀਆਂ ਦਾ ਸੰਸਕਾਰ ਵੀ ਉਸ ਨੇ ਮੁਸਲਮਾਨਾਂ ਰਾਹੀਂ ਕਰਵਾਇਆ। ਕਿਸੇ ਵੀ ਮੁਗ਼ਲ ਸਿਪਾਹੀ ਨੂੰ ਫੂਕਿਆ ਨਹੀਂ ਗਿਆ ਸੀ।

ਸਰਹਿੰਦ ਦੀ ਫਤਹਿ ਦੀ ਬੜੀ ਮਹੱਤਤਾ ਸੀ। ਇਸ ਨੇ ਇਕ ਪੂਰੇ ਪਰਾਂਤ ਵਿਚ ਮੁਗ਼ਲ ਰਾਜ ਨੂੰ ਖ਼ਤਮ ਕਰ ਦਿੱਤਾ ਸੀ ਅਤੇ ਖਾਲਸਾ ਰਾਜ ਨੂੰ ਸਥਾਪਤ ਕਰ ਦਿੱਤਾ ਸੀ। ਰਾਜ ਦੀ ਸਥਾਪਤੀ ਦਾ ਜੋ ਪਰਭਾਵ ਪੈਂਦਾ ਹੁੰਦਾ ਹੈ ਉਹ ਇਥੇ ਵੀ ਪਿਆ ਸੀ। ਇਸ ਪਰਭਾਵ ਨੂੰ ਨਵਾਬ ਅਮੀਨ-ਉਦ-ਦੌਲਾ ਦੇ ਰੁਕਾਤ ਦੇ ਛੇਵੇਂ ਰੁਕੇ ਵਿਚ ਇਉਂ ਬਿਆਨਿਆਂ ਗਿਆ ਹੈ :

"ਇਸ ਭੈੜੇ ਫਿਰਕੇ (ਸਿੱਖਾਂ) ਦੇ ਤਾਕਤ ਵਿਚ ਆਉਣ ਦਾ ਇਸ ਹੱਦ ਤਕ ਅਸਰ ਹੋਇਆ ਕਿ ਤਮਾਮ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਉਨ੍ਹਾਂ ਦੀ ਤਾਬੇਦਾਰੀ ਅਤੇ ਈਨ ਮੰਨਣ ਤੋਂ ਬਿਨਾ ਹੋਰ ਕੋਈ ਚਾਰਾ ਹੀ ਨਾ ਰਿਹਾ ਅਤੇ ਇਨ੍ਹਾਂ ਨੇ ਉਨ੍ਹਾਂ ਦੀ ਰਹਿਤ-ਬਹਿਤ ਧਾਰਨ ਕਰ ਲਈ। ਉਨ੍ਹਾਂ (ਸਿੱਖਾਂ) ਦਾ ਸਰਦਾਰ ਅਜਿਹਾ ਪੀਰ ਅਤੇ ਮਨਾਂ ਨੂੰ ਮੋਹ ਲੈਣ ਵਾਲਾ ਜਾਦੂਗਰ ਸੀ ਕਿ ਆਪਣੇ ਆਪ ਨੂੰ ਬਹਾਦਰਾਂ ਅਤੇ ਦਲੇਰਾਂ ਦਾ ਮੋਹਰੀ ਜ਼ਾਹਰ ਕਰਦਾ ਸੀ ਅਤੇ ਉਸ

ਵਿਚ ਕੁਝ ਅਜਿਹਾ ਜਾਦੂ ਸੀ ਕਿ ਹਰ ਕਿਸੇ ਦੇ ਮਨ ਨੂੰ ਆਪਣੇ ਕਾਬੂ ਵਿਚ ਕਰ ਲੈਂਦਾ ਸੀ। ਕੀ ਹਿੰਦੂ ਅਤੇ ਕੀ ਮੁਸਲਮਾਨ, ਜਿਹੜਾ ਕੋਈ ਭੀ ਉਸ ਕੋਲ ਪਹੁੰਚਦਾ ਸੀ ਉਹ (ਬੰਦਾ ਸਿੰਘ) ਉਸ ਨੂੰ ਸਿੰਘ ਸਾਹਿਬ ਕਹਿ ਕੇ ਬੁਲਾਉਂਦਾ ਸੀ। ਇਸ ਤਰ੍ਹਾਂ ਇਸ ਇਲਾਕੇ ਦੇ ਲਾਗੇ ਦਾ ਹਾਕਮ ਦੀਨਦਾਰ ਖਾਨ ਦੀਨਦਾਰ ਸਿੰਘ ਬਣ ਗਿਆ ਸੀ ਅਤੇ ਸਰਹਿੰਦ ਦਾ ਅਖ਼ਬਾਰ-ਨਵੀਸ ਮੀਰ ਨਾਸੀਰੂਦੀਨ ਮੀਰ ਨਸੀਰ ਸਿੰਘ ਬਣ ਗਿਆ ਸੀ। ਇਸ ਤਰ੍ਹਾਂ ਮੁਸਲਮਾਨਾਂ ਦੀ ਵੱਡੀ ਗਿਣਤੀ ਇਸਲਾਮ ਦਾ ਤਿਆਗ ਕਰ ਕੇ ਕੁਰਾਹੇ (ਸਿੱਖ ਮਾਰਗ) ਪੈ ਗਈ ਅਤੇ ਉਸ (ਬੰਦੇ) ਦੇ ਮਿੱਤਰ ਅਤੇ ਸਾਥੀ ਬਣਨ ਲਈ ਉਨ੍ਹਾਂ ਨੇ ਪੱਕੇ ਵਾਅਦੇ ਅਤੇ ਇਕਰਾਰ ਕਰ ਲਏ ਸਨ।[10]

ਖਾਲਸੇ ਦੀ ਹਕੂਮਤ ਤਾਂ ਭਾਵੇਂ ਬੰਦਾ ਸਿੰਘ ਬਹਾਦਰ ਨੇ ਨਵੰਬਰ, 1709 ਵਿਚ ਸਮਾਣੇ ਨੂੰ ਜਿੱਤਣ ਬਾਅਦ ਹੀ ਕਾਇਮ ਕਰ ਦਿੱਤੀ ਸੀ ਜਦੋਂ ਕਿ ਉਸ ਨੇ ਖਾਲਸਾ ਪੰਚਾਇਤ ਬਣਾ ਕੇ ਸਰਦਾਰ ਫਤਿਹ ਸਿੰਘ ਨੂੰ ਸਮਾਣੇ ਦਾ ਗਵਰਨਰ ਬਣਾ ਦਿੱਤਾ ਸੀ। ਪਹਿਲੀ ਹਕੂਮਤ ਨੂੰ ਉਲਟਾ ਕੇ; ਆਪਣੇ ਹੀ ਅਧਿਕਾਰੀਆਂ ਨਾਲ ਨਵੀਂ ਹਕੂਮਤ ਕਾਇਮ ਕਰਨ ਨੂੰ ਹੀ ਰਾਜ-ਭਾਗ ਦੀ ਸਥਾਪਨਾ ਕਿਹਾ ਜਾਂਦਾ ਹੈ। ਇਸ ਹਿਸਾਬ ਨਾਲ ਤਾਂ ਸਮਾਣੇ ਵਿਖੇ ਹੀ ਖਾਲਸਾ ਰਾਜ ਦੀ ਸਥਾਪਨਾ ਦੀ ਸ਼ੁਰੂਆਤ ਹੋ ਗਈ ਸੀ। ਪਰ ਕਿਉਂਕਿ ਸਮਾਣਾ ਉਸ ਸਮੇ ਪਰਾਂਤ ਦੀ ਰਾਜਧਾਨੀ ਨਹੀਂ ਸੀ ਸਗੋਂ ਇਕ ਪਰਗਨੇ ਦਾ ਹੀ ਕੇਂਦਰ ਸੀ ਇਸ ਲਈ ਸਮਾਣੇ ਵਿਚ ਹਕੂਮਤ ਦੇ ਪਲਟਣ ਨਾਲ ਸਿਰਫ ਸਥਾਨਕ ਕਿਸਮ ਦਾ ਹੀ ਬਦਲਾਅ ਆਇਆ ਸੀ। ਸਰਹਿੰਦ, ਪਰਾਂਤ ਦੀ ਰਾਜਧਾਨੀ ਸੀ। ਜਦੋਂ ਸਰਹਿੰਦ ਵਿਚੋਂ ਮੁਗਲ ਰਾਜ ਖ਼ਤਮ ਕੀਤਾ ਗਿਆ ਤਾਂ ਇਸ ਨਾਲ ਸਮੁੱਚੇ ਪਰਾਤ ਵਿਚੋਂ ਮੁਗਲ ਹਕੂਮਤ ਖ਼ਤਮ ਕਰ ਦਿੱਤੀ ਗਈ ਸੀ। ਜਿਨ੍ਹਾਂ ਪਰਗਨਿਆਂ ਦੇ ਮੁਖੀ ਚੱਪੜ-ਚਿੜੀ ਦੀ ਲੜਾਈ ਵਿਚ ਹਾਜ਼ਰ ਸਨ, ਉਨ੍ਹਾ ਦੀ ਕਿਸਮਤ ਦਾ ਫੈਸਲਾ ਤਾਂ 22 ਮਈ ਨੂੰ ਹੀ ਹੋ ਗਿਆ ਸੀ। ਜਿਨ੍ਹਾਂ ਪਰਗਨਿਆਂ ਦੇ ਮੁਖੀ ਇਸ ਲੜਾਈ ਵਿਚ ਸ਼ਾਮਲ ਨਹੀਂ ਸਨ ਉਨ੍ਹਾਂ ਵਿਚੋਂ ਕਈ ਤਾਂ ਲੜਾਈ ਦੇ ਬਾਅਦ ਬੰਦਾ ਸਿੰਘ ਬਹਾਦਰ ਸਾਹਮਣੇ ਸਮਰਪਣ ਕਰਨ ਲਈ ਆ ਗਏ ਸਨ ਅਤੇ ਕਈਆਂ ਨੂੰ ਬਾਅਦ ਵਿਚ ਸੋਧ ਦਿਤਾ ਗਿਆ ਸੀ। ਇਸ ਲਈ ਸਰਹਿੰਦ ਦੀ ਜਿੱਤ ਬਾਅਦ ਸਮੁੱਚੇ ਪਰਾਂਤ ਵਿਚ ਖਾਲਸਾ ਰਾਜ ਅਮਲੀ ਰੂਪ ਵਿਚ ਸਥਾਪਤ ਹੋ ਗਿਆ ਸੀ।

ਵਿਲਿਅਮ ਇਰਵਿਨ ਦੇ ਅਨੁਸਾਰ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਨੂੰ ਹੀ ਕੇਂਦਰ ਮੰਨ ਕੇ ਆਲੇ-ਦੁਆਲੇ ਦੇ ਖੇਤਰਾਂ ਵ੍ਹਿਚ ਸੈਨਿਕ ਮੁਹਿੰਮਾ ਭੇਜੀਆਂ ਸਨ।[11] ਸਰਹਿੰਦ ਸ਼ਹਿਰ ਵਿਚ ਅਮਨ-ਅਮਾਨ ਕਾਇਮ ਕਰਕੇ ਬੰਦਾ ਸਿੰਘ ਬਹਾਦਰ ਨੇ ਬਾਗ-ਏ-ਹਾਫ਼ਜ਼ੀ ਵਿਚ ਪਹਿਲਾ ਖਾਲਸਾ ਦਰਬਾਰ ਲਗਾਇਆ। ਬਾਗ-ਏ-ਹਾਫ਼ਜ਼ੀ ਦਾ ਮੌਜੂਦਾ ਰੂਪ ਆਮ-ਖਾਸ ਬਾਗ ਹੈ। ਆਮ-ਖਾਸ ਬਾਗ ਨਾਂ ਪਟਿਆਲਾ ਰਿਆਸਤ ਦੇ ਮਹਾਰਜਿਆਂ ਸਮੇਂ ਪਰਚੱਲਤ ਹੋਇਆ ਸੀ। ਮੁਗਲਾਂ ਸਮੇਂ ਇਸ ਦਾ ਨਾਂ ਬਾਗ-ਏ-ਹਾਫ਼ਜ਼ੀ ਸੀ। ਕਿਉਂਕਿ ਇਸ ਬਾਗ ਦੀ ਤਾਮੀਰ ਹਿਰਾਤ ਦੇ ਹਾਫ਼ਿਜ਼ ਰੱਖਣਾ ਨੇ ਕਰਵਾਈ ਸੀ। ਉਸੇ ਦੇ ਨਾਂ ਤੇ ਹੀ ਇਸ ਬਾਗ ਦਾ

ਨਾਂ ਬਾਗ਼-ਏ-ਹਾਫ਼ਿਜ਼ ਰੱਖਿਆ ਗਿਆ ਸੀ।

ਇਸ ਦਰਬਾਰ ਵਿਚ ਪਹਿਲਾ ਐਲਾਨ ਹੀ ਇਹ ਕੀਤਾ ਗਿਆ ਸੀ ਕਿ ਸਰਹਿੰਦ ਦੇ ਪਰਾਂਤ ਵਿਚੋਂ ਮੁਗਲ ਸਾਮਰਾਜ ਨੂੰ ਉਲਟਾ ਦਿੱਤਾ ਗਿਆ ਹੈ ਅਤੇ ਇਥੇ ਖਾਲਸਾ ਰਾਜ ਸਥਾਪਤ ਕਰ ਦਿੱਤਾ ਗਿਆ ਹੈ। ਫ਼ਤੂਹਤਨਾਮਾ-ਏ-ਸਮਦੀ ਵਿਚ ਦੱਸਿਆ ਗਿਆ ਹੈ ਕਿ ਥਾਨੇਸਰ ਤੋਂ ਪਰੇ ਦਿੱਲੀ ਨੂੰ ਜਾਣ ਵਾਲੇ ਸ਼ਾਹ-ਰਾਹ (ਜੀ.ਟੀ. ਰੋਡ) ਉਪਰ ਇਕ ਥੰਮ ਉਪਰ ਇਹ ਲਿਖ ਕੇ ਲਗਾ ਦਿਤਾ ਗਿਆ ਸੀ ਕਿ 'ਇਸ ਖੇਤਰ ਵਿਚ ਖਾਲਸੇ ਦਾ ਰਾਜ ਸਥਾਪਤ ਹੋ ਗਿਆ ਹੈ। ਬਾਦਸ਼ਾਹ ਇਧਰ ਆਉਣ ਦੀ ਹਿਮਾਕਤ ਨਾ ਕਰੇ।'[12] ਇਸ ਥੰਮ ਦੀ ਅਤੇ ਇਬਾਰਤ ਦੀ ਚਰਚਾ ਮੁਗਲ ਦਰਬਾਰ ਵਿਚ ਬਹੁਤ ਹੋਈ ਸੀ।

ਦੂਸਰਾ ਐਲਾਨ ਇਹ ਕੀਤਾ ਗਿਆ ਸੀ ਕਿ ਜ਼ਮੀਨ ਸਿਰਫ ਹਲਵਾਹਕ ਕਿਸਾਨ ਦੀ ਹੈ। ਇਸ ਦਾ ਦੂਜਾ ਭਾਵ ਇਹ ਸੀ ਕਿ ਜਿਹੜਾ ਜ਼ਮੀਨ ਨੂੰ ਵਾਹੁੰਦਾ ਅਤੇ ਬੀਜਦਾ ਹੈ ਉਹ ਹੀ ਉਸ ਜ਼ਮੀਨ ਦਾ ਮਾਲਕ ਹੈ। ਜਾਗੀਰਦਾਰ ਜ਼ਮੀਨ ਦਾ ਮਾਲਕ ਨਹੀਂ ਹੈ। ਉਸ ਜ਼ਮੀਨ ਵਿਚ ਖੇਤੀ ਕਰਨ ਵਾਲੇ ਮੁਜਾਰੇ ਹੀ ਉਸ ਜ਼ਮੀਨ ਦੇ ਅਸਲ ਮਾਲਕ ਹੋਣਗੇ। ਜਿੰਨੀ ਵੀ ਖਾਲਸਾ ਜ਼ਮੀਨ ਸੀ ਉਹ ਸਾਰੀ ਦੀ ਸਾਰੀ ਹਲਵਾਹਕ ਮੁਜਾਰਿਆਂ ਵਿਚ ਵੰਡ ਦਿੱਤੀ ਗਈ ਸੀ। ਖਾਲਸਾ ਜ਼ਮੀਨ ਉਸ ਜਮੀਨ ਨੂੰ ਕਿਹਾ ਜਾਂਦਾ ਸੀ ਜਿਹੜੀ ਸਿੱਧੀ ਬਾਦਸ਼ਾਹ ਦੀ ਆਪਣੀ ਮਲਕੀਅਤ ਹੁੰਦੀ ਸੀ। ਸਢੌਰੇ ਦੇ ਆਲੇ-ਦੁਆਲੇ ਮੁਖਲਿਸਪੁਰ ਦੇ ਵਿਸ਼ਾਲ ਜੰਗਲ ਬਾਦਸ਼ਾਹਾਂ ਲਈ ਸ਼ਿਕਾਰ ਖੇਡਣ ਵਾਸਤੇ ਰੀਜਰਵ ਰੱਖੇ ਹੋਏ ਸਨ। ਇਹ ਸਾਰਾ ਜੰਗਲ ਕਾਮੇ ਲੋਕਾਂ ਲਈ ਲੱਕੜਾਂ ਕੱਟਣ ਲਈ ਅਤੇ ਰਹਿਣ ਲਈ ਖੋਲ੍ਹ ਦਿੱਤਾ ਗਿਆ ਸੀ। ਇਉਂ ਜਿੰਨੀਆਂ ਵੀ ਜਾਗੀਰਾਂ ਵਾਲੀਆਂ ਜ਼ਮੀਨਾਂ ਸਨ ਜਾਂ ਖਾਲਸਾ ਜ਼ਮੀਨਾਂ ਸਨ ਜਾਂ ਸਰਕਾਰੀ ਰੱਖਾਂ ਸਨ ਉਹ ਸਭ ਹਲਵਾਹਕ ਕਿਸਾਨਾਂ, ਕਾਮਿਆਂ ਅਤੇ ਮਜ਼ਦੂਰਾਂ ਲਈ ਖੁੱਲ੍ਹੀਆਂ ਰੱਖ ਦਿੱਤੀਆਂ ਗਈਆਂ ਸਨ। ਪਿੰਡਾਂ ਵਿਚੋਂ ਗਰੀਬ ਕੰਮੀ ਲੋਕ ਧੜਾ-ਧੜਾ ਬੰਦਾ ਸਿੰਘ ਬਹਾਦਰ ਪਾਸ ਪਹੁੰਚਣ ਲਗ ਪਏ ਸਨ ਅਤੇ ਉਹ ਬੰਦਾ ਸਿੰਘ ਕੋਲੋ ਕਿਸੇ ਨਾ ਕਿਸੇ ਤਰ੍ਹਾਂ ਦਾ ਹੁਕਮ ਜਾਂ ਪਟਾ ਹਾਸਲ ਕਰ ਕੇ ਮੁੜਦੇ ਸਨ। ਵਿਲਿਅਮ ਇਰਵਿਨ ਇਸ ਗੱਲ ਬਾਰੇ ਲਿਖਦਾ ਹੋਇਆ ਬੜੇ ਸਪਸ਼ਟ ਸ਼ਬਦਾਂ ਵਿਚ ਦਸਦਾ ਹੈ ਕਿ 'ਸਿੱਖਾਂ ਰਾਹੀਂ ਕਬਜ਼ਾ ਕੀਤੇ ਗਏ ਸਾਰੇ ਪਰਗਨਿਆਂ ਵਿਚ ਪਹਿਲੀ ਸਰਕਾਰ ਦੇ ਨਿਯਮਾਂ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ ਗਿਆ ਸੀ। ਭਾਰਤੀ ਸਮਾਜ ਵਿਚ ਜੋ ਵੀ ਨੀਚ ਤੋਂ ਨੀਚ ਜਾਤੀ ਦਾ ਚਮਿਆਰ ਜਾਂ ਭੰਗੀ ਵੀ ਹੁੰਦਾ ਸੀ, ਆਪਣੇ ਘਰੋਂ ਚੱਲ ਕੇ ਜਦੋਂ ਬਾਗੀ ਗੁਰੂ (ਬੰਦਾ ਸਿੰਘ) ਪਾਸ ਪਹੁੰਚਦਾ ਸੀ ਤਾਂ ਉਹ ਥੋੜ੍ਹੇ ਹੀ ਸਮੇਂ ਵਿਚ ਆਪਣੇ ਪਿੰਡ ਦਾ ਹਾਕਮ ਬਣਨ ਦੇ ਹੁਕਮ ਆਪਣੇ ਹੱਥ ਵਿਚ ਲੈ ਕੇ ਹੀ ਆਪਣੇ ਪਿੰਡ ਪਹੁੰਚਦਾ ਸੀ। ਇਸ ਤਰ੍ਹਾਂ ਦੇ ਹੁਕਮਾਂ ਨਾਲ ਲੈਸ ਹੋਇਆ ਉਹ ਨੀਚ ਭੰਗੀ ਵੀ ਜਦ ਆਪਣੇ ਪਿੰਡ ਵਿਚ ਪਹੁੰਚਦਾ ਸੀ ਤਾਂ ਉਸੇ ਪਿੰਡ ਦੇ ਜੱਦੀ ਉੱਚੀ ਕੁਲ ਵਾਲੇ ਚੌਧਰੀ ਉਸ ਪਿੰਡ ਦੀਆਂ ਹੱਦਾਂ ਤੋਂ ਬਾਹਰ ਤੱਕ ਉਸ ਦਾ ਸੁਆਗਤ ਕਰਨ ਲਈ ਪਹੁੰਚੇ ਹੁੰਦੇ ਸਨ ਅਤੇ ਉਹ ਉੱਚੀ-ਕੁਲ ਦੇ ਲੋਕ ਉਸ ਨੀਚ ਆਦਮੀ ਨੂੰ ਜਲੂਸ ਦੀ ਸ਼ਕਲ ਵਿਚ ਲੈ ਕੇ ਆਉਂਦੇ

ਸਨ। ਪਿੰਡ ਪਹੁੰਚ ਕੇ ਉਹ ਉਸ ਨਵੇਂ ਬਣੇ ਹਾਕਮ ਦੇ ਸਾਹਮਣੇ ਹੱਥ ਬੰਨ ਕੇ ਉਸ ਦੇ ਨਵੇਂ ਹੁਕਮਾਂ ਨੂੰ ਉਡੀਕਦੇ ਰਹਿੰਦੇ ਸਨ।'[13]

ਇਉਂ ਬੰਦਾ ਸਿੰਘ ਬਹਾਦਰ ਦੇ ਪਹਿਲੇ ਹੁਕਮਾਂ ਅਨੁਸਾਰ ਹੀ ਸਾਰੇ ਪੰਜਾਬ ਵਿਚ ਇਨਕਲਾਬ ਆ ਗਿਆ ਸੀ। ਬੰਦਾ ਸਿੰਘ ਕੋਲੋਂ ਉਹ ਲੋਕ ਸੰਭਾਲੇ ਨਹੀਂ ਸੀ ਜਾਂਦੇ। ਬੇਅੰਤ ਮੁਲਖਈਆ ਬੰਦਾ ਸਿੰਘ ਦੀ ਅਗਵਾਈ ਹੇਠ ਲੜਨ ਲਈ ਇਕੱਠਾ ਹੋ ਰਿਹਾ ਸੀ।

ਖਾਲਸਾ ਰਾਜ ਦੀ ਸਥਾਪਤੀ ਨੂੰ ਪਕੇਰੇ ਰੂਪ ਵਿਚ ਸਥਿਰ ਰੱਖਣ ਲਈ ਬੰਦਾ ਸਿੰਘ ਬਹਾਦਰ ਨੇ ਉਹ ਮੋਹਰਾਂ ਜਾਰੀ ਕਰਵਾਈਆਂ ਜਿਹੜੀਆਂ ਖਾਲਸੇ ਦੀ ਹਕੂਮਤ ਦੇ ਹੁਕਮਾਂ ਉਪਰ ਲਗਾਈਆਂ ਜਾਣੀਆਂ ਸਨ। ਸਿੱਕੇ ਤਾਂ ਬਾਹਰ ਬਜ਼ਾਰਾਂ ਵਿਚ ਮੁਗਲ ਹਕੂਮਤ ਦੇ ਵੀ ਚਲਦੇ ਸਨ ਪਰ ਇਨ੍ਹਾਂ ਦੇ ਨਾਲ ਨਾਲ ਖਾਲਸਾ ਰਾਜ ਦੇ ਸਿੱਕੇ ਵੀ ਪਰਚੱਲਤ ਕੀਤੇ ਗਏ ਸਨ। ਵਿਦਵਾਨਾਂ ਅਤੇ ਕਾਰੀਗਰਾਂ ਨੂੰ ਇਸ ਗੱਲ ਲਈ ਬੁਲਾਇਆ ਗਿਆ ਕਿ ਉਹ ਐਸੀਆਂ ਇਬਾਰਤਾਂ ਤਿਆਰ ਕਰਨ ਜਿਨਾ ਰਾਹੀਂ ਦਸ ਗੁਰੂ ਸਾਹਿਬਾਨ ਅਤੇ ਖਾਲਸਾ ਸੰਸਥਾਵਾਂ ਦਾ ਜ਼ਿਕਰ ਸਾਹਮਣੇ ਆ ਸਕੇ। ਕਾਰੀਗਰਾਂ ਨੂੰ ਆਦੇਸ਼ ਸਨ ਕਿ ਉਹ ਇਨ੍ਹਾਂ ਇਬਾਰਤਾਂ ਨੂੰ ਅਰਬੀ ਵਿਚ ਸਿੱਕਿਆਂ ਅਤੇ ਮੋਹਰਾਂ ਉਪਰ ਪੂਰੀ ਨਿਪੁੰਨਤਾ ਨਾਲ ਠੱਪਣ। ਇਸ ਤਰ੍ਹਾਂ ਖਾਲਸਾ ਪੰਥ ਦੀ ਰਾਇ ਲੈਣ ਬਾਅਦ ਜੋ ਪਹਿਲੀ ਇਬਾਰਤ ਤਿਆਰ ਕੀਤੀ ਗਈ ਸੀ ਉਹ ਇਸ ਤਰ੍ਹਾਂ ਸੀ :

ਜ਼ਰਬ ਬ ਅਮਾਨ ਦਹਿਰ ਮੁਸੱਵਰਤ ਸ਼ਹਿਰ
ਜ਼ੀਨਤ-ਅਲ-ਤਖ਼ਤ-ਖਾਲਸਾ ਮੁਬਾਰਖ਼ ਵਖ਼ਤ ॥

ਇਸ ਦੇ ਅਰਥ ਹਨ : "ਸ਼ਾਂਤੀ ਦੇ ਅਸਥਾਨ ਤੋਂ ਅਤੇ ਖੂਬਸੂਰਤ ਸ਼ਹਿਰ ਚੋਂ, ਖਾਲਸੇ ਦੀ ਬਹੁਤ ਹੀ ਉੱਚੀ ਸ਼ਾਨ ਵਾਲੇ ਤਖ਼ਤ ਤੋਂ ਭਾਗਾਂ ਭਰੇ ਸਮੇਂ ਜਾਰੀ ਕੀਤਾ ਗਿਆ।"

ਇਹ ਮੋਹਰ ਦੀ ਇਬਾਰਤ ਸੀ। ਇਸ ਮੋਹਰ ਨੂੰ ਉਕਤ ਸ਼ਬਦਾਂ ਮੁਤਾਬਕ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਨੂੰ ਸਮਰਪਤ ਕੀਤਾ ਗਿਆ ਸੀ। ਭਾਵੇਂ ਇਸ ਤਰ੍ਹਾਂ ਦੇ ਅਰਥ-ਭਾਵ ਅਜੇ ਤਕ ਡਾ. ਗੰਡਾ ਸਿੰਘ ਜੈਸੇ ਇਤਿਹਾਸਕਾਰਾਂ ਵਲੋਂ ਨਹੀਂ ਦਿੱਤੇ ਗਏ। ਹਾਲਾਂਕਿ ਉਨ੍ਹਾਂ ਨੇ ਬੰਦਾ ਸਿੰਘ ਦੇ ਸਿੱਕਿਆਂ ਦੀਆਂ ਇਬਾਰਤਾਂ ਬਾਰੇ ਸਭ ਤੋਂ ਪਹਿਲਾਂ ਲਿਖਿਆ ਹੈ। ਸਿਰਫ ਸੁਰਿੰਦਰ ਸਿੰਘ ਨੇ ਹੀ ਪਹਿਲੀ ਵਾਰ ਆਪਣੀ ਪੁਸਤਕ[21] ਵਿਚ ਹੀ ਇਸ ਤਰ੍ਹਾਂ ਦੀ ਇਬਾਰਤ ਬਾਰੇ ਦੱਸਿਆ ਹੈ। ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਵੀ ਖੁਦ ਨਿਸ਼ਚਤ ਕਰਨ ਲਈ ਕਈ ਅਰਬੀ-ਫਾਰਸੀ ਜਾਣਨ ਵਾਲੇ ਵਿਦਵਾਨਾਂ ਕੋਲੋਂ ਉਕਤ ਕਿਤਾਬ ਵਿਚ ਦਿੱਤੇ ਗਏ ਸਿੱਕਿਆਂ ਦੀ ਤਸਵੀਰ ਉਪਰ ਉਕਰੀ ਹੋਈ ਇਬਾਰਤ ਪੜ੍ਹਾਈ ਹੈ। ਇਸ ਤਰ੍ਹਾਂ ਉਕਤ ਦਿੱਤੀ ਗਈ ਇਬਾਰਤ ਹੀ ਸਹੀ ਸਾਬਤ ਹੋਈ ਹੈ। ਇਸੇ ਤਰ੍ਹਾਂ ਇਕ ਮੋਹਰ ਦੀ ਇਬਾਰਤ ਇਸ ਤਰ੍ਹਾਂ ਰੱਖੀ ਗਈ ਸੀ :

ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਬ ਅਸਤ ॥

ਫਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਂ ਫ਼ਜ਼ਲਿ ਸੱਚਾ ਸਾਹਿਬ ਅਸਤ ॥

ਇਸ ਦੇ ਅਰਥ ਹਨ : "ਗੁਰੂ ਨਾਨਕ ਅਤੇ ਸ਼ਾਹਾਂ ਦੇ ਸ਼ਹਿਨਸ਼ਾਹ, ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਹੋਈ ਤੇਗ ਦੀ ਤਾਕਤ ਨਾਲ ਦੋਵੇਂ ਜਹਾਨਾਂ ਵਿਚ ਇਹ ਸਿੱਕਾ ਜਾਰੀ ਕੀਤਾ ਗਿਆ।"

ਇਸ ਇਬਾਰਤ ਦੀ ਜਾਣਕਾਰੀ ਸਾਨੂੰ ਮੀਰੋ ਮੁਹੰਮਦ ਐਹਸਨ ਈਜਾਦ ਦੀ ਲਿਖਤ ਵਿਚੋਂ ਮਿਲਦੀ ਹੈ ਜਿਸ ਨੂੰ ਵਿਲਿਅਮ ਇਰਵਿਨ ਨੇ ਵੀ ਹਵਾਲੇ ਵਜੋਂ ਦਿੱਤਾ ਹੈ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਜਿਸ ਇਬਾਰਤ ਬਾਰੇ ਜਾਣਕਾਰੀ ਦਿੱਤੀ ਗਈ ਹੈ ਉਹ ਇਸ ਤਰ੍ਹਾਂ ਹੈ :

ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ ॥
ਪਾਦਸ਼ਾਹਿ ਦੀਨ-ਓ-ਦੁਨੀਆਂ ਅਪ ਸੱਚਾ ਸਾਹਿਬ ਅਸਤ ॥

ਇਸ ਦਾ ਭਾਵ ਹੈ :

"ਗੁਰੂ ਨਾਨਕ ਦੀ ਅਜ਼ਮਤ (ਵਡਿਆਈ) ਉਸ ਦੇ ਸ਼ਬਦ ਰਾਹੀਂ ਜੱਗ-ਜ਼ਾਹਰ ਹੈ। ਉਹ ਹੀ ਸੱਚਾ ਸਾਹਿਬ ਅਤੇ ਦੀਨ ਦੁਨੀਆਂ ਦਾ ਪਾਤਸ਼ਾਹ ਹੈ।"

ਮੀਰ ਮੁਹੰਮਦ ਅਹਿਸਨ ਈਜਾਦ ਦੀ ਲਿਖਤ ਵਿਚ ਹੀ ਇਕ ਹੋਰ ਸਿੱਕੇ ਦੀ ਇਬਾਰਤ ਇਸ ਪਰਕਾਰ ਦਿਤੀ ਗਈ ਹੈ :

ਦੇਗੋ ਤੇਗੋ ਫਤਹਿ ਓ ਨੁਸਰਤ ਬੇਦਰੰਗ ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

ਇਸ ਦੇ ਅਰਥ ਹਨ: "ਦੇਗ ਦਾ ਅਮੁੱਕ ਲੰਗਰ ਅਤੇ ਤੇਗ ਨਾਲ ਦੁਸ਼ਮਣਾਂ ਉਪਰ ਫਤਹਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੀ ਮਿਹਰ ਨਾਲ ਹੀ ਪਰਾਪਤ ਹੋਏ ਹਨ।"

ਇਹ ਉਹ ਇਬਾਰਤਾਂ ਹਨ ਜੋ ਹੁਣ ਤਕ ਪਰਾਪਤ ਹੋਈਆਂ ਹਨ। ਇਨ੍ਹਾਂ ਇਬਾਰਤਾਂ ਤੋਂ ਬੰਦਾ ਸਿੰਘ ਬਹਾਦਰ ਦੀ ਖਾਲਸਾ ਸੋਚ ਨੂੰ ਬੜੀ ਸਪਸ਼ਟਤਾ ਨਾਲ ਜਾਣਿਆ ਜਾ ਸਕਦਾ ਹੈ। ਹੋਰ ਇਬਾਰਤਾਂ ਜਾਂ ਮੋਹਰਾਂ ਤੇ ਸਿੱਕੇ ਪਤਾ ਨਹੀਂ ਕਿਨੇ ਕੁ ਹੋਣਗੇ ਜਿਹੜੇ ਕੇ ਸਾਨੂੰ ਲੱਭੇ ਨਹੀਂ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਇਸ ਗੱਲ ਵਲ ਇਸ਼ਾਰਾ ਕੀਤਾ ਗਿਆ ਹੈ ਕਿ ਬੰਦਾ ਸਿੰਘ ਬਹਾਦਰ ਕਸ਼ਮੀਰ ਉਪਰ ਵੀ ਚੜ੍ਹਾਈ ਕਰਨੀ ਚਾਹੁੰਦਾ ਸੀ। ਕਿਉਂਕਿ ਉਥੋਂ ਦੇ ਹਾਕਮਾਂ ਦੇ ਜ਼ੁਲਮ-ਜਬਰ ਕਰ ਕੇ ਗੁਰੂ ਤੇਗ ਬਹਾਦੁਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਪਰ ਬਾਦਸ਼ਾਹ ਬਹਾਦਰ ਸ਼ਾਹ ਵਲੋਂ ਛੇਤੀ ਹੀ ਪੂਰੀ ਸ਼ਾਹੀ ਸੈਨਾ ਨਾਲ ਪੰਜਾਬ ਵਿਚ ਆ ਜਾਣ ਕਰ ਕੇ ਬੰਦਾ ਸਿੰਘ ਬਹਾਦਰ ਨੂੰ ਇੱਥੇ ਹੀ ਲੜਾਈਆਂ ਵਿਚ ਉਲਝਾ ਲਿਆ ਗਿਆ ਸੀ।

ਸਮਕਾਲੀ ਲੇਖਕ ਦਸਦੇ ਹਨ ਕਿ ਬੰਦਾ ਸਿੰਘ ਬਹਾਦਰ ਜਦੋਂ ਵੀ ਦਰਬਾਰ ਵਿਚ ਬੈਠਾ ਹੁੰਦਾ ਸੀ ਤਾਂ ਉਹ ਦਰਬਾਰ ਵਿਚ ਹਾਜ਼ਰ ਹੋਣ ਵਾਲੇ ਹਰ ਬੰਦੇ ਨੂੰ 'ਸਿੰਘ ਸਾਹਿਬ'

ਕਹਿ ਕੇ ਬੁਲਾਉਂਦਾ ਸੀ। ਇਸ ਤਰ੍ਹਾਂ ਭਾਵੇਂ ਕੋਈ ਹਿੰਦੂ ਜਾਂ ਮੁਸਲਮਾਨ ਅਮੀਰ ਪੇਸ਼ ਹੁੰਦਾ ਸੀ, ਬੰਦਾ ਸਿੰਘ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਉਂਦਾ ਸੀ। ਸਿੰਘਾਂ ਨੂੰ ਵੀ ਬੰਦਾ ਸਿੰਘ ਦਾ ਆਦੇਸ਼ ਸੀ ਕਿ ਉਹ ਵੀ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਇਆ ਕਰਨ। ਕੁਝ ਲੇਖਕਾਂ ਨੇ ਇਸ ਸਮੇਂ ਕੁਝ ਮੁਸਲਮਾਨਾਂ ਵਲੋਂ ਧਰਮ ਬਦਲੀ ਦੀ ਗੱਲ ਵੀ ਕੀਤੀ ਹੈ। ਜਿਵੇਂ ਕਿ ਇਕ ਦੀਨਦਾਰ ਖਾਨ ਨਾਂ ਦਾ ਸਥਾਨਕ ਅਫ਼ਸਰ ਦੀਨਦਾਰ ਸਿੰਘ ਬਣ ਗਿਆ ਸੀ ਅਤੇ ਮੀਰ ਨਾਸੀਰੂਦੀਨ ਖਾਂ ਦੇ ਨਾਂ ਦਾ ਇਕ ਪੱਤਰ-ਪਰੇਰਕ ਮੀਰ ਨਾਸੀਰੂਦੀਨ ਸਿੰਘ ਬਣ ਗਿਆ ਸੀ। ਵੈਸੇ ਇਹ ਗੱਲਾਂ ਇਤਨੀਆਂ ਮਹੱਤਵਪੂਰਨ ਨਹੀਂ ਹਨ। ਜੇ ਧਰਮ ਬਦਲੀ ਦੀ ਹੀ ਗੱਲ ਕਰਨੀ ਹੁੰਦੀ ਤਾਂ ਸਮੁੱਚੀ ਹਾਰੀ ਹੋਈ ਕੌਮ ਤਲਵਾਰ ਦੇ ਡਰ ਅਗੇ ਧਰਮ ਬਦਲ ਸਕਦੀ ਸੀ। ਪਰ ਬੰਦਾ ਸਿੰਘ ਦਾ ਇਹ ਨਿਸ਼ਾਨਾ ਨਹੀਂ ਸੀ। ਜੇਕਰ ਕੋਈ ਮੁਸਲਮਾਨ ਧਰਮ ਬਦਲ ਕੇ ਸਿੰਘ ਬਣ ਗਿਆ ਸੀ ਤਾਂ ਇਹ ਉਸ ਦੀ ਆਪਣੀ ਮੌਕਾ-ਪਰਸਤੀ ਸੀ। ਬੰਦਾ ਸਿੰਘ ਬਹਾਦਰ ਦਾ ਕੋਈ ਹੁਕਮ ਨਹੀਂ ਸੀ ਕਿ ਮੁਸਲਮਾਨ ਆਪਣਾ ਧਰਮ ਬਦਲ ਕੇ ਸਿੰਘ ਬਣ ਜਾਣ।

ਕੇਸਰ ਸਿੰਘ ਛਿੱਬਰ ਅਨੁਸਾਰ ਬੰਦਾ ਸਿੰਘ ਦਾ ਤਾਂ ਸਿੰਘਾਂ ਨੂੰ ਇਹੋ ਫੁਰਮਾਨ ਸੀ ਕਿ ਕੋਈ ਵੀ ਗੱਭਰੂ ਖਾਲਸਾ ਫੌਜ ਤੋਂ ਬਾਹਰ ਨਾ ਰਹੇ। ਸਭ ਨੂੰ ਪਾਪਾਂ ਦੀ ਕਮਾਈ ਛੱਡ ਕੇ ਧਰਮ ਦੀ ਕਮਾਈ ਕਰਨੀ ਚਾਹੀਦੀ ਹੈ ਅਤੇ ਗਰੀਬ ਆਦਮੀ ਦੀ ਰੱਖਿਆ ਕਰਨੀ ਚਾਹੀਦੀ ਹੈ।

ਸਿੰਘਾਂ ਨੂੰ ਬੰਦਾ ਇਹ ਕਹੇ
ਗਰੀਬ ਦੀ ਰੱਖਿਆ ਕਰੋ ਗੱਭਰੂ ਨਾ ਕੋਈ ਰਹੇ।

ਯੁੱਧ ਦੇ ਮੈਦਾਨ ਵਿਚ ਬੰਦਾ ਸਿੰਘ ਬਹਾਦਰ ਅਤੀ ਸਫ਼ਲ ਜਰਨੈਲ ਸੀ। ਉਹ ਹਮਲਾ ਕਰਨ ਵਿਚ ਹਮੇਸ਼ਾ ਪਹਿਲ ਕਰਦਾ ਸੀ। ਉਸ ਦਾ ਹਮਲਾ ਜੰਗਲੀ ਚੀਤੇ ਜੈਸੀ ਤੇਜ਼ੀ ਨਾਲ ਹੁੰਦਾ ਸੀ। ਤੇਜ਼ੀ ਨਾਲ ਹਮਲਾ ਕਰਨ ਕਰਕੇ ਅਤੇ ਹਮਲੇ ਦੀ ਪਹਿਲ ਕਰਨ ਨਾਲ ਹੀ ਉਹ ਦੁਸ਼ਮਣ ਦੀ ਸੁਰਤ ਬੌਂਦਲ ਦਿੰਦਾ ਸੀ। ਜਦੋਂ ਨੂੰ ਦੁਸ਼ਮਣ ਸੰਭਲਦਾ ਸੀ ਉਸ ਸਮੇਂ ਤੱਕ ਬੰਦਾ ਸਿੰਘ ਦੁਸ਼ਮਣ ਦਾ ਬਹੁਤ ਨੁਕਸਾਨ ਕਰ ਚੁੱਕਿਆ ਹੁੰਦਾ ਸੀ। ਬੰਦਾ ਸਿੰਘ ਦੀ ਝਪਟ ਹੀ ਬਿਜਲੀ ਵਰਗੀ ਤੇਜ਼ ਅਤੇ ਕੜਕਵੀਂ ਹੁੰਦੀ ਸੀ। *ਅਸਰਾਰਿ ਸਮਦੀ* ਵਿਚ ਲਿਖਿਆ ਹੈ, "ਉਹ ਹਾਥੀਆ ਉਤੇ ਸ਼ੇਰਾਂ ਦੀ ਤਰ੍ਹਾਂ ਕੁੱਦ ਕੇ ਚੜ੍ਹਦੇ ਸਨ ਅਤੇ ਹੌਦਿਆਂ ਵਿਚ ਬੈਠੇ ਜਰਨੈਲਾਂ ਨੂੰ ਹੇਠਾਂ ਪਟਕਾ ਮਾਰਦੇ ਸਨ। ਜਿਥੇ ਕੋਤਲ ਘੋੜੇ ਵੀ ਪਹੁੰਚਣ ਵਿਚ ਦੇਰ ਕਰ ਦਿੰਦੇ ਹਨ ਉਥੇ ਇਹ ਚੀਤਿਆਂ ਵਾਂਗ ਛਲਾਂਗਾਂ ਲਗਾਉਂਦੇ ਹੋਏ ਜਾ ਪਹੁੰਚਦੇ ਹਨ।"[15]

ਬੰਦਾ ਸਿੰਘ ਕਦੇ ਵੀ ਸਿੱਧਿਆਂ ਰਾਹਾਂ ਉਪਰੋਂ ਦੀ ਨਹੀਂ ਗੁਜ਼ਰਦਾ ਸੀ। ਉਹ ਹਮੇਸ਼ਾਂ ਜੰਗਲੀ ਚੀਤੇ ਦੀ ਤਰ੍ਹਾਂ ਜੰਗਲਾਂ ਵਿਚੋਂ ਦੀ ਆਪਣੇ ਆਪ ਨੂੰ ਛੁਪਾ ਕੇ ਚਲਦਾ ਸੀ। ਪਰ ਜਦੋਂ ਵੀ ਦੁਸ਼ਮਣ ਉਸ ਦੀ ਮਾਰ ਹੇਠਾਂ ਆਉਂਦਾ ਤਾ ਉਹ ਚੀਤੇ ਦੀ ਤਰ੍ਹਾਂ ਝਪਟ ਕੇ ਉਸ ਨੂੰ ਜਾ ਦਬੋਚਦਾ ਸੀ। ਉਹ ਦੁਸ਼ਮਣ ਦੀ ਤਾਕਤ ਤੋਂ ਕਦੇ ਵੀ ਨਹੀਂ ਡਰਦਾ ਸੀ।

ਅਸਲ ਵਿਚ ਉਹ ਕਦੇ ਵੀ ਦੁਸ਼ਮਣ ਨੂੰ ਦੇਖ ਕੇ ਭੱਜਿਆ ਨਹੀਂ ਸੀ ਸਗੋਂ ਦੁਸ਼ਮਣ ਨੂੰ ਆਪਣੇ ਕੋਲ ਆਉਣ ਦਾ ਮੌਕਾ ਦਿੰਦਾ ਸੀ। ਜਿਉਂ ਹੀ ਦੁਸ਼ਮਣ ਉਸ ਦੇ ਨੇੜੇ ਪਹੁੰਚਦਾ ਸੀ ਤਾਂ ਝੱਟ ਹੀ ਬੰਦਾ ਸਿੰਘ ਆਪਣੀ ਕਾਰਵਾਈ ਕਰ ਦਿੰਦਾ ਸੀ। ਤੇਜ਼ੀ ਨਾਲ ਕਈ ਝਪਟਾਂ ਕਰਨ ਬਾਅਦ ਉਹ ਜੰਗਲਾਂ ਵਿਚ ਦੌੜ ਕੇ ਜਾ ਵੜਦਾ ਸੀ। ਉਸ ਦੀਆਂ ਬਿਜਲਈ ਝਪਟਾਂ ਤੋਂ ਕਈ ਮੁਗਲ ਅਧਿਕਾਰੀ ਅੱਕੇ ਪਏ ਸਨ। ਜਦੋਂ ਬਾਦਸ਼ਾਹ ਬਹਾਦੁਰ ਸ਼ਾਹ ਨੇ ਪੂਰੀ ਸ਼ਾਹੀ ਫੌਜ ਨਾਲ, ਜਿਸ ਵਿਚ ਲੱਖਾਂ ਦੀ ਤਾਦਾਦ ਵਿਚ ਪੇਸ਼ਾਵਰ ਫੌਜੀ ਅਤੇ ਮੁਲਖਈਆ ਸ਼ਾਮਲ ਸੀ, ਲੋਹਗੜ੍ਹ ਦੇ ਕਿਲ੍ਹੇ ਉਪਰ ਹਮਲਾ ਕੀਤਾ ਸੀ, ਇਹ ਮੌਕਾ ਬੰਦਾ ਸਿੰਘ ਦੇ ਜੀਵਨ ਵਿਚ ਬਹੁਤ ਹੀ ਮਹੱਤਵਪੂਰਨ ਸੀ। ਬਹਾਦੁਰ ਸ਼ਾਹ ਨੇ ਇਕਦਮ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਨਹੀਂ ਪਾਇਆ ਸੀ। ਉਸ ਨੇ ਹੌਲੀ ਹੌਲੀ ਲੋਹਗੜ੍ਹ ਦੇ ਆਲੇ-ਦੁਆਲੇ ਦੀਆਂ ਖਾਲਸਾ ਚੌਕੀਆਂ ਨੂੰ ਜਿੱਤਿਆ ਸੀ। ਖਾਲਸਾ ਇਕ ਚੌਕੀ ਤੋਂ ਹਾਰਦਾ ਸੀ ਤਾਂ ਉਹ ਪਿਛਲੀ ਚੌਕੀ ਵਿਚ ਆ ਠਾਹਰ ਲੈਂਦਾ ਸੀ। ਇਸ ਤਰ੍ਹਾਂ ਬਾਦਸ਼ਾਹ ਨੂੰ ਸੋਨੀਪਤ ਤੋਂ ਲੈ ਕੇ ਲੋਹਗੜ੍ਹ ਤਕ ਪਹੁੰਚਣ ਲਈ ਤਕਰੀਬਨ ਇਕ ਮਹੀਨੇ ਦਾ ਸਮਾਂ ਲੱਗ ਗਿਆ ਸੀ। ਬੰਦਾ ਸਿੰਘ ਨੂੰ ਸਪੱਸ਼ਟ ਪਤਾ ਸੀ ਕਿ ਸ਼ਾਹੀ ਫੌਜ ਉਸ ਦੀ ਆਪਣੀ ਫੌਜ ਨਾਲੋਂ ਕਈ ਗੁਣਾਂ ਜ਼ਿਆਦਾ ਹੈ। ਇਸ ਤਰ੍ਹਾਂ ਉਹ ਦੌੜ ਕੇ ਦੂਰ ਪਹਾੜਾਂ ਵਿਚ ਵੀ ਨਿਕਲ ਸਕਦਾ ਸੀ। ਅਸਲ ਵਿਚ ਬਾਦਸ਼ਾਹ ਵੀ ਚਾਹੁੰਦਾ ਸੀ ਕਿ ਬੰਦਾ ਸਿੰਘ ਉਸ ਦਾ ਮੁਕਾਬਲਾ ਕਰਨ ਨਾਲੋਂ ਪਹਿਲਾਂ ਹੀ ਦੌੜ ਜਾਵੇ ਤਾਂ ਜ਼ਿਆਦਾ ਚੰਗਾ ਹੈ। ਪਰ ਬੰਦਾ ਸਿਘ ਦੌੜਿਆ ਨਹੀਂ ਸੀ। ਉਹ ਸ਼ਾਹੀ ਫੌਜ ਦੀ ਉਡੀਕ ਵੀ ਕਰਦਾ ਰਿਹਾ ਸੀ ਅਤੇ ਲੋਹਗੜ੍ਹ ਨੂੰ ਵੀ ਮਜ਼ਬੂਤ ਕਰਦਾ ਰਿਹਾ ਸੀ। ਉਸ ਨੇ ਲੋਹਗੜ੍ਹ ਦੀ ਐਸੀ ਕਿਲ੍ਹਾਬੰਦੀ ਕਰ ਲਈ ਸੀ ਕਿ ਦੁਸ਼ਮਣ ਛੇਤੀ ਕੀਤਿਆਂ ਉਸ ਵਿਚ ਦਾਖਲ ਨਹੀਂ ਸੀ ਹੋ ਸਕਦਾ। ਪਹਾੜੀਆਂ ਉਪਰ ਉਸਰਿਆ ਕਿਲ੍ਹਾ ਨਦੀ-ਨਾਲਿਆਂ ਨਾਲ ਵਲ੍ਹਿਆ ਹੋਇਆ ਸੀ। ਇਨ੍ਹਾਂ ਨਾਲਿਆਂ ਰਾਹੀਂ ਹੀ ਸਿੰਘ ਜੱਥੇ ਅੰਦਰ-ਬਾਹਰ ਆ ਜਾ ਸਕਦੇ ਸਨ। ਜਦੋਂ ਲੋਹਗੜ੍ਹ ਨੂੰ ਘੇਰਾ ਪਾਇਆ ਗਿਆ ਤਾਂ ਕਿਲ੍ਹੇ ਉਪਰ ਪਹਿਲਾਂ ਸ਼ਾਹੀ ਫੌਜ ਵਲੋਂ ਹਮਲਾ ਨਹੀਂ ਕੀਤਾ ਗਿਆ ਸੀ। ਸਗੋਂ ਸ਼ਾਹੀ ਫੌਜ ਆਪਣਾ ਬਚਾਓ ਕਰ ਕੇ ਮੋਰਚਿਆਂ ਵਿਚ ਬੈਠੀ ਹੋਈ ਸੀ। ਇਹ ਬੰਦਾ ਸਿੰਘ ਸ਼ੀ ਜਿਹੜਾ ਹਰ ਰੋਜ਼ ਅਤੇ ਹਰ ਰਾਤ ਨੂੰ ਨਿਕਲ ਕੇ ਦੁਸ਼ਮਣ ਉਤੇ ਹਮਲੇ ਕਰਦਾ ਸੀ। ਉਸ ਨੇ ਹਮਲੇ ਕਰ ਕਰ ਕੇ ਦੁਸ਼ਮਣ ਦਾ ਨੱਕ ਵਿਚ ਦਮ ਕਰ ਦਿੱਤਾ ਸੀ। ਬਾਦਸ਼ਾਹ ਨੇ ਅੱਕ ਕੇ ਹੁਕਮ ਦੇ ਰੱਖਿਆ ਸੀ ਕਿ ਕੋਈ ਵੀ ਜਰਨੈਲ ਬਿਨਾ ਸ਼ਾਹੀ ਹੁਕਮ ਦੇ, ਕਿਲ੍ਹੇ ਉਪਰ ਹਮਲਾ ਨਹੀਂ ਕਰੇਗਾ। ਪਰ ਬੰਦਾ ਸਿਘ ਨੇ ਹਮਲੇ ਕਰ ਕਰ ਕੇ ਸਾਰੇ ਮੁਗਲ ਜਰਨੈਲਾਂ ਨੂੰ ਐਸਾ ਠਿੱਠ ਕੀਤਾ ਹੋਇਆ ਸੀ ਕਿ ਆਖਰ ਪਰਧਾਨ ਵਜ਼ੀਰ ਮੁਨੱਈਅਮ ਖਾਨ ਨੂੰ ਬਾਦਸ਼ਾਹ ਦੇ ਹੁਕਮ ਤੋਂ ਬਿਨਾ ਹੀ ਕਿਲ੍ਹੇ ਉਪਰ ਹਮਲਾ ਕਰਨਾ ਪਿਆ। ਇਹ ਲੜਾਈ ਬੰਦਾ ਸਿੰਘ ਦੇ ਸੈਨਿਕ ਜੀਵਨ ਦੀ ਸਭ ਤੋਂ ਵੱਧ ਸਫ਼ਲ ਗੁਰੀਲਾ ਲੜਾਈ ਸੀ। ਜਦੋਂ ਦੇਖਿਆ ਕਿ ਹੁਣ ਵਿਸ਼ਾਲ ਮੁਗਲ ਫੌਜ ਦਾ ਟਾਕਰਾ ਨਹੀਂ ਹੋ ਸਕਦਾ ਤਾਂ ਬੰਦਾ ਸਿੰਘ ਦੁਸ਼ਮਣ ਦੀਆਂ ਸਫਾਂ ਨੂੰ ਚੀਰਦਾ ਹੋਇਆ ਨਿਕਲ ਗਿਆ ਸੀ। ਬੰਦਾ ਸਿੰਘ ਦਾ ਭੱਜੇ

ਜਾਂਦੇ ਦਾ ਵੀ ਉਤਨਾ ਹੀ ਹਊਆ ਹੁੰਦਾ ਸੀ ਜਿੰਨਾ ਉਸ ਦਾ ਸਾਹਮਣੇ ਹੋ ਕੇ ਲੜਨ ਵੇਲੇ ਹੁੰਦਾ ਸੀ। ਉਹ ਗੁਰੀਲਾ ਹਮਲਿਆਂ ਵਿਚ ਵੀ ਮਾਹਰ ਸੀ ਅਤੇ ਹੱਥ-ਹੱਥ ਦੀ ਗਹਿਗੱਚ ਲੜਾਈ ਦਾ ਵੀ ਮਾਹਰ ਸੀ। ਸਰਹਿੰਦ ਦੀ ਗਹਿਗੱਚ ਲੜਾਈ ਹੀ ਸੀ ਜਿਸ ਵਿਚ ਬੰਦਾ ਸਿੰਘ ਨੇ ਮੁਗ਼ਲ ਫੌਜ ਨੂੰ ਇਕੋ ਦਿਨ ਵਿਚ ਬੁਰੀ ਤਰ੍ਹਾਂ ਖੁਦੇੜ ਦਿੱਤਾ ਸੀ।

ਬੰਦਾ ਸਿੰਘ ਬਹਾਦਰ ਜਿੱਧਰ ਵੀ ਜਾਂਦਾ ਸੀ ਇਕ ਤੁਫਾਨ ਦੀ ਤਰ੍ਹਾਂ ਜਾਂਦਾ ਸੀ ਅਤੇ ਜਿਥੇ ਵੀ ਉਹ ਆਪਣੀ ਕਾਰਵਾਈ ਕਰਦਾ ਸੀ ਉਥੇ ਹੀ ਤਬਾਹੀ ਮਚਾ ਦਿੰਦਾ ਸੀ। ਸਰਹਿੰਦ ਦੀ ਫਤਹਿ ਤੋਂ ਬਾਅਦ ਬੰਦਾ ਸਿੰਘ ਜੇ ਪੂਰਬ ਵੱਲ ਧਾਈ ਕਰਕੇ ਪਿਆ ਤਾਂ ਜਮੁਨਾ ਪਾਰ ਜਾ ਕੇ ਵੀ ਮੁਗਲ ਨਵਾਬਾਂ ਨੂੰ ਜਾ ਦਬੋਚਿਆ। ਜੇ ਉੱਤਰ-ਪੱਛਮ ਵਲ ਨੂੰ ਮੂੰਹ ਕੀਤਾ ਸੀ ਤਾਂ ਪਹਾੜੀ ਰਿਆਸਤਾਂ ਸਮੇਤ ਚੰਬੇ ਅਤੇ ਜੰਮੂ ਤੱਕ ਚਲਾ ਗਿਆ। ਇਕ-ਅੱਧੀ ਰਿਆਸਤ ਤਾਂ ਉਸ ਸਾਹਮਣੇ ਕੱਖਾਂ-ਕਾਨਿਆਂ ਵਾਂਗ ਵਹਿ ਜਾਂਦੀ ਸੀ। ਕਿਸੇ ਪਹਾੜੀ ਰਿਆਸਤ ਨੇ ਉਸ ਦੇ ਸਾਹਮਣੇ ਖੜੋਣ ਦੀ ਹਿੰਮਤ ਹੀ ਨਹੀਂ ਕੀਤੀ ਸੀ। ਮੁਗਲ ਨਵਾਬ ਵੀ ਜੇ ਕੋਈ ਖੜੋਂਦਾ ਸੀ ਤਾਂ ਆਖਰ ਹਾਰ ਦਾ ਮੂੰਹ ਦੇਖਦਾ ਸੀ। ਉੱਤਰੀ ਭਾਰਤ ਦੇ ਰਾਜਿਆਂ ਅਤੇ ਨਵਾਬਾਂ ਵਿਚੋਂ ਕੋਈ ਹੀ ਖੁਸ਼ਕਿਸਮਤ ਰਾਜਾ-ਨਵਾਬ ਬਚਿਆ ਹੋਵੇਗਾ ਜਿਸ ਨੂੰ ਬੰਦਾ ਸਿੰਘ ਨੇ ਦਰੜਿਆ ਨਾ ਹੋਵੇ ਨਹੀਂ ਤਾਂ ਸਭ ਦਾ ਮਾਣ ਮਿੱਟੀ ਵਿਚ ਮਿਲਾ ਦਿੱਤਾ ਗਿਆ ਸੀ। ਮੈਕਾਲਿਫ਼ ਲਿਖਦਾ ਹੈ, "ਉੱਤਰ ਵਿਚ ਲਾਹੌਰ ਤੋਂ ਲੈ ਕੇ ਦੱਖਣ ਵਿਚ ਦਿੱਲੀ ਤੀਕ ਸਾਰਾ ਇਲਾਕਾ ਬੰਦਾ ਸਿੰਘ ਬਹਾਦਰ ਦੀ ਈਨ ਮੰਨਦਾ ਸੀ।"[16] ਜੰਗੀ ਜੀਵਨ ਵਿਚ ਉਹ ਕਦੀ ਵੀ ਅਵੇਸਲਾ ਨਹੀਂ ਹੋਇਆ ਸੀ। ਇਉਂ ਜਾਪਦਾ ਹੈ ਜਿਵੇਂ ਕਿ ਬੰਦਾ ਸਿੰਘ ਘੋੜੇ ਦੀ ਕਾਠੀ ਉਪਰ ਹੀ ਸੌਂਦਾ ਹੋਵੇ ਤੇ ਘੋੜੇ ਦੀ ਕਾਠੀ ਉਪਰ ਹੀ ਖਾਂਦਾ ਪੀਂਦਾ ਹੋਵੇ। ਉਸ ਦਾ ਜਿਸਮ ਸਿਰ ਤੋਂ ਲੈ ਕੇ ਪੈਰਾਂ ਤੀਕ ਸਟੀਲ ਦੀ ਸੰਜੋਅ ਵਿਚ ਕਸਿਆ ਰਹਿੰਦਾ ਸੀ। ਉਸ ਦਾ ਜੰਗ ਵਿਚ ਇਤਨਾ ਹਊਆ ਸੀ ਕਿ ਕੋਈ ਵੀ ਮੁਗ਼ਲ ਜਰਨੈਲ ਜਾਂ ਸਿਪਾਹੀ ਉਸ ਨਾਲ ਸਾਹਮਣੇ ਆ ਕੇ ਤਲਵਾਰਬਾਜ਼ੀ ਨਹੀਂ ਕਰਦਾ ਸੀ। ਕਈ ਵਾਰ ਤਾਂ ਸਿੰਘ ਜੱਥੇ ਬੰਦਾ ਸਿੰਘ ਦਾ ਕੇਵਲ ਨਾਂ ਵਰਤ ਕੇ ਇਕੱਲੇ ਹੀ ਜਾ ਪੈਂਦੇ ਸਨ। ਦੁਸ਼ਮਣ ਸਮਝਦਾ ਸੀ ਕਿ ਸ਼ਾਇਦ ਬੰਦਾ ਸਿੰਘ ਦੀ ਅਗਵਾਈ ਹੇਠ ਧਾਵਾ ਬੋਲਿਆ ਗਿਆ ਹੈ। ਇਹੀ ਕਾਰਨ ਸੀ ਕਿ ਮੁਗ਼ਲ ਸੈਨਾ ਵਿਚ ਉਸ ਦਾ ਇਹ ਹਊਆ ਇਕ ਜਾਦੂ ਦੀ ਗੱਲ ਬਣ ਗਿਆ ਸੀ। ਦੁਸ਼ਮਣ ਨੂੰ ਦਬੋਚਣ ਵਿਚ ਉਸ ਦੀ ਬਿਜਲੀ ਜੈਸੀ ਤੇਜ਼ੀ ਅਤੇ ਦੁਸ਼ਮਣ ਦੇ ਘੇਰੇ ਵਿਚੋਂ ਸਫ਼ਲਤਾ ਪੂਰਬਕ ਨਿਕਲ ਜਾਣਾ ਉਸ ਦੀ ਜਾਦੂਗਰੀ ਕਰਾਮਾਤ ਬਣ ਗਿਆ ਸੀ। ਦੁਸ਼ਮਣ ਸਮਝਦਾ ਸੀ ਕਿ ਇਸ ਤਰ੍ਹਾਂ ਦੇ ਹਮਲੇ ਅਤੇ ਉਡਾਰੀਆਂ ਇਕ ਮਨੁੱਖ ਮਾਤਰ ਨਹੀਂ ਮਾਰ ਸਕਦਾ ਸੀ ਅਤੇ ਇਸ ਤਰ੍ਹਾਂ ਦਾ ਕਾਰਾ ਇਕ ਜਾਦੂਗਰ ਦਾ ਹੀ ਹੋ ਸਕਦਾ ਹੈ। ਪਰ ਇਹ ਉਨ੍ਹਾਂ ਦਾ ਇਕ ਵਹਿਮ ਹੀ ਸੀ। ਬੰਦਾ ਸਿੰਘ ਨਾ ਕੋਈ ਜਾਦੂਗਰ ਸੀ ਅਤੇ ਨਾ ਹੀ ਕੋਈ ਕਰਾਮਾਤੀ ਸੀ। ਉਹ ਸਿਰਫ ਇਕ ਨਿਪੁੰਨ ਜਰਨੈਲ ਸੀ। ਉਸ ਦੀ ਸੈਨਿਕ ਨਿਪੁੰਨਤਾ ਹੀ ਉਸ ਦੀਆਂ ਸੈਨਿਕ ਕਾਰਵਾਈਆਂ ਦਾ ਕਰਿਸ਼ਮਾ ਬਣ ਗਈ ਸੀ।

ਇਹ ਉਸ ਦੀ ਸੈਨਿਕ-ਨਿਪੁੰਨਤਾ ਹੀ ਸੀ ਕਿ ਇਤਨੇ ਤਾਕਤਵਰ ਮੁਗ਼ਲ ਸਾਮਰਾਜ ਨੂੰ ਉਸ ਨੇ ਆਪਣੀ ਜੰਗੀ ਕਾਰਵਾਈ ਸ਼ੁਰੂ ਕਰਨ ਤੋਂ ਸਿਰਫ ਛੇ ਕੁ ਮਹੀਨਿਆਂ (ਅੱਧ ਨਵੰਬਰ, 1709 ਤੋਂ ਲੈ ਕੇ ਅੱਧ ਮਈ, 1710) ਦੇ ਅਰਸੇ ਵਿਚ ਹੀ ਪੰਜਾਬ ਵਿਚੋਂ ਉਲਟਾ ਕੇ ਖਾਲਸਾ ਰਾਜ ਸਥਾਪਤ ਕਰ ਲਿਆ ਸੀ। ਕਿਹੜੀ ਮਿਸਾਲ ਹੈ ਭਾਰਤੀ ਇਤਿਹਾਸ ਵਿਚ ਇਸ ਤਰ੍ਹਾਂ ਦੀ? ਇਕ ਬਹੁਤ ਹੀ ਘੱਟ ਗਿਣਤੀ ਵਾਲੀ ਕੌਮ ਨੇ ਦੇਖਦਿਆਂ ਹੀ ਦੇਖਦਿਆਂ ਮੁਗ਼ਲ ਫੌਜਾਂ ਨੂੰ ਪੰਜਾਬ ਵਿਚੋਂ ਖ਼ੁਦੇੜ ਕੇ ਆਪਣਾ ਰਾਜ ਸਥਾਪਤ ਕਰ ਲਿਆ ਸੀ। 22 ਮਈ, 1710 ਤੱਕ, ਸਰਹਿੰਦ ਨੂੰ ਫਤਹਿ ਕਰ ਕੇ, ਜਮੁਨਾ ਤੋਂ ਲੈ ਕੇ ਸਤਲੁਜ ਦਾ ਸਾਰਾ ਇਲਾਕਾ ਜਿੱਤ ਲਿਆ ਸੀ। ਅਗਲੇ ਪੰਜ ਮਹੀਨਿਆਂ ਅਰਥਾਤ ਅਕਤੂਬਰ 1710 ਤਕ ਬੰਦਾ ਸਿੰਘ ਬਹਾਦਰ ਸਾਰੇ ਜਲੰਧਰ-ਦੁਆਬ ਦਾ (ਸਤਲੁਜ ਅਤੇ ਬਿਆਸ ਵਿਚਕਾਰ) ਮਾਲਕ ਬਣ ਗਿਆ ਸੀ। ਜੇਕਰ ਰਾਜਪੂਤਾਨੇ ਨੂੰ ਛੱਡ ਕੇ ਬਾਦਸ਼ਾਹ ਪੰਜਾਬ ਵੱਲ ਨਾ ਆਉਂਦਾ ਤਾਂ ਪਤਾ ਨਹੀਂ ਪੱਛਮੀ ਪੰਜਾਬ ਵਿਚ ਬੰਦਾ ਸਿੰਘ ਬਹਾਦਰ ਨੇ ਕਿਥੇ ਕੁ ਤੱਕ ਮੱਲਾਂ ਮਾਰਦੇ ਹੋਏ ਨੇ ਚਲੇ ਜਾਣਾ ਸੀ। ਬਾਦਸ਼ਾਹ ਦੇ ਆਉਣ ਕਰਕੇ ਉਸ ਨੂੰ ਵਾਪਸ ਦੱਖਣ-ਪੂਰਬੀ ਪੰਜਾਬ ਵਿਚ ਆਉਣਾ ਪਿਆ ਸੀ। ਭਾਵੇਂ ਬਾਦਸ਼ਾਹ ਦਾ ਟਾਕਰਾ ਕਰਦੇ ਹੋਏ ਬੰਦਾ ਸਿੰਘ ਬਹਾਦਰ ਨੂੰ ਕਿਲ੍ਹਾ ਲੋਹਗੜ੍ਹ ਅਤੇ ਸਰਹਿੰਦ ਆਦਿ ਸ਼ਹਿਰਾਂ ਨੂੰ ਛੱਡਣਾ ਪਿਆ ਸੀ। ਇਥੋਂ ਨਿਕਲ ਕੇ ਉਹ ਢਿੱਲਾ ਹੋ ਕੇ ਨਹੀਂ ਬੈਠਿਆ ਸੀ ਸਗੋਂ ਉਸ ਨੇ ਪਹਾੜੀ ਰਿਆਸਤਾਂ ਨੂੰ ਜਾ ਸੋਧਿਆ ਸੀ। ਬਾਦਸ਼ਾਹ ਦਾ ਹੌਂਸਲਾ ਨਹੀਂ ਪਿਆ ਸੀ ਕਿ ਉਹ ਪਹਾੜਾਂ ਵਿਚ ਬੰਦਾ ਸਿੰਘ ਬਹਾਦਰ ਦਾ ਪਿੱਛਾ ਕਰਦਾ। ਬੰਦਾ ਸਿੰਘ ਨਵੰਬਰ, 1710 ਵਿਚ ਲੋਹਗੜ੍ਹ ਵਿਚੋਂ ਨਿਕਲਿਆ ਸੀ ਅਤੇ ਜੂਨ-ਜੁਲਾਈ 1711 ਤਕ ਉਸ ਨੇ ਸਾਰੀਆਂ ਪੰਜਾਬੀ ਪਹਾੜੀ ਰਿਆਸਤਾਂ ਨੂੰ ਜਿੱਤ ਲਿਆ ਸੀ। 1713 ਵਿਚ ਉਸ ਨੇ ਉਤਰ-ਪੱਛਮੀ ਪੰਜਾਬ ਵਿਚ ਪਹਾੜੀ ਇਲਾਕੇ ਦੀ ਤਰਾਈ ਦੇ ਖੇਤਰ ਵਿਚ ਵਸੇ ਗੁਰਦਾਸ ਨੰਗਲ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਇਥੇ ਬੰਦਾ ਸਿੰਘ ਆਪਣੇ ਅੰਤਲੇ ਸਮੇਂ ਤੀਕ ਸਥਾਪਤ ਹੋਇਆ ਰਿਹਾ ਸੀ।

ਬੰਦਾ ਸਿੰਘ ਬਹਾਦਰ ਨੇ ਸਿੱਖ ਇਤਿਹਾਸ ਵਿਚ ਪਹਿਲੀ ਵਾਰ ਰਾਜ ਸਥਾਪਤ ਕੀਤਾ ਸੀ। ਇਹ ਆਪਣੇ ਆਪ ਵਿਚ ਇਕ ਕਰਿਸ਼ਮਾ ਸੀ। ਪੰਜਾਬ ਵਿਚ ਇਸ ਸਮੇਂ ਨਾ ਹੀ ਤਾਂ ਮੁਗ਼ਲ ਹਕੂਮਤ ਕਮਜ਼ੋਰ ਸੀ ਅਤੇ ਨਾ ਹੀ ਸਿੱਖਾਂ ਨੂੰ ਕਿਸੇ ਹੋਰ ਪਾਸਿਓਂ ਕੋਈ ਮਦਦ ਹੀ ਮਿਲੀ ਸੀ। ਸਰਹਿੰਦ ਦਾ ਸੂਬੇਦਾਰ ਪੂਰੀ ਤਰ੍ਹਾਂ ਤਾਕਤਵਰ ਹਾਕਮ ਸੀ। ਲਾਹੌਰ ਦਾ ਸੂਬੇਦਾਰ ਵੀ ਬਹੁਤ ਮਜ਼ਬੂਤ ਸੀ। ਸਭ ਤੋਂ ਵੱਧ ਕੇ ਇਹ ਕਿ ਦਿੱਲੀ ਵਿਚ ਅਜੇ ਮੁਗ਼ਲ ਸਾਮਰਾਜ ਦਾ ਪਤਨ ਸ਼ੁਰੂ ਨਹੀਂ ਸੀ ਹੋਇਆ। ਬਹਾਦੁਰ ਸ਼ਾਹ ਦੇ ਰੂਪ ਵਿਚ ਬਾਦਸ਼ਾਹ ਅਜੇ ਵੀ ਬਹੁਤ ਤਾਕਤਵਰ ਸੀ। ਪੰਜਾਬ ਦੇ ਗੁਆਂਢ ਵਿਚ ਵੀ ਕੋਈ ਬਦਅਮਨੀ ਵਾਲੀ ਹਾਲਤ ਨਹੀਂ ਸੀ। ਇਨ੍ਹਾਂ ਸਭ ਗੱਲਾਂ ਨੂੰ ਦੇਖ ਕੇ ਇਸ ਗੱਲ ਦਾ ਬਿਲਕੁਲ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ ਸੀ ਕਿ ਅਜਿਹੇ ਮਜ਼ਬੂਤ ਹਾਲਾਤ ਵਿਚ ਵੀ ਸਿੱਖਾਂ ਜੈਸਾ ਕੋਈ-ਘੱਟ ਗਿਣਤੀ ਵਾਲਾ ਫਿਰਕਾ ਆਪਣਾ ਰਾਜ ਸਥਾਪਤ ਕਰ ਸਕਦਾ ਸੀ ? ਪਰ ਇਹ ਗੱਲ ਹੋਈ ਸੀ ਅਤੇ

ਪੂਰੀ ਸ਼ਾਨ ਨਾਲ ਹੋਈ ਸੀ। ਇਸ ਦੇ ਉਲਟ ਸਿੱਖਾਂ ਨੇ ਮੁਗ਼ਲ ਹਕੂਮਤ ਨੂੰ ਗਹਿਗੱਚ ਲੜਾਈਆਂ ਵਿਚ ਵੀ ਹਰਾਇਆ ਸੀ। ਗਹਿਗੱਚ ਲੜਾਈ ਵਿਚ ਦੁਸ਼ਮਣ ਨੂੰ ਹਰਾਉਣ ਦਾ ਮਤਲਬ ਇਹ ਹੁੰਦਾ ਹੈ ਕਿ ਦੋਵੇਂ ਧਿਰਾਂ ਸੈਨਿਕ ਸ਼ਕਤੀ ਵਿਚ ਬਰਾਬਰ ਦੀਆਂ ਹਨ। ਜੇਕਰ ਸਿੱਖਾਂ ਨੇ ਮੁਗ਼ਲ ਫੌਜਾਂ ਨੂੰ ਗਹਿਗੱਚ ਲੜਾਈ ਵਿਚ ਹਰਾਇਆ ਸੀ ਤਾਂ ਇਸ ਦਾ ਸਪਸ਼ਟ ਭਾਵ ਇਹੀ ਸੀ ਕਿ ਸਿੱਖ ਸੈਨਾ ਸਰਹਿੰਦ ਅਤੇ ਉਸ ਦੀਆਂ ਗੁਆਂਢੀ ਰਿਆਸਤਾਂ ਦੀਆਂ ਮਿਲਵੀਆਂ ਸੈਨਾਵਾਂ ਤੋਂ ਵੀ ਤਕੜੀ ਸੀ। ਇਸ ਗੱਲ ਦਾ ਸਿਹਰਾ ਬੰਦਾ ਸਿੰਘ ਬਹਾਦਰ ਦੇ ਸਿਰ ਬੱਝਦਾ ਹੈ ਕਿ ਉਸ ਨੇ ਅਕਤੂਬਰ, 1708 ਈ. ਵਿਚ ਨੰਦੇੜ ਸਾਹਿਬ ਤੋਂ ਤੁਰ ਕੇ ਮਈ, 1710 ਈ. ਤੱਕ ਦੇ ਲਗਭਗ ਢਾਈ ਕੁ ਸਾਲਾਂ ਦੇ ਸਮੇਂ ਵਿਚ ਐਸੀ ਜ਼ਬਰਦਸਤ ਸਿੱਖ ਸੈਨਾ ਖੜੀ ਕਰ ਲਈ ਸੀ ਜਿਹੜੀ ਮੁਗਲ ਹਕੂਮਤ ਦੇ ਕਾਬਲ ਤੋਂ ਕਾਬਲ ਜਰਨੈਲਾਂ ਦਾ ਮੂੰਹ ਤੋੜ ਸਕਦੀ ਸੀ।

ਬੰਦਾ ਸਿੰਘ ਬਹਾਦਰ ਦਾ ਸੰਘਰਸ਼ ਦਬਾਉਣ ਲਈ ਪਹਿਲਾਂ ਬਾਦਸ਼ਾਹ ਬਹਾਦੁਰ ਸ਼ਾਹ ਨੇ ਫਿਰੋਜ਼ ਖਾਨ ਮੇਵਾਤੀ ਨੂੰ, ਫਿਰ ਬਾਦਸ਼ਾਹ ਫਰੁਖ਼ਸ਼ੀਅਰ ਨੇ ਅਮੀਨ ਖਾਨ ਚੀਨ ਬਹਾਦੁਰ ਜੈਸੇ ਉਹ ਸਿਰ-ਕੱਢ ਜਰਨੈਲ ਭੇਜੇ ਸਨ ਜਿਹੜੇ ਸ਼ਾਹੀ ਫੌਜਾਂ ਦੇ ਸੈਨਾਪਤੀ ਬਣਦੇ ਰਹੇ ਸਨ। ਅਜਿਹੇ ਕਾਬਲ ਤੋਂ ਕਾਬਲ ਸੈਨਾਪਤੀਆਂ ਨੂੰ ਵੀ ਬੰਦਾ ਸਿੰਘ ਨੇ ਇਕ ਵਾਰ ਤਾਂ ਰੋਲ ਕੇ ਰੱਖ ਦਿੱਤਾ ਸੀ। ਉਸ ਦੀ ਸੈਨਾ ਦੀ ਰੀੜ੍ਹ ਦੀ ਹੱਡੀ ਅੰਮ੍ਰਿਤਧਾਰੀ ਖਾਲਸਾ ਸੀ ਜਿਸ ਦੇ ਮੁੱਖ ਵਿਚ ਵਾਹਿਗੁਰੂ ਦਾ ਸਿਮਰਨ ਅਤੇ ਮਨ ਵਿਚ ਜ਼ੁਲਮ ਦੇ ਖਿਲਾਫ ਲੜਨ ਦਾ ਇਰਾਦਾ ਹੁੰਦਾ ਸੀ। ਜਿਹੜੇ ਮੁਸਲਮਾਨ ਵੀ ਉਸ ਦੀ ਫੌਜ ਵਿਚ ਸਨ ਉਹ ਸਿਪਾਹੀ ਵੀ ਬੰਦਾ ਸਿੰਘ ਦੇ ਹੁਕਮ ਤੇ ਆਪਣੀਆਂ ਜਾਨਾ ਵਾਰਨ ਨੂੰ ਤਿਆਰ ਹੁੰਦੇ ਸਨ। ਉਨ੍ਹਾਂ ਲਈ ਬੰਦਾ ਸਿੰਘ ਹੀ ਮਾਈ-ਬਾਪ ਸੀ। ਬੰਦਾ ਸਿੰਘ ਵਲੋਂ ਬੁਲਾਏ ਗਏ 'ਬੋਲੇ ਸੋ ਨਿਹਾਲ' ਦੇ ਜੈਕਾਰੇ ਦੇ ਜਵਾਬ ਵਿਚ ਜਦੋਂ ਖਾਲਸਾ ਗੱਜ ਕੇ 'ਸਤਿ ਸ੍ਰੀ ਅਕਾਲ' ਕਹਿੰਦਾ ਸੀ ਤਾਂ ਇਉਂ ਲਗਦਾ ਸੀ ਜਿਵੇਂ ਸਾਵਣ ਦੇ ਮਹੀਨੇ ਦੇ ਬੱਦਲ ਗਰਜਦੇ ਹੁੰਦੇ ਹਨ। ਖਾਲਸਾ ਨੀਲੇ ਪਹਿਰਾਵੇ ਵਿਚ ਸਾਵਣ ਦੀਆਂ ਕਾਲੀਆਂ ਘਟਾਵਾਂ ਦੀ ਤਰ੍ਹਾਂ ਮੈਦਾਨੇ-ਜੰਗ ਵਿਚ ਛਾ ਜਾਂਦਾ ਸੀ। ਬੰਦਾ ਸਿਘ ਦੀ ਲਲਕਾਰ ਵਿਚੋਂ ਸ਼ੇਰ ਦੇ ਦਹਾੜਨ ਦੀ ਗੂੰਜ ਸੁਣਦੀ ਸੀ। ਉਸ ਦੇ ਭਾਸ਼ਣ ਵਿਚੋਂ ਅੱਗ ਟਪਕਦੀ ਸੀ। ਉਸ ਦਾ ਘੋੜਾ ਪੌਣ ਦੀ ਤਰ੍ਹਾਂ ਉਡਦਾ ਸੀ ਅਤੇ ਉਸ ਦੀ ਤਲਵਾਰ ਬਿਜਲੀ ਦੀ ਤਰ੍ਹਾਂ ਲਿਸ਼ਕਦੀ ਸੀ।

ਇਨ੍ਹਾਂ ਗੱਲਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦਰ ਦੀ ਸ਼ਖਸ਼ੀਅਤ ਕਿੰਨੀ ਦਿਲ ਖਿੱਚਵੀਂ ਹੋਵੇਗੀ। ਉਸ ਦੇ ਬੋਲਾਂ ਵਿਚ ਕਿਤਨਾ ਜੋਸ਼ ਹੁੰਦਾ ਹੋਵੇਗਾ ਅਤੇ ਉਹ ਫੌਜੀ ਟਰੇਨਿੰਗ ਵਿਚ ਕਿਤਨਾ ਮਾਹਰ ਹੋਵੇਗਾ। ਉਸ ਨੇ ਸਾਧਾਰਣ ਹਲਵਾਹਕਾਂ ਨੂੰ, ਵਪਾਰ ਕਰਨ ਵਾਲੇ ਵਣਜਾਰਿਆਂ ਅਤੇ ਲੁਬਾਣਿਆਂ ਨੂੰ, ਸਦੀਆਂ ਤੋਂ ਦਰੜੀਂਦੇ ਆ ਰਹੇ ਸ਼ੂਦਰ ਲੋਕਾਂ ਨੂੰ ਤਲਵਾਰਾਂ ਫੜਾ ਕੇ ਅਤੇ ਘੋੜੇ ਦਾ ਅਸਵਾਰ ਬਣਾ ਕੇ ਐਸਾ ਯੋਧਾ ਬਣਾ ਦਿੱਤਾ ਸੀ ਜਿਨ੍ਹਾਂ ਨੇ ਪੇਸ਼ਾਵਰ ਜਰਨੈਲਾਂ ਅਤੇ ਹਾਕਮਾਂ ਦੇ ਤਾਜ ਮਿੱਟੀ ਵਿਚ ਰੋਲ ਦਿੱਤੇ ਸਨ।

ਬੰਦਾ ਸਿੰਘ ਬਹਾਦਰ ਰਾਜਨੀਤਕ ਨੇਤਾ ਦੇ ਰੂਪ ਵਿਚ ਵੀ ਪੂਰੀ ਤਰ੍ਹਾਂ ਕਾਮਯਾਬ ਸੀ। ਸਿੱਖ ਇਤਿਹਾਸ ਵਿਚ ਪਹਿਲੀ ਵਾਰ ਸਿਰਫ ਬੰਦਾ ਸਿੰਘ ਨੇ ਹੀ ਸਿੱਖਾਂ ਨੂੰ ਰਾਜਨੀਤਕ ਸੱਤਾ ਦੀ ਪਰਾਪਤੀ ਲਈ ਜੱਥੇਬੰਦ ਕੀਤਾ ਸੀ। ਭਾਵੇਂ ਖਾਲਸੇ ਦੀ ਸਾਜਨਾ ਨਾਲ ਹੀ ਸਿੱਖਾਂ ਵਿਚ ਰਾਜਨੀਤਕ ਜਾਗਰਿਤੀ ਪੈਦਾ ਹੋ ਗਈ ਸੀ ਪਰ ਇਹ ਇਕ ਸਿਧਾਂਤਕ ਕਾਰਵਾਈ ਸੀ। ਗੁਰੂ ਗੋਬਿੰਦ ਸਿੰਘ ਜੀ ਕਦੇ ਵੀ ਹਮਲਾਵਰ ਨਹੀਂ ਬਣੇ ਸਨ ਅਤੇ ਨਾ ਹੀ ਉਨ੍ਹਾਂ ਨੇ ਮੁਗ਼ਲ ਸਾਮਰਾਜ ਦੀ ਪਰੱਭੂਸਤਾ ਨੂੰ ਹੀ ਲਲਕਾਰਿਆ ਸੀ। ਇਹ ਸੁਭਾਵਕ ਸੀ। ਗੁਰੂ ਜੀ ਇਕ ਗੁਰੂ ਸਨ ਨੇਤਾ ਬਾਅਦ ਵਿਚ। ਉਨ੍ਹਾਂ ਨੇ ਜੋ ਵੀ ਕਾਰਵਾਈ ਕੀਤੀ ਸੀ ਉਹ ਸਿੱਖਿਆਦਾਇਕ ਢੰਗ ਨਾਲ ਕੀਤੀ ਸੀ। ਭਾਵੇਂ ਇਸ ਸਮੁੱਚੀ ਕਾਰਵਾਈ ਵਿਚੋਂ ਲੰਘਦਿਆਂ, ਉਨ੍ਹਾਂ ਨੂੰ ਅਥਾਹ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ ਸੀ ਪਰ ਉਨ੍ਹਾਂ ਨੇ ਸੰਘਰਸ਼ ਨੂੰ ਤਿਆਗਿਆ ਨਹੀਂ। ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਅੰਮ੍ਰਿਤ ਦੀ ਪਦਾਇਸ਼ ਸੀ। ਉਹ ਮਾਂ ਦੇ ਪੇਟ ਵਿਚੋਂ ਜਨਮਿਆ ਵਿਅੱਕਤੀ ਨਹੀਂ ਸੀ ਸਗੋਂ ਖੰਡੇ-ਬਾਟੇ ਦੇ ਅੰਮ੍ਰਿਤ ਵਿਚੋਂ ਉਗਮਿਆ ਖਾਲਸਾ ਸੀ। ਮਾਂ ਦੇ ਪੇਟ ਵਿਚੋਂ ਜਨਮ ਲੈਣ ਵਾਲੇ ਸੰਸਕਾਰ ਤਾਂ ਅੰਮ੍ਰਿਤ ਛਕਣ ਵੇਲੇ ਹੀ ਖ਼ਤਮ ਹੋ ਗਏ ਸਨ। ਜਾਪਦਾ ਤਾਂ ਇਹ ਹੀ ਹੈ ਜਿਵੇਂ ਕਿ ਗੁਰੂ ਜੀ ਨੇ ਬੰਦਾ ਸਿੰਘ ਨੂੰ ਖਾਲਸੇ ਦਾ ਜੰਗੀ ਨੇਤਾ ਨਿਯੁਕਤ ਕਰਨ ਸਮੇਂ ਸਿੱਖਿਆ ਹੀ ਇਹ ਦਿੱਤੀ ਹੋਵੇ ਕਿ ਰਾਜਨੀਤਕ ਇਨਕਲਾਬ ਦਾ ਸਮਾਂ ਆ ਗਿਆ ਹੈ, ਜਾਓ ਅਤੇ ਇਸ ਦੀ ਸ਼ੁਰੂਆਤ ਕਰ ਦਿਓ।

ਬੰਦਾ ਸਿਘ ਬਹਾਦੁਰ ਨੇ ਸ਼ੁਰੂਆਤ ਹੀ ਮੁਗਲ ਬਾਦਸ਼ਾਹ ਦੀ ਪਰੱਭੂਸਤਾ ਨੂੰ ਲਲਕਾਰ ਕੇ ਕੀਤੀ ਸੀ। ਉਹ ਸ਼ਾਹੀ ਫੌਜ ਵਿਚੋਂ ਬਗਾਵਤ ਕਰਕੇ ਆਇਆ ਸੀ। ਉਸ ਨੇ ਆਪਣੇ ਨਾਲ ਹਜ਼ਾਰਾਂ ਸਿਪਾਹੀਆਂ ਨੂੰ ਵੀ ਬਗਾਵਤ ਲਈ ਪਰੇਰਿਆ ਸੀ। ਪੰਜਾਬ ਵਿਚ ਉਸ ਨੇ ਆਪਣਾ ਪਹਿਲਾ ਕਦਮ ਹੀ ਬਗਾਵਤ ਵਾਲਾ ਕਦਮ ਰੱਖਿਆ ਸੀ। ਨਾ ਹੀ ਉਸ ਨੇ ਕਿਸੇ ਹਾਕਮ ਨਾਲ ਸਮਝੌਤਾ ਕੀਤਾ ਅਤੇ ਨਾ ਹੀ ਕਿਸੇ ਦੀ ਈਨ ਮੰਨੀ ਸੀ। ਉਸ ਦਾ ਮਿਸ਼ਨ ਸੀ: 'ਹਮਲਾ ਕਰੋ, ਤਬਾਹ ਕਰ ਦਿਓ, ਮਾਰ ਦਿਉ ਜਾਂ ਮਰ ਜਾਓ।' ਉਹ ਸਿੱਖਾਂ ਨੂੰ ਸੰਬੋਧਨ ਕਰਕੇ ਕਹਿੰਦਾ ਹੁੰਦਾ ਸੀ ਕਿ 'ਖਾਲਸਾ ਜਾਂ ਤਾਂ ਰਾਜ ਕਰੇਗਾ ਨਹੀਂ ਤਾਂ ਜੰਗ ਕਰੇਗਾ।' ਖਾਲਸੇ ਲਈ ਵਿਚ-ਵਿਚਕਾਰਲਾ ਕੋਈ ਰਸਤਾ ਨਹੀਂ ਸੀ। ਉਸ ਨੇ ਸਭ ਹਲਵਾਹਕਾਂ ਨੂੰ, ਮਜ਼ਦੂਰਾਂ ਨੂੰ, ਵਣਜਾਰਿਆਂ ਨੂੰ, ਗੁੱਜਰਾਂ ਨੂੰ, ਚੂੜੇ-ਚਮਿਆਰਾਂ ਨੂੰ ਸੱਦਾ ਦਿੱਤਾ ਸੀ ਕਿ ਜੇ ਅਣਖ ਨਾਲ ਜੀਣਾ ਹੈ ਤਾਂ ਖਾਲਸਈ ਪਰਚਮ ਹੇਠ ਇਕੱਠੇ ਹੋ ਜਾਓ, ਬੰਦਾ ਸਿੰਘ ਬਹਾਦਰ ਤੁਹਾਡੇ ਅੱਗੇ ਹੈ ਜਾਂ ਲੜ ਕੇ ਸਰਦਾਰੀਆਂ ਪਰਾਪਤ ਕਰ ਲਵਾਂਗੇ ਨਹੀਂ ਤਾਂ ਮਰ ਕੇ ਮੁਕਤ ਹੋ ਜਾਵਾਂਗੇ।

ਵਿਲਿਅਮ ਇਰਵਿਨ ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਦੀ ਸੈਨਾ ਵਿਚ ਜਿਹੜੇ ਚੂੜੇ-ਚਮਿਆਰ ਜਾਤੀਆਂ ਦੇ ਨੀਚਾਂ ਤੋਂ ਨੀਚ ਲੋਕ ਵੀ ਭਰਤੀ ਹੋਏ ਸਨ ਉਹ ਵੀ ਆਪਣੇ ਆਪਣੇ ਘਰਾਂ ਨੂੰ ਹਾਕਮ ਬਣ ਕੇ ਮੁੜੇ ਸਨ। ਵੱਡੇ ਵੱਡੇ ਧਨਾਢ ਲੋਕ ਵੀ ਉਨ੍ਹਾਂ ਦਾ ਸੁਆਗਤ ਕਰਦੇ ਸਨ ਅਤੇ ਹੱਥ ਜੋੜ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਖੜ੍ਹਦੇ ਸਨ। ਬੰਦਾ ਸਿੰਘ

ਨੇ ਉਨ੍ਹਾਂ ਨੂੰ ਅਜਿਹਾ ਲੜਾਕੂ ਬਣਾ ਦਿੱਤਾ ਸੀ ਕਿ ਪੇਸ਼ਾਵਰ ਤੌਰ ਤੇ ਜੰਗਬਾਜ਼ ਅਖਵਾਉਣ ਵਾਲੇ ਜੋਧੇ ਵੀ ਉਨ੍ਹਾਂ ਨਾਲ ਉਲਝਣ ਦਾ ਖਤਰਾ ਮੁੱਲ ਨਹੀਂ ਲੈਂਦੇ ਸਨ।[17] ਇਹ ਬੰਦਾ ਸਿੰਘ ਦੀ ਬਹੁਤ ਵੱਡੀ ਪਰਾਪਤੀ ਸੀ।

ਰਾਜ ਸਥਾਪਤ ਕਰਦਿਆਂ ਹੀ ਬੰਦਾ ਸਿੰਘ ਨੇ ਭੂਮੀ ਸੁਧਾਰ ਲਾਗੂ ਕੀਤੇ। ਹਲਵਾਹਕਾਂ ਨੂੰ ਹੀ ਜ਼ਮੀਨ ਦਾ ਮਾਲਕ ਐਲਾਨਿਆ ਗਿਆ। ਇਹ ਐਸਾ ਕਦਮ ਸੀ ਜਿਸ ਨੇ ਪੰਜਾਬ ਵਿਚ ਹਮੇਸ਼ਾ ਲਈ ਇਹ ਪੱਕਾ ਕਰ ਦਿਤਾ ਸੀ ਕਿ ਜ਼ਮੀਨ ਦਾ ਅਸਲ ਮਾਲਕ ਉਹ ਹੀ ਹੈ ਜਿਹੜਾ ਉਸ ਨੂੰ ਵਾਹੁੰਦਾ ਹੈ। ਦੇਖਣ ਨੂੰ ਅਤੇ ਕਹਿਣ ਨੂੰ ਇਹ ਕਦਮ ਭਾਵੇਂ ਇਕ ਸਾਧਾਰਨ ਜਿਹਾ ਲਗਦਾ ਹੈ ਪਰ ਇਸ ਨੇ ਹਲਵਾਹਕ ਕਿਸਾਨਾਂ ਦੀ ਤਕਦੀਰ ਬਦਲ ਕੇ ਰੱਖ ਦਿੱਤੀ ਸੀ ਅਤੇ ਜ਼ਮੀਨੀ ਉਤਪਾਦਨ ਵਿਚ ਕਰਾਂਤੀਕਾਰੀ ਤਰੱਕੀ ਦਾ ਰਸਤਾ ਖੋਲ੍ਹ ਦਿੱਤਾ ਸੀ। ਇਉਂ ਲਗਦਾ ਹੈ ਜਿਵੇਂ ਬੰਦਾ ਸਿੰਘ ਬਹਾਦਰ ਦੇ ਦਿਲ ਵਿਚ ਚਿਰਾਂ ਤੋਂ ਅਜਿਹੇ ਵਿਚਾਰ ਪਨਪਦੇ ਹੋਣ। ਜਦੋਂ ਉਸ ਨੂੰ ਮੌਕਾ ਮਿਲਿਆ ਤਾਂ ਝੱਟ ਉਸ ਨੇ ਆਪਣੇ ਵਿਚਾਰਾਂ ਨੂੰ ਅਮਲੀ ਰੂਪ ਦੇ ਦਿੱਤਾ ਸੀ। ਰਾਜਨੀਤਕ ਨੇਤਾ ਦੀ ਇਹ ਹੀ ਪਰਾਪਤੀ ਹੁੰਦੀ ਹੈ ਕਿ ਉਹ ਰਾਜ ਸਥਾਪਤ ਕਰਨ ਬਾਅਦ ਆਪਣੀਆਂ ਨੀਤੀਆਂ ਨੂੰ ਲਾਗੂ ਕਰਦਾ ਹੈ। ਬੰਦਾ ਸਿੰਘ ਨੇ ਖਾਲਸਾ ਰਾਜ ਲਈ ਆਪਣਾ ਪੂਰਾ ਪਰੋਗਰਾਮ ਉਲੀਕਿਆ ਹੋਇਆ ਸੀ।

ਵਿਸ਼ਵ ਦੇ ਇਤਿਹਾਸ ਵਿਚ ਸਿਰਫ ਫਰਾਂਸੀਸੀ ਇਨਕਲਾਬ ਤੋਂ ਹੀ ਪਹਿਲੀ ਵਾਰ ਹਲਵਾਹਕਾਂ ਨੂੰ ਮਾਲਕੀ ਦੇ ਅਧਿਕਾਰ ਦਿੱਤੇ ਗਏ ਦੱਸੇ ਜਾਂਦੇ ਹਨ। ਇਹ ਉਨ੍ਹਾਂ ਇਤਿਹਾਸਕਾਰਾਂ ਦੀ ਗਲਤੀ ਹੈ ਜਿਨ੍ਹਾਂ ਨੂੰ ਫਰਾਂਸੀਸੀ ਇਨਕਲਾਬ ਤੋਂ ਇਲਾਵਾ ਹੋਰ ਦਿਸਦਾ ਹੀ ਕੁਝ ਨਹੀਂ। ਇਹ 1789 ਵਿਚ ਵਾਪਰਿਆ ਸੀ। ਪੰਜਾਬ ਦੇ ਵਿਚ ਪਹਿਲਾਂ 1699 ਵਿਚ ਗੁਰੂ ਗੋਬਿੰਦ ਸਿੰਘ ਨੇ ਮਨੁੱਖ ਨੂੰ ਕੰਮ ਕਰਨ ਦਾ ਅਧਿਕਾਰ ਦੇਣ ਦਾ ਐਲਾਨ ਕੀਤਾ ਸੀ ਫਿਰ 1710 ਵਿਚ ਬੰਦਾ ਸਿੰਘ ਬਹਾਦਰ ਨੇ ਹਲਵਾਹਕਾਂ ਨੂੰ ਜ਼ਮੀਨ ਦੇ ਮਾਲਕ ਬਣਾਇਆ ਸੀ। ਇਹ ਗੱਲਾਂ ਫਰਾਂਸੀਸੀ ਇਨਕਲਾਬ ਤੋਂ ਕਰਮਵਾਰ 90 ਅਤੇ 80 ਸਾਲ ਪਹਿਲਾਂ ਦੀਆਂ ਹਨ।

ਬੰਦਾ ਸਿੰਘ ਨੇ ਸਿੱਖ ਰਾਜ ਦਾ ਸਿੱਕਾ ਅਤੇ ਮੋਹਰਾਂ ਆਪਣੇ ਨਾਂ ਹੇਠ ਜਾਰੀ ਨਹੀਂ ਕੀਤੀਆਂ ਸਨ ਸਗੋਂ ਆਪਣੇ ਗੁਰੂ ਸਾਹਿਬਾਨ ਦੇ ਨਾਂ ਹੇਠ ਜਾਰੀ ਕੀਤੀਆਂ ਸਨ। ਇਸ ਤਰ੍ਹਾਂ ਉਸ ਨੇ ਆਉਣ ਵਾਲੇ ਸਿੱਖ ਹਾਕਮਾਂ ਲਈ ਨਵੀਆਂ ਪਿਰਤਾਂ ਪਾ ਦਿੱਤੀਆਂ ਸਨ। ਉਸ ਦੇ ਸਿੱਕਿਆਂ ਅਤੇ ਮੋਹਰਾਂ ਉਤੇ ਉਕਰੀ ਹੋਈ ਇਬਾਰਤ ਅਨੁਸਾਰ ਉਸ ਦੀ ਫਤਹਿ, ਗੁਰੂ ਗੋਬਿੰਦ ਸਿੰਘ ਜੀ ਦੀ ਫਤਹਿ ਸੀ। ਉਸ ਦਾ ਜਾਰੀ ਕੀਤਾ ਸਿੱਕਾ ਗੁਰੂ ਨਾਨਕ ਦੇਵ ਜੀ ਦੀ ਮਿਹਰ ਸਦਕਾ ਸੀ। ਉਹ ਜਿਹੜੀ ਤੇਗ ਵਾਹੁੰਦਾ ਸੀ ਉਹ ਗੁਰੂ ਨਾਨਕ ਦੀ ਬਖਸ਼ੀ ਹੋਈ ਤੇਗ ਸੀ। ਉਸ ਨੇ ਆਪਣੀ ਰਾਜ-ਸੱਤਾ ਅਤੇ ਆਪਣੀ ਹਕੂਮਤ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਅੰਮ੍ਰਿਤਸਰ ਨੂੰ ਹੀ ਸਮਰਪਤ ਕਰ ਕੇ ਰੱਖੀ ਸੀ। ਜੋ ਵਡਿਆਈ ਉਸ ਦੇ ਰਾਜ ਦੀ ਫੈਲਦੀ ਸੀ ਉਹ ਗੁਰੂ ਨਾਨਕ ਦੀ ਵਡਿਆਈ ਸਮਝੀ ਜਾਂਦੀ ਸੀ। ਜੰਗ ਦੇ ਮੈਦਾਨ ਵਿਚ ਤੇਗ ਦੀ

ਫਤਹਿ, ਲੰਗਰ ਦੇ ਖੇਤਰ ਵਿਚ ਖਾਣਾ-ਪੀਣ ਦੀ ਅਟੁੱਟ ਮਿਕਦਾਰ, ਇਹ ਸਭ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਮੰਨੀ ਗਈ ਸੀ। ਪਾਈ ਹੋਈ ਪਿਰਤ ਉਪਰ ਚੱਲਣਾ ਇਕ ਮਜ਼ਬੂਰੀ ਹੁੰਦਾ ਹੈ ਪਰ ਪਿਰਤ ਕਾਇਮ ਕਰਨਾ ਇੱਕ ਇਨਕਲਾਬੀ ਕੰਮ ਹੁੰਦਾ ਹੈ। ਬੰਦਾ ਸਿੰਘ ਬਹਾਦਰ ਨੇ ਨਵੀਆਂ ਪਿਰਤਾਂ ਕਾਇਮ ਕੀਤੀਆਂ ਸਨ; ਨਵੇਂ ਦਿਸਹੱਦੇ ਸਿਰਜੇ ਸਨ ਅਤੇ ਨਵੇਂ ਮਾਰਗ ਚਾਲੂ ਕੀਤੇ ਸਨ। ਆਉਣ ਵਾਲੇ ਸਿੱਖ ਸਰਦਾਰ, ਹਾਕਮ ਅਤੇ ਮਹਾਰਾਜੇ ਇਨ੍ਹਾਂ ਪਿਰਤਾਂ, ਦਿਸਹੱਦਿਆਂ ਅਤੇ ਮਾਰਗਾਂ ਨੂੰ ਅਪਣਾਉਣ ਵਾਲੇ ਸਨ। ਇਸ ਲਈ ਜੋ ਵਡਿਆਈ, ਇਨ੍ਹਾਂ ਸਰਦਾਰਾਂ, ਹਾਕਮਾਂ ਅਤੇ ਮਹਾਰਾਜਿਆਂ ਦੀ ਸਿੱਖ ਪਿਰਤਾਂ ਨੂੰ ਅਪਣਾਉਣ ਕਾਰਨ ਹੁੰਦੀ ਹੈ ਉਸ ਦੇ ਪਿੱਛੇ ਬੰਦਾ ਸਿੰਘ ਬਹਾਦਰ ਦਾ ਹੀ ਯੋਗਦਾਨ ਹੈ।

ਪੋਰਸ ਤੋਂ ਬਾਅਦ ਬੰਦਾ ਸਿੰਘ ਬਹਾਦਰ ਹੀ ਪਹਿਲਾ ਐਸਾ ਪੰਜਾਬੀ ਨੇਤਾ ਸੀ ਜਿਸ ਨੇ ਪੰਜਾਬ ਨੂੰ ਸੁਤੰਤਰ ਬਾਦਸ਼ਾਹੀ ਦੇ ਤੌਰ ਤੇ ਸਥਾਪਤ ਕੀਤਾ ਸੀ। ਸਿੱਖਾਂ ਲਈ ਉਹ ਰਾਜ ਦਾ ਮਾਡਲ ਸੀ, ਰਾਜ ਸਥਾਪਤ ਕਰਨ ਵਾਲਾ ਝੰਡਾ-ਬਰਦਾਰ ਸੀ ਅਤੇ ਇਸ ਗੱਲ ਦੀ ਇਕ ਅਤੀ ਉੱਤਮ ਮਿਸਾਲ ਸੀ ਕਿ ਰਾਜ-ਭਾਗ ਸਥਾਪਤ ਕਰ ਲੈਣ ਬਾਅਦ ਵੀ ਬੰਦ-ਬੰਦ ਕਟਵਾ ਦੇ ਸ਼ਹਾਦਤ ਦਿੱਤੀ ਜਾ ਸਕਦੀ ਹੈ। ਇਤਿਹਾਸ ਵਿਚ ਇਹ ਮਿਸਾਲਾਂ ਆਮ ਮਿਲਦੀਆਂ ਹਨ ਜਦੋਂ ਕਿ ਕੋਈ ਨੇਤਾ ਰਾਜ-ਭਾਗ ਪਰਾਪਤ ਕਰਨ ਬਾਅਦ ਭੋਗ-ਬਿਲਾਸੀ ਹੋ ਜਾਂਦਾ ਹੈ, ਹੱਡ-ਭੰਨਵੀਂ ਮਿਹਨਤ ਤੋਂ ਬਿਰਵਾ ਹੋ ਕੇ ਅਮੀਰੀ ਰੁਚੀਆਂ ਦਾ ਧਾਰਨੀ ਬਣ ਜਾਂਦਾ ਹੈ ਅਤੇ ਸੰਘਰਸ਼ ਸਮੇਂ ਦੀਆਂ ਪਰੰਪਰਾਵਾਂ ਨੂੰ ਤਿਆਗ ਬੈਠਦਾ ਹੈ। ਇਹ ਗੱਲ ਬੰਦਾ ਸਿੰਘ ਬਹਾਦਰ ਨੇ ਝੂਠ ਕਰ ਦਿਖਾਈ ਸੀ। ਉਸ ਨੇ ਵਿਸ਼ਾਲ ਜਿੱਤਾਂ ਪਰਾਪਤ ਕਰ ਕੇ ਰਾਜ-ਭਾਗ ਵੀ ਸਥਾਪਤ ਕੀਤਾ ਸੀ ਅਤੇ ਅਤੀ ਸੁੰਦਰ ਰਾਜਕੁਮਾਰੀ ਨਾਲ ਸ਼ਾਦੀ ਵੀ ਕੀਤੀ ਸੀ। ਇਹ ਸਭ ਕੁਝ ਇਕ ਭੋਗ-ਬਿਲਾਸੀ ਜੀਵਨ ਵਿਚ ਬਹੁਤ ਹੀ ਵਧੀਆ ਪਰਾਪਤੀਆਂ ਸਨ। ਪਰ ਬੰਦਾ ਸਿੰਘ ਬਹਾਦਰ ਨੇ, ਜਦੋਂ ਸ਼ਹਾਦਤ ਦਾ ਸਮਾਂ ਆਇਆ, ਇਸ ਸਭ ਕੁਝ ਨੂੰ ਇਉਂ ਤਿਆਗ ਦਿੱਤਾ ਸੀ ਜਿਵੇਂ ਸੱਪ ਆਪਣੀ ਕੰਜ ਨੂੰ ਸ਼ਰੀਰ ਤੋਂ ਉਤਾਰ ਦਿੰਦਾ ਹੈ। ਉਹ ਧਰਮ ਤਿਆਗ ਕੇ ਜਾਂ ਮੁਗ਼ਲ ਹਕੂਮਤ ਦੀ ਈਨ ਮੰਨ ਕੇ ਆਪਣਾ ਰਾਜ-ਭਾਗ ਬਚਾਅ ਵੀ ਸਕਦਾ ਸੀ। ਘੱਟੋ-ਘੱਟ ਆਪਣੇ ਪੁੱਤਰ ਅਤੇ ਆਪਣੀ ਪਤਨੀ ਦੀ ਜਿੰਦ ਬਚਾ ਸਕਦਾ ਸੀ ਪਰ ਉਸ ਨੇ ਇਹ ਰਸਤਾ ਨਹੀਂ ਅਪਣਾਇਆ। ਉਸ ਨੇ ਸ਼ਹਾਦਤ ਦਾ ਰਸਤਾ ਚੁਣਿਆ, ਆਪਣੇ ਗੁਰੂ ਦੀ ਸ਼ਾਨ ਰੱਖਣ ਦੀ ਦਰਿੜ੍ਹਤਾ ਧਾਰਨ ਕੀਤੀ ਅਤੇ ਆਪਣੀ ਕੌਮ ਦੇ ਇਤਿਹਾਸ ਵਿਚ ਸ਼ਹਾਦਤ ਦੇ ਸੁਨਹਿਰੀ ਪੰਨਿਆਂ ਨੂੰ ਜੋੜਨ ਦੀ ਮਿਸਾਲ ਕਾਇਮ ਰੱਖੀ। ਇਹ ਬੰਦਾ ਸਿੰਘ ਬਹਾਦਰ ਦੀ ਸਭ ਤੋਂ ਮਹਾਨ ਪਰਾਪਤੀ ਸੀ।

ਆਪਣੇ ਅਸੂਲਾਂ ਦਾ ਅਤੇ ਸਿਧਾਂਤਾਂ ਦਾ ਇਤਨਾ ਕੱਟੜ ਧਾਰਨੀ ਹੋਣ ਦੇ ਬਾਵਜੂਦ ਵੀ ਬੰਦਾ ਸਿੰਘ ਬਹਾਦਰ ਇਸਲਾਮ ਦਾ ਦੁਸ਼ਮਣ ਨਹੀਂ ਸੀ। ਉਸ ਨੇ ਲੜਾਈ ਹਕੂਮਤ ਦੇ ਵਿਰੁੱਧ ਛੇੜੀ ਸੀ, ਇਸਲਾਮ ਦੇ ਵਿਰੁੱਧ ਨਹੀਂ। ਉਸ ਦਾ ਸੰਘਰਸ਼ ਜ਼ੁਲਮ ਦੇ ਖਿਲਾਫ਼ ਸੀ, ਜਾਤੀ ਜਾਂ ਜਮਾਤੀ ਵੈਰ ਕੱਢਣ ਲਈ ਨਹੀਂ। ਬੇਸ਼ੱਕ ਉਸ ਦੀ ਨਿੱਤ ਦੀ ਬੋਲਚਾਲ ਵਿਚ

ਖ਼ਾਲਸਈ ਸਭਿਆਚਾਰ ਅਤੇ ਮਰਯਾਦਾ ਭਾਰੂ ਸੀ ਪਰ ਇਸ ਦੇ ਬਾਵਜੂਦ ਵੀ ਮੁਸਲਮਾਨ ਲੋਕ ਉਸ ਦੀ ਫੌਜ ਵਿਚ ਕੰਮ ਕਰਨ ਲਈ ਬਿਨਾ ਕਿਸੇ ਸੰਕੋਚ ਦੇ ਖਿੱਚੇ ਆਉਂਦੇ ਸਨ। ਉਸ ਨੇ ਕਾਫੀ ਵੱਡੀ ਗਿਣਤੀ ਵਿਚ ਮੁਸਲਮਾਨ ਸਿਪਾਹੀ ਵੀ ਆਪਣੀ ਫੌਜ ਵਿਚ ਭਰਤੀ ਕਰ ਰੱਖੇ ਸਨ। ਬਾਦਸ਼ਾਹ ਨੂੰ ਭੇਜੀ ਗਈ 28 ਅਪਰੈਲ, 1711 ਈ. ਦੀ ਇਕ ਖ਼ੁਫ਼ੀਆ ਖ਼ਬਰ ਵਿਚ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਕਲਾਨੌਰ (ਗੁਰਦਾਸਪੁਰ) ਦੇ ਇਲਾਕੇ ਵਿਚ ਹੈ। ਉਸ ਨੇ ਮੁਸਲਮਾਨਾਂ ਨੂੰ ਯਕੀਨ ਦੁਆਇਆ ਹੈ ਕਿ ਉਨ੍ਹਾਂ ਨੂੰ ਦੁੱਖ-ਤਕਲੀਫ਼ ਨਹੀਂ ਦਿੱਤੀ ਜਾਵੇਗੀ, ਉਨ੍ਹਾਂ ਦੀ ਨਿੱਤ ਦੀ ਦਿਹਾੜੀ ਅਤੇ ਤਨਖ਼ਾਹ ਦਾ ਪੂਰਾ ਧਿਆਨ ਰੱਖਿਆ ਜਾਵੇਗਾ ਅਤੇ ਉਹ ਜਿਵੇਂ ਚਾਹੁਣ ਆਪਣੀ ਨਮਾਜ਼ ਅਦਾ ਕਰ ਸਕਦੇ ਹਨ ਅਤੇ ਖੁਤਬਾ ਪੜ੍ਹ ਸਕਦੇ ਹਨ। ਇਸ ਖ਼ਬਰ ਅਨੁਸਾਰ ਉਸ ਦੀ ਫੌਜ ਵਿਚ ਪੰਜ ਹਜ਼ਾਰ ਮੁਸਲਮਾਨ ਹਨ ਅਤੇ ਇਹ ਸਭ ਸਿੰਘਾਂ ਦੇ ਦਰਮਿਆਨ ਨਮਾਜ਼ਾਂ ਅਤੇ ਖੁਤਬੇ ਪੜ੍ਹਦੇ ਹਨ।[18]

ਇਹ ਠੀਕ ਹੈ ਕਿ ਮੁਗ਼ਲ ਹਕੂਮਤ ਦੇ ਅਧਿਕਾਰੀਆਂ ਨੇ ਅਨੇਕਾਂ ਵਾਰ ਉਸ ਦੇ ਖਿਲਾਫ਼ ਜਹਾਦ ਦੇ ਰੂਪ ਵਿਚ ਮੁਸਲਮਾਨਾਂ ਨੂੰ ਖੜ੍ਹੇ ਹੋਣ ਦਾ ਸੱਦਾ ਦਿੱਤਾ ਸੀ ਅਤੇ ਅਣਗਿਣਤ ਮੁਸਲਿਮ ਮੁਲਖਈਆ ਸਿੱਖਾਂ ਦੇ ਖਿਲਾਫ਼ ਖੜ੍ਹਾ ਵੀ ਹੋਇਆ ਸੀ। ਇਹ ਸਰਕਾਰੀ ਚਾਲਾਂ ਹੁੰਦੀਆਂ ਹਨ। ਸਰਕਾਰ ਜੇ ਆਪਣੇ ਖਿਲਾਫ਼ ਬਗਾਵਤ ਕਰ ਰਹੀ ਧਿਰ ਦੀ ਹਰ ਕਾਰਵਾਈ ਅਤੇ ਹਰ ਗਤੀਵਿਧੀ ਬਿਗਾੜ ਕੇ ਪੇਸ਼ ਨਾ ਕਰੇ ਫਿਰ ਤਾਂ ਉਹ ਹਾਰੀ ਹੀ ਪਈ ਹੁੰਦੀ ਹੈ। ਬੰਦਾ ਸਿੰਘ ਬਹਾਦਰ ਦੇ ਖਿਲਾਫ਼ ਵੀ ਮੁਗ਼ਲ ਹਕੂਮਤ ਨੇ ਉਸ ਸਮੇਂ ਜਹਾਦ ਦਾ ਝੰਡਾ ਖੜ੍ਹਾ ਕੀਤਾ ਸੀ, ਜਦੋਂ ਉਹ ਪੰਜਾਬ ਵਿਚ ਹਰ ਥਾਂ ਤੇ ਹਾਰ ਰਹੀ ਸੀ। ਹਕੂਮਤ ਵਲੋਂ ਧਰਮ ਦਾ ਸਹਾਰਾ ਲੈ ਕੇ ਲੜਾਈ ਲੜਨਾ ਉਸ ਦਾ ਆਖਰੀ ਹਥਿਆਰ ਹੁੰਦਾ ਹੈ।

ਲੜਾਈ ਵਿਚ ਮਰਦੇ ਤਾਂ ਲੋਕ ਹੀ ਹੁੰਦੇ ਹਨ। ਜਿਹੜੇ ਲੋਕ ਹਕੂਮਤ ਦੇ ਕੋਝੇ ਪਰਚਾਰ ਦਾ ਸ਼ਿਕਾਰ ਹੋ ਕੇ ਜਹਾਦ ਦੇ ਰੂਪ ਵਿਚ ਖੜ੍ਹੇ ਹੋ ਕੇ ਸਿੰਘਾਂ ਨਾਲ ਲੜਦੇ ਸਨ, ਸਿੰਘਾਂ ਦੀ ਜਿੱਤ ਹੋਣ ਦੀ ਸੂਰਤ ਵਿਚ ਉਨ੍ਹਾਂ ਨੇ ਸਿੰਘਾਂ ਦੇ ਹੱਥੋਂ ਮਰਨਾ ਵੀ ਸੀ। ਜਿਨ੍ਹਾਂ ਅਧਿਕਾਰੀਆਂ ਨੇ ਜੀ ਭਰ ਕੇ ਗਰੀਬ ਲੋਕਾਂ ਨਾਲ ਅਤੇ ਸਿੱਖਾਂ ਨਾਲ ਵਧੀਕੀਆਂ ਕੀਤੀਆਂ ਸਨ, ਸਮਾਂ ਮਿਲਣ ਤੇ ਸਿੱਖਾਂ ਨੇ ਅਜਿਹੇ ਅਧਿਕਾਰੀਆਂ ਤੋਂ ਬਦਲੇ ਵੀ ਲੈਣੇ ਸਨ। ਇਨ੍ਹਾਂ ਬਦਲਿਆਂ ਵਿਚ ਲੁੱਟਮਾਰ ਦਾ ਹੋਣਾ ਅਤੇ ਅੱਗਾਂ ਦਾ ਲੱਗਣਾ ਆਮ ਗੱਲ ਹੈ। ਇਹ ਗੱਲਾਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੌਰਾਨ ਹੋਈਆਂ ਵੀ ਪਰ ਇਨ੍ਹਾਂ ਦਾ ਮਤਲਬ ਇਹ ਨਹੀਂ ਸੀ ਕਿ ਬੰਦਾ ਸਿੰਘ ਮੁਸਲਮਾਨਾਂ ਦਾ ਹਤਿਆਰਾ ਸੀ ਜਾਂ ਉਨ੍ਹਾਂ ਦੇ ਖ਼ੂਨ ਦਾ ਪਿਆਸਾ ਸੀ। ਬੰਦਾ ਸਿੰਘ ਨੇ ਨਾ ਕਦੇ ਮੁਸਲਮਾਨਾਂ ਦੇ ਸਿਰ ਲਾਹ ਕੇ ਮਿਨਾਰ ਚਿਣਵਾਏ ਸਨ ਅਤੇ ਨਾ ਕਿਸੇ ਅਧਿਕਾਰੀ ਦੇ ਬੱਚੇ ਫੜ੍ਹ ਕੇ ਜ਼ਿਬਾਹ ਕੀਤੇ ਸਨ। ਇਸ ਦੇ ਉਲਟ ਮੁਗ਼ਲ ਹਕੂਮਤ ਆਪਣੀ ਹਰ ਕਾਰਵਾਈ ਸਮੇਂ ਇਹ ਸਭ ਕੁਝ ਕਰਦੀ ਸੀ। ਧਰਮ ਦੇ ਨਾਂ ਹੇਠ ਲੋਕਾਂ ਨੂੰ ਲੁੱਟਣਾ-ਮਾਰਨਾ ਮੁਗ਼ਲ ਹਕੂਮਤ ਦਾ ਰੋਜ਼ਾਨਾ ਦਾ ਕੰਮ ਸੀ। ਬੰਦਾ ਸਿੰਘ ਬਹਾਦਰ ਨੇ ਸਗੋਂ ਇਸ ਦੇ ਉਲਟ ਆਪਣੇ ਪਾਸ ਆਏ ਹਰ ਮੁਸਲਮਾਨ ਨੂੰ ਉਸ ਦੇ ਧਾਰਮਿਕ ਅਕੀਦੇ ਪੂਰੇ

ਕਰਨ ਲਈ ਪੂਰੀ ਪੂਰੀ ਸੁਰੱਖਿਆ ਦਿੱਤੀ ਸੀ। ਇਹ ਬੰਦਾ ਸਿੰਘ ਬਹਾਦਰ ਦੀ ਫਿਰਾਖਦਿਲੀ ਸੀ ਅਤੇ ਸਰਬ-ਸਾਂਝਾ ਨੇਤਾ ਹੋਣ ਦੀ ਨਿਸ਼ਾਨੀ ਸੀ। ਦੁੱਖ ਦੀ ਗੱਲ ਤਾਂ ਇਹ ਹੈ ਕਿ ਨਾ ਸਮਕਾਲੀ ਮੁਸਲਿਮ ਲਿਖਾਰੀਆਂ ਨੇ ਬੰਦਾ ਸਿੰਘ ਬਾਰੇ ਲਿਖਣ ਲੱਗਿਆਂ ਆਪਣੀ ਕਲਮ ਨੂੰ ਨਿਰਪੱਖ ਰੱਖਿਆ ਹੈ ਅਤੇ ਨਾ ਹੀ ਪਿੱਛੋਂ ਦੇ ਮੁਸਲਿਮ ਲਿਖਾਰੀਆਂ ਨੇ। ਉਨ੍ਹਾਂ ਨੇ ਆਪਣੀ ਹਕੂਮਤ ਦੇ ਪੱਖ ਨੂੰ ਹੀ ਪੂਰਿਆ ਹੈ।

ਬੰਦਾ ਸਿੰਘ ਬਹਾਦਰ ਇੱਕ ਸੱਚੇ ਸਿੱਖ ਦੇ ਰੂਪ ਵਿਚ ਵੀ ਪੂਰਾ ਉਤਰਿਆ ਸੀ। ਜਦੋਂ ਤੋਂ ਉਹ ਅੰਮ੍ਰਿਤ ਛੱਕ ਕੇ ਖਾਲਸਾ ਭਾਈਚਾਰੇ ਵਿਚ ਸ਼ਾਮਲ ਹੋਇਆ ਸੀ ਉਸ ਸਮੇਂ ਤੋਂ ਲੈ ਕੇ ਅਖੀਰਲੇ ਸਮੇਂ ਤਕ ਉਸ ਦਾ ਸੁਆਸ ਸੁਆਸ ਸਿੱਖੀ ਸਿਦਕ ਨਾਲ ਨਿਭਿਆ ਸੀ। ਉਹ ਇਕ ਸੱਚੇ ਸਿੱਖ ਦੀ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਨਿਰਧਾਰਤ ਕੀਤੀ ਖਾਲਸਾ ਮਰਯਾਦਾ ਨੂੰ ਅਪਣਾਉਂਦਾ ਰਿਹਾ ਸੀ। ਜਿਹੜਾ ਵੀ ਸ਼ਹਿਰ ਜਾਂ ਕਸਬਾ ਉਹ ਜਿੱਤਦਾ ਸੀ ਉਹ ਉਥੇ ਹੀ ਗੁਰਦੁਆਰੇ ਦੀ ਉਸਾਰੀ ਕਰਵਾ ਦਿੰਦਾ ਸੀ। ਸਮਾਣਾ ਜਿੱਤਣ ਉਪਰੰਤ ਉਸ ਨੇ ਉਸ ਥਾਂ ਦੀ ਤਲਾਸ਼ ਕੀਤੀ ਸੀ ਜਿਥੇ ਪਹਿਲਾਂ ਕਿਸੇ ਸਮੇਂ ਗੁਰੂ ਤੇਗ ਬਹਾਦੁਰ ਜੀ ਇਥੇ ਆਉਣ ਸਮੇਂ ਠਹਿਰੇ ਸਨ। ਅੱਜ ਸਮਾਣੇ ਵਿਖੇ ਜੈਨੀਆਂ ਦੇ ਮੁਹੱਲੇ ਵਿਚ ਗੁਰੂ ਤੇਗ ਬਹਾਦੁਰ ਜੀ ਦਾ ਜੋ ਵਿਸ਼ਾਲ ਗੁਰੂਦੁਆਰਾ ਹੈ ਉਹ ਮੁੱਢਲੇ ਰੂਪ ਵਿਚ ਬੰਦਾ ਸਿੰਘ ਬਹਾਦਰ ਦਾ ਹੀ ਬਣਵਾਇਆ ਹੋਇਆ ਹੈ। ਸਢੌਰੇ ਵਿਖੇ ਕਿਲ੍ਹੇ ਦੇ ਅੰਦਰ ਉਸ ਨੇ ਗੁਰੂਦੁਆਰਾ ਬਣਵਾਇਆ ਸੀ। ਇਥੇ ਲੋਹਗੜ੍ਹ ਦੇ ਜੰਗਲਾਂ ਵਿਚੋਂ ਇਕ ਲੰਮਾ ਚੀਲ ਦਾ ਦਰੱਖਤ ਕੱਟ ਕੇ ਲਿਆ ਕੇ ਉਸ ਨੇ ਖ਼ੁਦ ਨਿਸਾਨ ਸਾਹਿਬ ਦੇ ਤੌਰ ਤੇ ਖੜ੍ਹਾ ਕੀਤਾ ਸੀ। ਇਹ ਨਿਸ਼ਾਨ ਸਾਹਿਬ ਅੱਜ ਵੀ ਗੁਰਦੁਆਰਾ ਕਿਲ੍ਹਾ ਸਾਹਿਬ ਦੇ ਵਿਚ ਮੌਜੂਦ ਹੈ।

ਕਪਾਲਮੋਚਨ ਵਿਖੇ ਵੀ ਸਭ ਤੋਂ ਪਹਿਲਾਂ ਗੁਰਦੁਆਰਾ ਬੰਦਾ ਸਿੰਘ ਬਹਾਦਰ ਨੇ ਹੀ ਬਣਵਾਇਆ ਸੀ। ਇਥੋਂ ਦਾ ਵਿਸ਼ਾਲ ਸਰੋਵਰ ਵੀ ਉਸ ਨੇ ਖੁਦਵਾਇਆ ਸੀ। ਕਪਾਲਮੋਚਨ ਵਿਖੇ ਹਰ ਸਮੇਂ ਤਿੰਨ ਹਜ਼ਾਰ ਘੋੜਸੁਆਰ ਤਾਇਨਾਤ ਰਹਿੰਦੇ ਸਨ। ਜਿਹੜੀ ਨਦੀ ਦੇ ਉਪਰ ਕਿਲ੍ਹਾ ਲੋਹਗੜ੍ਹ ਸੀ ਉਸੇ ਨਦੀ ਦਾ ਮੁਹਾਣ ਕਪਾਲਮੋਚਨ ਕੋਲੋਂ ਦੀ ਕੀਤਾ ਗਿਆ ਸੀ। ਇਸ ਨਦੀ ਦੇ ਪਾਣੀ ਨਾਲ ਇਥੋਂ ਦੇ ਸਰੋਵਰਾਂ ਨੂੰ ਭਰਿਆ ਜਾਂਦਾ ਸੀ।

ਸਰਹਿੰਦ ਨੂੰ ਜਿੱਤਣ ਸਾਰ ਸਭ ਤੋਂ ਪਹਿਲਾ ਕੰਮ ਜੋ ਬੰਦਾ ਸਿੰਘ ਬਹਾਦਰ ਨੇ ਕੀਤਾ ਸੀ ਉਹ ਸੀ ਸਰਹਿੰਦ ਦੇ ਅਧਿਕਾਰੀਆਂ ਨੂੰ ਨਾਲ ਲੈ ਕੇ ਉਸ ਥਾਂ ਦੀ ਤਲਾਸ਼ ਕਰਨਾ ਜਿਥੇ ਛੋਟੇ ਸਾਹਿਬਜ਼ਾਦੇ ਨੀਹਾਂ ਵਿਚ ਚਿਣੇ ਗਏ ਸਨ। ਬੰਦਾ ਸਿੰਘ ਇਸ ਥਾਂ ਨੂੰ ਲੱਭ ਕੇ ਕਾਫੀ ਲੰਮਾ ਸਮਾਂ ਨਤਮਸਤਕ ਹੋਇਆ ਰਿਹਾ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਉਹ ਸਾਹਿਬਜ਼ਾਦਿਆਂ ਦੇ ਸ਼ਹੀਦ ਕੀਤੇ ਜਾਣ ਵਾਲੇ ਥਾਂ ਤੇ ਬੈਠ ਕੇ ਕਿੰਨਾ ਹੀ ਚਿਰ ਰੌਂਦਾ ਰਿਹਾ ਸੀ। ਖਾਲਸਾ, ਸ਼ਹਿਰ ਨੂੰ ਉਜਾੜਨ ਵਿਚ ਰੁੱਝਿਆ ਹੋਇਆ ਸੀ ਪਰ ਬੰਦਾ ਸਿੰਘ ਸਾਹਿਬਜ਼ਾਦਿਆਂ ਵਾਲੀ ਥਾਂ ਲੱਭਣ ਵਿਚ ਲੱਗਾ ਹੋਇਆ ਸੀ। ਉਸ ਨੇ ਇਥੇ ਇਕ ਪੱਕਾ ਥੜ੍ਹਾ ਬਣਵਾ ਦਿੱਤਾ ਸੀ। ਇਹ ਥੜ੍ਹਾ ਇਸ ਸਮੇਂ ਗੁਰਦੁਆਰਾ ਫਤਹਿਗੜ੍ਹ ਸਾਹਿਬ ਵਿਖੇ ਹੇਠਾਂ ਭੋਰੇ ਵਿਚ ਹੈ।

ਇਸ ਤਰ੍ਹਾਂ ਪੰਜਾਬ ਦੀ ਧਰਤੀ ਤੇ ਸਿੱਖ ਧਾਰਮਿਕ ਅਸਥਾਨਾਂ ਦੀ ਉਸਾਰੀ ਬੰਦਾ ਸਿੰਘ ਬਹਾਦਰ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਇਨ੍ਹਾਂ ਅਸਥਾਨਾਂ ਤੇ ਸਵੇਰ-ਸ਼ਾਮ *ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਦਾ ਪਾਠ ਹੁੰਦਾ ਸੀ। ਬੰਦਾ ਸਿੰਘ ਬਹਾਦਰ ਖਾਲਸੇ ਦੇ ਦੀਵਾਨਾ ਵਿਚ ਅਕਸਰ ਇਨ੍ਹਾਂ ਗੱਲਾਂ ਨੂੰ ਪਰਚਾਰਦਾ ਸੀ ਕਿ "ਬੇਸ਼ੱਕ ਧਾਰਮਿਕ ਸ਼ਕਤੀ ਬਿਨਾ ਮਨੁੱਖੀ ਜ਼ਮੀਰ ਸ਼ੁੱਧ ਨਹੀਂ ਰਹਿ ਸਕਦੀ ਪਰ ਰਾਜਸੀ ਤਾਕਤ ਤੋਂ ਬਿਨਾ ਧਰਮ ਦੀ ਰੱਖਿਆ ਵੀ ਨਹੀਂ ਕੀਤੀ ਜਾ ਸਕਦੀ। ਰਾਜ-ਭਾਗ ਮੰਗਿਆ ਨਹੀਂ ਮਿਲਦੇ ਬਲਕਿ ਆਪਣੀਆਂ ਬਾਹਾਂ ਦੀ ਤਾਕਤ ਨਾਲ ਖੋਹਣੇ ਪੈਂਦੇ ਹਨ।" ਬੰਦਾ ਸਿੰਘ ਜਦੋਂ ਸਿੱਖ ਸੰਗਤਾਂ ਵਿਚ ਵਿਚਰਦਾ ਸੀ ਤਾਂ ਉਹ ਹੇਠ ਲਿਖੀਆਂ ਤੁਕਾਂ ਨੂੰ ਗਾਉਂਦਾ ਰਹਿੰਦਾ ਸੀ :

ਰਾਜ ਬਿਨਾ ਨਹਿ ਧਰਮ ਚਲੈ ਹੈ। ਧਰਮ ਬਿਨਾ ਸਭ ਦਲੈ ਮਲੈ ਹੈਂ।
ਕੋ ਕਾਹੂ ਕੋ ਰਾਜ ਨ ਦੈ ਹੈਂ। ਜੋ ਲੈ ਹੈ ਨਿਜ ਬਲ ਸੇ ਲੈ ਹੈਂ।

ਕੇਸਰ ਸਿੰਘ ਛਿੱਬਰ ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਸਿੱਖਾਂ ਨੂੰ ਹਰ ਸਮੇਂ ਇਹ ਗੱਲ ਯਾਦ ਕਰਵਾਉਂਦਾ ਰਹਿੰਦਾ ਸੀ ਕਿ "ਸਭ ਨੂੰ ਗਰੀਬ ਦੀ ਰੱਖਿਆ ਕਰਨੀ ਚਾਹੀਦੀ ਹੈ। ਕੋਈ ਵੀ ਸਿੱਖ ਨੌਜੁਆਨ ਫੌਜ ਤੋਂ ਬਾਹਰ ਨਾ ਰਹੇ। ਪਾਪਾਂ ਦੀ ਕਮਾਈ ਕਰਨੀ ਛੱਡ ਕੇ ਧਰਮ ਦੀ ਕਮਾਈ ਕਰਨੀ ਚਾਹੀਦੀ ਹੈ। ਜਿਹੜਾ ਹਾਕਮ ਆਪਣੀ ਪਰਜਾ ਨਾਲ ਇਨਸਾਫ ਨਹੀਂ ਕਰਦਾ ਉਹ ਨਰਕਾਂ ਨੂੰ ਜਾਂਦਾ ਹੈ। ਰਾਜਾ ਬਣ ਕੇ ਇਨਸਾਫ ਕਰਨਾ ਚਾਹੀਦਾ ਹੈ। ਗੁਰੂ ਜੀ ਦਾ ਬਚਨ ਵੀ ਇਸੇ ਗੱਲ ਦੀ ਸਿੱਖਿਆ ਦਿੰਦਾ ਹੈ। ਮੈਂ ਪਾਪੀਆਂ ਨੂੰ ਮਾਰ ਕੇ ਬਦਲਾ ਲੈ ਲਿਆ ਹੈ। ਜੇ ਤੁਸੀਂ ਸਭ ਗੁਰੂ ਜੀ ਦੇ ਸਿੱਖ ਅਖਵਾਉਂਦੇ ਹੋ ਤਾਂ ਪਾਪ ਅਤੇ ਅਧਰਮ ਨਾ ਕਮਾਓ। ਜੋ ਕੁਝ ਗੁਰੂ ਜੀ ਨੇ ਕਿਹਾ ਸੀ ਉਸ ਨੂੰ ਹਿਰਦੇ ਵਿਚ ਵਸਾ ਕੇ ਰੱਖੋ। ਗੁਰੂ ਜੀ ਨੇ ਕਿਹਾ ਸੀ ਕਿ ਸਿੱਖੀ ਨੂੰ ਪਰਚਾਰੋ ਅਤੇ ਸਿੱਖ-ਦੋਖੀਆਂ ਦਾ ਨਾਸ਼ ਕਰੋ।"[19]

ਬੰਦਾ ਸਿੰਘ ਬਹਾਦਰ ਨੂੰ ਅਤੇ ਖਾਲਸੇ ਨੂੰ ਫੜਨ ਉਪਰੰਤ ਉਨ੍ਹਾਂ ਦਾ ਜੋ ਜਲੂਸ ਦਿੱਲੀ ਵਿਚ ਕੱਢਿਆ ਗਿਆ ਸੀ ਉਸ ਬਾਰੇ ਅੱਖੀਂ ਦੇਖਣ ਵਾਲੇ ਮੁਸਲਿਮ ਲੇਖਕਾਂ ਨੇ ਬੜਾ ਹੈਰਾਨਕੁਨ ਲਿਖਿਆ ਹੈ।

ਇਬਰਤ ਨਾਮੇ ਦੀ ਰਚਨਾ ਕਰਨ ਵਾਲਾ ਮੁਹੰਮਦ ਹਾਰਿਸੀ ਉਸ ਵੇਲੇ ਦਿੱਲੀ ਵਿਚ ਸਿੰਘਾਂ ਦੇ ਜਲੂਸ ਨੂੰ ਦੇਖਣ ਵਾਲਿਆਂ ਵਿਚ ਸ਼ਾਮਲ ਸੀ। ਉਹ ਅੱਖੀਂ ਦੇਖਿਆ ਹਾਲ ਲਿਖਦਾ ਹੈ, "ਮੈਂ ਇਸ ਦਿਨ ਤਮਾਸ਼ਾ ਦੇਖਣ ਲਈ ਨਮਕ-ਮੰਡੀ ਤਕ ਗਿਆ ਸੀ ਅਤੇ ਉਥੋਂ ਕਿਲ੍ਹਾ ਮੁਬਾਰਕ ਤਕ ਜਲੂਸ ਦੇ ਨਾਲ ਨਾਲ ਸਾਂ। ਸ਼ਹਿਰ ਦਾ ਸ਼ਾਇਦ ਹੀ ਕੋਈ ਬੰਦਾ ਹੋਵੇ ਜੋ ਤਮਾਸ਼ਾ ਤੱਕਣ ਲਈ ਅਤੇ ਇਨ੍ਹਾਂ ਲਾਹਣਤੀਆਂ (ਸਿੰਘਾਂ) ਦਾ ਬੁਰਾ ਹਾਲ ਦੇਖਣ ਲਈ ਬਾਹਰ ਨਾ ਆਇਆ ਹੋਵੇ। ਬਾਜ਼ਾਰਾਂ ਅਤੇ ਗਲੀਆਂ ਵਿਚ ਅਜਿਹੀ ਭੀੜ ਕਦੀ ਘੱਟ ਹੀ ਦੇਖੀ ਗਈ ਸੀ। ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ। ਪਰ ਉਹ ਮੰਦਭਾਗੇ ਸਿੱਖ ਜੋ ਇਸ ਬੁਰੀ ਹਾਲਤ ਵਿਚ ਫਸੇ ਹੋਏ ਸਨ, ਬੜੇ ਪਰਸੰਨ ਚਿੱਤ ਅਤੇ ਆਪਣੀ ਕਿਸਮਤ ਉੱਤੇ ਰਾਜ਼ੀ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਉਦਾਸੀ ਜਾਂ ਅਧੀਨਤਾ ਦਾ ਕੋਈ ਮਾਮੂਲੀ

ਨਿਸ਼ਾਨ ਜਾਂ ਪਰਭਾਵ ਵੀ ਨਹੀਂ ਸੀ ਦਿਸ ਰਿਹਾ ਸਗੋਂ ਉਹ ਬਹੁਤ ਸਾਰੇ ਊਠਾਂ ਉੱਤੇ ਬੈਠੇ ਸ਼ਬਦ ਪੜ੍ਹਨ ਵਿਚ ਮਗਨ ਸਨ ਅਤੇ ਬਾਜ਼ਾਰਾਂ ਜਾਂ ਗਲੀਆਂ ਵਿਚੋਂ ਉਨ੍ਹਾਂ ਨੂੰ ਜੇ ਕੋਈ ਕਹਿੰਦਾ ਕਿ ਹੁਣ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ ਤਾਂ ਉਹ ਅੱਗੋਂ ਬੜੇ ਹੌਂਸਲੇ ਨਾਲ ਕਹਿੰਦੇ ਸਨ ਕਿ 'ਕਰ ਦਿਓ ਕਤਲ, ਅਸੀਂ ਮਰਨ ਤੋਂ ਕਦੋਂ ਡਰੇ ਹਾਂ ? ਜੇ ਮਰਨ ਤੋਂ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਅਸੀਂ ਲੜਦੇ ਹੀ ਕਿਉਂ ? ਸਾਨੂੰ ਤਾਂ ਕੇਵਲ ਭੁੱਖ ਅਤੇ ਖਾਣੇ-ਦਾਣੇ ਦੇ ਘਾਟੇ ਕਾਰਨ ਤੁਸੀਂ ਫੜ੍ਹ ਲਿਆ ਹੈ ਨਹੀਂ ਤਾਂ ਸਾਡੀ ਬਹਾਦਰੀ ਦੇ ਕਾਰਨਾਮੇ ਤੁਸੀਂ ਸੁਣੇ ਹੀ ਹਨ।"[20]

ਸਯੱਦ ਮੁਹੰਮਦ ਆਪਣੀ ਲਿਖਤ ਤਬਸਿਰਾਤੁ ਨਾਜ਼ਿਰੀਨ ਵਿਚ ਲਿਖਦਾ ਹੈ, "ਮੈਂ ਭੀ ਉਸ ਵੇਲੇ ਉਥੇ ਮੌਜੂਦ ਸੀ। ਉਸ ਵੇਲੇ ਮੈਂ ਉਨ੍ਹਾਂ ਵਿਚੋਂ ਇਕ ਨੂੰ ਇਸ਼ਾਰਾ ਕਰਕੇ ਪੁੱਛਿਆ ਕਿ ਗਰਿਫ਼ਤਾਰ ਹੋਣ ਦੀ ਸੂਰਤ ਵਿਚ ਵੀ ਤੁਸੀਂ ਪੂਰਾ ਘੁਮੰਡ ਅਤੇ ਨਖਰੇਬਾਜ਼ੀ ਦਿਖਾ ਰਹੇ ਹੋ ਇਸ ਦਾ ਕੀ ਅਰਥ ਹੈ? ਜਵਾਬ ਦਿੰਦਿਆਂ ਇਕ ਸਿੰਘ ਨੇ ਆਪਣਾ ਖੁੱਲ੍ਹਾ ਹੱਥ ਆਪਣੇ ਮੱਥੇ ਉੱਤੇ ਰੱਖਿਆ ਅਤੇ ਕਿਹਾ ਕਿ ਹਰ ਬੰਦੇ ਨੇ ਆਪਣੀ ਕਿਸਮਤ ਅਨੁਸਾਰ ਹੀ ਨਸੀਬ ਭੁਗਤਣੇ ਹਨ। ਉਸ ਵੇਲੇ ਮੈਨੂੰ ਉਸ ਸਿੰਘ ਦੇ ਹਾਵ-ਭਾਵ ਬੜੇ ਹੀ ਚੰਗੇ ਲੱਗੇ ਸਨ।"

ਮੁਹੰਮਦ ਹਾਦੀ ਕਾਮਵਰ ਖਾਨ ਲਿਖਦਾ ਹੈ, "ਬਿਨਾ ਕਿਸੇ ਉਦਾਸੀ ਜਾਂ ਸ਼ਰਮਿੰਦਗੀ ਦੇ ਉਹ ਸ਼ਾਂਤ-ਚਿੱਤ ਅਤੇ ਪਰਸੰਨ-ਮੁੱਖ ਜਾ ਰਹੇ ਸਨ ਅਤੇ ਸ਼ਹੀਦਾਂ ਦੀ ਮੌਤ ਮਰਨ ਲਈ ਇੱਛਾਵਾਨ ਦਿਸਦੇ ਸਨ।"[21]

ਇਰਵਿਨ ਲਿਖਦਾ ਹੈ ਕਿ "ਕੀ ਹਿੰਦੁਸਤਾਨੀ ਅਤੇ ਕੀ ਯੂਰਪੀਅਨ, ਸਾਰੇ ਹੀ ਦਰਸ਼ਕ ਉਸ ਹੈਰਾਨ ਕਰ ਦੇਣ ਵਾਲੇ ਧੀਰਜ ਅਤੇ ਦਰਿੜ੍ਹਤਾ ਦੀ ਪਰਸੰਸਾ ਕਰਨ ਵਿਚ ਸਹਿਮਤ ਹਨ ਜਿਸ ਨਾਲ ਕਿ ਇਨ੍ਹਾਂ ਲੋਕਾਂ (ਸਿੰਘਾਂ) ਨੇ ਆਪਣੀ ਕਿਸਮਤ ਨੂੰ ਪਰਵਾਨ ਕੀਤਾ। ਦੇਖਣ ਵਾਲਿਆਂ ਲਈ ਇਨ੍ਹਾਂ ਦਾ ਆਪਣੇ ਆਗੂ ਲਈ ਪਰੇਮ ਅਤੇ ਭਗਤੀ ਬੜੇ ਅਸਚਰਜ-ਜਨਕ ਸਨ। ਉਨ੍ਹਾਂ ਨੂੰ ਮੌਤ ਦਾ ਕੋਈ ਭੈਅ ਨਹੀਂ ਸੀ ਅਤੇ ਜਲਾਦ ਨੂੰ ਉਹ ਮੁਕਤੀਦਾਤਾ ਕਹਿ ਕੇ ਬੁਲਾਉਂਦੇ ਸਨ।"

ਬੰਦਾ ਸਿੰਘ ਸਿੱਖੀ ਦੀ ਸ਼ਾਨ ਵਾਸਤੇ ਜੋ ਸਭ ਤੋਂ ਵੱਡੀ ਹੈਰਾਨਕੁੰਨ ਗੱਲ ਕਰਕੇ ਗਿਆ ਸੀ ਉਹ ਸੀ ਉਸ ਦੀ ਸ਼ਹਾਦਤ। ਇਸ ਗੱਲ ਤੇ ਸਮਕਾਲੀ ਤੇ ਨਿਕਟ-ਸਮਕਾਲੀ ਸਾਰੇ ਹੀ ਲੇਖਕ ਇਕ ਮੱਤ ਹਨ ਕਿ ਜਿਸ ਨਿਰਭੈਤਾ ਨਾਲ ਅਤੇ ਜਿਸ ਦਾਰਸ਼ਨਿਕ ਸੋਚ ਅਨੁਸਾਰ ਬੰਦਾ ਸਿੰਘ ਨੇ ਆਪਣੀ, ਆਪਣੇ ਇਕੋ-ਇੱਕ ਪੁੱਤਰ ਦੀ ਅਤੇ ਪਤਨੀ ਦੀ ਸ਼ਹਾਦਤ ਦਿੱਤੀ ਉਹ ਬੇਮਿਸਾਲ ਸੀ। ਇਤਿਹਾਸ ਵਿਚ ਐਸਾ ਕੋਈ ਵੀ ਸਾਕਾ ਨਹੀਂ ਹੈ ਜਦੋਂ ਕਿ ਪਤੀ, ਪਤਨੀ ਅਤੇ ਪੁੱਤਰ ਨੇ ਇਕੱਠਿਆਂ ਸ਼ਹਾਦਤ ਦਿੱਤੀ ਹੋਵੇ। ਇਹ ਸਾਕਾ ਬੰਦਾ ਸਿੰਘ ਬਹਾਦਰ ਦੇ ਨਾਲ ਹੋਇਆ ਸੀ। ਉਹ ਆਪਣੇ ਗੁਰੂ ਦੀ ਸ਼ਾਨ ਲਈ ਇਸ ਤੋਂ ਵੱਧ ਕੁਝ ਨਹੀਂ ਕਰ ਸਕਦਾ ਸੀ। ਉਸ ਨੇ ਆਪਣੇ ਗੁਰੂ ਦੇ ਨਾਂ ਤੇ ਸਿੱਕੇ ਅਤੇ ਮੋਹਰਾਂ ਵੀ ਚਲਾਈਆਂ, ਗੁਰਦੁਆਰੇ ਵੀ ਬਣਵਾਏ ਪਰ ਜੋ ਉਹ ਆਪਣੀ ਸ਼ਹਾਦਤ ਨਾਲ ਪਰੰਪਰਾਵਾਂ ਕਾਇਮ ਕਰ

ਗਿਆ ਸੀ ਉਹ ਆਪਣੇ ਆਪ ਵਿਚ ਹੀ ਬੇਮਿਸਾਲ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਪੁੱਤਰਾਂ ਨੂੰ ਧਰਮ ਅਤੇ ਕੌਮ ਉੱਤੋਂ ਦੀ ਵਾਰ ਦਿੱਤਾ ਸੀ। ਬੰਦਾ ਸਿੰਘ ਬਹਾਦਰ ਨੇ ਵੀ ਆਪਣੇ ਗੁਰੂ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਨੇ ਆਪਣੇ ਇਕੋ-ਇਕ ਪੁੱਤਰ ਅਤੇ ਪਤਨੀ ਨੂੰ ਧਰਮ ਅਤੇ ਕੌਮ ਲਈ ਵਾਰ ਦਿੱਤਾ ਸੀ। ਸ਼ਹਾਦਤਾਂ ਦੇ ਸਬੰਧ ਵਿਚ ਸਾਡੇ ਪਾਸ ਅਨੇਕਾਂ ਹੀ ਸਮਕਾਲੀ ਅਤੇ ਮੌਕੇ ਦੀਆਂ ਗਵਾਹੀਆਂ ਹਨ। ਇਹ ਗਵਾਹੀਆਂ ਵੀ ਬਿਗਾਨਿਆਂ ਦੀਆਂ ਹਨ। ਬਿਗਾਨਿਆਂ ਵਲੋਂ ਲਿਖੀ ਗਈ ਗੱਲ ਨੂੰ ਕਈ ਗੁਣਾਂ ਵਧਾ ਕੇ ਵੀ ਦੇਖਿਆ ਜਾ ਸਕਦਾ ਹੈ। ਆਪਣਿਆਂ ਦੀ ਲਿਖਤ ਵਿਚ ਲੋੜ ਨਾਲੋਂ ਜ਼ਿਆਦਾ ਵਾਧੂ ਗੱਲ ਜੋੜ ਦਿੱਤੀ ਜਾਂਦੀ ਹੈ। ਜਦੋਂ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਦੀਆਂ ਸ਼ਹਾਦਤਾਂ ਹੋ ਰਹੀਆਂ ਸਨ ਤਾਂ ਇਨ੍ਹਾਂ ਨੂੰ ਅੰਗਰੇਜ਼ ਈਸਟ ਇੰਡੀਆ ਕੰਪਨੀ ਦੇ ਦੋ ਅਧਿਕਾਰੀ ਜੌਹਨ ਸਰਮਨ ਅਤੇ ਐਡਵਰਡ ਸਟੀਫਨਸਨ ਆਪਣੀ ਅੱਖੀਂ ਦੇਖ ਰਹੇ ਸਨ। ਉਨ੍ਹਾਂ ਨੇ ਇਹ ਅੱਖੀਂ ਦੇਖਿਆ ਹਾਲ ਕਲਕੱਤੇ ਵਿਖੇ ਆਪਣੇ ਬੌਸ ਨੂੰ ਇਕ ਚਿੱਠੀ ਦੇ ਰੂਪ ਵਿਚ ਲਿਖਿਆ ਸੀ। ਇਹ ਚਿੱਠੀ 10 ਮਾਰਚ, 1716 ਈ. ਦੀ ਹੈ। ਇਸ ਵਿਚ ਲਿਖਿਆ ਗਿਆ ਹੈ : "(ਸਿੱਖਾਂ ਦੇ) ਮਹਾਨ ਬਾਗੀ ਨੇਤਾ ਨੂੰ, ਜਿਹੜਾ ਕਿ ਪਿਛਲੇ ਸਾਲਾਂ ਤੋਂ ਲਾਹੌਰ ਦੇ ਪਰਾਂਤ ਵਿਚ ਮੁਸ਼ਕਲਾਂ ਖੜ੍ਹੀਆਂ ਕਰਦਾ ਰਿਹਾ ਹੈ, ਉਸ ਪ੍ਰਾਂਤ ਦੇ ਸੂਬੇਦਾਰ ਅਬਦੁੱਸ ਸਮੱਦ ਖਾਨ ਨੇ ਉਸ ਦੇ ਸਮੁੱਚੇ ਪਰਿਵਾਰ ਸਮੇਤ ਪਕੜ ਲਿਆ ਹੈ। ਪਿਛਲੇ ਦਿਨੀਂ ਇਨ੍ਹਾਂ ਨੂੰ ਜੰਜ਼ੀਰਾਂ ਨਾਲ ਜਕੜਿਆ ਹੋਇਆਂ ਨੂੰ ਦਿੱਲੀ ਲਿਆਂਦਾ ਗਿਆ ਸੀ, ਉਸ ਦੇ ਜਿਹੜੇ ਸਾਥੀ ਬਚੇ ਹੋਏ ਸਨ, ਉਹ 780 ਸਨ। ਇਨ੍ਹਾਂ ਨੂੰ ਕਈਆਂ ਨੂੰ ਇਕੱਠੇ ਕਰ ਕੇ ਊਨ੍ਹਾਂ ਊਠਾਂ ਉਪਰ ਬਿਠਾਇਆ ਹੋਇਆ ਸੀ ਜਿਹੜੇ ਦਿੱਲੀ ਤੋਂ ਬਾਹਰ ਇਨ੍ਹਾਂ ਨੂੰ ਲੈਣ ਲਈ ਭੇਜੇ ਗਏ ਸਨ। ਇਨ੍ਹਾਂ ਤੋਂ ਇਲਾਵਾ ਦੋ ਹਜ਼ਾਰ ਕੱਟੇ ਹੋਏ ਸਿਰ ਵੀ ਨੇਜ਼ਿਆਂ ਉਪਰ ਟੰਗੇ ਹੋਏ ਸਨ। ਇਨ੍ਹਾਂ ਨੂੰ ਲੜਾਈ ਦੇ ਮੈਦਾਨ ਵਿਚ ਮਾਰਿਆ ਗਿਆ ਸੀ। ਉਸ (ਬੰਦਾ ਸਿੰਘ) ਨੂੰ ਪਹਿਲਾਂ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਫਿਰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਸੀ। ਫਿਲਹਾਲ ਉਸ ਦੇ ਮਾਰਨ ਵਿਚ ਇਸ ਕਰਕੇ ਦੇਰੀ ਕੀਤੀ ਜਾ ਰਹੀ ਹੈ ਤਾਂ ਕਿ ਉਸ ਕੋਲੋਂ ਉਸ ਦੇ ਉਨ੍ਹਾਂ ਸਾਥੀਆਂ ਦਾ ਥਹੁ-ਪਤਾ ਪੁੱਛਿਆ ਜਾ ਸਕੇ ਜਿਹੜੇ ਉਸ ਦੇ ਨਾਲ ਰਲ ਕੇ ਲੜਦੇ ਰਹੇ ਸਨ ਅਤੇ ਉਸ ਦੇ ਛੁਪਾਏ ਹੋਏ ਖ਼ਜ਼ਾਨਿਆਂ ਬਾਰੇ ਪਤਾ ਲਗਾਇਆ ਜਾ ਸਕੇ। ਇਸ ਸਭ ਕੁਝ ਬਾਰੇ ਪਤਾ ਲਗਾ ਲਏ ਜਾਣ ਬਾਅਦ ਉਸ ਨੂੰ ਮਾਰ ਦਿੱਤਾ ਜਾਵੇਗਾ। ਉਸ ਦੇ ਸਾਥੀ ਕੈਦੀਆਂ ਵਿਚੋਂ ਹਰ ਰੋਜ਼ 100-100 ਬੰਦਿਆਂ ਨੂੰ ਕਤਲ ਕੀਤਾ ਜਾਂਦਾ ਹੈ। ਇਹ ਗੱਲ ਕੋਈ ਘੱਟ ਹੈਰਾਨੀ ਵਾਲੀ ਨਹੀਂ ਹੈ ਕਿ ਜਿਸ ਸਬਰ-ਸੰਤੋਖ ਨਾਲ ਉਹ ਆਪਣੀ ਕਿਸਮਤ ਨੂੰ ਕਬੂਲ ਰਹੇ ਹਨ। ਅਖੀਰ ਤਕ ਐਸਾ ਇਕ ਵੀ ਵਿਅਕਤੀ ਨਹੀਂ ਦੇਖਿਆ ਗਿਆ ਜਿਸ ਨੇ ਡਰ ਕੇ ਆਪਣੇ ਧਰਮ ਨੂੰ ਤਿਆਗਿਆ ਹੋਵੇ।"[22]

ਸੀਅਰਉਲ-ਮੁਤਾਖ਼ਰੀਨ ਦਾ ਲੇਖਕ ਮੁਨਸ਼ੀ ਗੁਲਾਮ ਹੁਸੈਨ ਲਿਖਦਾ ਹੈ ਕਿ "ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਇਹ ਲੋਕ (ਸਿੰਘ) ਕੇਵਲ ਕਤਲ ਹੋਣ ਵੇਲੇ ਹੀ ਦਰਿੜ੍ਹਤਾ ਨਹੀਂ ਸਨ ਦਿਖਾਉਂਦੇ ਸਗੋਂ ਕਤਲ ਹੋਣ ਲਈ ਪਹਿਲ ਕਰਨ ਵਾਸਤੇ ਆਪਸ ਵਿਚ

ਝਗੜਦੇ ਵੀ ਸਨ ਅਤੇ ਜੱਲਾਦਾਂ ਨੂੰ ਬੇਨਤੀਆਂ ਕਰਦੇ ਅਤੇ ਵਾਸਤੇ ਪਾਉਂਦੇ ਸਨ।" ਮਿਰਜ਼ਾ ਮੁਹੰਮਦ ਹਾਰਿਸੀ ਆਪਣੀ ਲਿਖਤ ਇਬਰਤਨਾਮੇ ਵਿਚ ਲਿਖਦਾ ਹੈ ਕਿ "ਮੈਂ ਕਤਲ ਸ਼ੁਰੂ ਹੋਣ ਦੇ ਦੂਸਰੇ ਦਿਨ 23 ਰੱਬੀ-ਉਲ-ਅੱਵਲ (6 ਮਾਰਚ) ਨੂੰ ਕਤਲਾਂ ਦਾ ਤਮਾਸ਼ਾ ਦੇਖਣ ਲਈ ਮੌਕੇ ਉਤੇ ਗਿਆ ਪਰ ਮੈਂ ਉਸ ਵੇਲੇ ਉਥੇ ਪੁੱਜਾ ਜਦੋਂ ਕਿ ਉਸ ਦਿਨ ਦੇ ਕਤਲਾਂ ਦਾ ਕੰਮ ਮੁੱਕ ਚੁੱਕਾ ਹੋਇਆ ਸੀ ਅਤੇ ਸਿਰਾਂ ਤੋਂ ਅਲੱਗ ਕੀਤੇ ਗਏ ਧੜ ਅਜੇ ਤੱਕ ਸੂਰਜ ਦੀ ਧੁੱਪ ਵਿਚ ਲਹੂ ਅਤੇ ਮਿੱਟੀ ਵਿਚ ਲਿੱਬੜੇ ਪਏ ਸਨ।"

ਮੁਨਸੀ ਗੁਲਾਮ ਹੁਸੈਨ ਖਾਫ਼ੀ ਖਾਨ ਦੇ ਆਧਾਰ ਤੇ ਦਸਦਾ ਹੈ ਕਿ ਇਹਤਮਾਦ-ਉਦ-ਦੌਲਾ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਨੇ ਮੌਕਾ ਪਾ ਕੇ ਜਦੋਂ ਬੰਦਾ ਸਿੰਘ ਬਹਾਦਰ ਵਲ ਉਸ ਨੂੰ ਦੁੱਖ-ਤਕਲੀਫ਼ਾਂ ਝੱਲਦੇ ਹੋਣ ਦੇ ਬਾਵਜੂਦ ਵੀ ਉਸ ਦੇ ਹੌਂਸਲੇ ਵਲ ਦੇਖਿਆ ਤਾਂ ਉਸ ਨੇ ਪੁੱਛਿਆ ਕਿ "ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਉਹ ਮਨੁੱਖ ਜਿਸ ਦੇ ਚੇਹਰੇ-ਮੋਹਰੇ ਤੋਂ ਇਤਨਾ ਗਿਆਨ ਪਰਤੀਤ ਹੁੰਦਾ ਹੈ ਅਤੇ ਜਿਸ ਦੇ ਆਚਰਨ ਵਿਚ ਇਤਨੀ ਉੱਚਤਾ ਹੈ ਅਜਿਹੇ ਭੈ-ਭੀਤ ਕਰਮਾਂ ਦਾ ਦੋਸ਼ੀ ਹੋਵੇ? ਜਿਹੜੇ ਉਸ ਨੇ ਮੁਗਲ ਹਕੂਮਤ ਵਿਰੁੱਧ ਕੀਤੇ ਹਨ। ਇਸ ਦੇ ਜਵਾਬ ਵਿਚ ਉਸ (ਬੰਦਾ ਸਿੰਘ ਬਹਾਦਰ) ਨੇ ਬੜੇ ਹੀ ਧੀਰਜ ਨਾਲ ਕਿਹਾ "ਮੈਂ ਤੁਹਾਨੂੰ ਦਸਦਾ ਹਾਂ। ਜਦੋਂ ਮਨੁੱਖ ਅਜਿਹੇ ਪਾਪੀ ਅਤੇ ਦੁਸ਼ਟ ਹੋ ਜਾਣ ਕਿ ਇਨਸਾਫ਼ ਦਾ ਰਾਹ ਛੱਡ ਬੈਠਣ ਅਤੇ ਹਰ ਪਰਕਾਰ ਦੇ ਅੱਤਿਆਚਾਰ ਕਰਨ ਲਗ ਪੈਣ ਤਾਂ ਉਹ ਰੱਬ ਸੱਚਾ ਮੇਰੇ ਜਿਹੇ ਬੰਦੇ ਪੈਦਾ ਕਰਦਾ ਹੈ ਕਿ ਦੁਸ਼ਟਾਂ ਦਾ ਸੰਘਾਰ ਕੀਤਾ ਜਾ ਸਕੇ ਅਤੇ ਜਦ ਉਨ੍ਹਾਂ ਦਾ ਦੰਡ ਪੂਰਾ ਹੋ ਜਾਂਦਾ ਹੈ ਤਾਂ ਉਹ ਤੇਰੇ ਜਿਹੇ ਬੰਦੇ ਖੜੇ ਕਰ ਦਿੰਦਾ ਹੈ ਤਾਂ ਕਿ ਉਸ ਨੂੰ ਦੰਡ ਦੇ ਦੇਵੇ।"

ਤਾਰੀਖ-ਏ-ਮੁੱਜਫ਼ਰੀ ਵਿਚ ਲਿਖਿਆ ਹੈ "ਗੁਰੂ ਗੋਬਿੰਦ ਸਿੰਘ ਦੇ ਚੁਣੇ ਹੋਏ ਸਿੱਖ ਨੇ ਥੋੜ੍ਹੇ ਜਿਹੇ ਦਿਨਾ ਦੀ ਜ਼ਿੰਦਗੀ ਲਈ ਆਪਣਾ ਧਰਮ ਤਿਆਗਣ ਦੀ ਥਾਂ ਇਕ ਸਿਦਕੀ ਸਿੱਖ ਦੀ ਤਰ੍ਹਾਂ ਆਪਣੀ ਜਾਨ ਕੁਰਬਾਨ ਕਰਨਾ ਪਰਵਾਨ ਕਰ ਲਿਆ।"

ਅਖਬਾਰ-ਏ-ਦਰਬਾਰ-ਏ-ਮੁਅੱਲਾ ਦੀ 10 ਜੂਨ, 1710 ਈ. ਦੀ ਖਬਰ ਵਿਚ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਬਾਰੇ ਇਉਂ ਲਿਖਿਆ ਗਿਆ ਸੀ : "ਬਾਦਸ਼ਾਹ ਨੂੰ ਜਾਣਕਾਰੀ ਪੇਸ਼ ਕੀਤੀ ਗਈ ਕਿ ਉਸ ਦੇ ਹੁਕਮ ਅਨੁਸਾਰ ਇਬਰਾਹਿਮ-ਉਦ-ਦੀਨ ਖਾਨ ਮੀਰ-ਏ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ ਬੰਦਾ ਸਿੰਘ ਨੂੰ ਉਸ ਦੇ ਪੁੱਤਰ ਸਮੇਤ ਅਤੇ ਅਠਾਰਾਂ ਹੋਰ ਸਾਥੀਆਂ ਸਮੇਤ ਖ਼ਵਾਜਾ ਕੁਤਬ-ਉਦ-ਦੀਨ ਦੇ ਮਕਬਰੇ ਵੱਲ, ਜਿਹੜਾ ਕਿ ਖੋਜਾ ਫਾਤੂ ਦੇ ਤਲਾਅ ਦੇ ਨੇੜੇ ਹੈ, ਲੈ ਗਏ ਸਨ। ਪਹਿਲਾਂ ਬਾਗੀ ਬੰਦੇ ਦੇ ਪੁੱਤਰ ਨੂੰ ਉਸ ਦੀਆਂ ਅੱਖਾਂ ਸਾਹਮਣੇ ਮਾਰਿਆ ਗਿਆ। ਪਿੱਛੋਂ ਬਾਗੀ ਨੂੰ ਬੇਹੱਦ ਤਸੀਹੇ ਦੇ ਕੇ ਮਾਰ ਦਿੱਤਾ ਗਿਆ ਸੀ। ਉਸ ਦੇ ਸਰੀਰ ਦੇ ਸਾਰੇ ਅੰਗ ਜੁਦਾ-ਜੁਦਾ ਕਰ ਦਿੱਤੇ ਗਏ ਸਨ। ਉਸ ਦੇ ਸਾਥੀਆਂ ਨੂੰ ਮਾਰ ਦਿੱਤਾ ਗਿਆ ਹੈ।"[23]

ਅਖ਼ੀਰ ਤੇ ਸਿੱਟੇ ਦੇ ਰੂਪ ਵਿਚ ਬੰਦਾ ਸਿੰਘ ਬਹਾਦਰ ਬਾਰੇ ਇਹ ਗੱਲ ਬੜੇ ਯਕੀਨ ਅਤੇ ਵਿਸ਼ਵਾਸ ਦੇ ਨਾਲ ਲਿਖੀ ਜਾ ਸਕਦੀ ਹੈ ਕਿ ਬੰਦਾ ਸਿੰਘ ਬਹਾਦਰ ਸਿੱਖ

ਫਲਸਫੇ ਨੂੰ ਅਮਲੀ ਰੂਪ ਦੇਣ ਵਾਲਾ ਨੇਤਾ ਸੀ। ਗੁਰੂ ਨਾਨਕ ਦੇਵ ਜੀ ਨੇ ਜੋ ਫਲਸਫ਼ਾ ਕਾਇਮ ਕੀਤਾ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਉਸ ਫਲਸਫੇ ਅਤੇ ਸਿਧਾਂਤ ਨੂੰ ਪਰਚਾਰਨ ਲਈ ਇਕ ਸਪੱਸ਼ਟ ਅਤੇ ਸਿੱਧਾ ਮਾਰਗ ਉਲੀਕ ਦਿੱਤਾ ਸੀ। ਬੰਦਾ ਸਿੰਘ ਬਹਾਦਰ ਨੇ ਇਸ ਮਾਰਗ ਤੇ ਚਲਦਿਆਂ ਉਨ੍ਹਾਂ ਟੀਚਿਆਂ ਨੂੰ ਛੂਹ ਲਿਆ ਸੀ ਜਿਨ੍ਹਾਂ ਤੇ ਪਹੁੰਚਣ ਲਈ ਗੁਰੂ ਨਾਨਕ ਸਾਹਿਬ ਨੇ ਆਪਣਾ ਮਿਸ਼ਨ ਸ਼ੁਰੂ ਕੀਤਾ ਸੀ। ਜੋ ਬੀਜ ਗੁਰੂ ਨਾਨਕ ਸਾਹਿਬ ਨੇ ਤਿਆਰ ਕੀਤਾ ਸੀ ਉਸ ਨੂੰ ਬੀਜਿਆ ਗੁਰੂ ਗੋਬਿੰਦ ਸਿੰਘ ਨੇ ਸੀ ਅਤੇ ਇਸ ਦੀ ਰਖਵਾਲੀ ਬੰਦਾ ਸਿੰਘ ਬਹਾਦਰ ਨੇ ਕੀਤੀ ਸੀ। ਗੁਰੂ ਗੋਬਿੰਦ ਸਿੰਘ ਇਕ ਸਪਿਰਟ ਸੀ, ਬੰਦਾ ਸਿੰਘ ਇਕ ਸਰੀਰ। ਜਦੋਂ ਗੁਰੂ ਜੀ ਦੀ ਸਪਿਰਟ ਉਸ ਦੇ ਸਰੀਰ ਵਿਚ ਦਾਖਲ ਹੋ ਗਈ ਤਾਂ ਇਹ ਤੂਫਾਨ ਦਾ ਰੂਪ ਧਾਰਨ ਕਰ ਗਈ ਸੀ। ਬੰਦਾ ਸਿੰਘ ਦੀਆਂ ਸਮੁੱਚੀਆਂ ਕਾਰਵਾਈਆਂ ਦਰਸਾਉਂਦੀਆਂ ਹਨ ਕਿ ਨਾ ਉਸ ਨੂੰ ਕੋਈ ਲਾਲਚ ਡੁਲਾ ਸਕਦਾ ਸੀ ਅਤੇ ਨਾ ਹੀ ਉਸ ਦੇ ਸਰੀਰ ਨੂੰ ਕੋਈ ਚੀਸ ਹੀ ਮਹਿਸੂਸ ਹੁੰਦੀ ਸੀ। ਉਹ ਆਪਣੇ ਤੜਫਦੇ ਪੁੱਤਰ ਨੂੰ ਵੀ ਆਪਣੀ ਗੋਦ ਵਿਚ ਰੱਖ ਕੇ ਸਹਿ ਸਕਦਾ ਸੀ ਅਤੇ ਆਪਣੇ ਸਰੀਰ ਵਿਚੋਂ ਬੋਟੀ ਬੋਟੀ ਕਰ ਕੇ ਆਪਣਾ ਮਾਸ ਵੀ ਕੱਢਵਾ ਸਕਦਾ ਸੀ। ਇਸ ਸਭ ਕੁਝ ਨੂੰ ਬਿਆਨ ਕਰਨ ਲਈ ਅਜੇ ਤੱਕ ਕਿਸੇ ਭਾਸ਼ਾ ਵਿਚ ਸ਼ਬਦ ਨਹੀਂ ਬਣੇ। ਕੀ ਉਹ ਸਾਡੇ ਵਰਗਾ ਹੀ ਇਕ ਮਨੁੱਖ ਮਾਤਰ ਸੀ ਜਾਂ ਅਰਸੋਂ ਉਤਰੀ ਹੋਈ ਕੋਈ ਆਗੰਮੀ ਸ਼ਕਤੀ ਸੀ ? ਸਮਝ ਨਹੀਂ ਆਉਂਦੀ ਕਿ ਇਕ ਮਨੁੱਖ ਮਾਤਰ ਇਤਨੇ ਦੁੱਖਾਂ ਤਸੀਹਿਆਂ ਤੋਂ ਉਪਰ ਕਿਵੇਂ ਹੋ ਸਕਦਾ ਹੈ ? ਬੰਦਾ ਸਿੰਘ ਬਹਾਦਰ ਆਪਣੀ ਮਿਸਾਲ ਆਪ ਸੀ। ਉਸ ਦੀਆਂ ਪਰਾਪਤੀਆਂ ਇਕ ਕਰਿਸ਼ਮਾ ਹੀ ਸਨ। ਉਸ ਦੀ ਸ਼ਹਾਦਤ ਨੂੰ ਸ਼ਬਦਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ। ਸਿੱਖ ਇਤਿਹਾਸ ਵਿਚ ਇਹ ਇਕ ਸੁਨਹਿਰੀ ਅੱਖਰਾਂ ਨਾਲ ਲਿਖਿਆ ਜਾਣ ਵਾਲਾ ਅਧਿਆਏ ਹੈ।

## ਟਿੱਪਣੀਆਂ ਤੇ ਹਵਾਲੇ

1. ਕਵੀ ਸੈਨਾਪਤਿ ਕ੍ਰਿਤ *ਸ੍ਰੀ ਗੁਰ ਸੋਭਾ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 51 (ਜਾਣਕਾਰੀ)।
2. ਦੇਖੋ ਅਕਾਲੀ ਕੌਰ ਸਿੰਘ ਦਾ ਲੇਖ 'ਤਖ਼ਤ ਸ੍ਰੀ ਹਜ਼ੂਰ ਸਾਹਿਬ ਅਤੇ ਉਥੋਂ ਦੇ ਜੱਥੇਦਾਰ ਤੇ ਪੁਜਾਰੀ' ਰਸਾਲਾ *ਫੁੱਲਵਾੜੀ*, ਦਸੰਬਰ, 1929 ਅਤੇ ਜਨਵਰੀ, 1930, ਪੰਨਾ 137.
3. ਕੁਝ ਲੇਖਕਾਂ ਵਲੋਂ ਲਿਖਿਆ ਗਿਆ ਹੈ ਕਿ ਬੰਦਾ ਸਿੰਘ ਬਹਾਦਰ ਨੂੰ ਗੁਰੂ ਸਾਹਿਬ ਨੇ ਆਪਣੇ ਜਿਉਂਦੇ-ਜੀਅ ਹੀ ਪੰਜਾਬ ਨੂੰ ਭੇਜ ਦਿੱਤਾ ਸੀ। ਇਹ ਗੱਲ ਦਰੁਸਤ ਨਹੀਂ ਹੈ। ਕਦੇ ਵੀ ਕੋਈ ਨੇਤਾ ਆਪਣੇ ਜਿਉਂਦੇ-ਜੀਅ ਆਪਣੇ ਉੱਤਰ-ਅਧਿਕਾਰੀ ਨੂੰ ਨਿਯੁਕਤ ਕਰਕੇ ਨਹੀਂ ਭੇਜਦਾ ਹੁੰਦਾ। ਉੱਤਰ-ਅਧਿਕਾਰੀ ਦੀ ਨਿਯੁਕਤੀ ਹਮੇਸ਼ਾ ਉਸ ਸਮੇਂ ਹੀ ਹੁੰਦੀ ਹੈ ਜਦੋਂ ਕਿ ਪਹਿਲਾ ਨੇਤਾ ਆਪਣੇ ਅੰਤਿਮ ਸਮੇਂ ਵਿਚ ਹੁੰਦਾ ਹੈ। ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਅੰਤਮ ਸੰਸਕਾਰ ਨਾਲ ਸਬੰਧਤ ਸਭ ਰਸਮਾਂ ਪੂਰੀਆਂ ਕਰਕੇ ਹੀ ਪੰਜਾਬ ਨੂੰ ਰਵਾਨਾ ਹੋਇਆ ਸੀ। ਦੇਖੋ 'ਭਾਈ ਚਉਪਾ ਸਿੰਘ ਦਾ ਰਹਿਤਨਾਮਾ',

ਰਹਿਤਨਾਮੇ (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1984, ਪੰਨਾ 127.

4. ਰਤਨ ਸਿੰਘ ਭੰਗੂ ਕ੍ਰਿਤ *ਪ੍ਰਾਚੀਨ ਪੰਥ ਪ੍ਰਕਾਸ਼* (ਸੰ. ਭਾਈ ਵੀਰ ਸਿੰਘ), ਅੰਮ੍ਰਿਤਸਰ, 1962, ਪੰਨੇ 86-87.

5. ਗਯਾਨ ਸਿੰਘ, *ਤਵਾਰੀਖ ਸਮਸ਼ੇਰ ਖਾਲਸਾ* (ਪੱਥਰ ਛਾਪ ਪਹਿਲੀ), ਸਿਆਲਕੋਟ, 1892 ਈ., ਪੰਨਾ 4.

6. ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਵਿਚ ਇੱਕ ਥਾਂ ਤੇ 70,000 ਫੌਜ ਇਕੱਠੀ ਕਰਨ ਬਾਰੇ ਦੱਸਿਆ ਗਿਆ ਹੈ ਅਤੇ ਇਕ ਥਾਂ ਤੇ 40000 ਦੇ ਕਰੀਬ ਫੌਜ ਦੱਸਿਆ ਹੈ। ਦੇਖੋ *The Panjab Past and Present*, Punjabi University, Patiala, Oct. 1984, pp. 26 and 40.

7. For detail see J.S. Grewal, *Miscellaneous Articles*, Guru Nanak Dev University, Amritsar, 1974.

8. ਗਯਾਨ ਸਿੰਘ, *ਤਵਾਰੀਖ ਸਮਸ਼ੇਰ ਖਾਲਸਾ*, ਪੰਨਾ 161.

9. ਮਿਸਾਲ ਦੇ ਤੌਰ ਤੇ ਦੇਖੋ ਗੰਡਾ ਸਿੰਘ, *ਬੰਦਾ ਸਿੰਘ ਬਹਾਦਰ*, ਪੰਨਾ 38 ਅਤੇ ਕਰਮ ਸਿੰਘ ਹਿਸਟੋਰੀਅਨ, *ਜੀਵਨ ਬ੍ਰਿਤਾਂਤ ਬੰਦਾ ਬਹਾਦੁਰ*, ਅੰਮ੍ਰਿਤਸਰ, 1970, ਪੰਨੇ 69, 70 ਅਤੇ 72.

10. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵਅੰਕਤ*, ਪੰਨਾ 40.

11. *The Later Mughals*, vol. I, p. 98.

12. Gurbaksh Singh's article 'Ftuhat-Nama-i-Samdi' in the *Proceedings of Punjab History Conference*, session Ist, Punjabi University, Patiala, 1967.

13. *Op.cit.*, pp. 98-99.

14. Surinder Singh, *Sikh Coinage : Symbol of Sikh Sovereignty* New Delhi, 2004, pp. 40-41.

15. *ਅਸਰਾਰਿ ਸਮਦੀ* (1728-29 ਈ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨਾ 8.

16. Macauliffe, *The Sikh Religion*, Vol. V, New Delhi, 1963, p. 249.

17. William Irvine, *op. cit.*, p. 163.

18. Akhbar-i-Darbar-i-Mualla, *op. cit.*, p. 163.

19. ਕੇਸਰ ਸਿੰਘ ਛਿੱਬਰ, *ਪੂਰਵਅੰਕਤ*, ਚਰਣ ਗਿਆਰਵਾਂ, ਬੰਦ 30, 44 ਅਤੇ 45ਵਾਂ.

20. ਗੰਡਾ ਸਿੰਘ ਵਲੋਂ ਦਿੱਤੇ ਗਏ ਹਵਾਲੇ ਅਨੁਸਾਰ, *ਪੂਰਵਅੰਕਤ*, ਪੰਨਾ 136

21. *ਉਕਤ*, ਪੰਨਾ 137

22. For this letter see, T.T. Wheeler, *Early Records of British India*, London, 1812, p. 180 and Ganda Singh (Ed.), *Early European Accounts of the Sikhs"* Calcutta, 1962, p. 52.

23. *The Panjab Past and Present, op. cit.*, p. 166.

# 2

## ਸਿੱਖਾਂ ਦਾ ਮਹਾਂ-ਸੰਕਟਮਈ ਸਮਾਂ 1716-1745 ਈ.

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਿੱਖ ਜਗਤ ਲਈ ਇਕ ਲੱਕ-ਤੋੜਵੀਂ ਘਟਨਾ ਸੀ। ਇਸ ਦਾ ਫੌਰੀ ਪਰਭਾਵ ਤਾਂ ਇਹ ਪਿਆ ਕਿ ਖਾਲਸੇ ਦੀ ਸਾਰੀ ਦੀ ਸਾਰੀ ਰਾਜਨੀਤਕ ਸ਼ਕਤੀ ਦਾ ਖ਼ਾਤਮਾ ਹੋ ਗਿਆ ਸੀ। ਖਾਲਸੇ ਦੀ ਲੀਡਰਸ਼ਿਪ ਉੱਕਾ ਹੀ ਖ਼ਤਮ ਕਰ ਦਿੱਤੀ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਬੰਦਾ ਸਿੰਘ ਬਹਾਦਰ ਦੇ ਰੂਪ ਵਿਚ ਖਾਲਸੇ ਦੀ ਇਕ ਬਹੁਤ ਹੀ ਮਜ਼ਬੂਤ ਲੀਡਰਸ਼ਿਪ ਸਥਾਪਤ ਹੋ ਗਈ ਸੀ ਜਿਸ ਨੇ ਖਾਲਸੇ ਨੂੰ ਪੰਜਾਬ ਦੇ ਰਾਜ-ਭਾਗ ਦਾ ਮਾਲਕ ਬਣਾ ਦਿੱਤਾ ਸੀ। ਸਭ ਤੋਂ ਵੱਡਾ ਫਾਇਦਾ ਇਸ ਲੀਡਰਸ਼ਿਪ ਦਾ ਇਹ ਹੋਇਆ ਸੀ ਕਿ ਖਾਲਸੇ ਦੇ ਮਨਾਂ ਵਿਚ ਇਹ ਵਿਸ਼ਵਾਸ਼ ਦਰਿੜ੍ਹਤਾ ਨਾਲ ਵਸ ਗਿਆ ਸੀ ਕਿ ਉਹ ਹਕੂਮਤ ਕਰ ਸਕਦੇ ਹਨ। ਹਕੂਮਤ ਕਰਨ ਦੀ ਭਾਵਨਾ ਨੇ ਹੀ ਖਾਲਸੇ ਨੂੰ ਸੰਘਰਸ਼ ਕਰਨ ਲਈ ਪਰੇਰਿਆ ਸੀ।

ਬੰਦਾ ਸਿੰਘ ਬਹਾਦਰ ਤੋਂ ਪਿੱਛੋਂ ਜਿੰਨੀ ਵੀ ਦੂਜੇ ਜਾਂ ਤੀਜੇ ਦਰਜੇ ਦੀ ਲੀਡਰਸ਼ਿਪ ਸੀ, ਸਾਰੀ ਦੀ ਸਾਰੀ ਜਾਂ ਤਾਂ ਮਾਰ-ਮੁਕਾ ਦਿੱਤੀ ਗਈ ਸੀ ਤੇ ਜਾਂ ਜੰਗਲਾਂ, ਪਹਾੜਾਂ ਵਿਚ ਜਾ ਕੇ ਰੂਪੋਸ਼ ਹੋ ਗਈ ਸੀ। ਜ਼ਿਆਦਾਤਰ ਸਿੰਘ ਮਾਰੇ ਜਾ ਚੁੱਕੇ ਸਨ। ਲੜਨ ਵਾਲੇ ਸਿੰਘ ਬਹੁਤ ਘੱਟ ਬਚੇ ਸਨ। ਉਹ ਵੀ ਸਮੇਂ ਦੀ ਨਜ਼ਾਕਤ ਨੂੰ ਦੇਖਦੇ ਹੋਏ ਰੂਪੋਸ਼ ਹੋ ਗਏ ਸਨ। ਸਿਰਫ਼ ਸਿੱਖਾਂ ਦਾ ਇਕ ਧੜਾ ਹੀ ਐਸਾ ਸੀ ਜਿਹੜਾ ਬੰਦਾ ਸਿੰਘ ਬਹਾਦਰ ਨਾਲ ਗੱਦਾਰੀ ਕਰ ਕੇ ਮੁਗ਼ਲ ਹਕੂਮਤ ਨਾਲ ਰਲ ਗਿਆ ਸੀ। ਇਸ ਧੜੇ ਨੂੰ ਤੱਤ ਖਾਲਸਾ ਕਿਹਾ ਜਾਂਦਾ ਸੀ। ਇਸ ਦੇ ਆਗੂ ਸਨ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ। ਇਹ ਦੋਵੇਂ ਪਿਉ-ਪੁੱਤਰ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ ਸਨ ਅਤੇ ਇਉਂ ਇਹ ਆਪਣੇ ਆਪ ਨੂੰ ਸਾਹਿਬਜ਼ਾਦੇ ਵੀ ਅਖਵਾਉਂਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੇ ਪੰਜ ਸਿੰਘ ਬੰਦਾ ਸਿੰਘ ਬਹਾਦਰ ਨਾਲ ਨਾਂਦੇੜ ਸਾਹਿਬ ਤੋਂ ਤੋਰੇ ਸਨ ਇਹ ਦੋਵੇਂ ਪਿਉ-ਪੁੱਤਰ ਉਨ੍ਹਾਂ ਪੰਜ ਪਿਆਰਿਆਂ ਵਿਚ ਸ਼ਾਮਲ ਸਨ। ਬਾਕੀ ਦੇ ਤਿੰਨ ਪਿਆਰੇ ਅੰਤਮ ਸਮੇਂ ਤੱਕ ਬੰਦਾ ਸਿੰਘ ਬਹਾਦਰ ਨਾਲ ਰਹਿੰਦੇ ਹੋਏ ਆਪਣੀਆਂ ਜਾਨਾਂ ਕੁਰਬਾਨ ਕਰ ਗਏ ਸਨ ਪਰ ਇਹ ਦੋਵੇਂ ਭੱਲੇ ਸਾਹਿਬਜ਼ਾਦੇ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਕੇ ਮੁਗ਼ਲ ਹਕੂਮਤ ਨਾਲ ਰਲ ਗਏ ਸਨ। ਇਨ੍ਹਾਂ ਨੇ ਲਾਹੌਰ ਦੇ ਸੂਬੇਦਾਰ ਦੇ ਅਧੀਨ ਪੰਜ ਸੌ ਸਿੰਘ ਘੋੜ-ਸੁਆਰਾਂ ਦੀ ਫੌਜਦਾਰੀ ਲੈ ਲਈ ਸੀ।

ਇਓਂ ਇਨ੍ਹਾਂ ਨੇ ਸਿਰਫ ਬੰਦਾ ਸਿੰਘ ਬਹਾਦਰ ਨਾਲ ਹੀ ਗੱਦਾਰੀ ਨਹੀਂ ਸੀ ਕੀਤੀ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਦੀ ਵੀ ਉਲੰਘਣਾ ਕੀਤੀ ਸੀ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਨਾਲ ਹੀ ਬਾਦਸ਼ਾਹ ਨੇ ਇਹ ਹੁਕਮ ਜਾਰੀ ਕਰ ਦਿੱਤਾ ਸੀ ਕਿ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰ ਦਿੱਤੀ ਜਾਵੇ। ਇਸ ਨਾਲ ਸਿੱਖਾਂ ਦਾ ਕਤਲੇਆਮ ਕੀਤਾ ਗਿਆ ਸੀ। ਹਰ ਮੁਗ਼ਲ ਅਧਿਕਾਰੀ ਇਕ ਦੂਜੇ ਤੋਂ ਅੱਗੇ ਲੰਘਣ ਦੀ ਕੋਸ਼ਿਸ਼ ਕਰ ਰਿਹਾ ਸੀ। ਵੈਸੇ ਤਾਂ ਗੁਰਦਾਸ-ਨੰਗਲ ਦੇ ਘੇਰੇ ਅਤੇ ਗਰਿਫ਼ਤਾਰੀ ਸਮੇਂ ਹੀ ਪਿੰਡਾਂ ਵਿੱਚੋਂ ਸਿੱਖ ਨੌਜੁਆਨਾਂ ਦੀ ਗਰਿਫਤਾਰੀ ਕਰਨੀ ਸ਼ੁਰੂ ਕਰ ਦਿੱਤੀ ਗਈ ਸੀ ਪਰ ਬਾਦਸ਼ਾਹ ਵਲੋਂ ਗੋਲੀ ਮਾਰ ਦਿੱਤੇ ਜਾਣ ਦੇ ਹੁਕਮਾਂ ਨਾਲ ਤਾਂ ਕਿਸੇ ਵੀ ਸਿੱਖ ਮਰਦ ਦੀ ਪਿੰਡਾਂ ਤੇ ਸ਼ਹਿਰਾਂ ਵਿਚ ਰਹਿਣ ਦੀ ਗੱਲ ਖ਼ਤਮ ਹੋ ਗਈ ਸੀ। ਸਰਹਿੰਦ, ਲਾਹੌਰ ਅਤੇ ਮੁਲਤਾਨ ਦੇ ਮੁਗ਼ਲ ਹਾਕਮਾਂ ਵਲੋਂ ਵਧੇਰੇ ਜੋਸ਼-ਖਰੋਸ਼ ਨਾਲ ਇਨ੍ਹਾਂ ਹੁਕਮਾਂ ਦੀ ਪਾਲਣਾ ਕੀਤੀ ਜਾਂਦੀ ਸੀ। ਪੰਜਾਬ ਦੀਆਂ ਗੁਆਂਢੀ ਪਹਾੜੀ ਰਿਆਸਤਾਂ ਦੇ ਰਾਜਪੂਤ ਰਾਜਿਆਂ ਨੂੰ ਵੀ ਸਖ਼ਤ ਹੁਕਮ ਭੇਜੇ ਗਏ ਸਨ ਕਿ ਉਹ ਆਪਣੇ ਆਪਣੇ ਖੇਤਰਾਂ ਵਿਚ ਸਿੱਖਾਂ ਦੇ ਦਾਖ਼ਲਿਆਂ ਨੂੰ ਰੋਕਣ। ਸਿੱਟੇ ਵਜੋਂ ਸਿੱਖ ਮਰਦ ਆਪਣੇ ਘਰਾਂ ਨੂੰ ਛੱਡ ਕੇ ਦੂਰ-ਦੂਰ ਦੇ ਜੰਗਲਾਂ, ਰੇਗਸਥਾਨਾਂ ਅਤੇ ਹੋਰ ਅਜਿਹੀਆਂ ਥਾਵਾਂ ਤੇ ਜਾ ਕੇ ਛੁਪ ਗਏ ਸਨ ਜਿਥੇ ਛੇਤੀ ਕੀਤਿਆਂ ਮੁਗ਼ਲ ਫੌਜ ਦੇ ਸਿਪਾਹੀ ਜਾ ਨਹੀਂ ਸੀ ਸਕਦੇ। ਅਜਿਹੀਆਂ ਅਪਹੁੰਚ ਥਾਵਾਂ ਉਹ ਹੀ ਸਨ ਜਿਥੇ ਮਨੁੱਖੀ ਨਿਰਬਾਹ ਹੋਣਾ ਮੁਸ਼ਕਲ ਹੁੰਦਾ ਸੀ। ਭਾਵ ਕਿ ਜਿਨ੍ਹਾਂ ਜੰਗਲਾਂ ਵਿਚ ਪੈਦਲ ਤੁਰਨਾ ਵੀ ਔਖਾ ਹੁੰਦਾ ਸੀ ਅਤੇ ਜਿਥੇ ਪਾਣੀ ਦੀ ਉਪਲੱਭਤਾ ਨਹੀਂ ਹੁੰਦੀ ਸੀ, ਸਿੱਖ ਉਥੇ ਜਾ ਕੇ ਰਹਿੰਦੇ ਸਨ। ਇਸੇ ਤਰ੍ਹਾਂ ਜਿਨ੍ਹਾਂ ਰੇਗਸਥਾਨਾਂ ਵਿਚ ਪਾਣੀ ਦੀ ਘਾਟ ਸੀ, ਸਿੱਖ ਉਥੇ ਜਾ ਕੇ ਰਹਿੰਦੇ ਸਨ। ਪਾਣੀ ਦੀ ਘਾਟ ਕਰਕੇ ਅਤੇ ਘੋੜਿਆਂ ਲਈ ਲੰਘਣ ਵਾਲੇ ਰਸਤਿਆਂ ਦੇ ਨਾ ਹੋਣ ਕਾਰਨ ਮੁਗ਼ਲ ਸਿਪਾਹੀ ਅਜਿਹੀਆਂ ਥਾਵਾਂ ਤੇ ਨਹੀਂ ਜਾਂਦੇ ਸਨ, ਭਾਵ ਕਿ ਸਿੱਖ ਇਸ ਸਮੇਂ ਜੰਗਲੀ ਜਾਨਵਰਾਂ ਤੋਂ ਵੀ ਭੈੜਾ ਜੀਵਨ ਜੀਣ ਲਈ ਮਜ਼ਬੂਰ ਸਨ। ਜਾਨਵਰ ਵੀ ਆਪਣਾ ਵਸੇਬਾ ਉਥੇ ਕਰਦਾ ਹੈ ਜਿਥੇ ਉਸ ਦੇ ਖਾਣ-ਪੀਣ ਲਈ ਪਾਣੀ ਅਤੇ ਚਾਰੇ ਦੀ ਉਪਲੱਭਤਾ ਹੁੰਦੀ ਹੈ ਪਰ ਸਿੱਖ ਉਥੇ ਰਹਿੰਦੇ ਸਨ ਜਿਥੇ ਖਾਣ-ਪੀਣ ਦੀ ਸਹੂਲਤ ਨਹੀਂ ਹੁੰਦੀ ਸੀ। ਮੁਗ਼ਲ ਹਕੂਮਤ ਵਲੋਂ ਜਬਰੀ ਧਰਮ-ਬਦਲੀ ਦਾ ਭੈਅ ਅਤੇ ਗੋਲੀ ਮਾਰੇ ਜਾਣ ਦਾ ਡਰ ਸਿੰਘਾਂ ਨੂੰ ਅਜਿਹਾ ਜੀਵਨ ਜੀਣ ਲਈ ਮਜ਼ਬੂਰ ਕਰ ਰਿਹਾ ਸੀ। ਰਤਨ ਸਿੰਘ ਭੰਗੂ ਨੇ ਸਿੱਖਾਂ ਦੇ ਅਜਿਹੇ ਭੈੜੇ ਜੀਵਨ ਨੂੰ ਇਸ ਤਰ੍ਹਾਂ ਬਿਆਨਿਆ ਹੈ :

ਨਾਹਿ ਜ਼ਖੀਰੋ ਸਿੰਘਨ ਪਾਸ। ਸ਼ਸਤਰ ਬਸਤਰ ਹੀਨ ਸੁ ਖਾਸ।
ਨਾਂਗੇ ਖਰੇ ਔ ਭੂਖੇ ਪਿਆਸੇ। ਦਾਰੂ ਸਿਕਾ ਨਹਿ ਕਛੁ ਪਾਸੇ।
ਹਾਟ ਪਟਨ ਬਜ਼ਾਰ ਸੁ ਨਾਹੀ। ਰੋਗੀ ਔਖਧ ਬਿਨ ਮਰ ਜਾਹੀ।
ਗੁਰਬਚਨਨ ਕੀ ਉਨ ਕੋ ਆਸ। ਯਹੀ ਖ਼ਜਾਨੋਂ ਉਨ ਕੇ ਪਾਸ।[1]

ਅਜਿਹੇ ਮੁਸ਼ਕਲ ਹਾਲਾਤਾਂ ਵਿਚ ਸਿੱਖਾਂ ਨੂੰ ਸਿਰਫ਼ ਇਕ ਅਕਾਲ ਪੁਰਖ ਦਾ ਹੀ ਆਸਰਾ ਸੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਗੁਰੂ ਦਸਮ ਪਾਤਸ਼ਾਹ ਆਪਣੇ ਖਾਲਸੇ ਦੀ ਜ਼ਰੂਰ

ਬਹੁੜੀ ਕਰਨਗੇ। ਆਪਣੇ ਗੁਰੂਆਂ ਦੀਆਂ ਦਿੱਤੀਆਂ ਕੁਰਬਾਨੀਆਂ ਉਨ੍ਹਾਂ ਨੂੰ ਭੈੜੇ ਤੋਂ ਭੈੜਾ ਜੀਵਨ ਵੀ ਜੀਣ ਲਈ ਪਰੇਰ ਰਹੀਆਂ ਸਨ। ਉਹ ਸਮਝਦੇ ਸਨ ਕਿ ਦਸਮ ਪਾਤਸ਼ਾਹ ਨੇ ਆਪਣੇ ਚਾਰ ਪੁੱਤਰਾਂ ਨੂੰ ਉਨ੍ਹਾਂ ਦੇ ਸੁੱਖ-ਆਰਾਮ ਲਈ ਕੁਰਬਾਨ ਕਰ ਦਿੱਤਾ ਸੀ ਤੇ ਉਹ ਕਿਉਂ ਇਸ ਬਿਪਤਾ ਵਿਚ ਡੋਲ੍ਹਣ। ਜੰਗਲਾਂ ਦਾ ਇਹ ਜੀਵਨ ਬੜਾ ਲੰਮਾ ਸੀ। ਇਤਨਾ ਲੰਮਾ ਕਿ ਜਿਸ ਵਿਚ ਸਿੱਖਾਂ ਦੀ ਨਵੀਂ ਪੀੜ੍ਹੀ ਜੰਗਲਾਂ ਵਿਚ ਹੀ ਪੈਦਾ ਹੋਈ ਸੀ। 1716 ਤੋਂ ਲੈ ਕੇ 1726 ਈ. ਤੱਕ ਦਾ ਸਮਾਂ, ਜਦੋਂ ਤੱਕ ਕਿ ਅਬਦੁਸ ਸਮੱਦ ਖਾਨ ਬਦਲਿਆ ਨਹੀਂ ਸੀ ਗਿਆ, ਬਹੁਤ ਹੀ ਸਖ਼ਤੀਆਂ ਭਰਿਆ ਸੀ। ਪਿੱਛੋਂ ਜ਼ਕਰੀਆ ਖਾਂ ਨੇ ਇਨ੍ਹਾਂ ਬਿਪਤਾਵਾਂ ਵਿਚ ਸਗੋਂ ਹੋਰ ਵਾਧਾ ਕਰ ਦਿੱਤਾ ਸੀ। ਘੱਟੋ-ਘੱਟ, ਸਿੱਖਾਂ ਦਾ ਇਹ ਜੰਗਲੀ ਜੀਵਨ 1732-33 ਤੱਕ ਦੇ ਸਾਲਾਂ ਤੱਕ ਦਾ ਸੀ। ਇਸ ਤਰ੍ਹਾਂ ਇਹ ਸਮਾਂ ਲਗਾਤਾਰ ਸਤਾਰਾਂ-ਅਠਾਰਾਂ ਸਾਲਾਂ ਦਾ ਸੀ। ਇੰਨੇ ਸਾਲਾਂ ਵਿਚ ਇਕ ਨਵੀਂ ਪੀੜ੍ਹੀ ਵੀ ਪੈਦਾ ਹੋ ਕੇ ਜੁਆਨ ਹੋ ਜਾਂਦੀ ਹੈ; ਨਵੀਆਂ ਪਰੰਪਰਾਵਾਂ ਕਾਇਮ ਹੋ ਜਾਂਦੀਆਂ ਹਨ ਅਤੇ ਪਿੰਡਾਂ-ਸ਼ਹਿਰਾਂ ਦੇ ਰੂਪ ਹੀ ਬਦਲ ਜਾਂਦੇ ਹਨ। ਸਿੱਖਾਂ ਵਿਚ ਵੀ ਇਸ ਸਮੇਂ ਦੀਆਂ ਨਵੀਆਂ ਪਰੰਪਰਾਵਾਂ ਸਥਾਪਤ ਹੋਈਆਂ। ਇਨ੍ਹਾਂ ਪਰੰਪਰਾਵਾਂ ਨੇ ਸਿੱਖਾਂ ਦੀ ਇੱਛਾ-ਸ਼ਕਤੀ ਵਿਚ ਇਕ ਪਰੇਰਨਾਯੋਗ ਵਾਧਾ ਕੀਤਾ ਸੀ। ਇਨ੍ਹਾਂ ਪਰੰਪਰਾਵਾਂ ਨੇ ਸਿੱਖਾਂ ਦੀ ਰੋਜ਼ਾਨਾ ਬੋਲ-ਚਾਲ ਵਿਚ ਨਵੀਂ ਸ਼ਬਦਾਵਲੀ ਜੋੜੀ ਸੀ। ਇਹ ਸ਼ਬਦਾਵਲੀ ਦਲੇਰ ਮਰਦਾਂ ਵਾਲੀ, ਚੜ੍ਹਦੀ ਕਲਾ ਦੇ ਅਹਿਸਾਸ ਵਾਲੀ ਅਤੇ ਦੁੱਖਾਂ ਤਕਲੀਫ਼ਾਂ ਨੂੰ ਹੱਸ ਹੱਸ ਕੇ ਸਹਿਣ ਕਰਨ ਦੀ ਪਰੇਰਨਾ ਦੇਣ ਵਾਲੀ ਸੀ।

ਜੰਗਲਾਂ ਵਿਚ ਜੀਵਨ ਲਈ ਲੋੜੀਂਦੀ ਹਰ ਚੀਜ਼ ਦੀ ਘਾਟ ਹੁੰਦੀ ਹੈ। ਇਸ ਘਾਟ ਨੂੰ ਸਿੱਖਾਂ ਨੇ ਇਸ ਤਰੀਕੇ ਨਾਲ ਪੂਰਾ ਕੀਤਾ ਸੀ ਕਿ ਉਨ੍ਹਾਂ ਨੇ ਜੰਗਲਾਂ ਵਿਚੋਂ ਮਿਲਣ ਵਾਲੀਆਂ ਵਸਤੂਆਂ ਦੇ ਨਾਂ ਉਸੇ ਤਰ੍ਹਾਂ ਰੱਖ ਲਏ ਸਨ ਜਿਹੜੇ ਕਿ ਵਧੀਆ ਵਸਤੂਆਂ ਦੇ ਹੁੰਦੇ ਸਨ। ਕਿਵੇਂ ਕਿ ਭੁੰਨੇ ਹੋਏ ਛੋਲਿਆਂ ਨੂੰ ਬਦਾਮ, ਸਾਗ ਨੂੰ ਪਲਾਓ, ਕੜ੍ਹੀ ਨੂੰ ਬਸੰਤੀ ਅਤੇ ਰਜਾਈ ਨੂੰ ਗੁਲਾਬ ਕੌਰ। ਜੇ ਛਾਬੇ ਵਿਚ ਰੋਟੀ ਨਹੀਂ ਹੁੰਦੀ ਸੀ ਤਾਂ ਇਹ ਕਹਿਣ ਦੀ ਬਜਾਏ ਕਿ ਰੋਟੀ ਨਹੀਂ ਹੈ, ਇਹ ਕਿਹਾ ਜਾਂਦਾ ਸੀ ਕਿ ਲੰਗਰ ਮਸਤ ਹੋ ਗਿਆ ਹੈ। ਦਾਲ ਨੂੰ ਦਾਲਾ ਸਿੰਘ, ਰੋਟੀ ਨੂੰ ਪਰਸ਼ਾਦਾ, ਡੰਡੇ ਨੂੰ ਠਾਣੇਦਾਰ, ਕੁੱਤੇ ਨੂੰ ਬਾਹਮਣ, ਗੱਠੇ ਨੂੰ ਰੂਪਾ, ਚਾਹ ਨੂੰ ਘਰ ਫੂਕਣੀ ਅਤੇ ਮਰ ਗਏ ਨੂੰ ਸਵਾਰਾ ਕਰ ਗਿਆ ਕਿਹਾ ਜਾਂਦਾ ਸੀ। ਚੱਕੀ ਪੀਹ ਕੇ ਆਟਾ ਤਿਆਰ ਕਰਨ ਨੂੰ 'ਫਿਰਨੀ ਦੀ ਸਵਾਰੀ ਕਰਨਾ' ਕਿਹਾ ਜਾਂਦਾ ਸੀ। ਇਸੇ ਤਰ੍ਹਾਂ ਦੀ ਰੋਜ਼ਾਨਾ ਦੀ ਬੋਲਚਾਲ ਵਿਚ ਆਉਣ ਵਾਲੇ ਸ਼ਬਦਾਂ ਨੂੰ ਨਵਾਂ ਰੂਪ ਦਿੱਤਾ ਗਿਆ ਸੀ। ਜਿਵੇਂ ਕਿ ਇਕ ਸਿੱਖ ਨੂੰ ਸਵਾ ਲੱਖ ਸਿੱਖ, ਰੁਪਏ ਨੂੰ ਦਮੜੀ, ਆਪਣੀ ਪਤਨੀ ਨੂੰ ਸਿੰਘਣੀ (ਸ਼ੇਰਨੀ) ਕਹਿਣਾ, ਬੱਚਿਆਂ ਨੂੰ ਭੁਜੰਗੀ ਸਿੰਘ ਅਤੇ ਦੋ-ਚਾਰ ਸਿੰਘਾਂ ਦੇ ਗਰੁੱਪ ਨੂੰ ਫੌਜ। ਕਾਣੇ ਨੂੰ ਲੱਖ ਨੇਤਰਾ ਕਹਿ ਕੇ ਅਤੇ ਅੰਨ੍ਹੇ ਨੂੰ ਸੂਰਮਾ ਸਿੰਘ ਕਹਿ ਕੇ ਵਡਿਆਇਆ ਜਾਂਦਾ ਸੀ। ਔਰਤ ਨੂੰ ਬੇਬੇ ਅਤੇ ਬੁੱਢੇ ਆਦਮੀ ਨੂੰ ਬਜ਼ੁਰਗ ਕਹਿ ਕੇ ਸਤਿਕਾਰਿਆ ਜਾਂਦਾ ਸੀ। ਇਸੇ ਤਰ੍ਹਾਂ ਰੋਜ਼ਾਨਾ ਦੀ ਸਰੀਰਕ ਕਿਰਿਆ ਨੂੰ ਵੱਖ ਵੱਖ ਨਾਂ ਦਿੱਤੇ ਗਏ ਸਨ। ਜਿਵੇਂ ਕਿ ਪਿਸ਼ਾਬ ਕਰਨ ਜਾਣ ਨੂੰ ਚੀਤਾ ਛੱਡ ਕੇ ਆਉਣਾ, ਟੱਟੀ ਕਰਨ ਨੂੰ ਕਾਜ਼ੀ ਛੱਡ ਕੇ ਆਉਣਾ ਜਾਂ ਕਿਲ੍ਹਾ ਤੋੜ ਕੇ ਆਉਣਾ

ਕਿਹਾ ਜਾਂਦਾ ਸੀ। ਹਾਰ ਜਾਣ ਨੂੰ ਹਰਨ ਹੋ ਜਾਣਾ ਕਿਹਾ ਜਾਂਦਾ ਸੀ। ਇਹ ਸ਼ਬਦਾਵਲੀਆਂ ਐਸੀਆਂ ਸਨ ਜਿਹੜੀਆਂ ਸਿੰਘਾਂ ਦੀ ਚੜ੍ਹਦੀ ਕਲਾ ਨੂੰ ਪਰਗਟ ਕਰਦੀਆਂ ਸਨ ਅਤੇ ਦਸਦੀਆਂ ਸਨ ਕਿ ਉਨ੍ਹਾਂ ਨੇ ਅਤਿ ਦੇ ਭੈੜੇ ਸਮਿਆਂ ਨੂੰ ਵੀ ਕਿਵੇਂ ਹੱਸ ਹੱਸ ਕੇ ਗੁਜ਼ਾਰਿਆ ਸੀ। ਅਜਿਹੀ ਸ਼ਬਦਾਵਲੀ ਨੂੰ ਖਾਲਸੇ ਦੇ ਬੋਲੇ ਕਿਹਾ ਜਾਂਦਾ ਸੀ।

ਇਸੇ ਹੀ ਸਮੇਂ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਲਾਹੌਰ ਦੇ ਸੂਬੇਦਾਰ ਦੇ ਅਧੀਨ ਨੌਕਰੀਆਂ ਕਰ ਰਹੇ ਸਨ। ਸਿਰੀ ਦਰਬਾਰ ਸਾਹਿਬ ਦਾ ਪਰਬੰਧ ਇਨ੍ਹਾਂ ਦੇ ਹਵਾਲੇ ਸੀ। ਭਾਈ ਮਨੀ ਸਿੰਘ ਅਤੇ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਨੂੰ ਸਿਰੀ ਦਰਬਾਰ ਸਾਹਿਬ ਵਿਚੋਂ ਕੱਢ ਦਿੱਤਾ ਗਿਆ ਸੀ। ਮੁਗ਼ਲ ਅਧਿਕਾਰੀ ਜਿਸ ਤਰ੍ਹਾਂ ਚਾਹੁੰਦੇ ਸਨ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਉਸੇ ਤਰ੍ਹਾਂ ਉਨ੍ਹਾਂ ਦੀ ਮਰਜ਼ੀ ਅਨੁਸਾਰ ਹੁੰਦਾ ਸੀ। ਖਾਲਸਾ, ਜਿਹੜਾ ਮੁਗ਼ਲ ਹਕੂਮਤ ਨਾਲ ਲੜਦਾ ਰਿਹਾ ਸੀ ਉਸ ਨੂੰ ਸਮਾਜਿਕ ਜੀਵਨ ਵਿਚੋਂ ਕੱਢ ਦਿੱਤਾ ਗਿਆ ਸੀ। ਪਹਿਲੇ ਸਾਲ ਇਨ੍ਹਾਂ ਤੱਤ-ਖਾਲਸਿਆਂ ਦਾ ਸਿਰੀ ਦਰਬਾਰ ਸਾਹਿਬ ਤੇ ਪੂਰਾ ਕਬਜ਼ਾ ਰਿਹਾ। ਜਦੋਂ ਤੱਕ ਬਾਦਸ਼ਾਹ ਫਰੁਖਸ਼ੀਅਰ ਰਿਹਾ ਸੀ ਲਾਹੌਰ ਦਾ ਸੂਬੇਦਾਰ ਅਬਦੁੱਸ ਸਮੱਦ ਖਾਨ ਪੂਰੀ ਤਾਕਤ ਨਾਲ ਲਾਹੌਰ ਵਿਚ ਡਟਿਆ ਹੋਇਆ ਸੀ। ਬੰਦਾ ਸਿੰਘ ਬਹਾਦਰ ਨੂੰ ਫੜ ਲੈਣ ਨਾਲ ਉਸ ਦੀ ਪੂਰੀ ਚੜ੍ਹ ਮੱਚੀ ਹੋਈ ਸੀ। ਉਹ ਆਪਣੇ ਰਾਜ-ਪਰਬੰਧ ਵਿਚ ਪੂਰੀ ਤਰ੍ਹਾਂ ਸੁਤੰਤਰ ਸੀ ਅਤੇ ਸਰਹਿੰਦ, ਮੁਲਤਾਨ, ਜੰਮੂ ਦੇ ਫੌਜਦਾਰਾਂ ਅਤੇ ਗੁਆਂਢੀ ਪਹਾੜੀ ਰਿਆਸਤਾਂ ਦੇ ਰਾਜਿਆਂ ਉਪਰ ਵੀ ਉਸ ਦਾ ਪੂਰਾ ਦਬਦਬਾ ਸੀ। ਪੰਜਾਬ ਅੰਦਰ ਉਸ ਦੇ ਖਿਲਾਫ਼ ਸਿਰ ਚੁੱਕਣ ਵਾਲਾ ਕੋਈ ਵੀ ਮੁਗ਼ਲ ਅਧਿਕਾਰੀ ਨਹੀਂ ਸੀ। ਇਸ ਤਰ੍ਹਾਂ ਉਹ ਪੂਰੀ ਤਾਕਤ ਅਤੇ ਪੂਰੀ ਯੋਜਨਾਬੰਦੀ ਨਾਲ ਸਿੱਖਾਂ ਨੂੰ ਕੁਚਲਣ ਲਈ ਲੱਗਾ ਹੋਇਆ ਸੀ।

ਫਰੁਖਸ਼ੀਅਰ 1719 ਈ. ਵਿਚ ਮਾਰਿਆ ਗਿਆ ਸੀ। ਉਸ ਦੀ ਥਾਂ ਤੇ ਮੁਹੰਮਦ ਸ਼ਾਹ ਦਿੱਲੀ ਦੇ ਤਖ਼ਤ ਤੇ ਬੈਠਾ। ਉਸ ਦੇ ਬਾਦਸ਼ਾਹ ਬਣਨ ਨਾਲ ਜਿਥੇ ਦਿੱਲੀ ਵਿਚ ਭਾਰੀ ਤਬਦੀਲੀਆਂ ਹੋਈਆਂ ਸਨ ਉਥੇ ਲਾਹੌਰ ਦਾ ਸੂਬੇਦਾਰ ਅਬਦੁੱਸ ਸਮੱਦ ਖਾਨ ਵੀ ਇਸ ਪਰਭਾਵ ਤੋਂ ਬਚ ਨਹੀਂ ਸਕਿਆ। ਕਮਰੂਦੀਨ ਨੂੰ ਬਾਦਸ਼ਾਹ ਦਾ ਵਜ਼ੀਰ ਬਣਾਇਆ ਗਿਆ ਸੀ। ਇਹ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਦਾ ਪੁੱਤਰ ਸੀ ਅਤੇ ਸਮੱਦ ਖਾਨ ਇਸ ਦਾ ਮਾਸੜ ਸੀ। ਉਹ ਅਬਦੁੱਸ ਸਮੱਦ ਖਾਂ ਜੈਸੇ ਸੁਤੰਤਰ ਤਬੀਅਤ ਦੇ ਸੂਬੇਦਾਰ ਨੂੰ ਪੰਜਾਬ ਵਿਚ ਬਣਿਆ ਨਹੀਂ ਰਹਿਣ ਦੇਣਾ ਚਾਹੁੰਦਾ ਸੀ। ਪੰਜਾਬ ਮੁੱਢ ਤੋਂ ਹੀ ਮੁਗ਼ਲ ਬਾਦਸ਼ਾਹਾਂ ਲਈ ਸਰਬਪੱਖਾਂ ਤੋਂ ਉਪਜਾਊ ਪਰਾਂਤ ਰਿਹਾ ਸੀ। ਭਾਰਤ ਵਿਚ ਸਫ਼ਲ ਬਾਦਸ਼ਾਹ ਬਣਨ ਲਈ ਜ਼ਰੂਰੀ ਸੀ ਕਿ ਉਸ ਦੇ ਪੈਰ ਪੰਜਾਬ ਅਤੇ ਕਾਬੁਲ ਵਿਚ ਪੂਰੀ ਤਰ੍ਹਾਂ ਮਜ਼ਬੂਤੀ ਨਾਲ ਟਿਕੇ ਰਹਿਣ। ਕਮਰੂਦੀਨ ਪੰਜਾਬ ਵਿਚ ਆਪਣੇ ਪੈਰ ਮਜ਼ਬੂਤ ਕਰਨ ਲਈ ਅਬਦੁੱਸ ਸਮੱਦ ਖਾਨ ਦੀ ਥਾਂ ਤੇ ਉਸ ਦੇ ਪੁੱਤਰ ਅਤੇ ਆਪਣੇ ਮਸਰੇ ਪਰਾ ਜ਼ਕਰੀਆ ਖਾਨ ਨੂੰ ਲਾਹੌਰ ਦਾ ਸੂਬੇਦਾਰ ਬਣਾਉਣਾ ਚਾਹੁੰਦਾ ਸੀ। ਜ਼ਕਰੀਆ ਖਾਨ ਭਾਵੇਂ ਅਬਦੁੱਸ ਸਮੱਦ ਖਾਨ ਦਾ ਪੁੱਤਰ ਸੀ ਪਰ ਉਹ ਆਪਣੇ ਪਿਤਾ ਨਾਲੋਂ ਨਵੇਂ ਵਜ਼ੀਰ ਦਾ ਜ਼ਿਆਦਾ ਵਫ਼ਾਦਾਰ ਸੀ। ਅਬਦੁੱਸ ਸਮੱਦ ਖਾਂ

ਨੇ ਸਿੱਖਾਂ ਦੇ ਖਿਲਾਫ਼ ਸਖ਼ਤ ਤੋਂ ਸਖ਼ਤ ਕਦਮ ਚੁੱਕ ਕੇ ਬਾਦਸ਼ਾਹ ਨੂੰ ਪਰਸੰਨ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਸੀ। ਕਿਉਂਕਿ ਵਜ਼ੀਰ ਉਸ ਨੂੰ ਬਦਲਣਾ ਚਾਹੁੰਦਾ ਸੀ, ਇਸ ਲਈ ਅਬਦੁੱਸ ਸਮੱਦ ਖਾਨ ਦੀ ਕੋਈ ਵੀ ਨੀਤੀ ਉਸ ਦੇ ਤਬਾਦਲੇ ਨੂੰ ਰੋਕ ਨਾ ਸਕੀ। ਬਾਦਸ਼ਾਹ ਨੇ ਅਬਦੁੱਸ ਸਮੱਦ ਖਾਨ ਨੂੰ ਮੁਲਤਾਨ ਦਾ ਸੂਬੇਦਾਰ ਅਤੇ ਜ਼ਕਰੀਆ ਖਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਸੀ। ਇਹ ਗੱਲ 1726 ਈ. ਦੀ ਹੈ।

ਬੇਸ਼ੱਕ ਜ਼ਕਰੀਆ ਖਾਨ ਵੀ ਆਪਣੇ ਪਿਤਾ ਵਾਂਗ ਇਕ ਸਫ਼ਲ ਸ਼ਾਸਕ ਅਤੇ ਨਿਪੁੰਨ ਸੈਨਿਕ ਜਰਨੈਲ ਸੀ ਪਰ ਹਾਕਮਾਂ ਦੇ ਬਦਲ ਜਾਣ ਨਾਲ ਪਹਿਲੀਆਂ ਨੀਤੀਆਂ ਵਿਚ ਤਬਦੀਲੀ ਹਰ ਹਾਲਤ ਵਿਚ ਆਉਂਦੀ ਹੈ। ਅਬਦੁੱਸ ਸਮੱਦ ਖਾਨ ਸਮੇਂ ਬਾਦਸ਼ਾਹ ਫ਼ਰੁਖਸ਼ੀਅਰ ਦੀ ਸਿੱਖਾਂ ਨੂੰ ਕੁਚਲਣ ਵਿਚ ਆਪਣੀ ਦਿਲਚਸਪੀ ਸੀ ਕਿਉਂਕਿ ਉਹ ਖੁਦ ਵੀ ਬੰਦਾ ਸਿੰਘ ਬਹਾਦਰ ਦਾ ਪਿੱਛਾ ਕਰ ਚੁੱਕਿਆ ਸੀ। ਇਸ ਲਈ ਜਿਹੜੇ ਸਖ਼ਤ ਕਦਮ ਸਿੱਖਾਂ ਨੂੰ ਕੁਚਲਣ ਲਈ ਅਬਦੁੱਸ ਸਮੱਦ ਖਾਨ ਨੇ ਚੁੱਕੇ ਸਨ ਉਨ੍ਹਾਂ ਦੇ ਪਿੱਛੇ ਫ਼ਰੁਖਸ਼ੀਅਰ ਦੀ ਹੱਲਾਸ਼ੇਰੀ ਸੀ ਪਰ ਨਵੇਂ ਬਾਦਸ਼ਾਹ ਮੁਹੰਮਦ ਸ਼ਾਹ ਦੀ ਸਿੱਖਾਂ ਨੂੰ ਕੁਚਲਣ ਵਿਚ ਉਸ ਤਰ੍ਹਾਂ ਦੀ ਦਿਲਚਸਪੀ ਨਹੀਂ ਸੀ। ਸਗੋਂ ਇਸ ਦੇ ਉਲਟ ਉਸ ਦੀ ਮੁੱਖ ਚਿੰਤਾ ਫ਼ਰੁਖਸ਼ੀਅਰ ਦੇ ਹਮਾਇਤੀ ਅਧਿਕਾਰੀਆਂ ਨੂੰ ਕੁਚਲਣ ਵਿਚ ਸੀ। ਇਸੇ ਨੀਤੀ ਤਹਿਤ ਸਮੱਦ ਖਾਨ ਬਦਲਿਆ ਗਿਆ ਸੀ। ਇਸੇ ਕਾਰਨ ਹੀ ਜ਼ਕਰੀਆ ਖਾਨ ਕਾਬਲ ਅਤੇ ਯੋਗ ਸੂਬੇਦਾਰ ਹੋਣ ਦੇ ਬਾਵਜੂਦ ਵੀ ਆਪਣੇ ਪਿਤਾ ਵਾਂਗ ਸਿੱਖਾਂ ਦੇ ਕਤਲੇਆਮ ਨੂੰ ਜਾਰੀ ਨਹੀਂ ਰੱਖ ਸਕਿਆ। ਮੁਲਤਾਨ ਦਾ ਸੂਬੇਦਾਰ ਬਣ ਜਾਣ ਪਿੱਛੋਂ ਅਬਦੁੱਸ ਸਮੱਦ ਖਾਨ ਦੀ ਪੰਜਾਬ ਦੀ ਰਾਜਨੀਤੀ ਵਿਚ ਕੋਈ ਵੀ ਦਿਲਚਸਪੀ ਨਹੀਂ ਰਹੀ ਸੀ। ਉਹ ਪੂਰੀ ਤਰ੍ਹਾਂ ਆਰਾਮ ਪਰੱਸਤ ਹੋ ਗਿਆ ਸੀ।

ਅਜਿਹੇ ਹਾਲਾਤਾਂ ਨੇ ਰੂਪੋਸ਼ ਹੋਏ ਸਿੱਖਾਂ ਨੂੰ ਵਾਪਸ ਆਪਣੇ ਘਰਾਂ ਵਲ ਪਰਤਣ ਦੇ ਇਸ਼ਾਰੇ ਦੇਣੇ ਸ਼ੁਰੂ ਰਕ ਦਿੱਤੇ ਸਨ। ਜਿਉਂ ਹੀ ਸਿੱਖਾਂ ਦਾ ਆਪਣੇ ਘਰਾਂ ਨੂੰ ਪਰਤਣਾ ਸ਼ੁਰੂ ਹੋਇਆ ਤਾਂ ਉਨ੍ਹਾਂ ਦਾ ਸਭ ਤੋਂ ਪਹਿਲਾਂ ਧਿਆਨ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਵੱਲ ਗਿਆ। ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਰੂਪੋਸ਼ ਹੋਏ ਸਿੱਖਾਂ ਦੀਆਂ ਅੱਖੀਆਂ ਵਿਚ ਪੂਰੀ ਤਰ੍ਹਾਂ ਰੜਕਦੇ ਸਨ। ਇਸ ਤਰ੍ਹਾਂ ਹਕੂਮਤ ਪੱਖੀ ਤੱਤ ਖਾਲਸੇ ਅਤੇ ਰੂਪੋਸ਼ ਹੋਏ ਸਿੱਖਾਂ ਵਿਚਕਾਰ ਪਹਿਲਾ ਟਕਰਾਅ ਸਿਰੀ ਦਰਬਾਰ ਸਾਹਿਬ ਵਿਚ ਹੀ ਹੋਇਆ।

ਗੱਲ ਅੰਦਾਜ਼ਨ 1726-27 ਈ. ਦੀ ਦਿਵਾਲੀ ਦੇ ਤਿਉਹਾਰ ਦੀ ਹੈ। ਤੱਤ ਖਾਲਸਿਆਂ ਨੇ ਹਕੂਮਤ ਦੀ ਮਦਦ ਨਾਲ ਸਿਰੀ ਦਰਬਾਰ ਸਾਹਿਬ ਵਿਚ ਬਹੁਤ ਵੱਡੇ ਇਕੱਠ ਦਾ ਇੰਤਜ਼ਾਮ ਕੀਤਾ ਸੀ। ਇਸ ਇਕੱਠ ਵਿਚ ਰੂਪੋਸ਼ ਹੋਇਆ ਉਹ ਖਾਲਸਾ ਵੀ ਪਹੁੰਚ ਗਿਆ ਸੀ ਜਿਹੜਾ ਲਗਾਤਾਰ ਕਈ ਸਾਲਾਂ ਤੱਕ ਜੰਗਲਾਂ ਅਤੇ ਰੇਗਸਥਾਨਾਂ ਵਿਚ ਬਦਤਰ ਤੋਂ ਵੀ ਜ਼ਿਆਦਾ ਬਦਤਰ ਜ਼ਿੰਦਗੀ ਬਤੀਤ ਕਰ ਚੁੱਕਿਆ ਸੀ। ਇਨ੍ਹਾਂ ਨੇ ਇਕੱਠੀਆਂ ਹੋਈਆਂ ਸਿੱਖ ਸੰਗਤਾਂ ਨੂੰ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਦੇ ਕਿਰਦਾਰਾਂ ਬਾਰੇ ਦੱਸਿਆ ਅਤੇ ਆਪਣੇ ਜੀਵਨ ਦੀ ਅਣਹੋਣੀ ਕਥਾ ਸੁਣਾਈ, ਤਾਂ ਸਾਰੀਆਂ ਸੰਗਤਾਂ ਤੱਤ ਖਾਲਸਿਆਂ ਦੇ

ਵਿਰੁੱਧ ਹੋ ਗਈਆਂ। ਤੱਤ ਖਾਲਸਿਆਂ ਨੇ ਆਪਣੇ ਖਿਲਾਫ ਮਾਹੌਲ ਹੁੰਦਾ ਦੇਖ ਕੇ ਮੁਗ਼ਲ ਫ਼ੌਜ ਤੋਂ ਮਦਦ ਮੰਗੀ। ਹਕੂਮਤ ਵਲੋਂ ਨੀਯਤ ਕੀਤਾ ਦਰੋਗਾ ਆਪਣੀ ਪੁਲਿਸ ਲੈ ਕੇ ਤੱਤ ਖਾਲਸਿਆਂ ਕੋਲ ਪਹੁੰਚਿਆ। ਪੁਲਿਸ ਪਹੁੰਚਣ ਤੇ ਤੱਤ ਖਾਲਸਿਆਂ ਨੇ ਕਿਹਾ ਕਿ ਕੌਣ ਗ਼ਲਤ ਹੈ ਤੇ ਕੋਣ ਠੀਕ ਹੈ, ਇਸ ਦਾ ਨਿਪਟਾਰਾ ਕਰਨ ਲਈ ਸਰੋਵਰ ਵਿਚ ਪਰਚੀਆਂ ਪਾ ਲੈਂਦੇ ਹਾਂ। ਤੱਤ ਖਾਲਸੇ ਰੌਲਾ ਪਾਉਣ ਵਾਲੇ ਰੂਪੋਸ਼ ਖਾਲਸੇ ਨੂੰ ਬੰਦਈ ਖਾਲਸਾ ਕਹਿ ਰਹੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਇਹ ਸਿੱਖ ਬੰਦਾ ਸਿੰਘ ਬਹਾਦਰ ਵਾਂਗ ਲੜਾਈ ਕਰਨ ਦੀਆਂ ਗੱਲਾਂ ਕਰਦੇ ਹਨ। ਹਕੂਮਤ ਅਜਿਹੇ ਸਿੱਖਾਂ ਨੂੰ ਕਦੇ ਵੀ ਅੱਗੇ ਨਹੀਂ ਆਉਣ ਦੇਣਾ ਚਾਹੁੰਦੀ ਸੀ। ਪਰਚੀਆਂ ਪਾਉਣ ਦੀ ਗੱਲ ਮੰਨ ਲਈ ਗਈ ਸੀ ਜਾਂ ਮਨਾ ਲਈ ਗਈ ਸੀ। ਇਕ ਪਰਚੀ ਤੇ ਤੱਤ ਖਾਲਸਿਆਂ ਅਤੇ ਦਰੋਗੇ ਦੀ ਮਿਲੀ ਭੁਗਤ ਅਨੁਸਾਰ 'ਤੱਤ ਖਾਲਸਾ' ਲਿਖਿਆ ਗਿਆ ਤੇ ਦੂਸਰੀ ਉਪਰ 'ਬੰਦਈ ਖਾਲਸਾ'। ਸ਼ਰਤ ਇਹ ਰੱਖੀ ਗਈ ਕਿ ਜਿਹੜੀ ਪਰਚੀ ਪਹਿਲਾਂ ਉਪਰ ਆ ਗਈ ਉਸੇ ਧਿਰ ਦੀ ਜਿੱਤ ਮੰਨੀ ਜਾਵੇਗੀ। ਦੋਵੇਂ ਪਰਚੀਆਂ ਸਰੋਵਰ ਵਿਚ ਛੱਡੀਆਂ ਗਈਆਂ। ਪਰਚੀਆਂ ਛੱਡਣ ਸਾਰ ਹੀ ਦਰੋਗੇ ਨੇ ਕੁੱਟ ਕੁੱਟ ਕੇ ਸਾਰੇ ਸਿੱਖਾਂ ਨੂੰ ਪਰਚੀਆਂ ਵਾਲੀ ਥਾਂ ਤੋਂ ਪਰੇ ਕਰ ਦਿੱਤਾ। ਪਰਚੀਆਂ ਦਰੋਗੇ ਨੇ ਆਪ ਚੁੱਕੀਆਂ। ਦਰੋਗੇ ਨੇ ਬਿਨਾਂ ਕਿਸੇ ਨੂੰ ਕੋਈ ਪਰਚੀ ਦਿਖਾਏ ਦੇ ਐਲਾਨ ਕਰ ਦਿੱਤਾ ਕਿ ਤੱਤ ਖਾਲਸੇ ਦੀ ਪਰਚੀ ਪਹਿਲਾਂ ਆਈ ਹੈ। ਇਸ ਦੇ ਨਾਲ ਹੀ ਉਸ ਨੇ ਆਪਣੀ ਪੁਲਿਸ ਨੂੰ ਕੁੱਟ ਮਾਰ ਕਰਨ ਦਾ ਹੁਕਮ ਦੇ ਦਿੱਤਾ। ਇਸ ਤਰ੍ਹਾਂ ਤੱਤ ਖਾਲਸਿਆਂ ਅਤੇ ਪੁਲਿਸ ਨੇ ਰਲ ਕੇ ਰੂਪੋਸ਼ ਹੋਏ ਖਾਲਸੇ ਨੂੰ ਕੁੱਟ ਕੇ ਕੱਢਣਾ ਸ਼ੁਰੂ ਕਰ ਦਿੱਤਾ। ਰਤਨ ਸਿੰਘ ਭੰਗੂ ਅਤੇ ਗਯਾਨ ਸਿੰਘ ਨੇ ਇਸ ਸਾਰੇ ਹਾਲਾਤ ਨੂੰ ਇਸ ਤਰ੍ਹਾਂ ਬਿਆਨਿਆ ਹੈ :

ਦੋਊ ਔਰ ਤੇ ਪਕੜਨ ਦੌੜੇ। ਫੜ ਫੜ ਸ਼ਸ਼ਤਰ ਆਗੇ ਧੌੜੇ ॥
ਤਹ ਹੁਤੇ ਦਰੋਗੇ ਤੁਰਕਨ ਕੇਊ। ਕਹੀ ਮੁਨਸਬੇ ਦੇਖੈ ਤੇਊ।
ਤੁਰਤ ਦਰੋਗਨ ਪਕੜ ਮੰਗਾਯੋ। ਪੜ੍ਹ ਕਰ ਖਾਲਸੇ ਹੱਥ ਫੜਾਯੋ।
ਫਤੇ ਗੁਰੂ ਕੀ ਹੈ ਤਰ ਆਈ। ਦੋਊ ਔਰ ਉਨ ਆਖ ਸੁਨਾਈ।

(ਪ੍ਰਾਚੀਨ ਪੰਥ ਪ੍ਰਕਾਸ਼)

ਉਭੈ ਤਰਫ ਤੇ ਪਕੜਨ ਧਾਇ। ਤੁਰਕੋਂ ਨੇ ਸਭ ਮਾਰ ਹਟਾਇ ॥
ਚਿਠੀ ਜਾਇ ਮੁਨਸਬੈ ਫੜੀ। ਸਭਾ ਮਧ ਫਿਰ ਉਚੇ ਪੜੀ ॥
ਫਤੇ ਗੁਰੂ ਕੀ ਹੈ ਤਰਿ ਆਈ। ਬੂਡੀ ਫਤੇ ਦਰਸਨੀ ਭਾਈ ।।[2]

ਇਸ ਤਰ੍ਹਾਂ ਪਰਚੀਆਂ ਦੇ ਮਾਮਲੇ ਵਿਚ ਜੋ ਵੀ ਫੈਸਲਾ ਹੋਇਆ ਸੀ ਉਹ ਸਰਕਾਰੀ ਦਰੋਗੇ ਦੇ ਕਹਿਣ ਅਨੁਸਾਰ ਹੋਇਆ ਸੀ। ਪਰਚੀ ਸਿਰਫ ਉਸ ਨੇ ਹੀ ਚੁੱਕੀ ਸੀ ਅਤੇ ਉਸ ਨੇ ਹੀ ਦੇਖੀ ਸੀ। ਹੋਰ ਕਿਸੇ ਨੂੰ ਪਰਚੀ ਦੇਖਣ ਨਹੀਂ ਦਿੱਤੀ। ਇਸ ਨਾਲ ਵਕਤੀ ਤੌਰ ਤੇ ਰੂਪੋਸ਼ ਖਾਲਸੇ, ਜਿਸ ਨੂੰ ਸਰਕਾਰ ਬੰਦਈ ਖਾਲਸਾ ਕਹਿੰਦੀ ਸੀ, ਨੂੰ ਕਾਫ਼ੀ ਹੱਦ ਤੱਕ ਦਬਾ ਲਿਆ ਗਿਆ ਸੀ। ਪਰ ਰੂਪੋਸ਼ ਖਾਲਸਾ ਆਪਣੀ ਆਈ ਤੇ ਆਇਆ ਹੋਇਆ ਸੀ। ਉਸ ਨੇ ਪਰਚੀਆਂ ਦੇ ਮਾਮਲੇ ਵਿਚ ਸਰਕਾਰੀ ਦਖਲਅੰਦਾਜ਼ੀ ਦਾ ਰੌਲਾ ਪਾਇਆ। ਇਸ ਰੌਲੇ ਤੋਂ

ਬਾਅਦ ਤੱਤ ਖਾਲਸਿਆਂ ਨੇ ਕਿਹਾ ਕਿ ਰੌਲੇ ਨੂੰ ਅੰਤਮ ਤੌਰ ਤੇ ਨਿਬੇੜਨ ਵਾਸਤੇ ਦੋਹਾਂ ਧਿਰਾਂ ਦੇ ਨੁਮਾਇੰਦਿਆਂ ਦਾ ਘੋਲ ਕਰਵਾ ਲੈਣਾ ਚਾਹੀਦਾ ਹੈ। ਜਿਹੜਾ ਮੱਲ ਹਾਰ ਗਿਆ ਉਹ ਧਿਰ ਹਾਰੀ ਹੋਈ ਮੰਨ ਲਈ ਜਾਵੇਗੀ। ਘੋਲ ਕਰਵਾਇਆ ਗਿਆ। ਤੱਤ ਖਾਲਸਿਆਂ ਦਾ ਪਹਿਲਵਾਨ ਮੀਰੀ ਸਿੰਘ ਸੀ ਤੇ ਰੂਪੋਸ਼ ਖਾਲਸੇ ਦਾ ਸੰਗਤ ਸਿੰਘ। ਘੋਲ ਦੌਰਾਨ ਰੌਲਾ ਪਾ ਕੇ ਮੀਰੀ ਸਿੰਘ ਨੂੰ ਜਿੱਤਿਆ ਹੋਇਆ ਕਰਾਰ ਦੇ ਦਿੱਤਾ ਗਿਆ ਅਤੇ ਸੰਗਤ ਸਿੰਘ ਨੂੰ ਹਾਰਿਆ ਹੋਇਆ। ਤੱਤ ਖਾਲਸਿਆਂ ਨੇ ਸਰਕਾਰੀ ਪੁਲਿਸ ਦੀ ਮਦਦ ਨਾਲ ਰੂਪੋਸ਼ ਖਾਲਸੇ ਤੇ ਤੁਰੰਤ ਹਮਲਾ ਕਰ ਦਿੱਤਾ। ਸਭ ਨੂੰ ਕੁੱਟ ਕੁੱਟ ਕੇ ਕੱਢ ਦਿੱਤਾ ਗਿਆ। ਜਿਹੜੇ ਪਕੜ ਕੇ ਬਿਠਾਏ ਗਏ ਸਨ, ਉਨ੍ਹਾਂ ਨੂੰ ਸੂਰ ਦਾ ਮਾਸ ਖੁਆਇਆ ਗਿਆ ਅਤੇ ਸ਼ਰਾਬ ਪਿਲਾਈ ਗਈ। ਤੱਤ ਖਾਲਸੇ ਸਮਝਦੇ ਸਨ ਕਿ ਬੰਦਈ ਸਿੰਘਾਂ ਨੂੰ ਜਦੋਂ ਤੱਕ ਸੂਰ ਦਾ ਮਾਸ ਨਾ ਖੁਆਇਆ ਜਾਵੇ ਤੇ ਸ਼ਰਾਬ ਨਾ ਪਿਲਾਈ ਜਾਵੇ ਉਦੋਂ ਤੱਕ ਉਹ ਤੱਤ ਖਾਲਸੇ ਨਹੀਂ ਬਣਨਗੇ। ਰਤਨ ਸਿੰਘ ਭੰਗੂ ਤੇ ਗਯਾਨ ਸਿੰਘ ਨੇ ਇਸ ਘਟਨਾ ਨੂੰ ਇਉਂ ਬਿਆਨਿਆ ਹੈ :

ਮੀਰੀ ਸਿੰਘ ਸਿੰਘ ਕਾਹਨ ਕੋ ਔ ਸੰਗਤ ਸਿੰਘ ਕਲਾਲ ॥
ਬੁੰਗੇ ਘੁਲੇ ਅਕਾਲ ਤਲ ਸਭ ਪੰਥ ਦੇਖਨਵਾਲ ॥
ਮੀਰੀ ਸਿੰਘ ਜਬ ਹੱਥ ਛੁਹਾਯਾ। ਤੁਰਤ ਸੰਗਤ ਸਿੰਘ ਹੇਠਾਂ ਆਇਆ ॥
ਝਟ ਕਰ ਝਟਕੋ ਲਯੋ ਮੰਗਾਇ। ਸੂਰ ਡਲਾ ਮੁਖ ਛੱਡਯੋ ਪਾਇ ॥

(ਪ੍ਰਾਚੀਨ ਪੰਥ ਪ੍ਰਕਾਸ਼)

ਯਹਿ ਬਾਤ ਦੁਹਿ ਦਿਸ ਮਾਨ ਕੇ ਘੁਲਵਾਇ ਦੀਨੇ ਸੋਇ ॥
ਅਕਾਲ ਬੁੰਗੇ ਤਖ਼ਤ ਆਗੇ ਪੰਥ ਪੇਖਤ ਦੋਇ ॥
ਜੁਗ ਦੰਡ ਲੌ ਵਹਿ ਲਰੈ ਯੌ ਜਯੋਂ ਮਲ ਰਹੈਂ ਧਿੰਗ ॥
ਫਿਰ ਢਾਹਿ ਮੀਰੀ ਸਿੰਘ ਨੇ ਤਬ ਲਯੋ ਸੰਗਤ ਸਿੰਘ ॥
ਤੱਤ ਖਾਲਸੇ ਨੇ ਤੱਤ ਛਿਨ ਫਿਰ ਮਾਸ ਮਦ ਮੰਗਵਾਇ ॥
ਪਿਤਾ ਪੂਤ ਦੋਊ ਕੋ ਛਕਾਯੋ ਲਏ ਸੰਗ ਮਿਲਾਇ ॥[3]

ਉਕਤ ਦੋਵੇਂ ਘਟਨਾਵਾਂ ਨੂੰ ਜੇ ਰਤਾ ਗਹੁ ਨਾਲ ਦੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਇਨ੍ਹਾਂ ਵਿਚੋਂ ਕੋਈ ਵੀ ਘਟਨਾ ਖਾਲਸਾ ਰਹਿਤ-ਮਰਯਾਦਾ ਅਨੁਸਾਰ ਠੀਕ ਨਹੀਂ ਹੈ। ਖਾਲਸਾ ਰਹਿਤ-ਮਰਯਾਦਾ ਅਨੁਸਾਰ ਆਪਸੀ ਝਗੜਾ ਸਰਬੱਤ ਖਾਲਸਾ ਵਲੋਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਵਿਚ ਬੈਠ ਕੇ ਗੁਰਮਤੇ ਦੇ ਰੂਪ ਵਿਚ ਪਾਸ ਕਰ ਕੇ ਨਿਬੇੜਿਆ ਜਾਂਦਾ ਹੈ ਪਰ ਇਥੇ ਨਾ ਹੀ ਪਰਚੀਆਂ ਦਾ ਪਾਉਣਾ ਅਤੇ ਨਾ ਹੀ ਪਹਿਲਵਾਨਾ ਦੇ ਘੋਲ ਕਰਵਾਉਣੇ ਖਾਲਸਾ ਰਹਿਤ-ਮਰਯਾਦਾ ਦੇ ਅਨੁਕੂਲ ਸਨ। ਇਹ ਸਭ ਕੁਝ ਸਰਕਾਰੀ ਸ਼ਹਿ ਤੇ ਹੁੰਦਾ ਸੀ ਅਤੇ ਜਿਸ ਤਰ੍ਹਾਂ ਮੁਗ਼ਲ ਅਧਿਕਾਰੀ ਤੱਤ ਖਾਲਸਿਆਂ ਨੂੰ ਕਹਿੰਦੇ ਸਨ ਉਹ ਉਸੇ ਤਰ੍ਹਾਂ ਕਰਦੇ ਸਨ। ਸਰਬੱਤ ਖਾਲਸਾ ਅਤੇ ਗੁਰਮਤੇ ਦਾ ਸੰਕਲਪ ਨਾ ਹੀ ਤਾਂ ਸਰਕਾਰ ਦੀ ਇੱਛਾ ਪੂਰੀ ਕਰ ਸਕਦਾ ਸੀ ਅਤੇ ਨਾ ਹੀ ਸਰਕਾਰ ਚਾਹੁੰਦੀ ਸੀ। ਸਰਬੱਤ ਖਾਲਸੇ ਦੀ ਸੰਸਥਾ ਰਾਹੀਂ ਸਿੱਖਾਂ ਦੀ ਇੱਛਾ ਸਾਹਮਣੇ ਆਉਣੀ ਸੀ ਅਤੇ ਸਿੱਖਾਂ ਦੀ ਇੱਛਾ ਨੂੰ ਮੁਗ਼ਲ ਹਕੂਮਤ ਸਾਹਮਣੇ

ਆਉਣ ਨਹੀਂ ਦੇਣਾ ਚਾਹੁੰਦੀ ਸੀ। ਪਰ ਇਹ ਦੋਵੇਂ ਘਟਨਾਵਾਂ ਪੰਥ ਵਲੋਂ ਪਰਵਾਨ ਕੀਤੀਆਂ ਗਈਆਂ ਲਿਖਤਾਂ ਵਿਚ ਵਰਨਣ ਕੀਤੀਆਂ ਗਈਆਂ ਹਨ। ਭਾਵੇਂ ਇਨ੍ਹਾਂ ਦੀ ਪਰਮਾਣੀਕਤਾ ਉਪਰ ਸ਼ੱਕ ਹੈ ਪਰ ਜੇਕਰ ਇਹ ਵਾਪਰੀਆਂ ਵੀ ਹੋਣ ਤਾਂ ਵੀ ਇਹ ਖਾਲਸਾ ਰਹਿਤ-ਮਰਯਾਦਾ ਦੇ ਉਲਟ ਸਨ। ਸੂਰ ਦਾ ਮਾਸ ਖੁਆਉਣਾ ਅਤੇ ਸ਼ਰਾਬ ਪਿਲਾਉਣੀ ਆਦਿ ਗੱਲਾਂ ਇਕ ਦਮ ਗੁਰਮਤਿ ਵਿਰੋਧੀ ਗੱਲਾਂ ਹਨ।

ਰੂਪੋਸ਼ ਹੋਏ ਖਾਲਸੇ ਦੀ ਸਭ ਤੋਂ ਪਹਿਲੀ ਸਮੱਸਿਆ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਸਰਕਾਰ ਪੱਖੀ ਸਿੱਖਾਂ ਦੇ ਕਬਜ਼ੇ ਵਿਚੋਂ ਮੁਕਤ ਕਰਵਾਉਣ ਦੀ ਸੀ। ਜਿਉਂ ਜਿਉਂ ਜੰਗਲਾਂ, ਪਹਾੜਾਂ ਅਤੇ ਰੇਗਸਥਾਨਾ ਵਿਚ ਛੁਪੇ ਸਿੰਘ ਆਪਣੇ ਘਰਾਂ ਨੂੰ ਪਰਤਦੇ ਸਨ ਤਿਉਂ ਤਿਉਂ ਉਹ ਸਿਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਜਾਂਦੇ ਸਨ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸਾਂ ਕਰਦੇ ਸਨ। ਉਨ੍ਹਾਂ ਦੇ ਸਿਰੀ ਦਰਬਾਰ ਸਾਹਿਬ ਵਿਖੇ ਇਕੱਠੇ ਹੋਣ ਨਾਲ ਉਨ੍ਹਾਂ ਸਿੱਖਾਂ ਨਾਲ ਟਕਰਾਅ ਹੁੰਦਾ ਸੀ ਜਿਹੜੇ ਮੁਗ਼ਲ ਅਧਿਕਾਰੀਆਂ ਦੀ ਸ਼ਹਿ ਨਾਲ ਉਥੇ ਕਾਬਜ਼ ਸਨ। ਇਹ ਝਗੜਾ ਨਿੱਤ ਦਾ ਹੀ ਕੰਮ ਹੋ ਗਿਆ ਸੀ। ਕੇਸਰ ਸਿੰਘ ਛਿੱਬਰ ਅਜਿਹੇ ਇਕ ਝਗੜੇ ਦੀ ਗੱਲ ਕਰਦਾ ਹੋਇਆ ਲਿਖਦਾ ਹੈ ਕਿ ਇਕ ਦਿਨ ਮੁਗ਼ਲ ਫੌਜ ਨੇ ਸਿਰੀ ਦਰਬਾਰ ਸਾਹਿਬ ਨੂੰ ਆ ਘੇਰਾ ਪਾਇਆ। ਉਨ੍ਹਾਂ ਨੇ ਸਿਰੀ ਦਰਬਾਰ ਸਾਹਿਬ ਦੀਆਂ ਸਾਰੀਆਂ ਇਮਾਰਤਾਂ ਦੀ ਤਲਾਸ਼ੀ ਲਈ। ਜਿਥੇ ਵੀ ਕੋਈ ਸਿੰਘ ਮਿਲਿਆ ਉਸ ਨੂੰ ਫੌਜ ਪਕੜ ਕੇ ਲੈ ਗਈ ਸੀ। ਕੇਸਰ ਸਿੰਘ ਛਿੱਬਰ ਉਸ ਸਮੇਂ ਮਸਾਂ ਛੇ-ਸੱਤ ਕੁ ਸਾਲ ਦਾ ਬੱਚਾ ਹੀ ਸੀ। ਉਹ ਆਪਣੇ ਪਿਤਾ ਨਾਲ ਸਿਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਗਿਆ ਹੋਇਆ ਸੀ। ਉਨ੍ਹਾਂ ਪਿਉ-ਪੁੱਤਰਾਂ ਨੇ ਬਾਕੀ ਸੰਗਤ ਨਾਲ ਭੋਰੇ ਦੇ ਹੇਠਲੇ ਤਹਿਖਾਨੇ ਵਿਚ ਲੁਕ ਕੇ ਆਪਣੀ ਜਾਨ ਬਚਾਈ ਸੀ। ਉਹ ਸਾਰਾ ਦਿਨ ਭੋਰੇ ਦੇ ਹੇਠਲੇ ਤਹਿਖਾਨੇ ਵਿਚ ਹੀ ਛੁਪੇ ਰਹੇ। ਸਿਰਫ ਰਾਤ ਹੋਈ ਤੋਂ ਹੀ ਉਹ ਬਾਹਰ ਨਿਕਲੇ ਸਨ। ਦਿਨ ਦੇ ਭੁੱਖਣ ਭਾਣੇ, ਰਾਤ ਨੂੰ ਲੁਕ-ਛਿਪ ਕੇ ਖੇਤਾਂ ਵਿਚ ਗਏ। ਖੇਤਾਂ ਵਿਚੋਂ ਗਾਜਰਾਂ-ਮੂਲੀਆਂ ਆਦਿ ਪੁੱਟ ਕੇ ਖਾਧੀਆਂ। ਇਸ ਤਰ੍ਹਾਂ ਉਹ ਕਈ ਦਿਨ ਉਥੇ ਹੀ ਲੁਕੇ ਰਹੇ ਸਨ। ਸਿਰਫ਼ ਉਹ ਰਾਤ ਨੂੰ ਹੀ ਬਾਹਰ ਨਿਕਲਦੇ ਸਨ। ਛਿੱਬਰ ਲਿਖਦਾ ਹੈ ਕਿ ਦਿਨੇ ਮੁਗ਼ਲ ਫੌਜ ਦਾ ਰਾਜ ਹੁੰਦਾ ਸੀ ਪਰ ਰਾਤ ਨੂੰ ਖਾਲਸੇ ਦਾ ਰਾਜ ਹੁੰਦਾ ਸੀ।[4] ਮੁਗ਼ਲ ਸਿਪਾਹੀ ਰਾਤ ਨੂੰ ਬਾਹਰ ਨਹੀਂ ਨਿਕਲਦੇ ਸਨ। ਭਾਵੇਂ ਰੂਪੋਸ਼ ਹੋਏ ਖਾਲਸਾ ਜੱਥਿਆਂ ਨੂੰ ਪਕੜਨ ਅਤੇ ਮਾਰਨ ਲਈ ਜ਼ਕਰੀਆ ਖਾਨ ਨੇ 20,000 ਫੌਜ ਸਪੈਸ਼ਲ ਤੌਰ ਤੇ ਤਿਆਰ ਕਰਕੇ ਰੱਖੀ ਸੀ। ਫੌਜ ਦੀਆਂ ਵੱਖ ਵੱਖ ਟੁਕੜੀਆਂ ਦਿਨੇ ਵੱਖ ਵੱਖ ਖੇਤਰਾਂ ਵਿਚ ਸਿੰਘਾਂ ਨੂੰ ਕੁਚਲਣ ਲਈ ਨਿਕਲਦੀਆਂ ਸਨ। ਖਾਲਸਾ ਜੱਥੇ ਦਿਨੇ ਤਾਂ ਉਨ੍ਹਾਂ ਦੀ ਨਿਗਾਹ ਤੋਂ ਓਹਲੇ ਹੀ ਰਹਿੰਦੇ ਸਨ ਪਰ ਰਾਤ ਨੂੰ ਉਹ ਸਾਰੇ ਰਸਤਿਆਂ ਨੂੰ ਰੋਕ ਲੈਂਦੇ ਸਨ। ਇਸ ਕਰਕੇ ਗਸ਼ਤ ਕਰ ਰਹੀ ਫੌਜੀ ਟੁਕੜੀ ਆਮ ਤੌਰ ਤੇ ਹਨੇਰਾ ਹੋਣ ਪਿੱਛੋਂ ਮੁੱਖ ਰਸਤਿਆਂ ਉਪਰ ਨਹੀਂ ਚਲਦੀ ਸੀ।

ਸਿੱਖਾਂ ਦੀ ਆਪਸੀ ਲੜਾਈ ਦੀਆਂ ਖ਼ਬਰਾਂ ਦਿੱਲੀ ਮਾਤਾ ਸਾਹਿਬ ਕੌਰ ਜੀ ਪਾਸ ਵੀ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ। ਮਾਮਾ ਕਿਰਪਾਲ ਜੀ ਅਤੇ ਭਾਈ ਮਨੀ ਸਿੰਘ ਜੀ

ਸਮੇਤ ਸਾਰੇ ਮੁਖੀ ਸਿੱਖ ਦਿੱਲੀ ਵਿਖੇ ਮਾਤਾ ਸਾਹਿਬ ਕੌਰ ਜੀ ਪਾਸ ਹੀ ਰਹਿੰਦੇ ਸਨ। ਉਥੇ ਸਾਰਿਆਂ ਨਾਲ ਸਲਾਹ ਕਰ ਕੇ ਮਾਤਾ ਜੀ ਨੇ ਫੈਸਲਾ ਕੀਤਾ ਕਿ ਸਿਰੀ ਦਰਬਾਰ ਸਾਹਿਬ ਜੀ ਦਾ ਪਰਬੰਧ ਠੀਕ ਤਰੀਕੇ ਨਾਲ ਚਲਾਉਣ ਲਈ ਮਾਮਾ ਕਿਰਪਾਲ ਜੀ ਅਤੇ ਭਾਈ ਮਨੀ ਸਿੰਘ ਜੀ ਨੂੰ ਅੰਮ੍ਰਿਤਸਰ ਭੇਜਿਆ ਜਾਵੇ। ਕੇਸਰ ਸਿੰਘ ਛਿੱਬਰ ਨੇ ਇਹ ਸਾਲ 1727 ਈ. ਦਾ ਲਿਖਿਆ ਹੈ। ਮਾਮਾ ਕਿਰਪਾਲ ਜੀ ਅਤੇ ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਪਹੁੰਚੇ। ਇਨ੍ਹਾਂ ਨੇ ਅੰਮ੍ਰਿਤਸਰ ਦੇ ਸਭ ਮੁਖੀ ਸਿੱਖਾਂ ਨੂੰ ਇਕੱਠਾ ਕੀਤਾ। ਇਨ੍ਹਾਂ ਮੁਖੀ ਸਿੱਖਾਂ ਵਿਚ ਇਹ ਸਨ : ਮੋਹਣ ਮੱਲ, ਭਾਗ ਮੱਲ, ਹਿਰਦਾ ਕੇਸਰ, ਕਿਸਨ, ਜੀਤ ਮੱਲ ਪਥੱਰੀਆ, ਚੌਧਰੀ ਰੰਮਾ, ਸਿਆਮ ਭਾਬੜਾ, ਸਿਆਮ ਜੁਲਕਾ, ਗੁਰਦਿਆਲ, ਮੋਹਣ ਕਲਿਆਣਾ, ਪਾਸੀ ਗੁਰਦਾਸ ਦੁਗਲ ਕਾ, ਬਖਤ ਸਿੰਘ, ਸੁਖਦੇਵ, ਕਿਰਪਾਲ ਜਿਮੀਂਦਾਰ, ਖੋਦਿਆਂ ਤੋਂ ਦਇਆ ਸਿੰਘ ਸੰਘਰ, ਰਾਮ ਚੰਦ, ਚੂਹੜ ਮੱਲ ਓਹਰੀ, ਨੱਥੂ ਬ੍ਰਾਹਮਣ, ਪਾਧਾ ਮਨਸਾ, ਨੌਰੰਗ ਮੋਇਨੀ, ਬਾਹੜ ਤਰਖਾਣ ਆਦਿ। ਮਾਮਾ ਕਿਰਪਾਲ ਜੀ ਨੇ ਇਨ੍ਹਾਂ ਸਭ ਨੂੰ ਬੜੇ ਸਤਿਕਾਰ ਨਾਲ ਅੰਦਰ ਬਹਾਇਆ ਅਤੇ ਸਲਾਹ ਕੀਤੀ। ਸੱਤ ਆਦਮੀ ਸਰਕਾਰ ਵਲੋਂ ਨੁਮਾਇੰਦਾ ਤੌਰ ਤੇ ਲੈ ਲਏ ਗਏ। ਸਭ ਦੀ ਸਲਾਹ ਨਾਲ ਸਹਿਜ ਸਿੰਘ ਤਰਿਹਨ ਨੂੰ ਚਬੂਤਰੇ ਉਤੇ ਚੂੰਗੀ ਇਕੱਠੀ ਕਰਨ ਲਈ ਨਿਯੁਕਤ ਕੀਤਾ ਗਿਆ। ਦਿਆਨਤ ਰਾਇ ਬ੍ਰਾਹਮਣ ਨੂੰ ਪਿੰਡਾਂ ਵਿੱਚੋਂ ਚੜ੍ਹਾਵਾ ਇਕੱਠਾ ਕਰਨ ਲਈ ਨਿਯੁਕਤ ਕੀਤਾ ਗਿਆ। ਮਾਨ ਸਿੰਘ ਮੇਵੜੇ ਨੂੰ ਸਿਰੀ ਦਰਬਾਰ ਸਾਹਿਬ ਵਿਖੇ ਰੋਜ਼ਾਨਾ ਅਰਦਾਸ ਕਰਨ ਦਾ ਕੰਮ ਸੌਂਪਿਆ ਗਿਆ। ਧਰਮ ਚੰਦ ਦੇ ਬੇਟੇ ਗੁਰਬਖਸ਼ ਸਿੰਘ ਛਿੱਬਰ ਨੂੰ ਸਾਰੇ ਕੰਪਲੈਕਸ ਦੀ ਦੇਖ-ਰੇਖ ਕਰਨ ਵਾਲਾ ਦਰੋਗਾ ਨਿਯੁਕਤ ਕੀਤਾ ਗਿਆ। ਸਿਰੀ ਦਰਬਾਰ ਸਾਹਿਬ ਦੀ ਸਾਰੀ ਰਸਦ ਸਿਆਮ ਭਾਂਬੜੇ ਦੀ ਦੁਕਾਨ ਤੋਂ ਜਾਣੀ ਸੀ। ਸਿਰੀ ਦਰਬਾਰ ਸਾਹਿਬ ਦੀ ਸਾਂਭ-ਸੰਭਾਲ ਲਈ ਮਿਸਤਰੀ ਰੱਖੇ ਗਏ ਜੋ ਦਿਨ ਰਾਤ ਆਪਣੇ ਕੰਮਾਂ ਵਿਚ ਰੁੱਝੇ ਰਹਿੰਦੇ ਸਨ। ਗਰੀਬ-ਗੁਰਬੇ ਲਈ ਹਰ ਸਮੇਂ ਲੰਗਰ ਸ਼ੁਰੂ ਕੀਤਾ ਗਿਆ।[5] ਇਹ ਪਰਬੰਧ ਇਤਨੀ ਚੰਗੀ ਤਰ੍ਹਾਂ ਚੱਲਣਾ ਸ਼ੁਰੂ ਹੋਇਆ ਸੀ ਕਿ ਹਰ ਇਕ ਆਦਮੀ ਇਸ ਦੀ ਪਰਸ਼ੰਸਾ ਕਰਦਾ ਸੀ। ਮਾਮਾ ਕਿਰਪਾਲ ਜੀ ਕੁਝ ਸਮਾਂ ਆਪ ਅੰਮ੍ਰਿਤਸਰ ਰਹਿ ਕੇ ਸਾਰਾ ਪਰਬੰਧ ਕਰਦੇ ਰਹੇ। ਫਿਰ ਉਹ ਭਾਈ ਮਨੀ ਸਿੰਘ ਜੀ ਨੂੰ ਸਾਰਾ ਪਰਬੰਧ ਸੰਭਾਲ ਕੇ ਆਪ ਦਿੱਲੀ ਵਿਖੇ ਮਾਤਾ ਸਾਹਿਬ ਕੌਰ ਜੀ ਪਾਸ ਚਲੇ ਗਏ।

ਇਸ ਤਰ੍ਹਾਂ ਸਰਕਾਰ ਦਾ ਅਤੇ ਸਰਕਾਰ ਪੱਖੀ ਸਿੱਖਾਂ ਦਾ ਪਰਬੰਧ ਸਿਰੀ ਦਰਬਾਰ ਸਾਹਿਬ ਵਿਚੋਂ ਖ਼ਤਮ ਕਰ ਕੇ ਸਿੱਖ ਸੰਗਤਾਂ ਦਾ ਆਪਣਾ ਪਰਬੰਧ ਸਥਾਪਤ ਕੀਤਾ ਗਿਆ। ਭਾਈ ਮਨੀ ਸਿੰਘ ਜੀ ਮੁੱਖੀ ਸਿੱਖ ਸਨ ਅਤੇ ਸਾਰੇ ਪੰਥ ਵਿਚ ਸਤਿਕਾਰੇ ਜਾਂਦੇ ਸਨ। ਉਨ੍ਹਾਂ ਨੇ ਰੂਪੋਸ਼ ਸਿੰਘਾਂ ਨੂੰ ਸਲਾਹ ਦਿੱਤੀ ਕਿ ਉਹ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ ਇਕੱਠੇ ਹੋ ਕੇ ਆਪਣੇ ਵਿੱਚੋਂ ਹੀ ਆਪਣਾ ਕੋਈ ਆਗੂ ਚੁਣ ਲੈਣ। ਇਸ ਨਾਲ ਉਹ ਜੱਥੇਬੰਦ ਵੀ ਹੋ ਜਾਣਗੇ ਅਤੇ ਆਪਣੇ ਹਿੱਤਾਂ ਦੀ ਰਾਖੀ ਵੀ ਕਰ ਸਕਣਗੇ।

ਇਹ ਗੱਲ ਅੰਦਾਜ਼ਨ 1732-33 ਈ. ਦੀ ਹੈ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਪੰਥ ਦੇ ਸਭ ਧੜਿਆਂ ਨੂੰ ਆਪਸੀ ਮੱਤਭੇਦ ਭੁਲਾ ਕੇ ਇਕੱਠਿਆਂ ਸਰਬੱਤ ਖਾਲਸੇ

ਦੇ ਰੂਪ ਵਿਚ ਮਿਲ ਕੇ ਬੈਠਣ ਦੀ ਸਲਾਹ ਦਿੱਤੀ। ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕੱਠ ਹੋਇਆ। ਪੰਥ ਦਾ ਇਕ ਸਰਬ-ਪਰਵਾਨਤ ਨੇਤਾ ਚੁਣਨ ਦੀ ਗੱਲ ਕੀਤੀ ਗਈ। ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਭਾਵੇਂ ਬਹੁਤ ਸੀਨੀਅਰ ਸਿੱਖ ਮੁਖੀ ਸਨ, ਉਹ ਵੀ ਇਸ ਇਕੱਠ ਵਿਚ ਸ਼ਾਮਲ ਸਨ। ਪਰ ਉਨ੍ਹਾਂ ਨੇ ਕਿਉਂਕਿ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਕੇ ਹਕੂਮਤ ਦਾ ਸਾਥ ਦਿੱਤਾ ਸੀ, ਇਸ ਲਈ ਪੰਥ ਵਿਚੋਂ ਕੋਈ ਵੀ ਉਨ੍ਹਾਂ ਨੂੰ ਨੇਤਾ ਚੁਣਨ ਲਈ ਤਿਆਰ ਨਹੀਂ ਸੀ। ਦੀਵਾਨ ਦਰਬਾਰਾ ਸਿੰਘ ਵਰਗੇ ਵੀ ਸੀਨੀਅਰ ਸਿੱਖ ਸਨ ਪਰ ਉਸ ਵਿਚ ਬਾਕੀਆਂ ਨੂੰ ਨਾਲ ਲੈ ਕੇ ਚੱਲਣ ਦੀ ਯੋਗਤਾ ਨਹੀਂ ਸੀ। ਆਖਰ ਸਾਰਾ ਪੰਥ ਸਰਦਾਰ ਕਪੂਰ ਸਿੰਘ ਫੈਜ਼ਲਪੁਰੀਏ ਦੇ ਨਾਂ ਤੇ ਸਹਿਮਤ ਹੋ ਗਿਆ। ਕਪੂਰ ਸਿੰਘ ਰੂਪੋਸ਼ ਹੋਣ ਵਾਲੇ ਅਤੇ ਤਸੀਹੇ ਸਹਿਣ ਵਾਲੇ ਸਿੰਘਾਂ ਵਿਚੋਂ ਮੋਹਰੀ ਸਿੱਖ ਸੀ। ਉਸ ਨੂੰ ਸਰਬਸੰਮਤੀ ਨਾਲ ਨੇਤਾ ਚੁਣ ਲਿਆ ਗਿਆ। ਗੁਰਮਤਾ ਕੀਤਾ ਗਿਆ ਕਿ ਅੱਜ ਤੋਂ ਸਰਦਾਰ ਕਪੂਰ ਸਿੰਘ ਹੀ ਪੰਥ ਦਾ ਨੇਤਾ ਹੈ। ਪੰਥ ਦਾ ਨੇਤਾ ਹੋਣ ਕਰਕੇ ਉਹ ਲਾਹੌਰ ਦੇ ਨਵਾਬ ਦੇ ਬਰਾਬਰ ਖ਼ਾਲਸੇ ਦਾ ਨਵਾਬ ਹੈ। ਪੰਥ ਨੇ ਲਾਹੌਰ ਦੇ ਨਵਾਬ ਦਾ ਹੁਕਮ ਨਹੀਂ ਮੰਨਣਾ ਸੀ ਸਗੋਂ ਆਪਣੇ ਨਵਾਬ ਦਾ ਹੁਕਮ ਮੰਨਣਾ ਸੀ। ਇਸ ਤਰ੍ਹਾਂ ਸਮੁੱਚੇ ਪੰਥ ਨੇ ਸਰਦਾਰ ਕਪੂਰ ਸਿੰਘ ਨੂੰ ਆਪਣਾ ਨੇਤਾ ਅਤੇ ਨਵਾਬ ਮੰਨ ਲਿਆ ਅਤੇ ਕਪੂਰ ਸਿੰਘ, ਨਵਾਬ ਕਪੂਰ ਸਿੰਘ ਦੇ ਤੌਰ ਤੇ ਮਸ਼ਹੂਰ ਹੋਇਆ।[6] ਨਵਾਬ ਕਪੂਰ ਸਿੰਘ ਨੇ ਸਭ ਤੋਂ ਪਹਿਲਾਂ ਪੰਥ ਦੀ ਜੰਗੀ ਸ਼ਕਤੀ ਨੂੰ ਦੋ ਹਿੱਸਿਆਂ ਵਿਚ ਵੰਡਿਆ। ਇਕ ਬੁੱਢਾ ਦਲ ਅਤੇ ਦੂਜਾ ਤਰੁਣਾ ਦਲ। ਵਡੇਰੀ ਉਮਰ ਦੇ ਸਿੰਘਾਂ ਨੂੰ ਬੁੱਢਾ ਦਲ ਵਿਚ ਸੰਗਠਿਤ ਕੀਤਾ ਗਿਆ ਅਤੇ ਉਨ੍ਹਾਂ ਦੀ ਡਿਊਟੀ ਗੁਰਦੁਆਰਿਆਂ ਦੀ ਸਾਂਭ-ਸੰਭਾਲ ਲਈ ਲਗਾਈ ਗਈ। ਨੌਜੁਆਨ ਸਿੰਘਾਂ ਨੂੰ ਤਰੁਣਾ ਦਲ ਵਿਚ ਸੰਗਠਿਤ ਕੀਤਾ ਗਿਆ ਅਤੇ ਉਨ੍ਹਾਂ ਦਾ ਕੰਮ ਗੁਰਦੁਆਰਿਆਂ ਦੀ ਸੁਰੱਖਿਆ ਕਰਨ ਦਾ ਸੀ। ਦੋਹਾਂ ਦਲਾਂ ਦਾ ਸੁਪਰੀਮ ਕਮਾਂਡਰ ਨਵਾਬ ਕਪੂਰ ਸਿੰਘ ਹੀ ਸੀ ਅਤੇ ਦੋਹਾਂ ਦਲਾਂ ਦੇ ਹੀ ਮੁੱਖ ਕੇਂਦਰ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਸਨ। ਬੁੱਢਾ ਦਲ ਦੇ ਮੁੱਖੀ ਆਗੂ ਇਹ ਸਨ: ਸਿਆਮ ਸਿੰਘ ਨਾਰੋਕਿਆਂ ਵਾਲਾਂ, ਗੁਰਬਖਸ਼ ਸਿੰਘ ਰੋੜਾਂਵਾਲਾ, ਬਾਘ ਸਿੰਘ ਹੱਲੋ ਕਾ, ਗੁਰਦਿਆਲ ਸਿੰਘ ਡੱਲੇਵਾਲੀਆ, ਕੁੰਵਰ ਸਿੰਘ ਨਕਈ, ਭੋਮਾ ਸਿੰਘ ਅਤੇ ਸੁੱਖਾ ਸਿੰਘ।

ਹੌਲੀ ਹੌਲੀ ਤਰੁਣਾ ਦਲ ਵਿਚਲੇ ਨੌਜੁਆਨ ਸਿੰਘਾਂ ਦੀ ਗਿਣਤੀ ਬਹੁਤ ਵੱਧ ਗਈ ਸੀ। ਜਦੋਂ ਜ਼ਿਆਦਾ ਗਿਣਤੀ ਹੋ ਜਾਣ ਕਰਕੇ ਤਰੁਣਾ ਦਲ ਨੂੰ ਇੱਕੋ ਥਾਂ ਰੱਖਣਾ ਮੁਸ਼ਕਲ ਹੋ ਗਿਆ ਤਾਂ ਨਵਾਬ ਸਾਹਿਬ ਨੇ ਤਰੁਣਾ ਦਲ ਨੂੰ ਪੰਜ ਜੱਥਿਆਂ ਵਿਚ ਵੰਡ ਦਿੱਤਾ ਸੀ। ਪੰਜ ਜੱਥੇ ਸਨ : 1. ਦੀਪ ਸਿੰਘ ਅਤੇ ਕਰਮ ਸਿੰਘ ਦੀ ਅਗਵਾਈ ਵਿਚ ਸ਼ਹੀਦੀ ਜੱਥਾ, 2. ਕਰਮ ਸਿੰਘ ਧਰਮ ਸਿੰਘ ਖੱਤਰੀ ਭਰਾਵਾਂ ਦੀ ਅਗਵਾਈ ਹੇਠ ਸ਼ਹਿਰੀ ਖੱਤਰੀਆਂ ਦਾ ਜੱਥਾ, 3. ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਦੀ ਅਗਵਾਈ ਹੇਠ ਭੱਲਿਆਂ ਦਾ ਜੱਥਾ[7], 4. ਦਸੌਂਧਾ ਸਿੰਘ ਗਿੱਲ ਦੀ ਅਗਵਾਈ ਹੇਠ ਜੱਟਾਂ ਦਾ ਜੱਥਾ, 5. ਜੀਵਨ ਸਿੰਘ ਅਤੇ ਬੀਰ ਸਿੰਘ ਦੀ ਅਗਵਾਈ ਹੇਠ ਰਵਿਦਾਸੀਏ ਅਤੇ ਮਜ਼ਹਬੀ ਸਿੰਘਾਂ ਦਾ ਜੱਥਾ। ਪੰਜਾਂ ਜੱਥਿਆਂ ਦੇ ਅਲੱਗ ਅਲੱਗ ਕੇਂਦਰ ਸਥਾਪਤ ਕੀਤੇ ਗਏ। ਪੰਜਾਂ ਨੂੰ ਆਪਣੇ ਆਪਣੇ ਕੇਸਰੀ ਨਿਸ਼ਾਨ

ਅਤੇ ਨਗਾਰੇ ਦਿੱਤੇ ਗਏ। ਹਰ ਇਕ ਜੱਥੇ ਦੇ ਪੋਤਰ ਵੀ ਵੰਡ ਦਿੱਤੇ ਗਏ ਹਨ।[8] ਸ਼ਹੀਦੀ ਜੱਥਾ ਦੋ ਥਾਵਾਂ, ਸ੍ਰੀ ਦਮਦਮਾ ਸਾਹਿਬ ਅਤੇ ਅੰਮ੍ਰਿਤਸਰ ਵਿਖੇ ਰਹਿੰਦਾ ਸੀ। ਬਾਕੀ ਚਾਰ ਜੱਥਿਆਂ ਦਾ ਕੇਂਦਰ ਅੰਮ੍ਰਿਤਸਰ ਹੀ ਰੱਖਿਆ ਗਿਆ ਸੀ। ਅੰਮ੍ਰਿਤਸਰ ਵਿਖੇ ਜਿੰਨੇ ਵੀ ਸਰੋਵਰ ਸਨ ਉਹ ਸਭ ਤਰੁਣਾ ਦਲ ਦੇ ਕੇਂਦਰਾਂ ਦੇ ਤੌਰ ਤੇ ਵਰਤੇ ਗਏ ਸਨ। ਸਰੋਵਰਾਂ ਕਰਕੇ ਨਹਾਉਣ ਧੋਣ ਦੀ, ਪਾਣੀ ਦੀ ਅਤੇ ਖੁੱਲ੍ਹੇ ਥਾਂ ਦੀ ਸਹੂਲਤ ਸੀ, ਜਿਸ ਦੀ ਕਿ ਇਕ ਹਥਿਆਰਬੰਦ ਅਤੇ ਘੋੜ-ਸੁਆਰ ਜੱਥੇ ਲਈ ਬੇਹੱਦ ਜ਼ਰੂਰਤ ਸੀ। ਇਸ ਤਰ੍ਹਾਂ ਰਾਮਸਰ, ਬਿਬੇਕਸਰ, ਸੰਤੋਖਸਰ, ਕੌਲਸਰ ਅਤੇ ਖਾਸ ਅੰਮ੍ਰਿਤਸਰ ਤਰੁਣਾ ਦਲ ਦੇ ਕੇਂਦਰ ਬਣਾਏ ਗਏ ਸਨ।

ਸਿੱਖ ਜੱਥਿਆਂ ਦਾ ਅਲੱਗ ਅਲੱਗ ਰੂਪਾਂ ਵਿਚ ਜੱਥੇਬੰਦ ਹੋਣਾ ਹਕੂਮਤ ਤੋਂ ਲੁਕੀ-ਛਿਪੀ ਗੱਲ ਨਹੀਂ ਸੀ। ਇਨ੍ਹਾਂ ਜੱਥਿਆਂ ਦੀ ਨਾ ਹੀ ਤਾਂ ਕੋਈ ਇਲਾਕਾ ਜਿੱਤਣ ਦੀ ਹੀ ਮਨਸ਼ਾ ਸੀ ਅਤੇ ਨਾ ਹੀ ਕਿਸੇ ਤੇ ਹਮਲਾ ਕਰਨ ਦੀ। ਇਹ ਹਥਿਆਰਬੰਦ ਜੱਥੇ ਆਪਣੀ ਅਤੇ ਆਪਣੇ ਗੁਰਧਾਮਾਂ ਦੀ ਸੁਰੱਖਿਆ ਲਈ ਬਣਾਏ ਗਏ ਸਨ। ਲੇਕਿਨ ਹਕੂਮਤ ਸੀ ਕਿ ਸਿੱਖਾਂ ਨੂੰ ਮਾਰਨ ਦਾ ਕੋਈ ਮੌਕਾ ਜਾਣ ਹੀ ਨਹੀਂ ਦਿੰਦੀ ਸੀ। ਇਹ ਗੱਲ ਠੀਕ ਸੀ ਕਿ ਬੰਦਾ ਸਿੰਘ ਬਹਾਦਰ ਦੇ ਹਥਿਆਰਬੰਦ ਸੰਘਰਸ਼ ਸਾਹਮਣੇ ਹਕੂਮਤ ਨੇ ਵੀ ਉਹ ਹੀ ਨੀਤੀ ਅਪਣਾਈ ਸੀ ਪਰ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਲਗਾਤਾਰ ਚੌਦਾਂ-ਪੰਦਰਾਂ ਸਾਲਾਂ ਤੱਕ ਸਿੱਖਾਂ ਨੂੰ ਮਾਰਿਆ, ਕੁੱਟਿਆ ਅਤੇ ਲੁੱਟਿਆ ਗਿਆ ਸੀ। ਕੋਈ ਵੀ ਧਿਰ ਸਿੱਖਾਂ ਦੇ ਹੱਕ ਵਿਚ ਬੋਲਣ ਵਾਲੀ ਨਹੀਂ ਸੀ। ਅਜਿਹੇ ਦਮਨਕਾਰੀ ਧੱਕਿਆਂ ਸਾਹਮਣੇ ਲੜਨ ਲਈ ਸਿੱਖਾਂ ਪਾਸ ਲੋੜੀਂਦੀ ਸ਼ਕਤੀ ਵੀ ਨਹੀਂ ਸੀ। ਇਕੋ-ਇਕ ਬਚਾਅ ਦੂਰ-ਦੁਰਾਡੇ ਜੰਗਲਾਂ ਤੇ ਰੇਗਸਥਾਨਾਂ ਵਿਚ ਜਾ ਕੇ ਲੁਕਣ ਦਾ ਹੀ ਸੀ। ਉਹ ਰਸਤਾ ਹੀ ਅਪਣਾਇਆ ਗਿਆ ਸੀ। ਇਸ ਸਮੇਂ ਦੌਰਾਨ ਨਾ ਤਾਂ ਗੁਰਦੁਆਰਿਆਂ ਦੀ ਮਰਯਾਦਾ ਹੀ ਜਾਰੀ ਰਹਿਣ ਦਿੱਤੀ ਗਈ ਸੀ ਅਤੇ ਨਾ ਹੀ ਸਿੱਖ ਪਰਿਵਾਰਾਂ ਨੂੰ ਆਰਾਮ ਨਾਲ ਰਹਿਣ ਹੀ ਦਿੱਤਾ ਗਿਆ ਸੀ। ਜਿਤਨੀ ਵੀ ਸਰਕਾਰੀ ਵਗਾਰ ਸੀ ਸਿੱਖ ਪਰਿਵਾਰਾਂ ਕੋਲੋਂ ਕਰਵਾਈ ਜਾਂਦੀ ਸੀ। ਹਕੂਮਤ ਦਾ ਸਾਰਾ ਜ਼ੋਰ ਹੀ ਸਿੱਖਾਂ ਨੂੰ ਕੁਚਲਣ ਲਈ ਲੱਗਿਆ ਹੋਇਆ ਸੀ। ਲਾਹੌਰ ਦਾ ਗਵਰਨਰ ਸਖ਼ਤ ਤੋਂ ਸਖ਼ਤ ਹਾਕਮ ਨੂੰ ਹੀ ਲਗਾਇਆ ਜਾਂਦਾ ਸੀ। ਲਾਹੌਰ ਦੇ ਗਵਰਨਰ ਦੀ ਸਫ਼ਲਤਾ ਇਸੇ ਗੱਲ ਵਿਚੋਂ ਹੀ ਦੇਖੀ ਜਾਂਦੀ ਸੀ ਕਿ ਉਸ ਨੇ ਸਿੱਖਾਂ ਨੂੰ ਕਿੰਨਾ ਕੁ ਦਬਾ ਕੇ ਰੱਖਿਆ ਸੀ।

ਜਿਥੇ ਇਸ ਤਰ੍ਹਾਂ ਦੀਆਂ ਸਰਕਾਰੀ ਨੀਤੀਆਂ ਕੰਮ ਕਰਦੀਆਂ ਹੋਣਗੀਆਂ, ਉਥੇ ਸਿੱਖਾਂ ਕੋਲੋਂ ਕਿਸ ਤਰ੍ਹਾਂ ਦੀ ਉਮੀਦ ਰੱਖੀ ਜਾ ਸਕਦੀ ਸੀ। ਇਹ ਠੀਕ ਹੈ ਕਿ ਹਕੂਮਤ ਦਾ ਪਹਿਲਾ ਕੰਮ ਸ਼ਾਂਤੀ ਬਣਾ ਕੇ ਰੱਖਣ ਦਾ ਹੁੰਦਾ ਹੈ ਪਰ ਜਿਥੇ ਸ਼ਾਂਤੀ ਇਕ ਘੱਟ ਗਿਣਤੀ ਫਿਰਕੇ ਨੂੰ ਕਤਲ ਕਰਕੇ ਰੱਖੀ ਜਾਣ ਦੀ ਕੋਸ਼ਿਸ਼ ਹੁੰਦੀ ਹੋਵੇ ਉਥੇ ਸ਼ਾਂਤੀ ਬਹੁਤ ਸਮਾਂ ਸਥਾਪਤ ਨਹੀਂ ਰਹਿ ਸਕਦੀ। ਸਿੱਖਾਂ ਨੇ ਲਗਾਤਾਰ ਚੌਦਾਂ-ਪੰਦਰਾਂ ਸਾਲ ਬਿਨਾ ਕਿਸੇ ਲੀਡਰਸ਼ਿਪ ਤੋਂ ਲੁਕ-ਛਿਪ ਕੇ ਵਕਤ ਗੁਜ਼ਾਰਿਆ ਸੀ। ਇਸ ਸਮੇਂ ਦੌਰਾਨ ਉਨ੍ਹਾਂ ਦੇ ਘਰ ਵੀ ਉਜਾੜੇ ਗਏ ਸਨ ਅਤੇ ਖੇਤ ਵੀ। ਸਿੱਖ ਲਾਵਾਰਸ ਜਾਨਵਰਾਂ ਦੀ ਤਰ੍ਹਾਂ ਜੰਗਲਾਂ ਤੇ ਰੇਗਸਥਾਨਾ ਵਿਚ ਲੁਕੇ-ਛੁਪੇ

ਫਿਰਦੇ ਸਨ। ਇਥੇ ਵੀ ਇਨ੍ਹਾਂ ਨੂੰ ਟਿਕ ਕੇ ਰਹਿਣ ਨਹੀਂ ਦਿੱਤਾ ਜਾਂਦਾ ਸੀ। ਫੌਜੀ ਟੁਕੜੀਆਂ ਇਨ੍ਹਾਂ ਨੂੰ ਲੱਭਣ ਲਈ ਭੇਜੀਆਂ ਜਾਂਦੀਆਂ ਸਨ। ਜਿਨ੍ਹਾਂ ਜੰਗਲਾਂ ਵਿਚ ਸਿੱਖਾਂ ਦੇ ਛੁਪੇ ਹੋਣ ਦੀ ਸੂਹ ਮਿਲਦੀ ਸੀ, ਉਨ੍ਹਾਂ ਨੂੰ ਤਿੰਨ ਪਾਸਿਆਂ ਤੋਂ ਘੇਰ ਕੇ ਅੱਗ ਲਗਾ ਦਿੱਤੀ ਜਾਂਦੀ ਸੀ। ਜਦੋਂ ਅੱਗ ਦੇ ਸੇਕ ਤੋਂ ਬਚਣ ਲਈ ਸਿੱਖ ਖੁੱਲ੍ਹੇ ਰਸਤੇ ਵਾਲੇ ਪਾਸੇ ਨਿਕਲ ਕੇ ਭਜਦੇ ਸਨ ਤਾਂ ਸੈਨਿਕ ਉਨ੍ਹਾਂ ਦਾ ਸ਼ਿਕਾਰ ਕਰਨ ਲਈ ਆਪਣੇ ਨਿਸ਼ਾਨੇ ਸੇਧ ਕੇ ਰੱਖਦੇ ਸਨ। ਜਾਨਵਰਾਂ ਨੂੰ ਤਾਂ ਭੱਜਿਆਂ ਜਾਂਦਿਆਂ ਨੂੰ ਛੱਡ ਦਿੱਤਾ ਜਾਂਦਾ ਸੀ ਪਰ ਸਿੱਖ ਨੂੰ ਜਾਣ ਨਹੀਂ ਸੀ ਦਿੱਤਾ ਜਾਂਦਾ। ਖੱਡਾਂ ਨੂੰ ਪਾਣੀ ਨਾਲ ਭਰ ਦਿੱਤਾ ਜਾਂਦਾ ਸੀ ਤਾਂ ਕਿ ਖੱਡਾਂ ਵਿਚ ਲੁਕੇ ਸਿੱਖ ਵਿਚੇ ਹੀ ਡੁੱਬ ਕੇ ਦਮ ਤੋੜ ਜਾਣ।

ਇਸ ਤਰ੍ਹਾਂ ਦੀ ਹਾਲਤ ਵਿਚੋਂ ਸਿੱਖਾਂ ਨੇ ਨਿਕਲ ਕੇ ਸਭ ਤੋਂ ਪਹਿਲੀ ਕੋਸ਼ਿਸ਼ ਆਪਣੇ ਆਪ ਨੂੰ ਹਥਿਆਰਬੰਦ ਕਰਨ ਦੀ ਹੀ ਕੀਤੀ ਸੀ। ਨੇਤਾ ਸਿੱਖਾਂ ਦਾ ਕੋਈ ਹੈ ਨਹੀਂ ਸੀ। ਇਸ ਦੀ ਪੂਰਤੀ ਨਵਾਬ ਕਪੂਰ ਸਿੰਘ ਦੇ ਰੂਪ ਵਿਚ ਕੀਤੀ ਗਈ। ਕਪੂਰ ਸਿੰਘ ਦੀ ਲੀਡਰਸ਼ਿਪ ਸੰਕਟ ਵਿਚੋਂ ਉੱਭਰੀ ਹੋਈ ਲੀਡਰਸ਼ਿਪ ਸੀ। ਸੰਕਟ ਵਿਚੋਂ ਉਭਰੀ ਹੋਈ ਲੀਡਰਸ਼ਿਪ ਨੇ ਆਪਣੇ-ਆਪ ਨੂੰ ਜੱਥੇਬੰਦ ਕਰ ਕੇ ਆਪਣੀ ਸੁਰੱਖਿਆ ਨਿਸ਼ਚਿਤ ਕੀਤੀ ਸੀ। ਬੁੱਢਾ ਦਲ ਅਤੇ ਤਰੁਣਾ ਦਲ ਦੇ ਰੂਪ ਵਿਚ ਸਿੱਖਾਂ ਦੀ ਇਤਨੀ ਕੁ ਤਾਕਤ ਸਥਾਪਤ ਹੋ ਗਈ ਸੀ ਜਿਸ ਦੇ ਸਾਹਮਣੇ ਹਕੂਮਤ ਸੌਖਿਆਂ ਕੀਤੇ ਸਿੱਖਾਂ ਨੂੰ ਕਤਲ ਨਹੀਂ ਕਰ ਸਕਦੀ ਸੀ।[੭] ਸਿੱਖ ਆਪਣੇ ਜੱਥਿਆਂ ਨਾਲ ਅਲੱਗ-ਅਲੱਗ ਗੁਰਧਾਮਾਂ ਵਿਚ ਬੈਠੇ ਸਨ। ਉਹ ਕਿਸੇ ਕਿਲ੍ਹੇ ਵਿਚ ਨਹੀਂ ਸਨ, ਨਾ ਹੀ ਉਹ ਕਿਸੇ ਦੀ ਜਾਗੀਰ ਵਿਚ ਸਨ। ਉਹ ਆਪਣੇ ਗੁਰਧਾਮਾਂ ਵਿਚ ਸਨ। ਉਹ ਆਪਣੀ ਕੌਮ ਵਲੋਂ ਦਿੱਤਾ ਅਨਾਜ ਖਾਂਦੇ ਸਨ। ਕਿਸੇ ਦਾ ਖੋਹ ਕੇ ਨਹੀਂ ਖਾਂਦੇ ਸਨ। ਉਹ ਆਪਣੇ ਗੁਰਧਾਮਾਂ ਵਿਚੋਂ ਨਿਕਲ ਕੇ ਕਿਸੇ ਤੇ ਹਮਲਾ ਕਰਨ ਨਹੀਂ ਜਾਂਦੇ ਸਨ। ਉਹ ਸਵੇਰੇ ਸ਼ਾਮ ਆਪਣੀ ਮਰਯਾਦਾ ਅਨੁਸਾਰ ਪਾਠ ਕਰਦੇ ਸਨ। ਉਹ ਆਪਣੇ ਗੁਰਧਾਮਾਂ ਦੀ ਸੰਭਾਲ ਕਰਦੇ ਸਨ। ਉਹ ਵੀ ਚਾਹੁੰਦੇ ਸਨ ਕਿ ਉਹ ਆਰਾਮ ਨਾਲ ਆਪਣਾ ਕਾਰੋਬਾਰ ਕਰਨ। ਪਰ ਹਕੂਮਤ ਉਨ੍ਹਾਂ ਨੂੰ ਟਿਕਣ ਨਹੀਂ ਦਿੰਦੀ ਸੀ।

ਜਦੋਂ ਹਕੂਮਤ ਨੇ ਦੇਖਿਆ ਕਿ ਸਿੱਖਾਂ ਨੇ ਆਪਣੇ ਆਪ ਨੂੰ ਜੱਥੇਬੰਦ ਕਰ ਲਿਆ ਹੈ ਅਤੇ ਸਿੱਖ ਸਿਰੀ ਦਰਬਾਰ ਸਾਹਿਬ ਵਿੱਚ ਇਕੱਠੇ ਹੋ ਕੇ ਰਹਿੰਦੇ ਹਨ ਤਾਂ ਉਸ ਨੇ ਸਿੱਖਾਂ ਦੀ ਇਸ ਜੱਥੇਬੰਦਕ ਤਾਕਤ ਨੂੰ ਤੋੜਨਾ ਚਾਹਿਆ। ਹਕੂਮਤ ਸਮਝਦੀ ਸੀ ਕਿ ਸਾਰੇ ਸਿੱਖ ਜੱਥਿਆਂ ਦੇ ਪਿੱਛੇ ਭਾਈ ਮਨੀ ਸਿੰਘ ਮੁੱਖ ਪਰੇਰਨਾ-ਸਰੋਤ ਸ਼ਕਤੀ ਹੈ। ਹਕੂਮਤ ਨੇ ਇਸ ਪਰੇਰਨਾ-ਸ਼ਕਤੀ ਨੂੰ ਖ਼ਤਮ ਕਰਨ ਦੀ ਗੱਲ ਸੋਚੀ। ਭਾਈ ਮਨੀ ਸਿੰਘ ਨੂੰ ਗਰਿਫ਼ਤਾਰ ਕਰ ਲਿਆ ਗਿਆ। ਉਸ ਤੇ ਦੋਸ਼ ਲਾਇਆ ਗਿਆ ਕਿ ਉਹ ਸਿੱਖਾਂ ਨੂੰ ਹਕੂਮਤ ਦੇ ਖਿਲਾਫ਼ ਵਿਦਰੋਹ ਕਰਨ ਲਈ ਉਕਸਾ ਰਿਹਾ ਹੈ। ਉਸ ਤੇ ਦੋਸ਼ ਲਾਇਆ ਗਿਆ ਕਿ ਉਹ ਸਿੱਖ ਜੱਥਿਆਂ ਨੂੰ ਆਸ਼ੀਰਵਾਦ ਦਿੰਦਾ ਹੈ ਅਤੇ ਉਨ੍ਹਾਂ ਦੇ ਆਪਸੀ ਝਗੜੇ ਨਿਬੇੜਦਾ ਹੈ। ਸਿੱਟੇ ਦੇ ਤੌਰ ਤੇ ਭਾਈ ਸਾਹਿਬ ਨੂੰ ਅਤੇ ਉਸ ਦੇ ਕਈ ਸਾਥੀਆਂ ਨੂੰ ਲਾਹੌਰ ਦੀ ਨਕਾਸ਼ ਮੰਡੀ ਵਿਚ ਆਮ ਪਬਲਿਕ ਦੇ ਸਾਹਮਣੇ ਅਤੀ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ

ਮਨੀ ਸਿੰਘ ਦੇ ਸਰੀਰ ਦੇ ਹਰ ਜੋੜ ਨੂੰ ਵਾਰੋ-ਵਾਰੀ ਕੱਟਿਆ ਗਿਆ ਸੀ। ਭਾਈ ਸਾਹਿਬ 80 ਸਾਲਾਂ ਦੀ ਬਜ਼ੁਰਗ ਅਵਸਥਾ ਵਿਚ ਸਨ। ਅਜਿਹੀ ਬਜ਼ੁਰਗ ਅਵਸਥਾ ਵਿਚ ਨਾ ਹੀ ਕੋਈ ਹਥਿਆਰ ਚੁੱਕ ਸਕਦਾ ਹੈ ਅਤੇ ਨਾ ਹੀ ਕਿਸੇ ਨੂੰ ਕਤਲ ਕਰ ਸਕਦਾ ਹੈ।

ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਨੇ ਸਾਰੇ ਪੰਥ ਨੂੰ ਹਲੂਣ ਕੇ ਰੱਖ ਦਿੱਤਾ ਸੀ। ਜੇਕਰ ਹਕੂਮਤ ਭਾਈ ਸਾਹਿਬ ਜੈਸੇ ਧਾਰਮਿਕ ਬਿਰਤੀ ਵਾਲੇ ਬਜ਼ੁਰਗ ਨੂੰ ਇਸ ਤਰ੍ਹਾਂ ਬੰਦ-ਬੰਦ ਕੱਟ ਕੇ ਸ਼ਹੀਦ ਕਰ ਸਕਦੀ ਸੀ ਤਾਂ ਹਥਿਆਰਬੰਦ ਹੋਏ ਨੌਜੁਆਨਾਂ ਦੀ ਕਿਵੇਂ ਖੈਰ ਮੰਗੀ ਜਾ ਸਕਦੀ ਸੀ ? ਲਗਦੇ ਹੱਥ ਹੀ ਹਕੂਮਤ ਨੇ ਹੋਰਨਾਂ ਡੇਰਿਆਂ ਵਾਲੇ ਸਿੱਖ ਧਾਰਮਿਕ ਨੇਤਾਵਾਂ ਨੂੰ ਵੀ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ।

ਡੱਲ-ਵਾਂ ਦੇ ਦੋ ਪਿੰਡਾਂ ਦੀ ਸਾਂਝੀ ਜੂਹ ਵਿਚ ਭਾਈ ਤਾਰੂ ਸਿੰਘ ਦਾ ਡੇਰਾ ਸੀ। ਇਸ ਨੂੰ ਵੀ ਪਕੜ ਲਿਆ ਗਿਆ। ਉਸ ਤੇ ਦੋਸ਼ ਲਾਇਆ ਗਿਆ ਕਿ ਉਹ ਹਥਿਆਰਬੰਦ ਸਿੱਖਾਂ ਨੂੰ ਲੰਗਰ ਛਕਾਉਂਦਾ ਹੈ ਅਤੇ ਆਪਣੇ ਡੇਰੇ ਵਿਚ ਰੱਖਦਾ ਹੈ। ਸਿੱਟੇ ਵਜੋਂ ਉਸ ਦੇ ਸਿਰ ਦੀ ਖੋਪੜੀ ਨੂੰ ਕੇਸਾਂ ਸਮੇਤ ਸਿਰ ਨਾਲੋਂ ਉਧੇੜਿਆ ਗਿਆ।

ਵੀਰ ਹਕੀਕਤ ਰਾਇ ਸਿਆਲਕੋਟ ਦਾ, ਸਕੂਲ ਵਿਚ ਪੜ੍ਹਨ ਵਾਲਾ ਇਕ ਵਿਦਿਆਰਥੀ ਸੀ। ਇਸ ਨੇ ਆਪਣੇ ਅਧਿਆਪਕ ਕਾਜ਼ੀ ਦੇ ਸਾਹਮਣੇ ਇਹ ਕਹਿਣ ਦੀ ਦਲੇਰੀ ਕੀਤੀ ਸੀ ਕਿ *ਗੁਰੂ ਗ੍ਰੰਥ ਸਾਹਿਬ* ਵੀ *ਕੁਰਾਨ* ਵਾਂਗ ਇਕ ਪਵਿੱਤਰ ਧਾਰਮਿਕ ਪੁਸਤਕ ਹੈ। ਕਾਜ਼ੀ ਤੋਂ ਇਹ ਗੱਲ ਸਹਾਰੀ ਨਾ ਗਈ। ਵੀਰ ਹਕੀਕਤ ਰਾਏ ਦਾ ਸਿਰ ਕਲਮ ਕਰ ਦਿੱਤੇ ਜਾਣ ਦਾ ਹੁਕਮ ਸੁਣਾਇਆ ਗਿਆ।

ਸ਼ਾਹਬਾਜ਼ ਸਿੰਘ ਅਤੇ ਸੁਬੇਗ ਸਿੰਘ ਲਾਹੌਰ ਦੇ ਜੱਬਰ ਗੋਤ ਦੇ ਜੱਟ ਸਿੱਖ ਸਨ। ਦੋਵੇਂ ਪਿਉ-ਪੁੱਤਰ ਸਨ। ਦੋਵੇਂ ਹੀ ਹਕੂਮਤ ਦੀ ਨੌਕਰੀ ਕਰਦੇ ਸਨ। ਇਹ ਫ਼ਾਰਸੀ ਦੇ ਅੱਛੇ ਜਾਣੂ ਸਨ। ਇਨ੍ਹਾਂ ਤੋਂ ਆਪਣੇ ਦਫ਼ਤਰ ਵਿਚ ਮੁਸਲਿਮ ਸਾਥੀਆਂ ਵਲੋਂ ਸਿੱਖ ਗੁਰੂ ਸਾਹਿਬਾਨ ਦੇ ਖਿਲਾਫ ਬੋਲੇ ਗਏ ਕੋਝੇ ਸ਼ਬਦ ਸਹਾਰੇ ਨਾ ਗਏ। ਸਿੱਟੇ ਵਜੋਂ ਇਨ੍ਹਾਂ ਦੋਹਾਂ ਨੂੰ ਹੀ ਕੈਦ ਕਰਕੇ ਸਜ਼ਾ ਸੁਣਾਈ ਗਈ ਕਿ ਜਾਂ ਤਾਂ ਇਹ ਦੋਵੇਂ ਮੁਸਲਮਾਨ ਬਣ ਜਾਣ, ਨਹੀਂ ਤਾਂ ਦੋਹਾਂ ਨੂੰ ਚਰਖੜੀਆਂ ਤੇ ਚਾੜ੍ਹ ਕੇ ਮਾਰ ਦਿੱਤਾ ਜਾਵੇ। ਦੋਹਾਂ ਵਲੋਂ ਧਰਮ ਨਾ ਬਦਲਣ ਕਰਕੇ, ਦੋਹਾਂ ਨੂੰ ਹੀ ਚਰਖੜੀਆਂ ਤੇ ਚਾੜ੍ਹ ਕੇ ਰੂੰ ਵਾਂਗ ਪਿੰਜ ਦਿੱਤਾ ਗਿਆ ਸੀ।

ਬੋਤਾ ਸਿੰਘ ਤਰਨਤਾਰਨ ਇਲਾਕੇ ਦਾ ਸੰਧੂ ਜੱਟ ਸਿੱਖ ਸੀ। ਉਸ ਦੇ ਨਾਲ ਹੀ ਇਕ ਗਰਜਾ ਸਿੰਘ ਸੀ। ਇਹ ਮਸਤ ਸੁਭਾਅ ਦੇ ਬੰਦੇ ਸਨ। ਹੱਥ ਵਿਚ ਸੋਟਾ ਲੈ ਕੇ ਘੁੰਮਦੇ ਫਿਰਦੇ ਰਹਿੰਦੇ ਸੀ। ਇਕ ਦਿਨ ਇਨ੍ਹਾਂ ਨੂੰ ਕੁਝ ਮੁਸਲਮਾਨ ਮੁੰਡਿਆਂ ਨੇ ਬੋਲੀ ਮਾਰ ਦਿੱਤੀ ਕਿ 'ਸਿੱਖ ਤਾਂ ਸਿਰਫ ਹੁਣ ਲੁਕਣ-ਛਿਪਣ ਜੋਗੇ ਹੀ ਰਹਿ ਗਏ ਹਨ ਅਤੇ ਸਾਹਮਣੇ ਆ ਕੇ ਲੜਨ ਦੀ ਹਿੰਮਤ ਨਹੀਂ ਕਰ ਸਕਦੇ।' ਮਸਤ ਸੁਭਾਅ ਦੇ ਬੋਤਾ ਸਿੰਘ ਅਤੇ ਗਰਜਾ ਸਿੰਘ ਨੂੰ ਇਹ ਬੋਲੀ ਜ਼ਖਮੀ ਕਰ ਗਈ। ਉਨ੍ਹਾਂ ਨੇ ਉਥੇ ਹੀ ਆਪਣੇ ਸੋਟਿਆਂ ਨਾਲ ਪਹਿਲਾਂ ਤਾਂ ਬੋਲੀ ਮਾਰਨ ਵਾਲੇ ਬੰਦੇ ਨੂੰ ਹੀ ਕੁੱਟ ਸੁੱਟਿਆ। ਫਿਰ ਆਪਣੇ ਪਿੰਡ ਦੇ ਚੁਰੱਸਤੇ ਵਿਚ ਹੀ ਖੜ੍ਹ ਕੇ ਇਹ ਐਲਾਨ ਕਰ ਦਿੱਤਾ ਕਿ ਅੱਜ ਤੋਂ ਉਹ ਇਸ ਪਿੰਡ ਦੇ ਹਾਕਮ ਹਨ। ਪਹਿਲਾਂ

ਉਨ੍ਹਾਂ ਨੂੰ ਟੈਕਸ ਭਰਿਆ ਜਾਵੇ, ਤਾਂ ਹੀ ਪਿੰਡ ਦੇ ਵਿਚ ਕੋਈ ਸਮਾਨ ਲੈ ਕੇ ਦਾਖ਼ਲ ਹੋ ਸਕੇਗਾ। ਕਾਫੀ ਦੇਰ ਤਾਂ ਉਹ ਸਥਾਨਕ ਵਪਾਰੀਆਂ ਤੋਂ ਸੋਟੇ ਦੇ ਜ਼ੋਰ ਨਾਲ ਟੈਕਸ ਵਸੂਲਦੇ ਰਹੇ ਪਰ ਜਦੋਂ ਮੁਗ਼ਲ ਫੌਜੀ ਉਨ੍ਹਾਂ ਨੂੰ ਫੜਨ ਲਈ ਆ ਪਹੁੰਚੇ ਤਾਂ ਉਹ ਆਪਣੇ ਸੋਟਿਆਂ ਦੇ ਨਾਲ ਹੀ ਜਿੰਨਾ ਚਿਰ ਸਰੀਰ ਵਿਚ ਤਾਕਤ ਰਹੀ, ਸੈਨਿਕਾਂ ਨਾਲ ਲੜਦੇ ਰਹੇ ਅਤੇ ਅਖੀਰ ਡਿਗ ਕੇ ਸ਼ਹੀਦ ਹੋ ਗਏ।

ਇਹ ਕੁਝ ਚੋਣਵੀਆਂ ਘਟਨਾਵਾਂ ਹਨ ਜਿਨ੍ਹਾਂ ਨੇ ਸਿੱਖਾਂ ਨੂੰ ਅਹਿਸਾਸ ਕਰਵਾ ਦਿੱਤਾ ਸੀ ਕਿ ਉਹ ਆਪਣੀ ਤਾਕਤ ਤੋਂ ਬਿਨਾਂ ਮੁਗ਼ਲ ਹਕੂਮਤ ਦੇ ਤਹਿਤ ਆਰਾਮ ਨਾਲ ਨਹੀਂ ਰਹਿ ਸਕਦੇ। ਭਾਵੇਂ ਸਿੱਖ ਜੱਥੇ ਸਾਹਮਣੇ-ਮੱਥੇ ਗਸ਼ਤੀ ਸੈਨਿਕ ਟੁਕੜੀਆਂ ਨਾਲ ਗੁੱਥਮ-ਗੁੱਥਾ ਨਹੀਂ ਹੁੰਦੇ ਸਨ ਪਰ ਜਦੋਂ ਦੋ ਦੋ ਹੱਥ ਕਰਨ ਦੀ ਲੋੜ ਪੈਂਦੀ ਸੀ ਤਾਂ ਉਹ ਲੜਨ ਤੋਂ ਝਿਜਕਦੇ ਵੀ ਨਹੀਂ ਸਨ। ਪਿੰਡਾਂ ਵਿਚ ਸਿੱਖ ਕਿਸਾਨਾਂ ਦੀ ਆਬਾਦੀ ਸੀ ਅਤੇ ਸਿੱਖ ਕਿਸਾਨਾਂ ਦੇ ਖੇਤ ਸਿੱਖ ਜੱਥਿਆਂ ਦੇ ਗੁਰੀਲਾ ਢੰਗ ਤਰੀਕਿਆ ਵਿਚ ਤਕੜੇ ਸਹਾਈ ਹੁੰਦੇ ਸਨ। ਜੰਗਲੀ ਰਸਤਿਆਂ ਦਾ ਸਿੱਖਾਂ ਨੂੰ ਭੇਤ ਸੀ, ਇਸ ਲਈ ਸਿੱਖ ਜੱਥਿਆਂ ਦੀ ਨਿਗਾਹ ਹਰ ਸਮੇਂ ਅਜਿਹੇ ਮੁੱਖ ਮਾਰਗਾਂ ਉਪਰ ਰੱਖੀ ਹੋਈ ਹੁੰਦੀ ਸੀ ਜਿਥੋਂ ਦੀ ਕੋਈ ਗਸ਼ਤ ਕਰ ਰਹੀ ਸੈਨਿਕ ਟੁਕੜੀ ਗੁਜ਼ਰਦੀ ਹੁੰਦੀ ਸੀ, ਜਾਂ ਸਰਕਾਰੀ ਖਜ਼ਾਨਾ ਲਿਜਾਇਆ ਜਾ ਰਿਹਾ ਹੁੰਦਾ ਸੀ। ਸਿੱਖ ਨਾ ਹੀ ਲੋਕਾਂ ਨੂੰ ਲੁੱਟ ਸਕਦੇ ਸਨ ਅਤੇ ਨਾ ਹੀ ਖੁਦ ਪੈਸੇ ਬਿਨਾ ਰਹਿ ਸਕਦੇ ਹਨ। ਹਥਿਆਰ, ਘੋੜੇ ਆਦਿ ਖਰੀਦਣ ਲਈ ਪੈਸੇ ਦੀ ਜ਼ਰੂਰਤ ਸੀ। ਇਹ ਜ਼ਰੂਰਤ ਸਰਕਾਰੀ ਖ਼ਜ਼ਾਨੇ ਲੁੱਟ ਕੇ ਪੂਰੀ ਕੀਤੀ ਜਾਂਦੀ ਸੀ। ਪੰਜਾਬ ਦਾ ਕੋਈ ਵੀ ਮਾਰਗ ਸਿੱਖਾਂ ਨੇ ਸੁਰੱਖਿਅਤ ਨਹੀਂ ਰਹਿਣ ਦਿੱਤਾ ਸੀ। ਵਪਾਰੀਆਂ ਤੋਂ ਚੁੰਗੀ ਵਸੂਲੀ ਜਾਂਦੀ ਸੀ। ਸੈਨਿਕਾਂ ਤੋਂ ਹਥਿਆਰ ਅਤੇ ਘੋੜੇ ਖੋਹ ਲਏ ਜਾਂਦੇ ਸਨ। ਸਰਕਾਰੀ ਖਜ਼ਾਨੇ ਲੁੱਟੇ ਜਾਂਦੇ ਸਨ।[10]

ਅਜਿਹੀਆਂ ਮਾਰਧਾੜਾਂ ਜਾਂ ਗੁਰੀਲੇ ਹਮਲਿਆਂ ਤੋਂ ਜ਼ਕਰੀਆ ਖਾਨ ਬਹੁਤ ਤੰਗ ਸੀ। ਉਸ ਨੇ ਵੀ ਸਿੱਖਾਂ ਦੇ ਖਿਲਾਫ਼ ਆਪਣੇ ਹਮਲੇ ਤੇਜ਼ ਕਰ ਦਿੱਤੇ ਸਨ। ਸਿੱਖ ਪਰਿਵਾਰਾਂ ਨੂੰ ਫੜ ਕੇ ਕੈਦ ਕਰ ਲਿਆ ਜਾਂਦਾ ਸੀ। ਸਿੱਖਾਂ ਦੀਆਂ ਫਸਲਾਂ ਉਜਾੜ ਦਿੱਤੀਆਂ ਜਾਂਦੀਆਂ ਸਨ। ਪਿੰਡਾਂ ਵਿਚ ਸ਼ਰੇਆਮ ਸਿੱਖ ਸ਼ਾਦੀਆਂ ਨਹੀਂ ਹੋਣ ਦਿੱਤੀਆਂ ਜਾਂਦੀਆਂ ਸਨ। ਦੋਹਾਂ ਧਿਰਾਂ ਦੀ ਲੜਾਈ ਤੇਜ਼ ਹੁੰਦੀ ਜਾਂਦੀ ਸੀ। ਦਿਨੇ ਮੁਗ਼ਲ ਫੌਜਾਂ ਦਨਦਨਾਉਂਦੀਆਂ ਫਿਰਦੀਆਂ ਸਨ ਤੇ ਰਾਤ ਨੂੰ ਸਿੱਖ ਜੱਥੇ ਰਸਤਿਆਂ ਦੇ ਮਾਲਕ ਬਣ ਜਾਂਦੇ ਸਨ। ਸਿੱਖ ਨੌਜੁਆਨ ਪਿੰਡਾਂ ਵਿਚ ਤਾਂ ਰਹਿ ਨਹੀਂ ਸੀ ਸਕਦੇ। ਉਨ੍ਹਾਂ ਦੇ ਕਰਨ ਜੋਗਾ ਇਕੋ-ਇਕ ਕੰਮ ਇਹੋ ਹੀ ਸੀ ਕਿ ਉਹ ਜੱਥਿਆਂ ਵਿਚ ਸ਼ਾਮਲ ਹੋ ਜਾਂਦੇ ਸਨ। ਇਸ ਤਰ੍ਹਾਂ ਤੁਰਣਾ ਦਲ ਦੇ ਪੰਜ ਜੱਥਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਗਈ ਸੀ। ਇਨ੍ਹਾਂ ਸਿੰਘ ਜੱਥਿਆਂ ਨੇ ਸਾਰੇ ਮਾਝੇ, ਦੁਆਬੇ ਅਤੇ ਮਾਲਵੇ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਸੀ। ਸਿੰਘਾਂ ਅਤੇ ਜ਼ਕਰੀਆ ਖਾਨ ਦੇ ਵਿਚਕਾਰ ਪੂਰੀ ਸਿਰਧੜ ਦੀ ਬਾਜ਼ੀ ਲੱਗੀ ਹੋਈ ਸੀ। ਸਿੰਘਾਂ ਨੇ ਆਪਣੀ ਨਿੱਤ ਦੀ ਬੋਲਚਾਲ ਵਿਚ ਐਸੇ ਗੀਤਾਂ ਦੇ ਟੋਟਕੇ ਜੋੜ ਰੱਖੇ ਸਨ ਜਿਨ੍ਹਾਂ ਨੂੰ ਉਹ ਪਿੰਡਾਂ ਵਿਚ ਦਾਖ਼ਲ ਹੋਣ ਸਮੇਂ ਉੱਚੀ-ਉੱਚੀ ਗਾ ਕੇ ਸੁਣਾਉਂਦੇ ਸਨ। ਕੇਸਰ ਸਿੰਘ ਛਿੱਬਰ ਨੇ ਅਜਿਹੇ

ਟੋਟਕਿਆਂ ਨੂੰ ਇਉਂ ਦਰਜ ਕੀਤਾ ਹੈ :

ਨੀ ਗੱਲ ਸੁਣ ਤੁਰਕਾਂ ਦੀਏ ਮਾਏ ।
ਤੇਰੇ ਸਿੰਘ ਜੁਆਈ ਆਏ ।
ਨੀ ਤੂੰ ਸੁਣ ਤੁਰਕਾਂ ਦੀਏ ਮਾਏ
ਜਾਹ ਦੱਸ ਦੇ ਖਾਨੋ ਭਾਬੀ ਨੂੰ ਤੇਰੇ ਸਿੰਘ ਪਰਾਹੁਣੇ ਆਏ ।[11]

ਜ਼ਕਰੀਆ ਖਾਨ ਨੂੰ ਆਮ ਮੁਗ਼ਲ ਅਧਿਕਾਰੀ ਖਾਨ ਸਾਹਿਬ ਦੇ ਤਖੱਲਸ ਨਾਲ ਸੰਬੋਧਤ ਕਰਦੇ ਸਨ । ਸਿੰਘ ਉਸ ਨੂੰ ਸੁਨੇਹਾ ਪਹੁੰਚਾਉਣ ਦੀ ਬਜਾਏ ਉਸ ਦੀ ਬੇਗਮ ਨੂੰ ਪਹੁੰਚਾਉਂਦੇ ਸਨ । ਇਸ ਕਰਕੇ ਹੀ ਇਨ੍ਹਾਂ ਤੁਕਾਂ ਵਿਚ ਖਾਨੋ ਭਾਬੀ ਨਾਂ ਵਰਤਿਆ ਗਿਆ ਹੈ । ਖਾਨੋ ਭਾਬੀ ਤੋਂ ਭਾਵ ਹੈ ਬੇਗਮ ਜ਼ਕਰੀਆ ਖ਼ਾਨ ।

ਜਦੋਂ ਮੁਗ਼ਲ ਸੂਬੇਦਾਰ ਜ਼ਕਰੀਆ ਖਾਨ ਅਤੇ ਸਿੰਘਾਂ ਵਿਚਕਾਰ ਲੜਾਈ ਪੂਰੀ ਤੇਜ਼ੀ ਨਾਲ ਭਖ ਰਹੀ ਸੀ ਤਾਂ ਦੇਸ਼ ਦੀ ਹਾਲਤ ਨੇ ਇਕ ਐਸੀ ਕਰਵਟ ਲਈ ਜਿਸ ਨੇ ਸਿੰਘਾਂ ਲਈ ਇਕ ਨਵਾਂ ਸੁਨੇਹਾ ਲਿਆਂਦਾ ਸੀ । ਕਰਵਟ ਬਦਲਣ ਵਾਲੀ ਇਹ ਘਟਨਾ ਨਾਦਿਰ ਸ਼ਾਹ ਦੇ ਹਮਲੇ ਦੀ ਸੀ । 1738-39 ਈ. ਵਿਚ ਨਾਦਿਰ ਸ਼ਾਹ ਨੇ ਹਮਲਾ ਕੀਤਾ । ਇਸ ਹਮਲੇ ਨੇ ਪੰਜਾਬ ਅਤੇ ਦਿੱਲੀ ਦੀ ਐਸੀ ਹਾਲਤ ਕਰ ਦਿੱਤੀ ਸੀ ਜਿਸ ਤਰ੍ਹਾਂ ਰਸ ਨਿਚੋੜੇ ਹੋਏ ਨਿੰਬੂ ਦੀ ਹੁੰਦੀ ਹੈ । ਮਾਇਕ ਤੌਰ ਤੇ, ਜਿਸਮਾਨੀ ਤੌਰ ਤੇ ਅਤੇ ਮਾਨਸਿਕ ਤੌਰ ਤੇ ਹਿੰਦੁਸਤਾਨ ਅਪਾਹਿਜ ਹੋ ਗਿਆ ਸੀ । ਇਸ ਦਾ ਬਿਰਤਾਂਤ ਇਸ ਤਰ੍ਹਾਂ ਹੈ :

ਨਾਦਿਰ ਸ਼ਾਹ ਪਰਸ਼ੀਆ ਦਾ ਬਾਦਸ਼ਾਹ ਸੀ ਅਤੇ ਸ਼ੀਆ ਮੁਸਲਮਾਨ ਸੀ । ਜਦੋਂ ਉਸ ਨੇ ਅਫਗਾਨਿਸਤਾਨ ਤੇ ਹਮਲਾ ਕੀਤਾ ਤਾਂ ਉਥੋਂ ਦੇ ਬਹੁਤ ਸਾਰੇ ਅਫਗਾਨ ਸਿਪਾਹੀ ਦੌੜ ਕੇ ਭਾਰਤ ਦੇ ਇਲਾਕੇ ਵਿਚ ਆ ਦਾਖਲ ਹੋਏ ਸਨ । ਨਾਦਿਰ ਸ਼ਾਹ ਅਫ਼ਗਾਨਾਂ ਨਾਲ ਅਤਿ ਦੀ ਨਫ਼ਰਤ ਕਰਦਾ ਸੀ । ਉਸ ਨੇ ਭਾਰਤ ਦੇ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਅਨੇਕਾਂ ਮਿੱਤਰਤਾ ਪੂਰਨ ਸੁਨੇਹੇ ਭੇਜੇ ਕਿ ਉਹ ਇਨ੍ਹਾਂ ਅਫ਼ਗਾਨਾਂ ਨੂੰ ਫੜ ਕੇ ਉਸ ਦੇ ਹਵਾਲੇ ਕਰ ਦੇਵੇ । ਪਰ ਕੋਈ ਵੀ ਸੁਨੇਹਾ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਇਸ ਕੰਮ ਲਈ ਤਿਆਰ ਨਹੀਂ ਕਰ ਸਕਿਆ । ਆਖਰ ਨਾਦਿਰ ਸ਼ਾਹ ਨੇ ਹਿੰਦੁਸਤਾਨ ਉਪਰ ਹਮਲਾ ਕਰਨ ਦਾ ਨਿਸ਼ਚਾ ਕਰ ਲਿਆ ।[12]

ਉਹ ਮਈ, 1738 ਈ. ਵਿਚ ਇਕ ਲੱਖ ਪੰਜ਼ੀ ਹਜ਼ਾਰ ਮਜ਼ਬੂਤ ਸਿਪਾਹੀਆਂ ਦੀ ਫੌਜ ਨਾਲ ਕੰਧਾਰ ਤੋਂ ਹਿੰਦੁਸਤਾਨ ਵੱਲ ਰਵਾਨਾ ਹੋਇਆ । ਸਭ ਤੋਂ ਪਹਿਲਾਂ ਕਾਬੁਲ ਨੂੰ ਜਿੱਤ ਲਿਆ ਗਿਆ । ਕਾਬੁਲ ਹਿੰਦੁਸਤਾਨ ਦੇ ਬਾਦਸ਼ਾਹ ਦੇ ਅਧਿਕਾਰ ਹੇਠ ਸੀ । ਉਹ ਕਾਬੁਲ ਵਿਖੇ ਸੱਤ ਮਹੀਨੇ ਰਿਹਾ । ਸਾਲ ਦੇ ਅਖੀਰ ਵਿਚ ਉਹ ਪਿਸ਼ਾਵਰ ਪਹੁੰਚ ਗਿਆ । ਪਿਸ਼ਾਵਰ ਦਾ ਮੁਗ਼ਲ ਅਧਿਕਾਰੀ ਨਾਸਿਰ ਖਾਨ ਆਤਮ ਸਮਰੱਪਣ ਕਰ ਗਿਆ । ਨਾਦਿਰ ਸ਼ਾਹ ਅਟਕ (ਸਿੰਧ) ਦਰਿਆ ਤੇ ਪਹੁੰਚ ਗਿਆ । ਇਥੋਂ ਉਸ ਨੇ ਮੁਗ਼ਲ ਬਾਦਸ਼ਾਹ ਵੱਲ ਇਕ ਪੱਤਰ ਲਿਖ ਕੇ ਭੇਜਿਆ ਪਰ ਇਸ ਪੱਤਰ ਨਾਲ ਵੀ ਮੁਗ਼ਲ ਬਾਦਸ਼ਾਹ ਤੇ ਕੋਈ ਅਸਰ ਨਹੀਂ ਹੋਇਆ । ਆਖਰ ਜਿਹਲਮ ਦਰਿਆ ਨੂੰ ਪਾਰ ਕਰ ਕੇ ਉਹ ਪੰਜਾਬ ਦੇ ਖੇਤਰ ਵਿਚ

ਦਾਖਲ ਹੋਇਆ। ਫਿਰ ਉਸ ਨੇ ਸ਼ਾਹ ਦੌਲਾ ਦੇ ਅਸਥਾਨ ਤੇ ਦਰਿਆ ਚਿਨਾਬ ਨੂੰ ਪਾਰ ਕੀਤਾ। ਐਮਨਾਬਾਦ ਵਿਖੇ ਲਾਹੌਰ ਦੇ ਸੂਬੇਦਾਰ ਦਾ ਇਕ ਅਧਿਕਾਰੀ ਕਲੰਦਰ ਖਾਨ ਦਸ ਹਜ਼ਾਰ ਫੌਜ ਨਾਲ ਤਾਇਨਾਤ ਸੀ। ਉਹ ਇਕ ਹਮਲੇ ਵਿਚ ਮਾਰਿਆ ਗਿਆ। ਜਦੋਂ ਜ਼ਕਰੀਆ ਖਾਨ ਨੇ ਕਲੰਦਰ ਖਾਨ ਦੀ ਮੌਤ ਬਾਰੇ ਸੁਣਿਆ ਤਾਂ ਉਹ ਲਾਹੌਰ ਦੇ ਕਿਲ੍ਹੇ ਵਿਚ ਬੰਦ ਹੋ ਕੇ ਬੈਠ ਗਿਆ ਸੀ। ਨਾਦਿਰ ਸ਼ਾਹ ਰਾਵੀ ਦਰਿਆ ਉਪਰ ਪਹੁੰਚ ਗਿਆ। ਇਥੇ ਜ਼ਕਰੀਆ ਖਾਨ ਨੇ ਉਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਜ਼ਿਆਦਾ ਸਮਾਂ ਨਾਦਿਰ ਸ਼ਾਹ ਦਾ ਮੁਕਾਬਲਾ ਨਾਂ ਕਰ ਸਕਿਆ। ਲਾਹੌਰ ਅਤੇ ਆਲੇ-ਦੁਆਲੇ ਦੇ ਸਭ ਸ਼ਹਿਰਾਂ ਅਤੇ ਪਿੰਡਾਂ ਨੂੰ ਬੁਰੀ ਤਰ੍ਹਾਂ ਲੁੱਟ-ਪੁੱਟ ਲਿਆ ਗਿਆ ਸੀ। ਨਾਦਿਰ ਸ਼ਾਹ ਦਾ ਮੁੱਖ ਠਹਿਰਾਅ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਸੀ।[13]

ਆਖਰ ਜ਼ਕਰੀਆ ਖਾਨ ਨੇ ਨਾਦਿਰ ਸ਼ਾਹ ਨਾਲ ਸਮਝੌਤਾ ਕਰਨਾ ਚਾਹਿਆ। ਉਸ ਨੇ ਇਕ ਮਿਸ਼ਨ ਨਾਦਿਰ ਸ਼ਾਹ ਪਾਸ ਭੇਜਿਆ। ਇਸ ਮਿਸ਼ਨ ਨੇ ਜ਼ਕਰੀਆ ਖਾਨ ਦੀ ਇੱਛਾ ਬਾਰੇ ਨਾਦਿਰ ਸ਼ਾਹ ਨੂੰ ਜਾਣੂ ਕਰਵਾਇਆ। ਨਾਦਿਰ ਸ਼ਾਹ ਨੇ ਮਿਸ਼ਨ ਦੀ ਸਲਾਹ ਨੂੰ ਖੁਸ਼ੀ ਨਾਲ ਮੰਨ ਲਿਆ। ਜ਼ਕਰੀਆ ਖਾਨ ਬੀਹ ਲੱਖ ਰੁਪਏ, ਅਤੀ ਸੁੰਦਰ ਹਾਥੀਆਂ ਅਤੇ ਹੋਰ ਕੀਮਤੀ ਤੋਹਫਿਆ ਸਮੇਤ ਸ਼ਾਲਾਮਾਰ ਬਾਗ ਵਿਚ ਨਾਦਿਰ ਸ਼ਾਹ ਦੇ ਸਾਹਮਣੇ ਪੇਸ਼ ਹੋਇਆ। ਇਹ ਨਜ਼ਰਾਨਾ ਅਤੇ ਤੋਹਫੇ ਸ਼ਾਹ ਨੇ ਬੜੀ ਖੁਸ਼ੀ ਨਾਲ ਮਨਜ਼ੂਰ ਕਰ ਲਏ ਅਤੇ ਲਾਹੌਰ ਨੂੰ ਹੋਰ ਲੁੱਟਣ ਤੋਂ ਬਖਸ਼ ਦਿੱਤਾ ਗਿਆ। ਜ਼ਕਰੀਆ ਖਾਨ ਨੂੰ ਲਾਹੌਰ ਦਾ ਸੂਬੇਦਾਰ ਫਿਰ ਤੋਂ ਬਣਾ ਦਿੱਤਾ ਗਿਆ ਸੀ। ਇਸ ਵਾਰ ਉਹ ਨਾਦਿਰ ਸ਼ਾਹ ਦੇ ਸਾਮਰਾਜ ਦਾ ਸੂਬੇਦਾਰ ਸੀ। ਜ਼ਕਰੀਆ ਖਾਨ ਦੇ ਛੋਟੇ ਪੁੱਤਰ ਸ਼ਾਹ ਨਿਵਾਜ ਖ਼ਾਨ ਨੂੰ ਪੰਜ ਸੌ ਘੋੜ-ਸੁਆਰਾਂ ਦਾ ਕਮਾਂਡਰ ਬਣਾ ਦਿੱਤਾ ਗਿਆ ਸੀ। ਲਾਹੌਰ ਵਿਖੇ ਨਾਦਿਰ ਸ਼ਾਹ ਦੇ ਨਾਂ ਦਾ ਖ਼ੁਤਬਾ ਪੜ੍ਹਿਆ ਗਿਆ ਅਤੇ ਉਸ ਦੇ ਨਾ ਤੇ ਸਿੱਕਾ ਜਾਰੀ ਕੀਤਾ ਗਿਆ। ਸਿੱਕੇ ਦੇ ਇਕ ਪਾਸੇ ਲਿਖਿਆ ਗਿਆ ਸੀ "ਨਾਦਿਰ ਸੁਲਤਾਨ", ਦੂਜੇ ਪਾਸੇ ਲਿਖਿਆ ਸੀ "ਲਾਹੌਰ ਰਾਜਧਾਨੀ ਤੋਂ 1151 ਹਿਜਰੀ ਨੂੰ ਚਾਲੂ ਕੀਤਾ, ਰੱਬ ਉਸ ਦੇ ਰਾਜ ਨੂੰ ਕਾਇਮ ਰੱਖੇ।"[14]

14 ਫਰਵਰੀ, 1739 ਈ. ਨੂੰ ਨਾਦਿਰ ਸ਼ਾਹ ਨੇ ਲਾਹੌਰ ਤੋਂ ਦਿੱਲੀ ਵੱਲ ਚੜ੍ਹਾਈ ਕੀਤੀ ਅਤੇ ਕਰਨਾਲ ਪਹੁੰਚ ਗਿਆ। ਅੱਗੋਂ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਇਕ ਲੱਖ ਪੰਜਾਹ ਹਜ਼ਾਰ ਸੈਨਾ ਲੈ ਕੇ ਪਹੁੰਚ ਗਿਆ। ਪਰ ਉਹ ਇਕੋ ਦਿਨ ਦੀ ਲੜਾਈ ਵਿਚ ਹਾਰ ਗਿਆ ਸੀ। ਹਾਰਿਆ ਹੋਇਆ ਮੁਗ਼ਲ ਬਾਦਸ਼ਾਹ ਬੜੀ ਹੀ ਅਧੀਨਗੀ ਨਾਲ ਆਪਣੀ ਵਜੀਰ ਮੰਡਲੀ ਨਾਲ ਨਾਦਿਰ ਸ਼ਾਹ ਦੇ ਅੱਗੇ ਪੇਸ਼ ਹੋਣ ਲਈ ਚੱਲ ਪਿਆ। ਨਾਦਿਰ ਸ਼ਾਹ ਨੇ ਬੜੇ ਮਾਣ-ਸਨਮਾਨ ਨਾਲ ਮੁਗ਼ਲ ਬਾਦਸ਼ਾਹ ਨੂੰ ਆਪਣੇ ਬਰਾਬਰ ਬਿਠਾਇਆ। ਦਿੱਲੀ ਦੇ ਸਾਰੇ ਮਹਿਲਾਂ ਅਤੇ ਕਿਲ੍ਹੇ ਦੀਆਂ ਸਾਰੀਆਂ ਚਾਬੀਆਂ ਨਾਦਿਰ ਸ਼ਾਹ ਨੇ ਖ਼ੁਦ ਲੈ ਲਈਆਂ ਸਨ। ਮੁਗ਼ਲ ਫੌਜ ਦੇ ਨਾਲ ਪਰਸ਼ੀਅਨ ਫੌਜ ਸਾਰੇ ਦਿੱਲੀ ਸ਼ਹਿਰ ਵਿਚ ਤਾਇਨਾਤ ਕਰ ਦਿੱਤੀ ਗਈ ਸੀ। ਮੁਗ਼ਲ ਬਾਦਸ਼ਾਹ ਤੋਂ ਪੰਝੀ ਕਰੋੜ ਰੁਪਿਆ ਲੜਾਈ ਦੇ ਹਰਜ਼ਾਨੇ ਦਾ ਮੰਗਿਆ ਗਿਆ। ਇਹ ਬੜੀ ਖੁਸ਼ੀ ਨਾਲ ਦੇ ਦਿੱਤਾ ਗਿਆ। ਸਭ ਕੁਝ ਠੀਕ ਚੱਲ ਰਿਹਾ

ਸੀ। ਨਾਦਿਰ ਸ਼ਾਹ ਮੁਗ਼ਲ ਬਾਦਸ਼ਾਹ ਨੂੰ ਮੁੜ ਮੁੜ ਹੱਲਾ-ਸ਼ੇਰੀ ਦੇ ਰਿਹਾ ਸੀ ਕਿ ਉਹ ਦਿਲ ਨਾ ਛੱਡੇ, ਉਹ ਉਸ ਦੀ ਬਾਦਸ਼ਾਹਤ ਨੂੰ ਕੁਝ ਨਹੀਂ ਕਰੇਗਾ। ਉਹ ਕੁਝ ਸਮਾਂ ਠਹਿਰਨ ਦੇ ਬਾਅਦ ਵਾਪਸ ਪਰਸ਼ੀਆ ਨੂੰ ਮੁੜ ਜਾਵੇਗਾ। ਇਕ ਦਿਨ ਐਸਾ ਹੋਇਆ ਕਿ ਕੁਝ ਪਰਸ਼ੀਅਨ ਅਤੇ ਹਿੰਦੁਸਤਾਨੀ ਫੌਜੀਆਂ ਦੀ ਮਾਮੂਲੀ ਜਿਹੀ ਤਕਰਾਰ ਤੋਂ ਬਾਅਦ ਅਫਵਾਹਾਂ ਫੈਲ ਗਈਆਂ ਸਨ। ਇਹ ਗੱਲ ਉਡਾ ਦਿੱਤੀ ਗਈ ਸੀ ਕਿ ਨਾਦਿਰ ਸ਼ਾਹ ਨੂੰ ਮਾਰ ਦਿੱਤਾ ਗਿਆ ਹੈ। ਸਿੱਟਾ ਇਹ ਹੋਇਆ ਕਿ ਦਿੱਲੀ ਦੀ ਆਮ ਜਨਤਾ ਨਾਦਿਰ ਸ਼ਾਹ ਦੀ ਫੌਜ ਉਪਰ ਟੁੱਟ ਪਈ। ਮੁਗ਼ਲ ਫੌਜ ਵੀ ਨਾਦਿਰ ਦੀ ਫੌਜ ਉਪਰ ਟੁੱਟ ਪਈ ਸੀ। ਪਰਸ਼ੀਅਨ ਫੌਜ ਦਾ ਬਹੁਤ ਨੁਕਸਾਨ ਹੋਇਆ। ਅਖੀਰ ਗੁੱਸੇ ਵਿਚ ਪਾਗਲ ਹੋਇਆ ਨਾਦਿਰ ਸ਼ਾਹ ਖੁਦ ਹੀ ਤਲਵਾਰ ਸੂਤ ਕੇ ਘੋੜੇ ਉਪਰ ਚੜ੍ਹ ਕੇ ਦਿੱਲੀ ਦੇ ਬਾਜ਼ਾਰਾਂ ਵਿਚ ਆ ਗਿਆ। ਨਾਦਿਰ ਸ਼ਾਹ ਦੇ ਇਉਂ ਆਉਣ ਦੀ ਦੇਰ ਸੀ ਕਿ ਸਾਰਾ ਪਾਸਾ ਹੀ ਪਲਟ ਗਿਆ। ਗੁੱਸੇ ਵਿਚ ਪਾਗਲ ਹੋਏ ਪਰਸ਼ੀਅਨ ਫੌਜੀਆਂ ਨੇ ਸਾਰਾ ਦਿਨ ਪੂਰੀ ਕਤਲੇਆਮ ਕੀਤੀ। ਅੰਦਾਜ਼ੇ ਮੁਤਾਬਕ ਇਕੋ ਦਿਨ ਵਿਚ ਡੇਢ ਲੱਖ ਵਿਅਕਤੀ ਕਤਲ ਕਰ ਦਿੱਤਾ ਗਿਆ ਸੀ। ਬਾਜ਼ਾਰਾਂ ਦੇ ਬਾਜ਼ਾਰ ਫੂਕ ਦਿੱਤੇ ਗਏ ਸਨ।

ਅਖੀਰ ਮੁਗ਼ਲ ਬਾਦਸ਼ਾਹ ਅਤੇ ਉਸ ਦੀ ਵਜ਼ੀਰ-ਮੰਡਲੀ ਮੂੰਹਾਂ ਵਿਚ ਘਾਹ ਪਾ ਕੇ ਬੜੀ ਹੀ ਅਧੀਨਗੀ ਨਾਲ ਨਾਦਿਰ ਸ਼ਾਹ ਦੇ ਸਾਹਮਣੇ ਆਏ ਅਤੇ ਰੋ-ਰੋ ਕੇ ਕਹਿਣ ਲੱਗੇ 'ਹੇ ਤਾਕਤਵਰ ਬਾਦਸ਼ਾਹ! ਜੇ ਤੂੰ ਖ਼ੂਨ ਹੀ ਵਹਾਉਣਾ ਹੈ ਤਾਂ ਦਿੱਲੀ ਵਿਚੋਂ ਬੰਦੇ ਮੁੱਕ ਗਏ ਹਨ ਕਿਰਪਾ ਕਰਕੇ ਤੂੰ ਮਰਿਆ ਹੋਇਆਂ ਵਿਚ ਮੁੜ ਤੋਂ ਜਾਨ ਪਾ ਅਤੇ ਇਨ੍ਹਾਂ ਨੂੰ ਹੀ ਮੁੜ ਤੋਂ ਕਤਲ ਕਰ।'[15] ਨਾਦਿਰ ਸ਼ਾਹ ਨੇ ਕਤਲੇਆਮ ਬੰਦ ਕਰਵਾ ਦਿੱਤਾ। ਕੋਹਿਨੂਰ ਹੀਰੇ ਸਮੇਤ ਅਣਗਿਣਤ ਰੁਪਿਆ, ਗਹਿਣੇ, ਹੀਰੇ ਅਤੇ ਮੋਤੀ, ਨਾਦਿਰ ਸ਼ਾਹ ਦੇ ਸਾਹਮਣੇ ਰੱਖੇ ਗਏ। ਮੁਹੰਮਦ ਸ਼ਾਹ ਦੀ ਭੈਣ ਨਾਦਿਰ ਸ਼ਾਹ ਨਾਲ ਵਿਆਹੀ ਗਈ ਅਤੇ ਲੜਕੀ ਨਾਦਿਰ ਸ਼ਾਹ ਦੇ ਲੜਕੇ ਨਾਲ।

ਅਪਰੈਲ, 1739 ਈ. ਵਿਚ ਨਾਦਿਰ ਸ਼ਾਹ ਨੇ ਦਿੱਲੀ ਤੋਂ ਵਾਪਸੀ ਲਈ ਲਾਹੌਰ ਨੂੰ ਰਵਾਨਗੀ ਕੀਤੀ। ਰਸਤੇ ਵਿਚੋਂ ਜ਼ਕਰੀਆ ਖਾਨ ਨੂੰ ਅਗਾਊਂ ਤੌਰ ਤੇ ਲਾਹੌਰ ਨੂੰ ਭੇਜ ਦਿੱਤਾ ਸੀ। ਜ਼ਕਰੀਆ ਖਾਨ ਨੂੰ ਹਦਾਇਤ ਕੀਤੀ ਗਈ ਸੀ ਕਿ ਜੇਕਰ ਉਸ ਨੇ ਲਾਹੌਰ ਨੂੰ ਲੁੱਟ ਤੋਂ ਬਚਾਉਣਾ ਹੈ ਤਾਂ ਇਕ ਕਰੋੜ ਰੁਪਿਆ ਨਜ਼ਰਾਨੇ ਵਜੋਂ ਤਿਆਰ ਕਰਕੇ ਰੱਖੇ। ਖਾਨ ਬਹਾਦਰ ਨੇ ਆਪਣੇ ਸਾਰੇ ਅਹਿਲਕਾਰਾਂ ਦੀ ਸਭਾ ਬੁਲਾਈ ਅਤੇ ਸਭ ਨੂੰ ਆਪਣੇ ਆਪਣੇ ਵਿੱਤ ਮੁਤਾਬਕ ਇਕ ਕਰੋੜ ਰੁਪਏ ਦੇ ਫੰਡ ਵਿਚ ਹਿੱਸਾ ਪਾਉਣ ਲਈ ਕਿਹਾ। ਇਹ ਰਕਮ ਇਕੱਠੀ ਕੀਤੀ ਗਈ ਅਤੇ ਨਾਦਿਰ ਸ਼ਾਹ ਨੂੰ ਭੇਂਟ ਕੀਤੀ ਗਈ। ਸ਼ਾਹ ਨੇ ਆਪਣੀ ਫੌਜ ਨੂੰ ਸਖ਼ਤ ਹੁਕਮ ਦਿੱਤਾ ਕਿ ਲਾਹੌਰ ਨੂੰ ਨਾ ਲੁੱਟਿਆ ਜਾਵੇ। ਮਈ, 1739 ਈ. ਦੇ ਪਹਿਲੇ ਹਫ਼ਤੇ ਉਸ ਨੇ ਲਾਹੌਰ ਤੋਂ ਰਵਾਨਗੀ ਕੀਤੀ ਅਤੇ ਮਈ ਦੇ ਅਖੀਰ ਵਿਚ ਉਹ ਚਿਨਾਬ ਦਰਿਆ ਦੇ ਕਿਨਾਰੇ ਵਾਪਸ ਪਹੁੰਚ ਗਿਆ ਸੀ।

ਇਥੇ ਕੁੱਝ ਇਕ ਗੱਲਾਂ ਧਿਆਨ ਵਿਚ ਰੱਖਣ ਵਾਲੀਆਂ ਹਨ। ਨਾਦਿਰ ਸ਼ਾਹ ਨੇ

ਆਉਣ ਵੇਲੇ ਸਤਲੁਜ ਤੋਂ ਲੈ ਕੇ ਲਾਹੌਰ ਤੱਕ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਨੂੰ ਖੂਬ ਜੀਅ ਭਰਕੇ ਲੁੱਟਿਆ ਸੀ। ਜੋ ਅਮੀਰ ਲੋਕ ਸਨ ਉਹ ਆਪਣਾ ਕੀਮਤੀ ਸਮਾਨ ਲੈ ਕੇ ਦੂਰ-ਦੁਰਾਡੇ ਦੇ ਜੰਗਲਾਂ, ਪਹਾੜਾਂ ਵਿਚ ਜਾ ਛੁਪੇ ਸਨ। ਜੋ ਨਾਦਿਰ ਸ਼ਾਹ ਦੇ ਰਸਤੇ ਵਿਚ ਆਏ ਸਨ, ਉਹ ਜਾਂ ਤਾਂ ਮਾਰ ਦਿੱਤੇ ਗਏ ਸਨ ਜਾਂ ਫੜ ਕੇ ਨਾਲ ਤੋਰ ਲਏ ਗਏ ਸਨ ਤਾਂ ਕਿ ਉਨ੍ਹਾਂ ਤੋਂ ਵਗਾਰ ਕਰਵਾਈ ਜਾ ਸਕੇ। ਸਿੱਟੇ ਵਜੋਂ ਜਿਥੋਂ ਦੀ ਨਾਦਿਰ ਸ਼ਾਹ ਦੀ ਹਮਲਾਵਰ ਫੌਜ ਲੰਘ ਰਹੀ ਸੀ ਉਹ ਥਾਂ ਬਿਲਕੁਲ ਉੱਜੜ-ਪੁੱਜੜ ਜਾਂਦੀ ਸੀ। ਕੱਚੇ ਘਰਾਂ ਨੂੰ ਢਾਹ ਕੇ ਬਾਲਣ ਲਈ ਲੱਕੜਾਂ ਲਈਆਂ ਜਾਂਦੀਆਂ ਸਨ। ਅਨਾਜ ਖੋਹ ਲਿਆ ਜਾਂਦਾ ਸੀ। ਲਾਹੌਰ ਤੋਂ ਅੱਗੇ ਦਿੱਲੀ ਨੂੰ ਜਾਣ ਸਮੇਂ ਇਸ ਲੁੱਟ-ਮਾਰ ਵਿਚ ਕੁਝ ਕਮੀ ਆ ਗਈ ਸੀ ਕਿਉਂਕਿ ਜ਼ਕਰੀਆ ਖਾਨ ਨੇ ਪੂਰੀ ਦਿਆਨਤਦਾਰੀ ਨਾਲ ਉਸ ਦਾ ਸਾਥ ਦਿੱਤਾ ਸੀ।

ਨਾਦਿਰ ਸ਼ਾਹ ਜਦੋਂ ਲਾਹੌਰ ਤੋਂ ਦਿੱਲੀ ਨੂੰ ਰਵਾਨਾ ਹੋਇਆ ਸੀ ਤਾਂ ਜ਼ਕਰੀਆ ਖਾਨ ਵੀ ਆਪਣੀ ਚੋਣਵੀਂ ਫੌਜ ਨਾਲ ਉਸ ਦੇ ਨਾਲ ਸੀ। ਇਸ ਦਾ ਭਾਵ ਸੀ ਕਿ ਪਿੱਛੋਂ ਲਾਹੌਰ ਦਾ ਸਾਰਾ ਪਰਾਂਤ ਫੌਜ ਪੱਖੋਂ ਲੱਗਭੱਗ ਖਾਲੀ ਸੀ। ਦੁਬਾਰਾ ਫਿਰ ਜਦੋਂ ਨਾਦਿਰ ਸ਼ਾਹ ਵਾਪਸੀ ਸਮੇਂ ਲਾਹੌਰ ਤੋਂ ਰਵਾਨਾ ਹੋਇਆ ਤਾਂ ਵੀ ਜ਼ਕਰੀਆ ਖਾਨ ਜਿਹਲਮ ਤੱਕ ਉਸ ਦੇ ਨਾਲ ਗਿਆ ਸੀ। ਲਾਹੌਰ ਇਸ ਸਮੇਂ ਵੀ ਫੌਜ ਵਲੋਂ ਖਾਲੀ ਸੀ। ਇਥੋਂ ਹੀ ਖਾਲਸਾ ਜੱਥਿਆਂ ਦੀ ਆਪਣੀ ਕਾਰਵਾਈ ਸ਼ੁਰੂ ਹੁੰਦੀ ਹੈ।

ਖਾਲਸਾ ਜੱਥੇ ਤਾਂ ਪਲ੍ਹੇ ਹੀ ਜੰਗਲਾਂ, ਬੀਆਬਾਨਾਂ ਅਤੇ ਰੇਗਸਥਾਨਾਂ ਵਿਚ ਸਨ। ਉਨ੍ਹਾਂ ਨੂੰ ਹਰ ਥਾਂ ਦਾ ਭੇਤ ਸੀ। ਜਿਹੜੇ ਅਮੀਰ ਲੋਕ ਨਾਦਿਰ ਸ਼ਾਹ ਦੀ ਲੁੱਟ-ਮਾਰ ਤੋਂ ਡਰ ਕੇ ਆਪਣਾ ਕੀਮਤੀ ਸਮਾਨ ਲੈ ਕੇ ਅਤੇ ਘਰ-ਘਾਟ ਛੱਡ ਕੇ ਜੰਗਲਾਂ, ਪਹਾੜਾਂ ਵਿਚ ਛੁਪਣ ਲਈ ਆਏ ਸਨ, ਸਿੰਘਾਂ ਨੇ ਉਨ੍ਹਾਂ ਨੂੰ ਸੰਭਾਲਿਆ, ਸ਼ਰਨ ਦਿੱਤੀ ਅਤੇ ਪੂਰੀ ਸੁਰੱਖਿਆ ਦਾ ਭਰੋਸਾ ਦਿੱਤਾ। ਸਿੰਘ ਜੱਥੇ ਲੁਕਣ ਆ ਰਹੇ ਲੋਕਾਂ ਨੂੰ ਥਾਵਾਂ ਦੀ ਦੱਸ ਪਾਉਂਦੇ ਸਨ ਤੇ ਉਨ੍ਹਾਂ ਦੀ ਅਗਵਾਈ ਕਰਦੇ ਸਨ। ਇਸ ਤਰ੍ਹਾਂ ਇਹ ਲੋਕ ਸਿੰਘਾਂ ਦੀ ਸੁਰੱਖਿਅਤਾ ਵਿਚ ਆ ਕੇ ਆਪਣੀ ਅਤੇ ਆਪਣੇ ਕੀਮਤੀ ਸਮਾਨ ਦੀ ਸੁਰੱਖਿਅਤਾ ਵਿਚ ਪੂਰਾ ਵਿਸ਼ਵਾਸ ਰੱਖਦੇ ਸਨ। ਇਕ ਤਾਂ ਇਸ ਨਾਲ ਸਿੰਘਾਂ ਦਾ ਤੇ ਅਮੀਰ ਲੋਕਾਂ ਦਾ ਆਪਸੀ ਸਹਿਯੋਗ ਵਧ ਗਿਆ ਸੀ ਅਤੇ ਇਸ ਗੱਲ ਨੇ ਸਿੰਘਾਂ ਦੇ ਉਚ-ਆਚਰਣ ਨੂੰ ਅਤੇ ਜ਼ੁਲਮ ਦੇ ਖਿਲਾਫ਼ ਛੇੜੀ ਹੋਈ ਹਥਿਆਰਬੰਦ ਲੜਾਈ ਨੂੰ ਸਹੀ ਠਹਿਰਾਇਆ। ਦੂਜਾ, ਸਿੰਘਾਂ ਦੀ ਸ਼ਰਨ ਆਏ ਅਮੀਰ ਲੋਕਾਂ ਨੇ ਆਪਣੇ ਵਲੋਂ ਦਿਲ ਖੋਲ੍ਹ ਕੇ ਸਿੰਘਾਂ ਨੂੰ ਮਾਇਆ ਭੇਂਟ ਕੀਤੀ। ਇਸ ਨਾਲ ਸਿੰਘ ਜੱਥਿਆਂ ਪਾਸ ਘੋੜਿਆਂ ਅਤੇ ਹਥਿਆਰਾਂ ਦੀ ਬਹੁਤਾਤ ਹੋ ਗਈ। ਜਿਹੜੇ ਗਰੀਬ ਲੋਕ ਆਪਣੀਆਂ ਸਿਰਫ਼ ਜਾਨਾਂ ਲੈ ਕੇ ਹੀ ਭੱਜੇ ਸਨ ਉਹ ਜਦੋਂ ਸਿੰਘ ਜੱਥਿਆਂ ਦੇ ਸੰਪਰਕ ਵਿਚ ਆਏ ਤਾਂ ਸਿੰਘਾਂ ਨੇ ਉਨ੍ਹਾਂ ਨੂੰ ਸਿੰਘ ਜੱਥਿਆ ਵਿਚ ਭਰਤੀ ਹੋ ਜਾਣ ਲਈ ਕਿਹਾ। ਫਲਸਰੂਪ ਅਨੇਕਾਂ ਗਰੀਬ ਘਰਾਂ ਦੇ ਨੌਜੁਆਨ ਸਿੰਘ ਜੱਥਿਆਂ ਵਿਚ ਭਰਤੀ ਹੋ ਗਏ ਸਨ। ਪੈਸੇ ਦੀ ਬਹੁਤਾਤ ਨੇ ਸਿੰਘਾਂ ਨੂੰ ਘੋੜੇ ਅਤੇ ਹਥਿਆਰਾਂ ਦੀ ਥੁੜ੍ਹ ਨਹੀਂ ਆਉਣ ਦਿੱਤੀ। ਗਰੀਬ ਘਰ ਦੇ ਨੌਜੁਆਨ ਨੂੰ ਜਦੋਂ ਸਿੱਖ ਆਗੂ ਵਲੋਂ ਘੋੜਾ ਅਤੇ ਹਥਿਆਰ ਮਿਲਦੇ ਸਨ ਤਾਂ ਉਹ ਵੀ

ਆਪਣੇ-ਆਪ ਨੂੰ ਇਕ ਹਾਕਮ ਤੋਂ ਘੱਟ ਨਹੀਂ ਸਮਝਦਾ ਸੀ। ਇਸ ਨਾਲ ਸਿੰਘ ਜੱਥਿਆਂ ਦਾ ਮੁਕਾਬਲਾ ਅਤੇ ਹਮਲਾ-ਕਰੂ ਸ਼ਕਤੀ ਬਹੁਤ ਵੱਧ ਗਈ ਸੀ। ਉਨ੍ਹਾਂ ਨੇ ਨਾਦਿਰ ਸ਼ਾਹ ਦੇ ਮੁੜਨ ਦੀ ਉਡੀਕ ਕੀਤੀ। ਸਾਰਾ ਪੰਜਾਬ ਅਤੇ ਇਸ ਦੀ ਰਾਜਧਾਨੀ ਉਨ੍ਹਾਂ ਦੇ ਸਾਹਮਣੇ ਪਏ ਸਨ ਪਰ ਉਹ ਨਾਦਿਰ ਸ਼ਾਹ ਦੇ ਮੁੜਨ ਤੱਕ ਪੰਜਾਬ ਦੀ ਹਕੂਮਤ ਨੂੰ ਛੇੜਨਾ ਨਹੀਂ ਚਾਹੁੰਦੇ ਸਨ। ਨਾਦਿਰ ਸ਼ਾਹ ਦੇ ਮੁੜਨ ਤੱਕ ਉਨ੍ਹਾਂ ਦੀ ਮੁੱਖ ਜ਼ਿੰਮੇਵਾਰੀ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਭੱਜ ਕੇ ਗਏ ਲੋਕਾਂ ਨੂੰ ਸੰਭਾਲਣ ਦੀ ਸੀ।

ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਿਆ ਹੈ ਕਿ ਨਾਦਿਰ ਸ਼ਾਹ ਮਈ, 1739 ਈ. ਵਿਚ ਦਿੱਲੀ ਤੋਂ ਵਾਪਸ ਲਾਹੌਰ ਪਹੁੰਚਿਆ ਅਤੇ ਇਸੇ ਹੀ ਮਹੀਨੇ ਲਾਹੌਰ ਤੋਂ ਵਾਪਸ ਰਵਾਨਾ ਹੋ ਗਿਆ ਸੀ। ਇਹ ਹੀ ਸਮਾਂ ਸਿੰਘਾਂ ਵਲੋਂ ਆਪਣੀ ਤਾਕਤ ਨੂੰ ਪਰਖਣ ਦਾ ਅਤੇ ਦਿਖਾਉਣ ਦਾ ਸੀ। ਸਿੰਘ ਜੱਥੇ ਉਨ੍ਹਾਂ ਮਾਰਗਾਂ ਤੇ ਛੁਪੇ ਖੜ੍ਹੇ ਸਨ ਜਿਥੋਂ ਦੀ ਲੁੱਟ ਦੇ ਮਾਲ ਨਾਲ ਲੱਦੇ ਹੋਏ ਊਠ ਅਤੇ ਘੋੜੇ ਨਾਦਿਰ ਸ਼ਾਹ ਦੀ ਲੁਟੇਰਾ ਫੌਜ ਦੇ ਨਾਲ ਜਾ ਰਹੇ ਸਨ। ਸਿੰਘ ਜੱਥੇ ਸ਼ਾਹ ਦੀ ਫੌਜ ਦੇ ਪਿਛਲੇ ਹਿੱਸੇ ਤੇ ਪਿਛਲੇ ਪਾਸਿਆਂ ਤੋਂ ਟੁੱਟ ਕੇ ਪੈ ਗਏ। ਢਾਈ ਫੱਟ ਦੀ ਲੜਾਈ ਵਿਚ ਸਿੰਘਾਂ ਨੇ ਫੌਜ ਦੇ ਪਿਛਲੇ ਹਿੱਸੇ ਨੂੰ ਲੁੱਟ ਲਿਆ। ਨਾਦਿਰ ਸ਼ਾਹ ਹੈਰਾਨ ਸੀ ਕਿ ਬੁਰੀ ਤਰ੍ਹਾਂ ਕੁਚਲੇ ਜਾ ਚੁੱਕੇ ਹਿੰਦੁਸਤਾਨੀ ਸਾਮਰਾਜ ਵਿਚ ਅਜੇ ਵੀ ਐਸੀ ਕਿਹੜੀ ਧਿਰ ਬਚੀ ਹੋਈ ਹੈ ਜਿਹੜੀ ਏਸ਼ੀਆ ਦੇ ਜੇਤੂ ਹਮਲਾਵਰ ਉਪਰ ਹਮਲੇ ਕਰ ਰਹੀ ਹੈ।[16] ਨਾਦਿਰ ਸ਼ਾਹ ਦੇ ਸਾਰੇ ਸਿਪਾਹੀ ਲੁੱਟ ਦੇ ਮਾਲ ਨਾਲ ਲੱਦੇ ਹੋਏ ਸਨ। ਇਤਨੇ ਮਾਲ ਨਾਲ ਨਾ ਤਾਂ ਉਹ ਲੜ ਸਕਦੇ ਸਨ ਅਤੇ ਨਾ ਹੀ ਦੌੜ ਸਕਦੇ ਸਨ। ਨਾਦਿਰ ਸ਼ਾਹ ਨੇ ਇਕਦਮ ਆਪਣੀ ਫੌਜ ਨੂੰ ਰੁਕਣ ਦਾ ਹੁਕਮ ਦਿੱਤਾ ਅਤੇ ਉਸ ਸਮੇਂ ਤੱਕ ਉਸ ਦੀ ਫੌਜ ਰੁਕੀ ਰਹੀ ਜਦੋਂ ਤੱਕ ਉਸ ਨੇ ਇਹ ਯਕੀਨੀ ਨਹੀਂ ਬਣਾ ਲਿਆ ਸੀ ਕਿ ਅਗਲੇ ਸਾਰੇ ਮਾਰਗ ਸਿੰਘਾਂ ਦੇ ਹਮਲਾ-ਕਰੂ ਜੱਥਿਆਂ ਤੋਂ ਮੁਕਤ ਹਨ। ਸ਼ਾਹ ਨੇ ਦੂਰ ਦੂਰ ਤੱਕ ਆਪਣੇ ਸੈਨਿਕ, ਸਿੰਘਾਂ ਦਾ ਖੁਰਾ-ਖੋਜ ਨੱਪਣ ਲਈ ਭੇਜੇ ਸਨ ਪਰ ਸਿੰਘ ਸਰਪੱਟ ਘੋੜੇ ਦੌੜਾਉਂਦੇ ਹੋਏ ਉਸ ਦੇ ਸੈਨਿਕਾਂ ਦੀ ਮਾਰ ਤੋਂ ਬਹੁਤ ਦੂਰ ਲੰਘ ਜਾਂਦੇ ਸਨ। ਜਦੋਂ ਨਾਦਿਰ ਸ਼ਾਹ ਨੇ ਫਿਰ ਰਵਾਨਗੀ ਕੀਤੀ ਤਾਂ ਸਿੰਘ ਜੱਥੇ ਫਿਰ ਜੰਗਲਾਂ ਵਿਚੋਂ ਨਿਕਲ ਕੇ ਸ਼ਾਹ ਦੀ ਫੌਜ ਉਪਰ ਟੁੱਟ ਪਏ। ਰਾਤ ਨੂੰ ਠਹਿਰਨ ਸਮੇਂ ਵੀ ਸਿੰਘ ਜੱਥੇ ਸੁੱਤੀ ਪਈ ਫੌਜ ਉਪਰ ਧਾਵਾ ਬੋਲ ਦਿੰਦੇ ਸਨ ਅਤੇ ਦੁਪਹਿਰ ਦੀ ਕੜਕਦੀ ਧੁੱਪ ਸਮੇਂ ਵੀ ਸਿੰਘ ਸ਼ਾਹ ਦੀ ਫੌਜ ਉਪਰ ਧਾਵੇ ਕਰਦੇ ਸਨ। ਨਾਦਿਰ ਸ਼ਾਹ ਲਾਚਾਰ ਹੋਇਆ ਆਪਣੇ ਸੈਨਿਕਾਂ ਨੂੰ ਇਕੱਠੇ ਰਹਿਣ ਅਤੇ ਗਰੀਲਾ ਹਮਲਾਵਰਾਂ ਦਾ ਪਿੱਛਾ ਨਾ ਕਰਨ ਦੇ ਹੁਕਮ ਦੇ ਰਿਹਾ ਸੀ। ਸ਼ਾਹ ਆਪਣਾ ਬਚਾਓ ਕਰਦਾ ਹੋਇਆ ਛੇਤੀ ਤੋਂ ਛੇਤੀ ਪੰਜਾਬ ਦੇ ਖੇਤਰ ਵਿਚੋਂ ਨਿਕਲ ਜਾਣਾ ਚਾਹੁੰਦਾ ਸੀ। ਜਾਰਜ ਫਾਸਟਰ (George Forster) ਸਿੰਘ ਜੱਥਿਆਂ ਵਲੋਂ ਨਾਦਿਰ ਸ਼ਾਹ ਦੀ ਫੌਜ ਦੀ ਲੁੱਟਮਾਰ ਕਰਨ ਬਾਰੇ ਇਉਂ ਲਿਖਦਾ ਹੈ : "ਜਦੋਂ ਨਾਦਿਰ ਸ਼ਾਹ ਦੀ ਫੌਜ ਲੁੱਟ ਦੇ ਸਮਾਨ ਨਾਲ ਲੱਦੀ ਹੋਈ ਵਾਪਸ ਜਾ ਰਹੀ ਸੀ ਤਾਂ ਉਸ ਦੀ ਸਫ਼ਲਤਾ, ਦਹਿਸ਼ਤ ਅਤੇ ਉਸ ਦੇ ਜ਼ਾਬਤੇ ਤੋਂ ਬਿਲਕੁਲ ਬੇਖਬਰ ਸਿੱਖਾਂ ਨੇ ਪਿਛਲੇ ਪਾਸਿਓਂ ਬੜੀ ਭਿਅੰਕਰਤਾ ਨਾਲ ਹਮਲਾ ਕੀਤਾ ਅਤੇ ਫੌਜ ਤੋਂ ਲੁੱਟ ਦੇ

ਮਾਲ ਦਾ ਬਹੁਤ ਤਕੜਾ ਹਿੱਸਾ ਖੋਹ ਲਿਆ।"

"When the Nadir's army were returning homewards laden with spoil and from their success and the general dread entertained of them, regardless of regularity and discipline they were fiercely attacked by the Seicks who routed their rear and stripped them of great part of their plunder."[17]

ਸਿੰਘਾਂ ਦੇ ਹਮਲਿਆਂ ਤੋਂ ਲਾਚਾਰ ਹੋਏ ਨਾਦਿਰ ਸ਼ਾਹ ਨੇ ਜ਼ਕਰੀਆ ਖਾਨ ਤੋਂ ਪੁੱਛਿਆ ਕਿ ਇਹ ਤੇਰੀ ਕਿਸ ਤਰ੍ਹਾਂ ਦੀ ਪਰਜਾ ਹਨ ? ਕੀ ਤੈਨੂੰ ਇਨ੍ਹਾਂ ਬਾਰੇ ਪਤਾ ਨਹੀਂ ਸੀ? ਤੈਂ ਇਨ੍ਹਾਂ ਨੂੰ ਕੁਚਲਿਆ ਕਿਉਂ ਨਹੀਂ ? ਇਹ ਲੋਕ ਰਹਿੰਦੇ ਕਿੱਥੇ ਹਨ ਅਤੇ ਇਨ੍ਹਾਂ ਦਾ ਮਜ਼ਹਬ ਕੀ ਹੈ ? ਜ਼ਕਰੀਆ ਖਾਨ ਨੇ ਉੱਤਰ ਦਿੱਤਾ ਕਿ ਇਹ ਲੋਕ ਪੂਰੀ ਤਰ੍ਹਾਂ ਕੁਚਲੇ ਹੋਏ ਸਨ। ਸ਼ਹਿਰੀ ਜੀਵਨ ਵਿਚ ਇਨ੍ਹਾਂ ਨੂੰ ਫਿਰਨ-ਤੁਰਨ ਦੀ ਸਖ਼ਤ ਮਨਾਹੀ ਹੈ। ਇਹ ਸਿਰਫ਼ ਜੰਗਲਾਂ ਵਿਚ ਰਹਿੰਦੇ ਹਨ। ਜੰਗਲੀ ਜੜ੍ਹ-ਬੂਟੀਆਂ ਖਾ ਕੇ ਹੀ ਇਹ ਲੋਕ ਨਿਰਬਾਹ ਕਰਦੇ ਹਨ। ਇਨ੍ਹਾਂ ਨੂੰ ਸਿੱਖ ਕਿਹਾ ਜਾਂਦਾ ਹੈ। ਇਨ੍ਹਾਂ ਦੇ ਘਰ ਸੰਘਣੇ ਜੰਗਲ ਅਤੇ ਘੋੜਿਆਂ ਦੀਆਂ ਕਾਠੀਆਂ ਹਨ। ਅੰਮ੍ਰਿਤਸਰ ਦੇ ਸਰੋਵਰ ਵਿਚ ਨਹਾ ਕੇ ਇਨ੍ਹਾਂ ਨੂੰ ਅੰਤਾਂ ਦੀ ਸ਼ਕਤੀ ਮਿਲਦੀ ਹੈ। ਇਸ ਸਮੇਂ ਇਹ ਕਿਸੇ ਦੀ ਵੀ ਕਮਾਂਡ ਹੇਠ ਨਹੀਂ ਹਨ। ਇਹ ਸਿਰਫ ਆਪਣੇ ਗੁਰੂ ਦੇ ਨਾਂ ਦਾ ਜਾਪ ਕਰਦੇ ਰਹਿੰਦੇ ਹਨ।[18]

ਨਾਦਿਰ ਸ਼ਾਹ ਨੇ ਫਿਰ ਕਿਹਾ ਕਿ ਜਿਹੜੇ ਲੋਕ ਇਤਨੀਆਂ ਤੰਗੀਆਂ ਸਹਿ ਕੇ ਵੀ ਹਕੂਮਤ ਦੀ ਈਨ ਨਹੀਂ ਮੰਨਦੇ ਅਤੇ ਸਾਰੇ ਜੰਗਲਾਂ ਦੇ ਭੇਤੀ ਹਨ, ਤਾਂ ਉਹ ਦਿਨ ਦੂਰ ਨਹੀਂ ਜਦੋਂ ਇਨ੍ਹਾਂ ਨੇ ਇਸ ਧਰਤੀ ਦੇ ਮਾਲਕ ਬਣ ਜਾਣਾ ਹੈ। ਜੇਕਰ ਇਨ੍ਹਾਂ ਤੋਂ ਬਚਣਾ ਹੈ ਤਾਂ ਇਨ੍ਹਾਂ ਦੇ ਉਨ੍ਹਾਂ ਸੋਮਿਆਂ ਨੂੰ ਤਬਾਹ ਕਰਨਾ ਹੋਵੇਗਾ ਜਿਥੋਂ ਇਹ ਸ਼ਕਤੀ ਲੈਂਦੇ ਹਨ। ਭੰਗੂ ਦੇ ਸ਼ਬਦਾਂ ਵਿਚ :

ਤਬ ਨਾਦਰ ਸੁਨ ਸੀਸ ਹਿਲਾਯੋ। ਅਪਨੋ ਕੀਨੋ ਅਬ ਤੁਮ ਪਾਯੋ।
ਸੋ ਅਬ ਜੀਤੇ ਜਾਵੈਂ ਨਾਹੀਂ। ਜਿਨ ਕੇ ਸਾਹਿਬ ਆਪ ਪਨਾਹੀ।[19]

ਜ਼ਕਰੀਆ ਖਾਨ ਨੇ ਨਾਦਿਰ ਸ਼ਾਹ ਦੀ ਸਲਾਹ ਨੂੰ ਆਪਣੇ ਪੱਲੇ ਨਾਲ ਬੰਨ੍ਹ ਲਿਆ ਸੀ ਅਤੇ ਉਸ ਨੇ ਵਾਪਸ ਆਉਣ ਤੇ ਸਿੰਘਾਂ ਨਾਲ ਦੋ-ਦੋ ਹੱਥ ਕਰਨ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ। ਨਾਦਿਰ ਸ਼ਾਹ ਨੇ ਆਪਣਾ ਬਚਾਓ ਕਰਦੇ ਹੋਏ ਨੇ ਜਿਹਲਮ ਦਰਿਆ ਪਾਰ ਕੀਤਾ ਅਤੇ ਇਥੋਂ ਹੀ ਜ਼ਕਰੀਆ ਖਾਨ ਨੂੰ ਵਾਪਸ ਕਰ ਦਿੱਤਾ। ਵਾਪਸ ਭੇਜਣ ਸਮੇਂ ਉਸ ਨੂੰ ਕੁਝ ਉਹ ਇਲਾਕੇ ਵੀ ਸੌਂਪੇ ਗਏ ਜਿਹੜੇ ਪਹਿਲਾਂ ਉਸ ਦੇ ਤਹਿਤ ਨਹੀਂ ਸਨ, ਜਿਵੇਂ ਕਿ ਪਰਗਣਾ ਗੁਜਰਾਤ, ਸਿਆਲਕੋਟ, ਪਸਰੂਰ ਅਤੇ ਮੁਲਤਾਨ ਦੇ ਹਾਕਮ ਖੁਦਿਆਰ ਖਾਨ ਅੱਬਾਸੀ ਦੇ ਕੁਝ ਪਰਗਣੇ। ਇਸ ਦੇ ਬਦਲੇ ਜ਼ਕਰੀਆ ਖਾਨ ਨੂੰ ਬੀਹ ਲੱਖ ਰੁਪਏ ਸਾਲ ਦੇ ਨਾਦਿਰ ਸ਼ਾਹ ਨੂੰ ਦੇਣੇ ਪੈਣੇ ਸਨ।[20]

ਨਾਦਿਰ ਸ਼ਾਹ ਦੇ ਹਮਲੇ ਦੇ ਬੜੇ ਮਹੱਤਵਪੂਰਨ ਪਰਭਾਵ ਪਏ ਸਨ। ਪੂਰਾ ਉੱਤਰੀ ਭਾਰਤ, ਸਮੇਤ ਦਿੱਲੀ ਸ਼ਹਿਰ ਦੇ, ਬੁਰੀ ਤਰ੍ਹਾਂ ਲੁੱਟਿਆ-ਮਾਰਿਆ ਅਤੇ ਸਾੜਿਆ ਗਿਆ ਸੀ। ਮੁਗ਼ਲ ਫੌਜ ਬੁਰੀ ਤਰ੍ਹਾਂ ਲਿਤਾੜੀ ਗਈ ਸੀ। ਇਹੀ ਹਾਲ ਪੰਜਾਬ ਪਰਾਂਤ ਅਤੇ ਇਸ ਦੀ ਹਕੂਮਤ ਦਾ ਸੀ। ਪਰ ਦਿੱਲੀ ਦੇ ਮੁਕਾਬਲੇ ਤੇ ਲਾਹੌਰ ਅਤੇ ਇਸ ਦੇ ਇਲਾਕਿਆਂ ਦਾ ਘੱਟ ਨੁਕਸਾਨ ਹੋਇਆ ਸੀ। ਜ਼ਕਰੀਆ ਖਾਨ ਨੇ ਇਹ ਸਭ ਕੁਝ ਮੌਕੇ ਅਨੁਸਾਰ ਸੰਭਾਲ ਲਿਆ ਸੀ। ਪਰ ਜਿਹੜਾ ਬਚਾਅ ਜ਼ਕਰੀਆ ਖਾਨ ਨੇ ਨਾਦਿਰ ਸ਼ਾਹ ਦੀ ਫੌਜ ਤੋਂ ਲਾਹੌਰ ਦਾ ਕੀਤਾ ਸੀ ਉਸ ਨੂੰ ਖਾਲਸਾ ਜੱਥਿਆਂ ਦੇ ਹਮਲਿਆਂ ਨੇ ਪੂਰਾ ਕਰ ਦਿੱਤਾ ਸੀ। ਲਾਹੌਰ ਦੇ ਸੂਬੇਦਾਰ ਦੀ ਫੌਜ ਦਾ ਬੁਰਾ ਹਾਲ ਨਾਦਿਰ ਸ਼ਾਹ ਨੇ ਨਹੀਂ ਕੀਤਾ ਸੀ ਸਗੋਂ ਖਾਲਸਾ ਜੱਥਿਆਂ ਨੇ ਕੀਤਾ ਸੀ। ਜ਼ਕਰੀਆ ਖ਼ਾਨ ਦੀ ਮਜ਼ਬੂਰੀ ਇਹ ਹੀ ਸੀ ਕਿ ਉਹ ਨਾਦਿਰ ਸ਼ਾਹ ਦਾ ਸਾਥ ਛੱਡ ਕੇ ਵਾਪਿਸ ਵੀ ਨਹੀਂ ਆ ਸਕਦਾ ਸੀ। ਵਾਪਸ ਨਾ ਆ ਸਕਣ ਦੀ ਸੂਰਤ ਵਿਚ ਖਾਲਸਾ ਜੱਥਿਆਂ ਨੇ ਲਾਹੌਰ ਨੂੰ ਪੂਰੀ ਤਰ੍ਹਾਂ ਲੁੱਟ ਲਿਆ ਸੀ। ਇਕ ਵਾਰ ਤਾਂ ਨਵਾਬ ਕਪੂਰ ਸਿੰਘ ਲਾਹੌਰ ਤੇ ਹਮਲਾ ਕਰਨ ਸਮੇਂ ਬੜੇ ਆਰਾਮ ਨਾਲ ਸਾਰਾ ਦਿਨ ਲਾਹੌਰ ਦੀ ਕੋਤਵਾਲੀ ਵਿਚ ਬੈਠਾ ਰਿਹਾ ਸੀ। ਸਾਰੇ ਸ਼ਹਿਰ ਵਾਸੀਆਂ ਨੂੰ ਹੁਕਮ ਦਿੱਤਾ ਗਿਆ ਸੀ ਕਿ ਉਹ ਸ਼ਾਮ ਤੱਕ ਆਪਣੇ ਆਪਣੇ ਨਜ਼ਰਾਨੇ ਲੈ ਕੇ ਆਉਣ। ਸ਼ਾਮ ਤੱਕ ਲਾਹੌਰ ਨਿਵਾਸੀਆਂ ਵੱਲੋਂ ਦਿੱਤੇ ਗਏ ਨਜ਼ਰਾਨਿਆਂ ਦਾ ਢੇਰ ਲੱਗ ਗਿਆ ਸੀ। ਸ਼ਾਮ ਨੂੰ ਨਵਾਬ ਕਪੂਰ ਸਿੰਘ ਇਹ ਨਜ਼ਰਾਨੇ ਇਕੱਠੇ ਕਰਕੇ ਅੰਮ੍ਰਿਤਸਰ ਚਲਿਆ ਗਿਆ ਸੀ।

ਦੂਜਾ ਪਰਭਾਵ ਵੀ ਬੜਾ ਮਹੱਤਵਪੂਰਨ ਸੀ। ਇਹ ਸੀ ਜ਼ਕਰੀਆ ਖਾਨ ਦਾ ਪਹਿਲਾਂ ਨਾਲੋਂ ਜ਼ਿਆਦਾ ਤਾਕਤਵਰ ਹੋਣ ਦਾ। ਹੁਣ ਲਾਹੌਰ ਪਰਾਂਤ, ਦਿੱਲੀ ਦੇ ਮੁਗ਼ਲ ਸਾਮਰਾਜ ਦਾ ਹਿੱਸਾ ਨਹੀਂ ਸੀ, ਸਗੋਂ ਨਾਦਿਰ ਸ਼ਾਹ ਦੇ ਪਰਸ਼ੀਅਨ ਸਾਮਰਾਜ ਦਾ ਇਕ ਪਰਾਂਤ ਬਣ ਗਿਆ ਸੀ। ਨਾਦਿਰ ਸ਼ਾਹ ਨੇ ਲਾਹੌਰ ਦਾ ਸਾਰਾ ਪਰਾਂਤ ਅਤੇ ਹੋਰ ਇਲਾਕੇ ਮੁਹੰਮਦ ਸ਼ਾਹ ਤੋਂ ਲਿਖਵਾ ਕੇ ਆਪਣੇ ਸਾਮਰਾਜ ਨਾਲ ਜੋੜ ਲਏ ਸਨ।[21] ਨਾਦਿਰ ਸ਼ਾਹ ਨੇ ਜਾਣ ਸਮੇਂ ਨਾ ਹੀ ਸਿਰਫ ਜ਼ਕਰੀਆ ਖਾਨ ਨੂੰ ਲਾਹੌਰ ਦੀ ਸੂਬੇਦਾਰੀ ਵਿਚ ਮੁੜ ਤੋਂ ਪੱਕਾ ਹੀ ਕੀਤਾ ਸੀ ਸਗੋਂ ਉਸ ਨੂੰ ਜਿਹਲਮ ਅਤੇ ਸਿੰਧ ਦੇ ਵਿਚਕਾਰਲੇ ਇਲਾਕੇ ਵੀ ਸੌਂਪ ਦਿੱਤੇ ਸਨ। ਇਸ ਨਾਲ ਜ਼ਕਰੀਆ ਖਾਨ ਦਿੱਲੀ ਦਰਬਾਰ ਦੀ ਦਖ਼ਲ-ਅੰਦਾਜ਼ੀ ਤੋਂ ਸੁਤੰਤਰ ਹੋ ਕੇ ਆਪਣਾ ਪਰਬੰਧ ਸਥਾਪਤ ਕਰਨ ਦੇ ਯੋਗ ਹੋ ਗਿਆ ਸੀ। ਇਸ ਹਿਸਾਬ ਨਾਲ ਉਹ ਅਧਿਕਾਰਾਂ ਦੇ ਤੌਰ ਤੇ ਅਤੇ ਖੇਤਰ ਪੱਖੋਂ ਪਹਿਲਾਂ ਨਾਲੋਂ ਜ਼ਿਆਦਾ ਸ਼ਕਤੀਸ਼ਾਲੀ ਹੋ ਗਿਆ ਸੀ।

ਉਪਰੋਕਤ ਦੀ ਰੌਸ਼ਨੀ ਵਿਚ ਜ਼ਕਰੀਆ ਖਾਨ ਨੇ ਨਾਦਿਰ ਸ਼ਾਹ ਤੋਂ ਵਿਹਲਾ ਹੋ ਕੇ ਸਿੱਖਾਂ ਦੇ ਖਿਲਾਫ਼ ਪੂਰੀ ਤਾਕਤ ਨਾਲ ਆਪਣੀ ਹਮਲਾ-ਕਰੂ ਮੁਹਿੰਮ ਸ਼ੁਰੂ ਕਰ ਦਿੱਤੀ। ਪਹਿਲੇ ਕਦਮ ਦੇ ਤੌਰ ਤੇ ਸਾਰੇ ਪਰਾਂਤ ਵਿਚ ਇਹ ਹੁਕਮ ਜਾਰੀ ਕਰ ਦਿੱਤਾ ਕਿ ਕਿਸੇ ਵੀ ਅਧਿਕਾਰੀ ਦੇ ਖੇਤਰ ਵਿਚ ਹਥਿਆਰਬੰਦ ਅਤੇ ਘੋੜ-ਸੁਆਰ ਸਿੰਘ ਨਜ਼ਰ ਨਾ ਆਵੇ। ਨਜ਼ਰ ਆਉਣ ਦੀ ਸੂਰਤ ਵਿਚ ਉਸ ਨੂੰ ਤੁਰੰਤ ਫੜ ਕੇ ਜਾਂ ਮਾਰ ਕੇ ਹਕੂਮਤ ਅੱਗੇ ਪੇਸ਼ ਕੀਤਾ ਜਾਵੇ। ਜਿਸ ਦੇ ਵੀ ਖੇਤਰ ਵਿਚ ਸਿੰਘਾਂ ਦੀਆਂ ਗਤੀਵਿਧੀਆਂ ਦੀ ਸੂਚਨਾ ਮਿਲੇਗੀ ਉਸ

ਅਧਿਕਾਰੀ ਨੂੰ ਸਜ਼ਾ ਲਾਈ ਜਾਵੇਗੀ। ਇਸ ਨਾਲ ਸਾਰੇ ਅਧਿਕਾਰੀ ਇਕ ਦੂਜੇ ਨਾਲੋਂ ਵੱਧ ਚੜ੍ਹ ਕੇ ਸਿੰਘਾਂ ਖਿਲਾਫ਼ ਕਾਰਵਾਈ ਕਰਨ ਲੱਗੇ।

ਨਾਦਿਰ ਸ਼ਾਹ ਦੇ ਹਮਲੇ ਤੋਂ ਪਹਿਲਾਂ ਆਦੀਨਾ ਬੇਗ ਸਿਰਫ਼ ਸੁਲਤਾਨਪੁਰ ਲੋਧੀ ਦਾ ਫੌਜਦਾਰ ਸੀ ਪਰ ਸਿੰਘਾਂ ਦੇ ਖਿਲਾਫ਼ ਅਸਰਦਾਰ ਢੰਗ ਨਾਲ ਕਾਰਵਾਈ ਕਰਨ ਲਈ ਉਸ ਨੂੰ ਸਮੁੱਚੇ ਜਲੰਧਰ-ਦੁਆਬ ਦਾ ਫੌਜਦਾਰ ਬਣਾ ਦਿੱਤਾ ਗਿਆ ਸੀ। ਆਦੀਨਾ ਬੇਗ ਬੜਾ ਚਲਾਕ ਕਿਸਮ ਦਾ ਰਾਜਨੀਤਕ ਫੌਜਦਾਰ ਸੀ। ਉਹ ਆਪਣੇ ਮਾਲਕਾਂ ਦੀ ਮਰਜ਼ੀ ਅਨੁਸਾਰ ਨਹੀਂ ਸਗੋਂ ਆਪਣੀ ਨੀਤੀ ਅਨੁਸਾਰ ਕੰਮ ਕਰਦਾ ਸੀ। ਉਹ ਪੰਜਾਬ ਦੀ ਰਾਜਨੀਤੀ ਵਿਚ ਸਿੱਖਾਂ ਦੀ ਪੁਜੀਸ਼ਨ ਨੂੰ ਸਮਝਦਾ ਸੀ। ਉਸ ਨੂੰ ਇਸ ਗੱਲ ਦਾ ਵੀ ਗਿਆਨ ਸੀ ਕਿ ਸਿੰਘਾਂ ਵਰਗੀ ਲੜਾਕੀ ਕੌਮ ਨੂੰ ਕੁਚਲਣ ਦੀ ਬਜਾਏ ਇਨ੍ਹਾਂ ਨਾਲ ਦੋਸਤੀ ਰੱਖਣੀ ਜ਼ਿਆਦਾ ਬਿਹਤਰ ਹੈ। ਇਹੀ ਕਾਰਨ ਸੀ ਕਿ ਉਹ ਸਿੱਖਾਂ ਦੇ ਖਿਲਾਫ਼ ਉਤਨੀ ਕੁ ਕਾਰਵਾਈ ਕਰਦਾ ਸੀ ਜਿਤਨੀ ਕੁ ਕਾਰਵਾਈ ਨਾਲ ਉਸ ਦੇ ਮਾਲਕ ਖੁਸ਼ ਹੋ ਸਕਦੇ ਸਨ। ਕੁਝ ਇਕ ਇਤਿਹਾਸਕਾਰਾਂ ਦਾ ਇਹ ਵੀ ਖਿਆਲ ਹੈ ਕਿ ਆਦੀਨਾ ਬੇਗ ਦੀ ਮੌਕਾਪਰਸਤੀ ਵਾਲੀ ਰਾਜਨੀਤੀ ਕਾਰਨ ਹੀ ਜਲੰਧਰ-ਦੁਆਬ ਵਿਚ ਸਿੱਖਾਂ ਨੂੰ ਕੁਚਲਿਆ ਨਹੀਂ ਜਾ ਸਕਿਆ। ਇਹ ਗੱਲ ਗਲਤ ਹੈ। ਜਿਹੜੇ ਬਾਕੀ ਦੇ ਇਲਾਕੇ ਸਨ, ਜਿਨ੍ਹਾਂ ਦੇ ਫੌਜਦਾਰ ਸਿੰਘਾਂ ਨੂੰ ਤਨੋਂ-ਮਨੋਂ ਕੁਚਲਣਾ ਚਾਹੁੰਦੇ ਸਨ, ਕੀ ਉਥੇ ਸਿੰਘਾਂ ਨੂੰ ਕੁਚਲਿਆ ਗਿਆ ਸੀ ? ਸਿੰਘ ਅਸਲ ਵਿਚ ਅਜਿਹੀ ਸਥਿਤੀ ਵਿਚ ਪਹੁੰਚ ਚੁੱਕੇ ਸੀ ਜਿੱਥੇ ਕਿ ਉਨ੍ਹਾਂ ਨੂੰ ਕੋਈ ਵੀ ਅਧਿਕਾਰੀ ਕੁਚਲ ਨਹੀਂ ਸਕਦਾ ਸੀ।

ਅੰਮ੍ਰਿਤਸਰ ਵਿਚ ਪੱਕੇ ਤੌਰ ਤੇ ਸੈਨਿਕ ਚੌਂਕੀ ਖੋਲ੍ਹ ਦਿੱਤੀ ਗਈ ਸੀ। ਅੰਮ੍ਰਿਤਸਰ ਵਿਚ ਸਿੱਖਾਂ ਉਪਰ ਇਕੱਠੇ ਹੋਣ ਤੇ ਪਾਬੰਦੀ ਲਗਾ ਦਿੱਤੀ ਸੀ। ਸਿਰੀ ਦਰਬਾਰ ਸਾਹਿਬ ਵਿਚ ਮੱਸਾ ਰੰਘੜ ਦੀ ਅਗਵਾਈ ਹੇਠ ਹਰ ਸਮੇਂ ਮੁਗ਼ਲ ਪੁਲਿਸ ਤਾਇਨਾਤ ਕੀਤੀ ਰਹਿੰਦੀ ਸੀ। ਕਰਮਾ ਛੀਨਾ, ਅੰਮ੍ਰਿਤਸਰ ਦੇ ਪੇਂਡੂ ਖੇਤਰ ਵਿਚ ਸਿੱਖਾਂ ਦਾ ਪਿੱਛਾ ਕਰ ਰਿਹਾ ਸੀ। ਹਰਭਗਤ ਜੰਡਿਆਲਾ ਨੇ ਆਪਣੇ ਖੇਤਰ ਵਿਚ ਸਿੰਘਾਂ ਦੇ ਖਿਲਾਫ਼ ਜ਼ਹਾਦ ਛੇੜਿਆ ਹੋਇਆ ਸੀ। ਖਾਲਸਾ ਜੱਥੇ ਬੇਸ਼ੱਕ ਮੁਗ਼ਲ ਫੌਜੀ ਗਸ਼ਤੀ ਟੁਕੜੀਆਂ ਦਾ ਮੁਕਾਬਲਾ ਕਰਨ ਦੇ ਸਮਰੱਥ ਸਨ ਪਰ ਉਨ੍ਹਾਂ ਦਾ ਅਜੇ ਤੱਕ ਕੋਈ ਐਸਾ ਕੇਂਦਰ ਨਹੀਂ ਬਣ ਸਕਿਆ ਸੀ ਜਿਥੇ ਉਹ ਸੁਰੱਖਿਅਤਾ ਨਾਲ ਇਕੱਠੇ ਹੋ ਕੇ ਆਪਸ ਵਿਚ ਵਿਚਾਰ-ਵਟਾਂਦਰਾ ਕਰਕੇ ਆਪਣੀਆਂ ਨੀਤੀਆਂ ਉਲੀਕ ਸਕਦੇ। ਭਾਵੇਂ ਸਿਰੀ ਅਕਾਲ ਤਖ਼ਤ ਸਾਹਿਬ ਖਾਲਸੇ ਦੀਆਂ ਗਤੀਵਿਧੀਆਂ ਦਾ ਕੇਂਦਰ ਸੀ ਜਿਥੇ ਹਰ ਇਕ ਸਿੱਖ ਦਾ ਵਿਸ਼ਵਾਸ ਸੀ ਪਰ ਇਹ ਥਾਂ ਮੁਗ਼ਲ ਫੌਜ ਦੀ ਸਖ਼ਤ ਨਿਗਰਾਨੀ ਹੇਠ ਸੀ। ਜ਼ਕਰੀਆ ਖਾਨ ਨੇ ਪੂਰੀ ਦੀ ਪੂਰੀ ਸੈਨਿਕ ਤਾਕਤ ਝੋਕੀ ਹੋਈ ਸੀ। ਉਸ ਨੂੰ ਆਪਣੇ ਖਿਲਾਫ਼ ਕਿਸੇ ਪਾਸਿਓਂ ਵੀ ਮੁਖਾਲਫਤ ਹੋਣ ਦੀ ਉਮੀਦ ਨਹੀਂ ਸੀ। ਇਸ ਲਈ ਉਹ ਪੂਰੀ ਤਰ੍ਹਾਂ ਚਾਰੇ ਪਾਸਿਆਂ ਤੋਂ ਨਿਸ਼ਚਿੰਤ ਹੋ ਕੇ ਸਿੱਖਾਂ ਦੇ ਪਿੱਛੇ ਪਿਆ ਹੋਇਆ ਸੀ।

ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਨਾਲ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖਤ ਸਾਹਿਬ ਇਕ ਸਰਬ-ਪਰਵਾਨਿਤ ਨੇਤਾ ਤੋਂ ਵਾਂਝੇ ਹੋ ਗਏ ਸਨ। ਸਮੁੱਚਾ

ਦਰਬਾਰ ਸਾਹਿਬ ਕੰਪਲੈਕਸ ਮੁਗ਼ਲ ਫੌਜ ਦੇ ਘੇਰੇ ਵਿਚ ਸੀ। ਖਾਲਸਾ ਜੱਥੇ ਜੰਗਲਾਂ ਵਿਚ ਜਾ ਲੁਕੇ ਸਨ। ਨਵਾਬ ਕਪੂਰ ਸਿੰਘ ਨੇ ਰਾਵੀ ਦਰਿਆ ਦੇ ਇਕ ਕੰਢੇ ਤੇ ਅੰਮ੍ਰਿਤਸਰ ਅਤੇ ਲਾਹੌਰ ਤੋਂ ਉਤਰ-ਪੱਛਮ ਵੱਲ ਰਿਆੜਕੀ ਦੇ ਖੇਤਰ ਵਿਚ ਡੱਲੇਵਾਲ ਵਾਲੀ ਥਾਂ ਦੀ ਚੋਣ ਕੀਤੀ ਜਿਹੜੀ ਕਿ ਸੰਘਣੇ ਜੰਗਲ ਹੋਣ ਕਾਰਨ ਕਾਫ਼ੀ ਸੁਰੱਖਿਅਤ ਸੀ। ਇਹ ਥਾਂ ਲਾਹੌਰ ਅਤੇ ਅੰਮ੍ਰਿਤਸਰ ਤੋਂ ਵੀ ਕੋਈ ਬਹੁਤੀ ਦੂਰੀ ਤੇ ਨਹੀਂ ਸੀ। ਇਥੋਂ ਰਾਤੋ-ਰਾਤ ਲਾਹੌਰ ਅਤੇ ਅੰਮ੍ਰਿਤਸਰ ਹਮਲਾ ਕਰਕੇ ਵਾਪਸ ਮੁੜਿਆ ਜਾ ਸਕਦਾ ਸੀ। ਦੂਜੇ ਪਾਸੇ ਇਥੋਂ ਪਹਾੜੀ ਇਲਾਕਾ ਵੀ ਨੇੜੇ ਸੀ, ਜਿਥੇ ਕਿ ਸੰਕਟ ਸਮੇਂ ਵਿਚ ਸਿੰਘ ਜੱਥੇ ਜਾ ਕੇ ਛੁਪ ਸਕਦੇ ਸਨ। ਫਲਸਰੂਪ ਡੱਲੇਵਾਲ ਵਿਖੇ ਖਾਲਸੇ ਨੇ ਇਕ ਕੱਚਾ ਕੋਟ ਬਣਾ ਕੇ ਇਕ ਐਸੀ ਕੱਚੀ ਗੜ੍ਹੀ ਜਿਹੀ ਬਣਾ ਲਈ ਸੀ ਜਿਸ ਦੀ ਓਟ ਵਿਚ ਉਹ ਆਪਣਾ ਅਨਾਜ ਤੇ ਅਸਲਾ ਛੁਪਾ ਕੇ ਰੱਖ ਸਕਦੇ ਸਨ।

ਖਾਲਸਾ ਜੱਥਿਆਂ ਨੇ ਡੱਲੇਵਾਲ ਤੋਂ ਆਪਣੀਆਂ ਗੁਰੀਲਾ ਕਾਰਵਾਈਆਂ ਸ਼ੁਰੂ ਕੀਤੀਆਂ। ਸਿੰਘਾਂ ਨੇ ਪਹਿਲਾ ਫੈਸਲਾ ਇਹ ਕੀਤਾ ਕਿ ਕਿਸੇ ਵੀ ਸੂਰਤ ਵਿਚ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰੇ ਬਿਨਾਂ ਅਤੇ ਪਵਿੱਤਰ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰੇ ਬਿਨਾ ਨਹੀਂ ਰਹਿਣਾ। ਇਸ ਦੀ ਪੂਰਤੀ ਲਈ ਸਿੰਘ ਘੋੜ-ਸੁਆਰ ਸਰਪੱਟ ਘੋੜੇ ਦੌੜਾ ਕੇ ਸ੍ਰੀ ਦਰਬਾਰ ਸਾਹਿਬ ਵਿਚ ਪਹੁੰਚਦੇ ਸਨ। ਕੁਝ ਸਿੰਘ ਪਹਿਰੇਦਾਰਾਂ ਨਾਲ ਲੜਦੇ ਰਹਿੰਦੇ ਸਨ ਅਤੇ ਬਾਕੀ ਦੇ ਝੱਟ-ਪੱਟ ਇਸ਼ਨਾਨ ਕਰ ਕੇ ਆ ਜਾਂਦੇ ਸਨ। ਇਸ ਤਰ੍ਹਾਂ ਪਹਿਲਾਂ ਇਸ਼ਨਾਨ ਕਰ ਚੁੱਕਿਆ ਜੱਥਾ ਪਹਿਰੇਦਾਰਾਂ ਨਾਲ ਲੜਦਾ ਸੀ ਤੇ ਪਹਿਲਾਂ ਲੜਨ ਵਾਲਾ ਜੱਥਾ ਜਾ ਕੇ ਇਸ਼ਨਾਨ ਕਰਦਾ ਸੀ।

ਖੁਸ਼ਵਕਤ ਰਾਏ ਲਿਖਦਾ ਹੈ ਕਿ "ਰਾਤ ਨੂੰ ਜਾਂ ਦਿਨ ਵਿਚ ਜਦੋਂ ਵੀ ਉਨ੍ਹਾਂ (ਸਿੱਖਾਂ) ਨੂੰ ਮੌਕਾ ਲਗਦਾ ਸੀ ਉਹ ਸਰੋਵਰ ਵਿਚ ਬੜੀ ਕਾਹਲੀ ਨਾਲ ਅਤੇ ਚਿੰਤਾ ਨਾਲ ਇਸ਼ਨਾਨ ਕਰਦੇ ਸਨ ਅਤੇ ਫਿਰ ਉਹ ਜਿੱਧਰ ਵੀ ਮੂੰਹ ਹੁੰਦਾ ਸੀ ਉਸ ਪਾਸੇ ਹੀ ਦੌੜ ਜਾਂਦੇ ਸਨ। ਇਸ ਸਮੇਂ ਜੇ ਕੋਈ ਬਦਕਿਸਮਤ ਫੜ ਲਿਆ ਜਾਂਦਾ ਸੀ ਤਾਂ ਉਸ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪੈਂਦੇ ਸਨ।"[22]

ਬ੍ਰਿਟਿਸ਼ ਲੇਖਕ ਮੈਲਕਾਮ ਲਿਖਦਾ ਹੈ, "ਸਿੱਖ ਘੋੜ-ਸੁਆਰ ਆਪਣੇ ਪਾਠ-ਸਥਾਨ ਵੱਲ ਪੂਰੀ ਤੇਜ਼ੀ ਨਾਲ ਘੋੜੇ ਭਜਾਉਂਦੇ ਹੋਏ ਆਉਂਦੇ ਦੇਖੇ ਜਾਂਦੇ ਸਨ। ਅਜਿਹੀ ਕਾਰਵਾਈ ਦੌਰਾਨ ਉਨ੍ਹਾਂ ਨੂੰ ਕਈ ਵਾਰ ਮਾਰ ਵੀ ਦਿੱਤਾ ਜਾਂਦਾ ਸੀ ਅਤੇ ਗ੍ਰਿਫਤਾਰ ਵੀ ਕਰ ਲਿਆ ਜਾਂਦਾ ਸੀ ਪਰ ਅਜਿਹੇ ਸਮੇਂ ਸਿੱਖ ਦੁਸ਼ਮਣ ਦੇ ਹੱਥ ਆਉਣ ਨਾਲੋਂ ਲੜ ਕੇ ਮਰਨ ਨੂੰ ਜ਼ਿਆਦਾ ਤਰਜੀਹ ਦਿੰਦੇ ਸਨ। ਅਜਿਹੀ ਇਕ ਵੀ ਮਿਸਾਲ ਨਹੀਂ ਹੈ ਜਦੋਂ ਕਿ ਗ੍ਰਿਫਤਾਰ ਹੋਏ ਸਿੱਖਾਂ ਵਿਚੋਂ ਕਿਸੇ ਨੇ ਵੀ ਆਪਣਾ ਧਰਮ ਤਿਆਗਿਆ ਹੋਵੇ।"[23]

ਮੁਗ਼ਲ ਅਧਿਕਾਰੀਆਂ ਨੇ ਪੂਰਾ ਜ਼ੋਰ ਲਾਇਆ ਹੋਇਆ ਸੀ ਕਿ ਕਿਸੇ ਵੀ ਸੂਰਤ ਵਿਚ ਸਿੰਘਾਂ ਨੂੰ ਪਵਿੱਤਰ ਸਰੋਵਰ ਵਿਚ ਇਸ਼ਨਾਨ ਨਹੀਂ ਕਰਨ ਦੇਣਾ। ਮੁਗ਼ਲ ਅਧਿਕਾਰੀਆਂ ਦੇ ਮਨਾਂ ਵਿਚ ਚੁਗਲਖੋਰਾਂ ਨੇ, ਸਿੰਘਾਂ ਦੇ ਦੁਸ਼ਮਣਾਂ ਨੇ ਅਤੇ ਧਾਰਮਿਕ ਜਨੂੰਨੀਆਂ ਨੇ ਇਹ ਗੱਲ ਬਿਠਾ ਦਿੱਤੀ ਸੀ ਕਿ ਸਿੱਖ ਅੰਮ੍ਰਿਤਸਰ ਸਰੋਵਰ ਦੇ ਇਸ਼ਨਾਨ ਨਾਲ

ਅਤੇ ਗੁਰਬਾਣੀ ਦੇ ਸੁਣਨ ਨਾਲ ਸਿੰਘ ਬਣ ਜਾਂਦਾ ਹੈ। ਇਸ ਲਈ ਇਨ੍ਹਾਂ ਦੋਹਾਂ ਦਾ ਮੇਲ ਨਾ ਹੋਣ ਦਿੱਤਾ ਜਾਵੇ। ਇਹ ਗੱਲ ਉਸ ਸਮੇਂ ਪਰਚੱਲਤ ਹੋਈ ਸੀ ਜਦੋਂ ਕਿ ਇਕ ਵਾਰ ਕੁੱਝ ਨਕਲੀਏ ਆਪਣੀ ਨਕਲ ਰਾਹੀਂ, ਮੁਗ਼ਲ ਅਧਿਕਾਰੀਆਂ ਨੂੰ ਦੱਸਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਸਿੰਘ ਕਿਵੇਂ ਤਿਆਰ ਹੁੰਦੇ ਹਨ। ਇਕ ਨਕਲੀਆ ਦੂਜੇ ਨੂੰ ਪੁੱਛ ਰਿਹਾ ਸੀ ਕਿ ਮੀਂਹ ਪੈਣ ਬਾਅਦ ਇਕਦਮ ਬਹੁਤ ਜ਼ਿਆਦਾ ਮਾਤਰਾ ਵਿਚ ਡੱਡਾਂ ਤੇ ਜੋਕਾਂ ਕਿਸ ਤਰ੍ਹਾਂ ਧਰਤੀ ਉਪਰ ਆ ਪਰਗਟ ਹੁੰਦੀਆਂ ਹਨ? ਦੂਜਾ ਜਵਾਬ ਦਿੰਦਾ ਸੀ ਕਿ ਇਹ ਸਭ ਕੁਝ ਮਿੱਟੀ, ਪਾਣੀ, ਹਵਾ ਅਤੇ ਗਰਮੀ ਦੇ ਮਿਸ਼ਰਣ ਅਤੇ ਕਿਰਿਆ ਨਾਲ ਹੁੰਦਾ ਹੈ। ਪਹਿਲਾ ਨਕਲੀਆ ਫਿਰ ਪੁੱਛਦਾ ਹੈ ਕਿ ਚਲੋ ਇਹ ਤਾਂ ਮੰਨ ਲਿਆ ਕਿ ਡੱਡਾਂ ਤੇ ਜੋਕਾਂ ਇਉਂ ਕਿਸੇ ਖਾਸ ਮਿਸ਼ਰਣ ਤੇ ਕਿਰਿਆ ਨਾਲ ਜੰਮਦੀਆਂ ਹਨ, ਪਰ ਆਹ ਸਿੰਘ ਇਤਨਾ ਕਤਲੇਆਮ ਹੋਣ ਦੇ ਬਾਅਦ ਵੀ ਕਿੱਥੋਂ ਸਿਰ ਕੱਢ ਲੈਂਦੇ ਹਨ? ਤਾਂ ਦੂਜਾ ਨਕਲੀਆ ਦੱਸਦਾ ਹੈ ਕਿ ਇਹ ਸਿੰਘ ਅੰਮ੍ਰਿਤਸਰ ਸਰੋਵਰ ਦੇ ਪਾਣੀ ਅਤੇ ਬਾਣੀ ਦੇ ਸੰਗਮ ਵਿਚੋਂ ਪੈਦਾ ਹੁੰਦੇ ਹਨ।[24] ਭਾਵ ਇਸ ਦਾ ਇਹੀ ਸੀ ਕਿ ਸਿੱਖਾਂ ਨੂੰ ਨਾ ਸਰੋਵਰ ਵਿਚ ਨਹਾਉਣ ਦਿਓ ਤੇ ਨਾ ਸਿਰੀ ਦਰਬਾਰ ਸਾਹਿਬ ਵਿਚ ਜਾਣ ਦਿਓ। ਨਕਲੀਆਂ ਦੀ ਗੱਲ ਖਾਲਸੇ ਦੀ ਪੈਦਾਇਸ਼ ਨਾਲ ਮੇਲ ਖਾਂਦੀ ਸੀ ਜਾਂ ਨਹੀਂ, ਇਹ ਤਾਂ ਇਕ ਅਲਗ ਮਸਲਾ ਹੈ ਪਰ ਇਸ ਗੱਲ ਨੇ ਮੁਗ਼ਲ ਅਧਿਕਾਰੀਆਂ ਨੂੰ ਇਸ ਗੱਲ ਲਈ ਜ਼ਰੂਰ ਉਕਸਾ ਦਿੱਤਾ ਸੀ ਕਿ ਉਹ ਸਿਰੀ ਦਰਬਾਰ ਸਾਹਿਬ ਦੀ ਘੇਰਾਬੰਦੀ ਕਰ ਲੈਣ ਅਤੇ ਸਿੱਖਾਂ ਦੇ ਦਾਖਲੇ ਨੂੰ ਸਖ਼ਤੀ ਨਾਲ ਰੋਕਣ।

ਅਜਿਹੀਆਂ ਘਟਨਾਵਾਂ ਸੁਣ ਕੇ ਜ਼ਕਰੀਆ ਖਾਨ ਨੇ ਸਿੱਖਾਂ ਨੂੰ ਹੋਰ ਵਧੇਰੇ ਫੌਜੀ ਸ਼ਕਤੀ ਨਾਲ ਕੁਚਲਣ ਦਾ ਫੈਸਲਾ ਕੀਤਾ। ਸਿੱਖਾਂ ਨੂੰ ਅੰਮ੍ਰਿਤਸਰ ਦੇ ਆਲੇ-ਦੁਆਲੇ ਦੇ ਪਿੰਡਾਂ ਵਿਚੋਂ ਕੱਢ ਦਿੱਤਾ ਗਿਆ। ਸਿੱਖ ਪਰਿਵਾਰ ਫੜ ਲਏ ਗਏ। ਨੌਜੁਆਨਾ ਨੂੰ ਫੜ ਕੇ ਹੀ ਮਾਰ ਦਿੱਤਾ ਜਾਂਦਾ ਸੀ। ਹਕੂਮਤ ਦੀਆਂ ਸੈਨਿਕ ਟੁਕੜੀਆਂ ਪਿੰਡਾਂ ਅਤੇ ਸ਼ਹਿਰਾਂ ਵਿਚ ਹਰਲ-ਹਰਲ ਕਰਦੀਆਂ ਫਿਰਦੀਆਂ ਰਹਿੰਦੀਆਂ ਸਨ। ਸਿੱਖਾਂ ਨੂੰ ਇਕ ਵਾਰ ਫਿਰ ਜੰਗਲਾਂ, ਪਹਾੜਾਂ ਵਿਚ ਜਾ ਕੇ ਸ਼ਰਨ ਲੈਣੀ ਪਈ।

ਇਹੀ ਕਾਰਨ ਸੀ ਕਿ ਸਿੰਘਾਂ ਨੂੰ ਸਿਰੀ ਦਰਬਾਰ ਸਾਹਿਬ ਵਿਚ ਇਕੱਠਾ ਹਣ ਤੋਂ ਸਖ਼ਤੀ ਨਾਲ ਰੋਕਿਆ ਗਿਆ। ਹੁਣ ਸਿੰਘਾਂ ਲਈ ਇਕ ਨਵਾਂ ਮੋਰਚਾ ਪੈਦਾ ਹੋ ਗਿਆ ਸੀ, ਇਹ ਸੀ ਪਵਿੱਤਰ ਅੰਮ੍ਰਿਤਸਰ ਵਿਚ ਇਸ਼ਨਾਨ ਕਰਨ ਦਾ। ਸਿੰਘਾਂ ਨੇ ਇਸੇ ਗੱਲ ਨੂੰ ਹੀ ਜ਼ਿੰਦਗੀ ਅਤੇ ਮੌਤ ਸਮਝ ਲਿਆ ਸੀ। ਕਈ ਸਿੰਘ ਤਾਂ ਸਰਪੱਟ ਘੋੜੇ ਦੌੜਾ ਕੇ ਆਉਂਦੇ ਤੇ ਦੇਖਦਿਆਂ ਦੇਖਦਿਆਂ, ਸਮੇਤ ਕੱਪੜਿਆਂ ਦੇ ਹੀ, ਸਰੋਵਰ ਵਿਚ ਚੁੱਭੀ ਮਾਰ ਕੇ ਫਿਰ ਦੌੜ ਜਾਂਦੇ। ਕਈ ਚੋਰੀ ਛੁਪੇ ਆਉਂਦੇ ਤੇ ਚੁੱਪ-ਚਾਪ ਇਸ਼ਨਾਨ ਕਰਕੇ ਚਲੇ ਜਾਂਦੇ। ਰਤਨ ਸਿੰਘ ਭੰਗੂ ਨੇ ਇਕ ਸਿੱਖ, ਭਾਈ ਸੁੱਖਾ ਸਿੰਘ ਦੀ ਇਸ਼ਨਾਨ ਕਰਨ ਦੀ ਕਥਾ ਲਿਖੀ ਹੈ। ਉਸ ਅਨੁਸਾਰ ਭਾਈ ਸੁੱਖਾ ਸਿੰਘ ਨੇ ਲਲਕਾਰ ਕੇ ਕਿਹਾ ਸੀ ਕਿ ਉਹ ਦਿਨ-ਦਿਹਾੜੇ ਆਪਣੀ ਤਾਕਤ ਦੇ ਜ਼ੋਰ ਨਾਲ ਸਰੋਵਰ ਵਿਚ ਇਸ਼ਨਾਨ ਕਰਕੇ ਆਵੇਗਾ। ਨੀਅਤ ਦਿਨ ਤੇ ਭਾਈ ਸੁੱਖਾ ਸਿੰਘ ਆਪਣੀ ਘੋੜੀ ਨੂੰ ਦੁੜਾਉਂਦਾ ਹੋਇਆ ਆਇਆ ਅਤੇ ਮੁਗ਼ਲ ਪਹਿਰੇਦਾਰਾਂ ਨੂੰ

ਚੀਰਦਾ ਹੋਇਆ ਅੰਦਰ ਲੰਘ ਗਿਆ। ਸਰੋਵਰ ਦੇ ਕੰਢੇ ਤੇ ਹੀ ਘੋੜੀ ਖੜ੍ਹੀ ਕੀਤੀ ਤੇ ਝੱਟਪੱਟ ਨਹਾ ਕੇ ਫਿਰ ਤਲਵਾਰ ਘੁਮਾਉਂਦਾ ਹੋਇਆ ਦੁਸ਼ਮਣ ਦੇ ਪਹਿਰੇਦਾਰਾਂ ਕੋਲ ਪਹੁੰਚ ਕੇ ਕਹਿਣ ਲੱਗਿਆ, "ਜਿਸ ਨੇ ਲੜਨਾ ਹੈ ਮੇਰੇ ਸਾਹਮਣੇ ਆ ਕੇ ਲੜੇ, ਨਹੀਂ ਤਾਂ ਲੁਕ ਕੇ ਗੋਲੀ ਚਲਾਉਣ ਨਾਲੋਂ ਭੱਜ ਜਾਣਾ ਠੀਕ ਹੈ।" ਪਹਿਰੇਦਾਰਾਂ ਵਿਚੋਂ ਕੋਈ ਵੀ ਉਸ ਦੇ ਸਾਹਮਣੇ ਨਾ ਆਇਆ। ਸਭ ਐਧਰ-ਉਧਰ ਹੋ ਗਏ ਅਤੇ ਸੁੱਖਾ ਸਿੰਘ ਦੇ ਜਾਣ ਬਾਅਦ ਪਿੱਛੋਂ ਗੋਲੀਆਂ ਚਲਾਉਣ ਲੱਗੇ :

ਸਿੰਘ ਨਿਕਲ ਫਿਰ ਬਾਹਰ ਆਯਾ। ਤੁਰਕਨ ਕੋ ਲਲਕਾਰ ਸੁਨਾਯਾ।
ਆਵੈ ਕੋ ਸਨਮੁਖ ਹਮ ਪਾਹੀ। ਨਹੀਂ ਤੋਂ ਭੱਜੋ ਛਡ ਹਮਰੋ ਰਾਹੀ
ਕਾਢ ਤੇਗ ਜਬ ਸਿੰਘ ਚਮਕਾਈ। ਕੋ ਨਾ ਠਹਿਰਯੋ ਸਭ ਗਏ ਧਾਈ।
ਐਧਰ ਉਧਰ ਹੋ ਗਏ ਛਾਡ ਦਯੋ ਉਨ ਰਾਹਿ।
ਤੀਰ ਸੁ ਗੋਲੀ ਤਿੰਨ ਘਨੀ ਪਾਛੇ ਦਈ ਚਲਾਇ।[25]

ਇਸ ਤਰ੍ਹਾਂ ਸਿੰਘਾਂ ਦੇ ਹੱਲਿਆਂ ਦੀ ਖਬਰ ਸੁਣ ਕੇ ਜ਼ਕਰੀਆ ਖਾਨ ਨੇ ਮੱਸੇ ਰੰਘੜ ਦੀ ਸਹਾਇਤਾ ਲਈ ਹੋਰ ਫੌਜ ਭੇਜ ਦਿੱਤੀ। ਇਸ ਫੌਜ ਦੇ ਆਉਣ ਤੇ ਮੱਸਾ ਰੰਘੜ ਇਤਨਾ ਹੰਕਾਰ ਵਿਚ ਆ ਗਿਆ ਕਿ ਉਸ ਨੇ ਸਿਰੀ ਦਰਬਾਰ ਸਾਹਿਬ ਵਿਚ ਆਪਣਾ ਪਲੰਘ ਡੁਹਾ ਲਿਆ ਅਤੇ ਇਕ ਕੰਜਰੀ ਦਾ ਮੁਜਰਾ ਦੇਖਣ ਲੱਗਾ। ਇਹ ਖ਼ਬਰ ਸਿੰਘਾਂ ਤੱਕ ਵੀ ਪਹੁੰਚ ਗਈ। ਸਿੰਘਾਂ ਨੂੰ ਹੋਰ ਸਭ ਕੁਝ ਤੋਂ ਪਹਿਲਾਂ ਆਪਣੇ ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਦਾ ਕੰਮ ਸੀ। ਜਦੋਂ ਬੀਕਾਨੇਰ ਵਿਚ ਬੈਠੇ ਇਕ ਜੱਥੇ ਨੂੰ ਇਹ ਖ਼ਬਰ ਪਹੁੰਚਾਈ ਗਈ ਤਾਂ ਉਥੋਂ ਭਾਈ ਮਹਿਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਦੋਵੇਂ ਹੀ ਇਹ ਜ਼ਿੰਮੇਵਾਰੀ ਲੈ ਕੇ ਚੱਲ ਪਏ ਸਨ ਕਿ ਉਹ ਮੱਸੇ ਰੰਘੜ ਦਾ ਸਿਰ ਲਾਹ ਕੇ ਲੈ ਆਉਣਗੇ। ਇਹ ਦੋਵੇਂ ਸਿੰਘ ਮੁਸਲਮਾਨ ਵਪਾਰੀਆਂ ਦਾ ਭੇਸ ਬਦਲ ਕੇ ਘੋੜੇ ਤੇ ਅਸਵਾਰ ਹੋ ਅੰਮ੍ਰਿਤਸਰ ਪਹੁੰਚ ਗਏ। ਰਸਤੇ ਵਿਚੋਂ ਠੀਹਕਰੀਆਂ ਦੀਆਂ ਦੋ ਬੋਰੀਆਂ ਭਰ ਕੇ ਮੋਢਿਆਂ ਉਤੋਂ ਦੀ ਸੁੱਟ ਲਈਆਂ ਅਤੇ ਤਲਵਾਰਾਂ ਆਪਣੇ ਲੰਮੇ ਚੋਲਿਆਂ ਦੇ ਨੀਚੇ ਛੁਪਾ ਲਈਆਂ। ਘੋੜੇ ਸਿਰੀ ਦਰਬਾਰ ਸਾਹਿਬ ਦੇ ਬਾਹਰ ਬੰਨ੍ਹੇ ਅਤੇ ਆਪ ਪਹਿਰੇਦਾਰਾਂ ਨੂੰ ਇਹ ਕਹਿ ਕੇ ਅੰਦਰ ਗਏ ਕਿ ਉਨ੍ਹਾਂ ਨੇ ਦਰੋਗੇ ਅੱਗੇ ਆਪਣੇ ਇਲਾਕੇ ਦੀ ਮਾਇਆ ਭੇਟ ਕਰਨੀ ਹੈ। ਪਹਿਰੇਦਾਰਾਂ ਨੇ ਉਨ੍ਹਾਂ ਨੂੰ ਅੰਦਰ ਜਾਣ ਦਿੱਤਾ। ਅੱਗੇ ਸਿਰੀ ਦਰਬਾਰ ਸਾਹਿਬ ਦੇ ਵਿਚ ਮੱਸਾ ਰੰਘੜ (ਦਰੋਗਾ) ਪਲੰਘ ਤੇ ਬੈਠਾ ਹੁੱਕਾ ਪੀ ਰਿਹਾ ਸੀ ਅਤੇ ਨਾਲੇ ਕੰਜਰੀ ਦਾ ਨਾਚ ਦੇਖ ਰਿਹਾ ਸੀ। ਭੇਸ ਬਦਲੇ ਹੋਏ ਸਿੰਘਾਂ ਨੇ ਮੱਸੇ ਨੂੰ ਸਲਾਮ ਕਰ ਕੇ ਬੋਰੀਆਂ ਨੀਚੇ ਰੱਖੀਆਂ। ਜਦੋਂ ਮੱਸਾ ਬੋਰੀਆਂ ਨੂੰ ਖੋਹਲ ਕੇ ਦੇਖਣ ਲੱਗਾ ਤਾਂ ਦੋਵੇਂ ਸਿੰਘਾਂ ਨੇ ਤੁਰੰਤ ਕਿਰਪਾਨਾਂ ਸੂਤ ਲਈਆਂ ਅਤੇ ਮੱਸੇ ਰੰਘੜ ਦਾ ਸਿਰ ਲਾਹ ਲਿਆ। ਨਾਲ ਖੜ੍ਹੇ ਪਹਿਰੇਦਾਰਾਂ ਨੂੰ ਅਤੇ ਕੰਜਰੀ ਨੂੰ ਵੀ ਮਾਰ ਮੁਕਾਇਆ। ਸਿੰਘ ਮੱਸੇ ਰੰਘੜ ਦਾ ਸਿਰ ਲਾਹ ਕੇ ਤਲਵਾਰਾਂ ਘੁੰਮਾਉਂਦੇ ਹੋਏ ਆਪਣੇ ਘੋੜਿਆਂ ਕੋਲ ਪਹੁੰਚੇ। ਇਥੋਂ ਘੋੜਿਆਂ ਤੇ ਅਸਵਾਰ ਹੋ ਅਤੇ ਸਿਰ ਨੂੰ ਬਰਛੇ ਉਤੇ ਟੰਗ, ਸਿੰਘ ਬੀਕਾਨੇਰ ਜਾ ਕੇ ਖੜ੍ਹੇ। ਦਰਬਾਰ ਸਾਹਿਬ ਵਿਚ ਮੁਗ਼ਲ ਫੌਜ ਅਤੇ ਪੁਲਿਸ ਵਿਚ ਭਗਦੜ ਮੱਚ ਗਈ ਸੀ ਅਤੇ ਦੂਜੇ

ਪਾਸੇ ਬੀਕਾਨੇਰ ਵਿਚ ਜੁੜੇ ਖਾਲਸੇ ਨੇ ਅੰਮ੍ਰਿਤਸਰ ਵੱਲ ਚੜ੍ਹਾਈ ਕਰਨ ਦੀਆਂ ਤਿਆਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ।

ਉੱਧਰ ਲਾਹੌਰ ਵਿਚ ਇਸ ਸਾਕੇ ਨੇ ਤਰਥੱਲੀ ਮਚਾ ਦਿੱਤੀ ਸੀ ਕਿ ਸਿੰਘ ਦਿਨ-ਦਿਹਾੜੇ ਸਰਕਾਰੀ ਦਰੋਗੇ ਦਾ ਸਿਰ ਲਾਹ ਕੇ ਲੈ ਗਏ ਹਨ। ਨਵਾਬ ਜ਼ਕਰੀਆ ਖਾਨ ਇਸ ਨੂੰ ਸਹਿ ਨਾ ਸਕਿਆ। ਉਸ ਨੇ ਅੰਮ੍ਰਿਤਸਰ ਦੇ ਸਾਰੇ ਪਰਗਨਿਆਂ ਦੇ ਚੌਧਰੀਆਂ ਨੂੰ ਹੁਕਮ ਭੇਜ ਦਿੱਤੇ ਕਿ ਉਸ ਨੂੰ ਤੁਰੰਤ ਮੱਸੇ ਰੰਘੜ ਦੇ ਕਾਤਲ ਚਾਹੀਦੇ ਹਨ। ਹਰ ਚੌਧਰੀ ਸਿੰਘਾਂ ਦਾ ਖੁਰਾ-ਖੋਜ ਨੱਪਣ ਲਈ ਤੁਰ ਪਿਆ ਸੀ। ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਤਾਂ ਉਨ੍ਹਾਂ ਦੇ ਹੱਥ ਨਾ ਆਏ ਕਿਉਂਕਿ ਉਹ ਤਾਂ ਮੱਸੇ ਦਾ ਸਿਰ ਲੈ ਕੇ ਬੀਕਾਨੇਰ ਪਹੁੰਚ ਗਏ ਸਨ। ਉਨ੍ਹਾਂ ਦੇ ਪਰਿਵਾਰਾਂ ਦੇ ਮੈਂਬਰਾਂ ਨੂੰ ਹੋਰ ਸਿੱਖ ਪਰਿਵਾਰਾਂ ਸਮੇਤ ਫੜ ਲਿਆ ਗਿਆ ਸੀ। ਸਭ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਭਾਈ ਸਾਹਿਬ ਦੇ ਪਰਿਵਾਰਾਂ ਦਾ ਕੋਈ ਇਕ ਅੱਧਾ ਮੈਂਬਰ ਹੀ ਜ਼ਖ਼ਮੀ ਹਾਲਤ ਵਿਚ ਸਹਿਕਦਾ ਹੋਇਆ ਬਚਿਆ ਸੀ।

ਬੀਕਾਨੇਰ ਬੈਠੇ ਸ਼ਹੀਦੀ ਜੱਥੇ ਨੇ ਸਭ ਖਾਲਸਾ ਜੱਥਿਆ ਪਾਸ ਸੁਨੇਹੇ ਭੇਜ ਦਿੱਤੇ ਕਿ ਉਹ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਸੁਤੰਤਰ ਕਰਵਾਉਣ ਲਈ ਅੰਮ੍ਰਿਤਸਰ ਪਹੁੰਚ ਰਹੇ ਹਨ, ਜਿਸ ਜੱਥੇ ਨੇ ਉਨ੍ਹਾਂ ਨਾਲ ਆ ਕੇ ਰਲਣਾ ਹੋਵੇ ਰਲ ਜਾਵੇ। ਫਲਸਰੂਪ ਤਰੁਣਾ ਦਲ ਦੇ ਸਭ ਜੱਥੇ ਅੰਮ੍ਰਿਤਸਰ ਆ ਇਕੱਠੇ ਹੋਏ ਅਤੇ ਮੁਗ਼ਲ ਅਧਿਕਾਰੀ, ਜਿਹੜੇ ਅੰਮ੍ਰਿਤਸਰ ਵਿਖੇ ਤਾਇਨਾਤ ਸਨ, ਸਭ ਦੇ ਸਭ ਲਾਹੌਰ ਨੂੰ ਪਰਤ ਗਏ ਸਨ। ਇਹ ਗੱਲ 1740 ਦੇ ਸਾਲ ਦੀ ਸੀ। ਨਵਾਬ ਕਪੂਰ ਸਿੰਘ ਨੇ ਤਰੁਣਾ ਦਲ ਅਤੇ ਬੁੱਢਾ ਦਲ ਨੂੰ ਇਸ ਸਾਲ ਦੀ ਦਿਵਾਲੀ ਦੇ ਦਿਹਾੜੇ ਤੇ ਇਕੱਠਾ ਕੀਤਾ। ਸਰਬੱਤ ਖਾਲਸਾ ਸਮਾਗਮ ਬੁਲਾਇਆ ਗਿਆ। ਗੁਰਮਤਾ ਕੀਤਾ ਗਿਆ ਕਿ ਅੱਗੇ ਤੋਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਕਿਸੇ ਵੀ ਹਾਲਤ ਵਿਚ ਸੁੰਨਾ ਨਹੀਂ ਛੱਡਿਆ ਜਾਵੇਗਾ। ਸ਼ਹੀਦੀ ਜੱਥੇ ਦੀ, ਜਿਹੜਾ ਕਿ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਬਣਿਆ ਹੋਇਆ ਸੀ, ਡਿਊਟੀ ਲਗਾਈ ਗਈ ਕਿ ਇਹ ਜੱਥਾ ਹਰ ਸਮੇਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖਤ ਸਾਹਿਬ ਸਮੇਤ ਹੋਰ ਗੁਰਦੁਆਰਿਆਂ ਦੀ ਸੁਰੱਖਿਆ ਕਰਦਾ ਰਹੇਗਾ ਅਤੇ ਪੰਥ ਦੇ ਬਾਕੀ ਦੇ ਹਿੱਸੇ ਪੂਰੇ, ਤਨ, ਮਨ ਅਤੇ ਧਨ ਨਾਲ ਇਸ ਜੱਥੇ ਨੂੰ ਰਸਦ ਪਾਣੀ ਮੁਹੱਈਆ ਕਰਨਗੇ ਅਤੇ ਇਨ੍ਹਾਂ ਦੀ ਸੁਰੱਖਿਆ ਦਾ ਵੀ ਜ਼ਿੰਮਾ ਲੈਣਗੇ।

ਪੰਥ ਦੇ ਇਸ ਫੈਸਲੇ ਨਾਲ ਸ਼ਹੀਦੀ ਜੱਥਾ ਨਿਰੋਲ ਗੁਰਦੁਆਰਾ ਸਾਹਿਬਾਨ ਦੀ ਮਾਣ-ਮਰਯਾਦਾ ਨੂੰ ਕਾਇਮ ਰੱਖਣ ਲਈ ਬਚਨਬੱਧ ਹੋ ਗਿਆ ਸੀ। ਬਾਬਾ ਦੀਪ ਸਿੰਘ ਦਾ ਆਪਣਾ ਕੇਂਦਰ ਤਖਤ ਸਿਰੀ ਦਮਦਮਾ ਸਾਹਿਬ ਵਿਖੇ ਸੀ। ਉਨ੍ਹਾਂ ਨੇ ਆਪਣੇ ਹੀ ਸ਼ਹੀਦੀ ਜੱਥੇ ਦੇ ਇਕ ਸਿਰਲੱਥ ਜਰਨੈਲ ਜੱਥੇਦਾਰ ਗੁਰਬਖ਼ਸ਼ ਸਿੰਘ ਨੂੰ ਅੰਮ੍ਰਿਤਸਰ ਵਿਖੇ ਤਾਇਨਾਤ ਕਰ ਦਿੱਤਾ ਅਤੇ ਆਪ ਖੁਦ ਆਪਣੇ ਜੱਥੇ ਸਮੇਤ ਤਖਤ ਸਿਰੀ ਦਮਦਮਾ ਸਾਹਿਬ ਵਿਖੇ ਪਹੁੰਚ ਗਏ ਸਨ। ਜੱਥੇਦਾਰ ਗੁਰਬਖ਼ਸ਼ ਸਿੰਘ ਦਾ ਜੱਥਾ ਕਿਉਂਕਿ ਸਿਰੀ ਅਕਾਲ ਤਖਤ ਸਾਹਿਬ ਦੀ ਸੇਵਾ-ਸੰਭਾਲ ਕਰਦਾ ਸੀ ਇਸ ਲਈ ਇਸ ਜੱਥੇ ਦੇ ਸਿੰਘ ਆਪਣੇ-ਆਪ ਨੂੰ ਅਕਾਲੀ ਸਿੰਘ

ਅਖਵਾਉਣ ਲੱਗ ਪਏ ਸਨ।

ਇਸ ਤਰ੍ਹਾਂ ਸ਼ਹੀਦੀ ਜੱਥਾ, ਸਮੁੱਚੇ ਪੰਥ ਵਿਚ ਨਿਰੋਲ ਧਾਰਮਿਕ ਸੇਵਾ ਕਰਨ ਵਾਲਾ ਜੱਥਾ ਬਣ ਕੇ ਉਭਰਿਆ। ਬਾਕੀ ਸਭ ਜੱਥੇ ਮਾਰਾਂ ਮਾਰਦੇ ਹੋਏ ਦੂਰ-ਦੂਰ ਤੱਕ ਚਲੇ ਜਾਇਆ ਕਰਦੇ ਸਨ ਪਰ ਇਹ ਸ਼ਹੀਦੀ ਜੱਥਾ ਸਿਰਫ ਗੁਰਦੁਆਰਿਆਂ ਦੀ ਮਾਣ-ਮਰਯਾਦਾ ਨੂੰ ਕਾਇਮ ਰੱਖਣ ਤੱਕ ਹੀ ਸੀਮਤ ਰਿਹਾ ਸੀ। ਇਸ ਨੇ ਕਿਸੇ ਵੀ ਇਲਾਕੇ ਨੂੰ ਫਤਹਿ ਕਰ ਕੇ ਆਪਣੇ ਅਧੀਨ ਕਰਨ ਦੀ ਗੱਲ ਨਹੀਂ ਸੋਚੀ। ਇਸ ਤਰ੍ਹਾਂ ਸਮੁੱਚੇ ਪੰਥ ਨੇ ਇਸ ਜੱਥੇ ਨੂੰ ਧਾਰਮਿਕ ਜੱਥੇ ਦੇ ਤੌਰ ਤੇ ਮਾਨਤਾ ਦਿੱਤੀ ਹੋਈ ਸੀ।

ਬੁੱਢਾ ਦਲ ਅਤੇ ਤਰੁਣਾ ਦਲ ਦੇ ਜੱਥੇ ਸਿਰੀ ਦਰਬਾਰ ਸਾਹਿਬ ਵਿਖੇ ਰਹਿਣ ਲੱਗੇ। ਨਾ ਹੀ ਤਾਂ ਜ਼ਕਰੀਆ ਖਾਨ ਨੇ ਅੰਮ੍ਰਿਤਸਰ ਉਪਰ ਹਮਲਾ ਕਰਨ ਦਾ ਹੌਂਸਲਾ ਕੀਤਾ ਅਤੇ ਨਾ ਹੀ ਸਿੰਘਾਂ ਨੇ ਹਕੂਮਤ ਦੇ ਕਿਸੇ ਖ਼ਜ਼ਾਨੇ ਜਾਂ ਅਧਿਕਾਰੀ ਦਾ ਨੁਕਸਾਨ ਕੀਤਾ। ਸਿੰਘ ਆਪਣੀ ਸੁਰੱਖਿਆ ਲਈ ਲੜ ਰਹੇ ਸਨ। ਜੇਕਰ ਹਕੂਮਤ ਸਿੰਘਾਂ ਨੂੰ ਅਮਨ-ਚੈਨ ਨਾਲ ਰਹਿਣ ਦਿੰਦੀ ਸੀ ਤਾਂ ਸਿੰਘਾਂ ਦਾ ਲੜਾਈ ਨਾਲ ਕੋਈ ਵਾਸਤਾ ਨਹੀਂ ਸੀ। ਜੇਕਰ ਹਕੂਮਤ ਸਿੰਘਾਂ ਨੂੰ ਤਾਕਤ ਨਾਲ ਮਾਰਨਾ ਚਾਹੁੰਦੀ ਸੀ ਤਾਂ ਪੰਥ ਦੀ ਇਤਨੀ ਕੁ ਜੰਗੀ ਤਾਕਤ ਹੁਣ ਤੱਕ ਬਣ ਚੁੱਕੀ ਸੀ ਜਿਸ ਨਾਲ ਉਹ ਹਕੂਮਤ ਨਾਲ ਦੋ-ਦੋ ਹੱਥ ਕਰ ਸਕਦਾ ਸੀ। ਮੁਹੰਮਦ ਲਤੀਫ ਲਿਖਦਾ ਹੈ ਕਿ ਸਿੱਖ ਜੱਥਿਆਂ ਨੇ ਛੋਟੀਆਂ-ਛੋਟੀਆਂ ਧਾੜਾਂ ਤੋਂ ਆਪਣਾ ਕੰਮ ਸ਼ੁਰੂ ਕੀਤਾ ਸੀ। ਇਨ੍ਹਾਂ ਛੋਟੀਆਂ ਧਾੜਾਂ ਵਿਚਲੀ ਸਫ਼ਲਤਾ ਨੇ ਉਨ੍ਹਾਂ ਨੂੰ ਖੁੱਲ੍ਹੇਆਮ ਅੰਮ੍ਰਿਤਸਰ ਵਿਖੇ ਆਉਣ ਲਈ ਉਤਸ਼ਾਹਤ ਕੀਤਾ, ਜਿਥੇ ਕਿ ਉਹ ਆਪਣੀਆਂ ਸਭਾਵਾਂ ਬੁਲਾਉਂਦੇ ਸਨ। ਉਨ੍ਹਾਂ ਦੀ ਗਿਣਤੀ ਹਰ ਰੋਜ਼ ਵਧਣ ਲੱਗ ਪਈ ਸੀ।[26] ਸਿਰੀ ਦਰਬਾਰ ਸਾਹਿਬ ਵਿਚ ਰੋਜ਼ਾਨਾ ਦੀ ਮਰਯਾਦਾ ਸ਼ੁਰੂ ਕੀਤੀ ਗਈ। ਦਿਵਾਲੀ ਅਤੇ ਵਿਸਾਖੀ ਦੇ ਦਿਹਾੜਿਆਂ ਤੇ ਸਰਬੱਤ ਖਾਲਸਾ ਸਮਾਗਮ ਬੁਲਾਏ ਜਾਂਦੇ ਸਨ। ਇਨ੍ਹਾਂ ਸਰਬੱਤ ਖਾਲਸਾ ਸਮਾਗਮਾਂ ਵਿਚ ਪੰਥ ਦੇ ਸਨਮੁਖ ਆਉਣ ਵਾਲੇ ਮਸਲਿਆਂ ਨੂੰ ਨਜਿੱਠਿਆ ਜਾਂਦਾ ਸੀ। ਇਸ ਤਰ੍ਹਾਂ ਪੰਥ ਦੀ ਸਮੁੱਚੀ ਰਾਜਨੀਤੀ ਸਿਰੀ ਅਕਾਲ ਤਖਤ ਸਾਹਿਬ ਦੇ ਦੁਆਲੇ ਕੇਂਦਰਿਤ ਹੋ ਗਈ ਸੀ।

ਜ਼ਕਰੀਆ ਖਾਨ ਦੋ ਤਾਕਤਾਂ ਦੇ ਵਿਚਕਾਰ ਫਸਿਆ ਹੋਇਆ ਸੂਬੇਦਾਰ ਸੀ। ਕਾਨੂੰਨੀ ਤੌਰ ਤੇ ਉਹ ਨਾਦਿਰ ਸ਼ਾਹ ਦਾ ਨੁਮਾਇੰਦਾ ਸੀ। ਕਿਉਂਕਿ ਨਾਦਿਰ ਸ਼ਾਹ ਨੇ ਲਾਹੌਰ ਪਰਾਂਤ (ਪੰਜਾਬ) ਨੂੰ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਕੋਲੋਂ ਲੈ ਲਿਆ ਸੀ। ਨੇੜਤਾ ਅਤੇ ਸਾਂਝ ਕਰਕੇ ਉਹ ਅਮਲੀ ਰੂਪ ਵਿਚ ਦਿੱਲੀ ਦੇ ਪਰਸ਼ਾਸਨ ਨਾਲ ਹੀ ਜੁੜਿਆ ਹੋਇਆ ਸੀ। ਪਰ ਉਸ ਨੂੰ ਸਹਾਇਤਾ ਕਿਸੇ ਪਾਸਿਓਂ ਵੀ ਨਹੀਂ ਸੀ ਮਿਲ ਰਹੀ। ਦਿੱਲੀ ਦੇ ਅਧਿਕਾਰੀਆਂ ਦਾ ਜ਼ਕਰੀਆ ਖਾਨ ਨਾਲ ਕੋਈ ਵੀ ਦਿਲਚਸਪੀ ਵਾਲਾ ਲਗਾਓ ਨਹੀਂ ਸੀ ਕਿਉਂਕਿ ਉਸ ਨੇ ਆਪਣੇ-ਆਪ ਨੂੰ ਪੂਰੀ ਤਰ੍ਹਾਂ ਦਿੱਲੀ ਦੀ ਹਕੂਮਤ ਨਾਲੋਂ ਤੋੜ ਲਿਆ ਸੀ। ਸੰਕਟ ਦੇ ਮੌਕੇ ਦਿੱਲੀ ਵਲੋਂ ਉਸ ਨੂੰ ਕੋਈ ਵੀ ਸਹਾਇਤਾ ਮਿਲਣ ਦੀ ਉਮੀਦ ਨਹੀਂ ਸੀ। ਸਭ ਤੋਂ ਮੁੱਖ ਗੱਲ ਤਾਂ ਇਹ ਸੀ ਕਿ ਦਿੱਲੀ ਦੇ ਅਧਿਕਾਰੀ ਇਤਨੀ ਬੁਰੀ ਤਰ੍ਹਾਂ ਕੁਚਲੇ ਗਏ ਸਨ ਕਿ ਉਹ ਚਾਹੁਣ ਦੇ ਬਾਵਜ਼ਦ ਵੀ ਜ਼ਕਰੀਆ ਖਾਨ ਦੀ ਸਹਾਇਤਾ ਨਹੀਂ ਕਰ ਸਕਦੇ ਸਨ। ਬਿਨਾਂ ਸ਼ੱਕ

ਅਖਵਾਉਣ ਲੱਗ ਪਏ ਸਨ ।

ਇਸ ਤਰ੍ਹਾਂ ਸ਼ਹੀਦੀ ਜੱਥਾ, ਸਮੁੱਚੇ ਪੰਥ ਵਿਚ ਨਿਰੋਲ ਧਾਰਮਿਕ ਸੇਵਾ ਕਰਨ ਵਾਲਾ ਜੱਥਾ ਬਣ ਕੇ ਉਭਰਿਆ । ਬਾਕੀ ਸਭ ਜੱਥੇ ਮਾਰਾਂ ਮਾਰਦੇ ਹੋਏ ਦੂਰ-ਦੂਰ ਤੱਕ ਚਲੇ ਜਾਇਆ ਕਰਦੇ ਸਨ ਪਰ ਇਹ ਸ਼ਹੀਦੀ ਜੱਥਾ ਸਿਰਫ ਗੁਰਦੁਆਰਿਆਂ ਦੀ ਮਾਣ-ਮਰਯਾਦਾ ਨੂੰ ਕਾਇਮ ਰੱਖਣ ਤੱਕ ਹੀ ਸੀਮਤ ਰਿਹਾ ਸੀ । ਇਸ ਨੇ ਕਿਸੇ ਵੀ ਇਲਾਕੇ ਨੂੰ ਫਤਹਿ ਕਰ ਕੇ ਆਪਣੇ ਅਧੀਨ ਕਰਨ ਦੀ ਗੱਲ ਨਹੀਂ ਸੋਚੀ । ਇਸ ਤਰ੍ਹਾਂ ਸਮੁੱਚੇ ਪੰਥ ਨੇ ਇਸ ਜੱਥੇ ਨੂੰ ਧਾਰਮਿਕ ਜੱਥੇ ਦੇ ਤੌਰ ਤੇ ਮਾਨਤਾ ਦਿੱਤੀ ਹੋਈ ਸੀ ।

ਬੁੱਢਾ ਦਲ ਅਤੇ ਤਰੁਣਾ ਦਲ ਦੇ ਜੱਥੇ ਸਿਰੀ ਦਰਬਾਰ ਸਾਹਿਬ ਵਿਖੇ ਰਹਿਣ ਲੱਗੇ । ਨਾ ਹੀ ਤਾਂ ਜ਼ਕਰੀਆ ਖਾਨ ਨੇ ਅੰਮ੍ਰਿਤਸਰ ਉਪਰ ਹਮਲਾ ਕਰਨ ਦਾ ਹੌਂਸਲਾ ਕੀਤਾ ਅਤੇ ਨਾ ਹੀ ਸਿੰਘਾਂ ਨੇ ਹਕੂਮਤ ਦੇ ਕਿਸੇ ਖ਼ਜ਼ਾਨੇ ਜਾਂ ਅਧਿਕਾਰੀ ਦਾ ਨੁਕਸਾਨ ਕੀਤਾ । ਸਿੰਘ ਆਪਣੀ ਸੁਰੱਖਿਆ ਲਈ ਲੜ ਰਹੇ ਸਨ । ਜੇਕਰ ਹਕੂਮਤ ਸਿੰਘਾਂ ਨੂੰ ਅਮਨ-ਚੈਨ ਨਾਲ ਰਹਿਣ ਦਿੰਦੀ ਸੀ ਤਾਂ ਸਿੰਘਾਂ ਦਾ ਲੜਾਈ ਨਾਲ ਕੋਈ ਵਾਸਤਾ ਨਹੀਂ ਸੀ । ਜੇਕਰ ਹਕੂਮਤ ਸਿੰਘਾਂ ਨੂੰ ਤਾਕਤ ਨਾਲ ਮਾਰਨਾ ਚਾਹੁੰਦੀ ਸੀ ਤਾਂ ਪੰਥ ਦੀ ਇਤਨੀ ਕੁ ਜੰਗੀ ਤਾਕਤ ਹੁਣ ਤੱਕ ਬਣ ਚੁੱਕੀ ਸੀ ਜਿਸ ਨਾਲ ਉਹ ਹਕੂਮਤ ਨਾਲ ਦੋ-ਦੋ ਹੱਥ ਕਰ ਸਕਦਾ ਸੀ । ਮੁਹੰਮਦ ਲਤੀਫ ਲਿਖਦਾ ਹੈ ਕਿ ਸਿੱਖ ਜੱਥਿਆਂ ਨੇ ਛੋਟੀਆਂ-ਛੋਟੀਆਂ ਧਾੜਾਂ ਤੋਂ ਆਪਣਾ ਕੰਮ ਸ਼ੁਰੂ ਕੀਤਾ ਸੀ । ਇਨ੍ਹਾਂ ਛੋਟੀਆਂ ਧਾੜਾਂ ਵਿਚਲੀ ਸਫ਼ਲਤਾ ਨੇ ਉਨ੍ਹਾਂ ਨੂੰ ਖੁੱਲ੍ਹੇਆਮ ਅੰਮ੍ਰਿਤਸਰ ਵਿਖੇ ਆਉਣ ਲਈ ਉਤਸ਼ਾਹਤ ਕੀਤਾ, ਜਿਥੇ ਕਿ ਉਹ ਆਪਣੀਆਂ ਸਭਾਵਾਂ ਬੁਲਾਉਂਦੇ ਸਨ । ਉਨ੍ਹਾਂ ਦੀ ਗਿਣਤੀ ਹਰ ਰੋਜ਼ ਵਧਣ ਲੱਗ ਪਈ ਸੀ ।[26] ਸਿਰੀ ਦਰਬਾਰ ਸਾਹਿਬ ਵਿਚ ਰੋਜ਼ਾਨਾ ਦੀ ਮਰਯਾਦਾ ਸ਼ੁਰੂ ਕੀਤੀ ਗਈ । ਦਿਵਾਲੀ ਅਤੇ ਵਿਸਾਖੀ ਦੇ ਦਿਹਾੜਿਆਂ ਤੇ ਸਰਬੱਤ ਖਾਲਸਾ ਸਮਾਗਮ ਬੁਲਾਏ ਜਾਂਦੇ ਸਨ । ਇਨ੍ਹਾਂ ਸਰਬੱਤ ਖਾਲਸਾ ਸਮਾਗਮਾਂ ਵਿਚ ਪੰਥ ਦੇ ਸਨਮੁਖ ਆਉਣ ਵਾਲੇ ਮਸਲਿਆਂ ਨੂੰ ਨਜਿੱਠਿਆ ਜਾਂਦਾ ਸੀ । ਇਸ ਤਰ੍ਹਾਂ ਪੰਥ ਦੀ ਸਮੁੱਚੀ ਰਾਜਨੀਤੀ ਸਿਰੀ ਅਕਾਲ ਤਖਤ ਸਾਹਿਬ ਦੇ ਦੁਆਲੇ ਕੇਂਦਰਿਤ ਹੋ ਗਈ ਸੀ ।

ਜ਼ਕਰੀਆ ਖਾਨ ਦੋ ਤਾਕਤਾਂ ਦੇ ਵਿਚਕਾਰ ਫਸਿਆ ਹੋਇਆ ਸੂਬੇਦਾਰ ਸੀ । ਕਾਨੂੰਨੀ ਤੌਰ ਤੇ ਉਹ ਨਾਦਿਰ ਸ਼ਾਹ ਦਾ ਨੁਮਾਇੰਦਾ ਸੀ । ਕਿਉਂਕਿ ਨਾਦਿਰ ਸ਼ਾਹ ਨੇ ਲਾਹੌਰ ਪਰਾਂਤ (ਪੰਜਾਬ) ਨੂੰ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਕੋਲੋਂ ਲੈ ਲਿਆ ਸੀ । ਨੇੜਤਾ ਅਤੇ ਸਾਂਝ ਕਰਕੇ ਉਹ ਅਮਲੀ ਰੂਪ ਵਿਚ ਦਿੱਲੀ ਦੇ ਪਰਸ਼ਾਸਨ ਨਾਲ ਹੀ ਜੁੜਿਆ ਹੋਇਆ ਸੀ । ਪਰ ਉਸ ਨੂੰ ਸਹਾਇਤਾ ਕਿਸੇ ਪਾਸਿਓਂ ਵੀ ਨਹੀਂ ਸੀ ਮਿਲ ਰਹੀ । ਦਿੱਲੀ ਦੇ ਅਧਿਕਾਰੀਆਂ ਦਾ ਜ਼ਕਰੀਆ ਖਾਨ ਨਾਲ ਕੋਈ ਵੀ ਦਿਲਚਸਪੀ ਵਾਲਾ ਲਗਾਓ ਨਹੀਂ ਸੀ ਕਿਉਂਕਿ ਉਸ ਨੇ ਆਪਣੇ-ਆਪ ਨੂੰ ਪੂਰੀ ਤਰ੍ਹਾਂ ਦਿੱਲੀ ਦੀ ਹਕੂਮਤ ਨਾਲੋਂ ਤੋੜ ਲਿਆ ਸੀ । ਸੰਕਟ ਦੇ ਮੌਕੇ ਦਿੱਲੀ ਵਲੋਂ ਉਸ ਨੂੰ ਕੋਈ ਵੀ ਸਹਾਇਤਾ ਮਿਲਣ ਦੀ ਉਮੀਦ ਨਹੀਂ ਸੀ । ਸਭ ਤੋਂ ਮੁੱਖ ਗੱਲ ਤਾਂ ਇਹ ਸੀ ਕਿ ਦਿੱਲੀ ਦੇ ਅਧਿਕਾਰੀ ਇਤਨੀ ਬੁਰੀ ਤਰ੍ਹਾਂ ਕੁਚਲੇ ਗਏ ਸਨ ਕਿ ਉਹ ਚਾਹੁਣ ਦੇ ਬਾਵਜੂਦ ਵੀ ਜ਼ਕਰੀਆ ਖਾਨ ਦੀ ਸਹਾਇਤਾ ਨਹੀਂ ਕਰ ਸਕਦੇ ਸਨ । ਬਿਨਾਂ ਸ਼ੱਕ

ਜ਼ਕਰੀਆ ਖਾਨ ਬੜਾ ਕਾਬਲ ਜਰਨੈਲ ਅਤੇ ਸਫ਼ਲ ਪਰਬੰਧਕ ਸੀ ਪਰ ਨਿਰੋਲ ਕਾਬਲੀਅਤ ਅਤੇ ਨਿਪੁੰਨਤਾ ਵੀ ਤਾਂ ਕੁਝ ਨਹੀਂ ਕਰ ਸਕਦੀ ਹੁੰਦੀ। ਉਸ ਦੇ ਪਰਾਂਤ ਦੀ ਆਬਾਦੀ ਦਾ ਇਕ ਪੂਰੇ ਦਾ ਪੂਰਾ ਫਿਰਕਾ ਉਸ ਦੇ ਖਿਲਾਫ਼ ਉੱਠ ਚੁੱਕਿਆ ਸੀ। ਪੂਰੇ ਦੇ ਪੂਰੇ ਫਿਰਕੇ ਨੂੰ ਜੇਕਰ ਧਾਰਮਿਕ ਭਾਵਨਾਵਾਂ ਭੜਕਾ ਕੇ ਮਾਰਿਆ-ਕੁੱਟਿਆ ਜਾਂਦਾ ਹੈ ਤਾਂ ਉਸ ਦੀ ਬਗਾਵਤ ਨੂੰ ਸੈਨਿਕ ਤਾਕਤ ਨਾਲ ਦਬਾਅ ਕੇ ਤਾਂ ਰੱਖਿਆ ਜਾ ਸਕਦਾ ਹੈ, ਪਰ ਉਸ ਦੀ ਵਫ਼ਾਦਾਰੀ ਨੂੰ ਪਰਾਪਤ ਨਹੀਂ ਕੀਤਾ ਜਾ ਸਕਦਾ। ਸਿੱਖ ਸਮੁਦਾਇ ਪੂਰੇ ਦਾ ਪੂਰਾ ਹਕੂਮਤ ਦੇ ਵਿਰੁੱਧ ਸੀ ਅਤੇ ਹਕੂਮਤ ਦੀ ਤਾਕਤ ਘਟਣ ਸਮੇਂ ਇਸ ਨੇ ਪੂਰੇ ਜ਼ੋਰ ਨਾਲ ਉਸ ਦੇ ਖਿਲਾਫ਼ ਬਗਾਵਤ ਕਰਨੀ ਸੀ। ਸਿੱਖ ਸਮੁਦਾਇ ਨੂੰ ਜ਼ਕਰੀਆ ਖਾਨ ਨੇ ਐਸੇ ਰਸਤੇ 'ਤੇ ਤੁਰਨ ਲਈ ਮਜਬੂਰ ਕਰ ਦਿੱਤਾ ਸੀ ਜਿਥੇ ਤੁਰਦਿਆਂ ਸਿੱਖ ਹਰ ਸਮੇਂ ਹਕੂਮਤ ਦੇ ਖਿਲਾਫ਼ ਖੜ੍ਹੇ ਹੋ ਜਾਣ ਲਈ ਤਿਆਰ ਰਹਿੰਦੇ ਸਨ। ਜ਼ਕਰੀਆ ਖਾਨ ਦੀ ਹਕੂਮਤ ਨਿਰੋਲ ਸੈਨਾ ਉਪਰ ਨਿਰਭਰ ਸੀ। ਸੈਨਾ ਦਾ ਲੱਕ ਨਾਦਿਰ ਸ਼ਾਹ ਤੋੜ ਗਿਆ ਸੀ। ਸਿੱਖਾਂ ਦੀ ਸੈਨਿਕ ਤਾਕਤ ਵਧਣੀ ਹੀ ਵਧਣੀ ਸੀ।

ਸਿੱਖਾਂ ਦਾ ਤਾਂ ਵੈਸੇ ਹੀ ਇਹ ਵਿਸ਼ਵਾਸ ਸੀ ਕਿ ਦਸਮ ਪਾਤਸ਼ਾਹ ਨੇ ਉਨ੍ਹਾਂ ਨੂੰ ਰਾਜ ਕਰਨ ਲਈ ਪੈਦਾ ਕੀਤਾ ਹੈ। ਇਸ ਵਿਸ਼ਵਾਸ ਨਾਲ ਉਹ ਹਰ ਕੁਰਬਾਨੀ ਕਰ ਰਹੇ ਸਨ। ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਉਹ ਤਾਕਤਵਰ ਮੁਗ਼ਲ ਹਕੂਮਤ ਨੂੰ ਹਰਾ ਚੁੱਕੇ ਸਨ। ਇਸ ਗੱਲ ਨੇ ਉਨ੍ਹਾਂ ਦੇ ਵਿਸ਼ਵਾਸ ਨੂੰ ਹੋਰ ਦਰਿੜ੍ਹਤਾ ਬਖਸ਼ੀ ਸੀ। ਹੁਣ ਸਿੱਖਾਂ ਦੇ ਮਨ ਵਿਚ ਇਹ ਗੱਲ ਨਹੀਂ ਸੀ ਕਿ ਉਹ ਸ਼ਾਂਤੀ ਦਾ ਜੀਵਨ ਜੀਣਾ ਚਾਹੁੰਦੇ ਹਨ ਸਗੋਂ ਹੁਣ ਤਾਂ ਉਹ ਇਹ ਗੱਲ ਦਰਿੜ੍ਹ ਕਰੀ ਬੈਠੇ ਸਨ ਕਿ ਹਕੂਮਤ ਨੇ ਜੋ ਜ਼ੁਲਮ ਕਰਨਾ ਹੈ ਕਰ ਲਵੇ, ਸਿੱਖ ਇਸ ਜ਼ੁਲਮ ਦੇ ਅੱਗੇ ਝੁਕਣਗੇ ਨਹੀਂ। ਜ਼ਕਰੀਆ ਖਾਨ ਥੱਕ ਚੁੱਕਿਆ ਸੀ। ਖਾਲਸਾ ਜੱਥਿਆ ਦੇ ਸਾਹਮਣੇ ਲਾਹੌਰ ਦਾ ਤਖਤ ਸੀ।

ਅੰਮ੍ਰਿਤਸਰ ਤੋਂ ਇਲਾਵਾ ਖਾਲਸਾ ਜੱਥਿਆਂ ਦਾ ਦੂਸਰਾ ਕੇਂਦਰ ਰਾਵੀ ਦਰਿਆ ਉਪਰ ਡੱਲੇਵਾਲ ਦਾ ਕੱਚਾ ਕੋਟ ਸੀ। ਇਹ ਘਣੇ ਜੰਗਲ ਨਾਲ ਘਿਰਿਆ ਹੋਇਆ ਇਲਾਕਾ ਸੀ। ਕੁਝ ਨਾ ਕੁਝ ਜੱਥੇ ਇਥੇ ਹਰ ਸਮੇਂ ਰਹਿੰਦੇ ਵੀ ਸਨ ਅਤੇ ਜ਼ਰੂਰਤ ਸਮੇਂ ਰਾਤ-ਬਰਾਤੇ ਲਾਹੌਰ ਉੱਪਰ ਆਪਣੇ ਹਮਲੇ ਵੀ ਕਰਦੇ ਸਨ।

ਮੁਹੰਮਦ ਲਤੀਫ ਲਿਖਦਾ ਹੈ, "ਸਿੱਖ ਹੁਣ, ਜੱਥੇਬੰਦਕ ਤਾਕਤ ਅਤੇ ਲੜਾਕੂ ਪਰਭਾਵ ਰੱਖਦੇ ਸਨ ਅਤੇ ਉਨ੍ਹਾਂ ਨੇ ਰਾਵੀ ਦੇ ਉਪਰ ਇਕ ਛੋਟਾ ਜਿਹਾ ਕਿਲ੍ਹਾ ਉਸਾਰ ਲਿਆ ਸੀ। ਉਨ੍ਹਾਂ ਦੀ ਜੱਥੇਬੰਦੀ ਦੀ ਗਿਣਤੀ ਅਤੇ ਤਾਕਤ ਵਧ ਗਈ ਸੀ। ਹੁਣ ਉਨ੍ਹਾਂ ਦੇ ਹਮਲੇ ਸਿਰਫ ਖੁੱਲ੍ਹੇ ਪੇਂਡੂ ਖੇਤਰਾਂ ਉਪਰ ਹੀ ਨਹੀਂ ਹੁੰਦੇ ਸਨ ਸਗੋਂ ਲਾਹੌਰ ਦੇ ਬਿਲਕੁਲ ਗੁਆਂਢ ਤੱਕ ਵੀ ਹੋਣ ਲੱਗ ਪਏ ਸਨ।"

(The Sikhs now presented an organized, martial appearance and built a small fort at Dalewal on the Ravi. Their associations increased in number and strength and

their ravages were not now confined to the open country but extended to the very neighbourhood of Lahore.)[27]

ਡੱਲੇਵਾਲ ਦੇ ਆਲੇ-ਦੁਆਲੇ ਦੇ ਹਾਲਾਤ ਹੀ ਕੁਝ ਇਹੋ ਜਿਹੇ ਸਨ ਕਿ ਫੌਜ ਇਥੇ ਜ਼ਿਆਦਾ ਮਾਰ ਨਹੀਂ ਕਰ ਸਕਦੀ ਸੀ। ਸਾਰਾ ਜੰਗਲ ਕੰਡਿਆਲੇ ਦਰਖਤਾਂ ਵਾਲਾ ਸੀ ਅਤੇ ਪਾਣੀ ਦਾ ਸੋਮਾ ਕੋਈ ਨਹੀਂ ਸੀ। ਸਿੰਘਾਂ ਨੇ ਇਸ ਕੰਡਿਆਲੇ ਜੰਗਲ ਵਿਚ ਆਪਣੀਆਂ ਠਾਹਰਾਂ ਬਣਾਈਆਂ ਹੋਇਆ ਸਨ। ਫੌਜ ਲਗਾਤਾਰ ਇਥੇ ਕਈ ਦਿਨਾਂ ਤੱਕ ਠਹਿਰ ਨਹੀਂ ਸੀ ਸਕਦੀ।

ਨਾਦਿਰ ਸ਼ਾਹ ਦੇ ਹਮਲੇ ਤੋਂ ਬਾਅਦ ਖਾਲਸੇ ਦੀ ਇਤਨੀ ਕੁ ਜੰਗੀ ਤਾਕਤ ਸਥਾਪਤ ਹੋ ਗਈ ਸੀ ਕਿ ਉਹ ਪੰਜਾਬ ਦੀ ਸਿਆਸਤ ਵਿਚ ਪਾਸਾ ਪਲਟਾਉਣ ਯੋਗ ਧਿਰ ਬਣ ਗਏ ਸਨ। ਇਸ ਗੱਲ ਦਾ ਅਹਿਸਾਸ ਹਕੂਮਤ ਨੂੰ ਵੀ ਹੋ ਚੁੱਕਿਆ ਸੀ। ਇਸ ਦਾ ਇਕ ਪਰਭਾਵ ਇਹ ਵੀ ਪਿਆ ਸੀ ਕਿ ਹਕੂਮਤ ਵਿਚਲੇ ਵਿਰੋਧੀ ਧੜੇ ਸਿੱਖਾਂ ਨੂੰ ਸਿੱਧੇ ਜਾਂ ਅਸਿੱਧੇ ਤੌਰ ਤੇ ਵਰਤਣ ਲਈ ਸੋਚਣ ਲੱਗ ਪਏ ਸਨ। ਜਿਵੇਂ ਕਿ ਜਲੰਧਰ-ਦੁਆਬ ਦੇ ਫੌਜਦਾਰ ਆਦੀਨਾ ਬੇਗ ਦੀ ਹੀ ਮਿਸਾਲ ਸਾਹਮਣੇ ਹੈ। ਉਸ ਨੂੰ ਇਸ ਗੱਲ ਦਾ ਇਲਮ ਹੋ ਗਿਆ ਸੀ ਕਿ ਸਿੱਖਾਂ ਨੂੰ ਲੋੜ ਪੈਣ ਤੇ ਆਪਣੇ ਹੱਕ ਵਿਚ ਵਰਤਿਆ ਜਾ ਸਕਦਾ ਹੈ। ਉਸ ਦੀ ਸਿੱਖਾਂ ਪਰਤੀ ਸਮੁੱਚੀ ਨੀਤੀ ਇਸੇ ਗੱਲ ਦੇ ਦੁਆਲੇ ਕੇਂਦਰਤ ਸੀ। ਉਸ ਨੇ ਸਿੱਖ ਜੱਥਿਆਂ ਨਾਲ ਹਮੇਸ਼ਾ ਬਣਾ ਕੇ ਰੱਖਣ ਦੀ ਹੀ ਕੋਸ਼ਿਸ਼ ਕੀਤੀ ਸੀ। ਕਈ ਵਾਰ ਉਹ ਖਾਲਸੇ ਦੇ ਲੰਗਰ ਲਈ ਰਸਦ ਪਾਣੀ ਵੀ ਭੇਜ ਦਿਆ ਕਰਦਾ ਸੀ। ਭਾਵ ਇਸ ਦਾ ਸਿਰਫ ਇਹ ਹੀ ਸੀ ਕਿ ਹਕੂਮਤ ਦਾ ਹਰ ਧੜਾ ਇਹ ਅਹਿਸਾਸ ਕਰ ਚੁੱਕਿਆ ਸੀ ਕਿ ਸਿੱਖ ਪੰਜਾਬ ਦੀ ਰਾਜਨੀਤੀ ਵਿਚ ਫੈਸਲਾਕੁੰਨ ਤਾਕਤ ਬਣ ਗਏ ਹਨ। ਪੰਜਾਬ ਦੀ ਸਿਆਸਤ ਦਾ ਸੰਤੁਲਨ ਸਿੱਖਾਂ ਦੇ ਹੱਥ ਵਿਚ ਆ ਗਿਆ ਸੀ।

ਜੁਲਾਈ, 1745 ਈ. ਵਿਚ ਜ਼ਕਰੀਆ ਖਾਨ ਮਰ ਗਿਆ ਸੀ। ਇਸ ਨਾਲ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਦਾ ਪਹਿਲਾ ਕਾਂਡ ਸਮਾਪਤ ਹੋ ਜਾਂਦਾ ਹੈ। ਜ਼ਕਰੀਆ ਖਾਨ ਨੇ ਪੂਰੀ ਬੇਦਰਦੀ ਨਾਲ ਸਿੱਖਾਂ ਦਾ ਕਤਲੇਆਮ ਕੀਤਾ ਸੀ ਪਰ ਸਿੱਖ ਕਿਉਂਕਿ ਆਪਣੇ ਆਪ ਵਿਚ ਇਕ ਪੂਰਾ ਸਮਾਜ ਸਨ ਅਤੇ ਸੱਚ ਦੇ ਰਾਹ ਤੇ ਚੱਲਣ ਵਾਲੇ ਲੋਕ ਸਨ, ਇਸ ਕਰਕੇ ਹਕੂਮਤ ਦੀ ਫੌਜ ਅਤੇ ਹਕੂਮਤ ਦੀਆਂ ਦਮਨਕਾਰੀ ਨੀਤੀਆਂ ਇਸ ਸਮਾਜ ਨੂੰ ਦਬਾ ਨਹੀਂ ਸਕੀਆਂ। ਸਮਕਾਲੀ ਮੁਸਲਮਾਨ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ ਸਿੱਖਾਂ ਨੂੰ ਲੁੱਟੇਰੇ, ਚੋਰ, ਬਲਾਤਕਾਰੀ ਅਤੇ ਹੋਰ ਵੀ ਕਈ ਕਿਸਮ ਦੇ ਬਦਮਾਸ਼ ਲਿਖਿਆ ਹੈ। ਜਦੋਂ ਵੀ ਸਿੱਖਾਂ ਦਾ ਕੋਈ ਹਮਲਾ ਹਕੂਮਤ ਉਪਰ ਹੁੰਦਾ ਸੀ ਤਾਂ ਉਨ੍ਹਾਂ ਦੇ ਹਮਲੇ ਨੂੰ ਹਮਲਾ ਨਹੀਂ ਲਿਖਿਆ ਗਿਆ ਸਗੋਂ ਲੁਟੇਰਿਆਂ ਵਰਗੇ ਵਿਸ਼ੇਸ਼ਣ ਲਗਾ ਕੇ ਲੋਕਾਂ ਨੂੰ ਲੁੱਟਣ ਦੀ ਘਟਨਾ ਦਰਸਾਇਆ ਜਾਂਦਾ ਸੀ। ਸਾਡੇ ਕਈ ਅਜੋਕੇ ਇਤਿਹਾਸਕਾਰ ਵੀ, ਸਿੱਖਾਂ ਨੂੰ ਲੁਟੇਰੇ ਹੀ ਦਸਦੇ ਹਨ। ਪ੍ਰੋਫੈਸਰ ਜੇ.ਐਸ. ਗਰੇਵਾਲ ਲਿਖਦਾ ਹੈ, "ਇਨ੍ਹਾਂ ਖਿੰਡੇ-ਪੁੰਡੇ ਸਿੰਘਾਂ ਲਈ ਅੰਮ੍ਰਿਤਸਰ ਇਕੱਠੇ ਹੋਣ ਵਾਲਾ ਕੇਂਦਰ ਬਣ ਗਿਆ ਸੀ। ਨਵਾਬ ਕਪੂਰ ਸਿੰਘ ਲਈ ਇਹ

ਜ਼ਰੂਰੀ ਹੋ ਗਿਆ ਸੀ ਕਿ ਰੰਘਰੇਟਿਆਂ, ਜੱਟਾਂ ਅਤੇ ਖੱਤਰੀਆਂ ਵਿਚੋਂ ਬਹੁਤ ਵੱਡੀ ਗਿਣਤੀ ਵਿਚ ਆਏ ਸਿੱਖਾਂ ਨੂੰ ਵੱਖ-ਵੱਖ ਲੀਡਰਾਂ ਦੇ ਤਹਿਤ ਕਈ ਵੱਡੇ ਡੇਰਿਆਂ ਵਿਚ ਸੰਗਠਿਤ ਕੀਤਾ ਜਾਂਦਾ। ਉਸ ਨੇ ਭਾਵੇਂ ਲੰਗਰ, ਖਜ਼ਾਨਾ, ਸਟੋਰ ਅਤੇ ਅਸਲੇ ਦੇ ਕੰਮ ਨੂੰ ਯੋਗ ਵਿਅਕਤੀਆਂ ਦੇ ਸਪੁਰਦ ਕੀਤਾ ਸੀ ਪਰ ਉਹ ਸਿੰਘਾਂ ਦੀ ਵਧਦੀ ਗਿਣਤੀ ਨੂੰ ਕੰਟਰੋਲ ਕਰਨ ਵਿਚ ਫੇਲ੍ਹ ਹੋ ਗਿਆ ਸੀ ਅਤੇ ਇਨ੍ਹਾਂ ਵਿਚੋਂ ਬਹੁਤੇ ਬੇਮੁਹਾਰੇ ਹੋ ਗਏ ਸਨ। ਇਨ੍ਹਾਂ ਵਿਚੋਂ ਕੁਝ ਨੇ ਲੁੱਟਾ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਅਤੇ ਸਰਕਾਰੀ ਅਧਿਕਾਰੀਆਂ ਦੇ ਨਾਲ ਵਿਰੋਧਤਾ ਦਾ ਰਸਤਾ ਅਪਣਾ ਲਿਆ ਸੀ। ਜ਼ਕਰੀਆ ਖਾਨ ਨੇ ਦਿੱਤੀ ਜਾਗੀਰ ਜ਼ਬਤ ਕਰ ਲਈ ਅਤੇ ਵਧੇਰੇ ਤਾਕਤ ਨਾਲ ਦਮਨਕਾਰੀ ਢੰਗ ਵਰਤਣੇ ਸ਼ੁਰੂ ਕਰ ਦਿੱਤੇ ਸਨ।"

"Amritsar became converging centre for the scattered Sikhs and it became necessary for Nawab Kapoor Singh to organise the increasing numbers into large units (deras) under different leaders from amongst the khatris, jats and the out caste Ranghretas. He entrusted the work of the common kitchen, the treasury, the stores, the arsenal and the granary for horses to experienced or competent Singhs. But he failed to contain the increasing number and many of them became restive. Some of them took to plunder and adopted an attitude of confrontation with the officials. Zakria Khan resumed the jagir and adopted repressive measures with greater vigour."[28]

ਉਪਰੋਕਤ ਤੋਂ ਤਾਂ ਭਾਵ ਇਹ ਹੀ ਨਿਕਲਦਾ ਹੈ ਕਿ ਜ਼ਕਰੀਆ ਖਾਨ ਨੇ ਆਪਣੇ ਵਲੋਂ ਸਿੱਖਾਂ ਨੂੰ ਸ਼ਾਂਤੀ ਨਾਲ ਰਹਿਣ ਦਾ ਮੌਕਾ ਦਿੰਦੇ ਹੋਏ ਜਾਗੀਰ ਦੇ ਦਿੱਤੀ ਸੀ ਪਰ ਸਿੱਖਾਂ ਦੇ ਨੇਤਾ ਕੋਲੋਂ ਇਹ ਸਭ ਕੁਝ ਸੰਭਾਲਿਆ ਨਹੀਂ ਗਿਆ। ਸਿੱਖ ਬੇਮੁਹਾਰੇ ਹੋ ਕੇ ਲੁੱਟਾਂ ਕਰਨ ਲੱਗ ਪਏ ਅਤੇ ਜ਼ਕਰੀਆ ਖਾਨ ਨੇ ਅੱਕ ਕੇ ਜਾਗੀਰ ਜ਼ਬਤ ਕਰ ਲਈ ਅਤੇ ਸਿੱਖਾਂ ਨੂੰ ਦਬਾਉਣ ਲਈ ਵਧੇਰੇ ਸਖ਼ਤ ਤਰੀਕੇ ਅਪਣਾਉਣੇ ਸ਼ੁਰੂ ਕਰ ਦਿੱਤੇ ਸਨ, ਭਾਵ ਕਿ ਸਿੱਖ ਖੁਦ ਹੀ ਸ਼ਾਂਤੀ ਵਾਲਾ ਜੀਵਨ ਨਹੀਂ ਜੀਂਦੇ ਸਨ।

ਇਸ ਤਰ੍ਹਾਂ ਤਾਂ ਸਿੱਖਾਂ ਦੀ ਜੱਦੋ-ਜਹਿਦ ਦਾ ਉਦੇਸ਼ ਹੀ ਖ਼ਤਮ ਹੋ ਜਾਂਦਾ ਹੈ। ਸਿੱਖਾਂ ਦੀ ਜੱਦੋ-ਜਹਿਦ ਤਾਂ ਸ਼ੁਰੂ ਹੀ ਇਨਸਾਫ਼ ਲਈ ਹੋਈ ਸੀ। ਜੇ ਇਨਸਾਫ਼ ਮਿਲਦਾ ਸੀ ਤਾਂ ਸਿੱਖਾਂ ਦਾ ਹਕੂਮਤ ਨਾਲ ਕੋਈ ਵਿਰੋਧ ਨਹੀਂ ਸੀ। ਜੇ ਬੇਇਨਸਾਫ਼ੀ ਹੁੰਦੀ ਸੀ ਫਿਰ ਵਿਰੋਧ ਹੀ ਵਿਰੋਧ ਸੀ। ਲੇਕਿਨ ਪ੍ਰੋਫੈਸਰ ਗਰੇਵਾਲ ਦੀ ਟੂਕ ਤੋਂ ਭਾਵ ਇਸ ਦੇ ਉਲਟ ਨਿਕਲਦੇ ਹਨ। ਭਾਵ ਕਿ ਜ਼ਕਰੀਆ ਖਾਨ ਤਾਂ ਇਨਸਾਫ਼ ਕਰ ਰਿਹਾ ਸੀ ਪਰ ਸਿੱਖਾਂ ਨੇ ਫਿਰ ਵੀ ਲੁੱਟਣਾ-

ਮਾਰਨਾ ਸ਼ੁਰੂ ਕਰ ਦਿੱਤਾ ਸੀ।

ਦੁਨੀਆਂ ਵਿਚ ਐਸੀ ਕਿਤੇ ਵੀ ਕੋਈ ਮਿਸਾਲ ਨਹੀ. ਹੈ ਜਿਸ ਤੋਂ ਇਹ ਪਤਾ ਲਗਦਾ ਹੋਵੇ ਕਿ ਲੁੱਟਾਂ-ਖੋਹਾਂ ਕਰਨ ਵਾਲੇ ਲੁਟੇਰਿਆਂ ਨੇ ਹਕੂਮਤ ਉਲਟਾਅ ਕੇ ਆਪਣੀ ਹਕੂਮਤ ਕਾਇਮ ਕਰ ਲਈ ਹੋਵੇ ਅਤੇ ਉਹ ਵੀ ਘੱਟ ਗਿਣਤੀ ਕੌਮ ਵਿਚਲੇ ਲੁਟੇਰਿਆਂ ਨੇ। ਫਿਰ ਹਕੂਮਤ ਕਾਇਮ ਕਰ ਕੇ 90 ਫੀਸਦੀ ਦੀ ਬਹੁ-ਗਿਣਤੀ ਦੇ ਲੋਕਾਂ ਨੂੰ ਆਪਣੇ ਪਿੱਛੇ ਲਾ ਲਿਆ ਹੋਵੇ। ਜਿਸ ਤਰ੍ਹਾਂ ਦੀ ਜ਼ਿੰਦਗੀ ਅਤੇ ਮੌਤ ਦਾ ਫੈਸਲਾ ਕਰਨ ਵਾਲੀ ਲੜਾਈ ਸਿੱਖਾਂ ਨੇ ਅਠਾਰ੍ਹਵੀਂ ਸਦੀ ਦੌਰਾਨ ਲੜੀ ਸੀ, ਸਾਰੀ ਦੁਨੀਆਂ ਦੇ ਇਤਿਹਾਸ ਵਿਚ ਇਹ ਆਪਣੀ ਮਿਸਾਲ ਆਪ ਸੀ। ਅਜਿਹੀ ਲੜਾਈ ਕਦੇ ਵੀ ਲੁੱਟਾਂ-ਖੋਹਾਂ ਕਰਕੇ ਨਹੀਂ ਲੜੀ ਜਾਂਦੀ ਹੁੰਦੀ। ਅਜਿਹੀ ਲੜਾਈ ਤਾਂ ਉੱਚੀ ਕਿਸਮ ਦੀਆਂ ਕਦਰਾਂ ਕੀਮਤਾਂ ਅਪਣਾ ਕੇ ਹੀ ਲੜੀ ਜਾ ਸਕਦੀ ਹੈ। ਹਕੂਮਤ ਨੇ ਤਾਂ ਸਿੱਖਾਂ ਨੂੰ ਮਾੜਾ ਮੋਟਾ ਵੀ ਨਹੀਂ ਸਤਿਕਾਰਿਆ। ਹਕੂਮਤ ਵਲੋਂ ਮਿਲਿਆ ਹੋਇਆ ਓਪਰਾ ਜਿਹਾ ਸਤਿਕਾਰ ਵੀ ਘੱਟ ਗਿਣਤੀ ਲੋਕਾਂ ਨੂੰ ਵਾਧੂ ਹੁੰਦਾ ਹੈ ਪਰ ਇਥੇ ਤਾਂ ਪੰਜਾਬ ਵਿਚ ਹਕੂਮਤ ਆਪਣੇ ਹੀ ਸਮਾਜ ਦੇ ਬਹੁਤ ਹੀ ਘੱਟ ਗਿਣਤੀ ਦੇ ਲੋਕਾਂ ਨੂੰ ਕੁਚਲਣ ਲਈ ਇਉਂ ਤੁਲੀ ਹੋਈ ਸੀ, ਜਿਵੇਂ ਕਿ ਸਿੱਖ ਉਨ੍ਹਾਂ ਦੇ ਬਹੁਤ ਵੱਡੇ ਦੁਸ਼ਮਣ ਹੁੰਦੇ ਹੋਣ। ਜੇ ਸਿੱਖਾਂ ਨੇ ਹਕੂਮਤ ਦੇ ਦਮਨਕਾਰੀ ਢੰਗਾਂ ਦਾ ਮੁਕਾਬਲਾ ਕੀਤਾ ਸੀ ਤਾਂ ਸਿਰਫ਼ ਇਸ ਕਰਕੇ ਕਿ ਉਨ੍ਹਾਂ ਦਾ ਆਚਰਣ ਬਹੁਤ ਉੱਚਾ ਸੀ। ਉਹ ਆਪਣੇ ਲੋਕਾਂ ਦੇ ਦੁੱਖ-ਸੁੱਖ ਵਿਚ ਬਰਾਬਰ ਖੜ੍ਹੇ ਸਨ ਅਤੇ ਉਹ ਗਰੀਬ ਲੋਕਾਂ ਦੀ ਸਰਕਾਰੀ ਅਧਿਕਾਰੀਆਂ ਦੇ ਧੱਕਿਆਂ ਤੋਂ ਰੱਖਿਆ ਕਰਦੇ ਸਨ। ਜੇ ਸਿੱਖ ਲੋਕਾਂ ਨੂੰ ਲੁੱਟਦੇ ਹੁੰਦੇ ਤਾਂ ਇਨ੍ਹਾਂ ਨੇ ਜ਼ਕਰੀਆ ਖਾਨ ਅਤੇ ਨਾਦਿਰਸ਼ਾਹ ਦੀ ਤਾਬ ਕਿਸ ਤਰ੍ਹਾਂ ਝੱਲ ਸਕਣੀ ਸੀ ? ਸਿੱਖਾਂ ਨੂੰ ਜਿਉਂਦਾ ਹੀ ਲੋਕਾਂ ਦੇ ਸਹਿਯੋਗ ਨੇ ਅਤੇ ਉਨ੍ਹਾਂ ਦੇ ਦਰਿੜ੍ਹ ਇਰਾਦੇ ਨੇ ਰੱਖਿਆ ਸੀ। ਹਰੀ ਰਾਮ ਗੁਪਤਾ ਨੇ ਬੜੇ ਹੀ ਭਾਵ-ਪੂਰਤ ਸ਼ਬਦਾਂ ਵਿਚ ਸਿੱਖਾਂ ਦੇ ਉਚ ਕਿਰਦਾਰ ਅਤੇ ਦਰਿੜ੍ਹ ਵਿਸ਼ਵਾਸ ਦਾ ਇਉਂ ਮੁਤਾਲਿਆ ਕੀਤਾ ਹੈ: "ਗਰੀਬੀ ਅਤੇ ਮੁਸ਼ਕਲਾਂ ਨੇ ਉਨ੍ਹਾਂ (ਸਿੱਖਾਂ) ਨੂੰ ਇਕੱਠਾ ਰੱਖਣ ਵਿਚ ਬੜਾ ਤਕੜਾ ਯੋਗਦਾਨ ਪਾਇਆ ਸੀ। ਜਿਹੜੇ ਮੱਤਭੇਦ ਸ਼ਾਂਤੀ ਦੇ ਸਮੇਂ ਵਿਅਕਤੀਆਂ ਵਿਚਕਾਰ ਪੈਦਾ ਹੋ ਜਾਂਦੇ ਹਨ ਉਹ ਜ਼ਾਲਮ ਦੇ ਜ਼ੁਲਮਾਂ ਸਾਹਮਣੇ ਖ਼ਤਮ ਹੋ ਜਾਂਦੇ ਹਨ। ਸਿੱਖ ਮਰਦ ਆਪਸ ਵਿਚ ਭਾਈ-ਭਾਈ ਬਣ ਕੇ ਰਹਿੰਦੇ ਸਨ ਅਤੇ ਔਰਤਾਂ ਭੈਣਾਂ। ਲੋਹੇ ਜੈਸੀ ਇੱਛਾ, ਨਾ ਝੁਕਣ ਵਾਲਾ ਹੌਂਸਲਾ ਅਤੇ ਆਪਣੇ ਧਰਮ ਲਈ ਮਰ ਮਿਟਣ ਦਾ ਅਸੀਮਤ ਉਤਸ਼ਾਹ ਉਨ੍ਹਾਂ ਦੇ ਜੀਵਨ ਦੇ ਮੁੱਖ ਲੱਛਣ ਸਨ। ਸਿੱਖਾਂ ਦਾ, ਆਪਣੇ ਗੁਰੂ ਅੱਗੇ ਕੀਤੀ ਅਰਦਾਸ ਵਿਚ ਦਰਿੜ੍ਹ ਵਿਸ਼ਵਾਸ ਸੀ। ਜਿਉਂ-ਜਿਉਂ ਉਨ੍ਹਾਂ ਦੀਆਂ ਮੁਸ਼ਕਲਾਂ ਵਧਦੀਆਂ ਸਨ ਤਿਉਂ-ਤਿਉਂ ਉਨ੍ਹਾਂ ਦੀਆਂ ਅਰਦਾਸਾਂ ਵੀ ਵਧਦੀਆਂ ਰਹਿੰਦੀਆਂ ਸਨ। ਇਸ ਵਿਸ਼ਵਾਸ ਨੇ ਹੀ ਉਨ੍ਹਾਂ ਦੇ ਜ਼ਖ਼ਮੀ ਦਿਲਾਂ ਤੇ ਮੱਲ੍ਹਮ ਲਗਾਉਣ ਦਾ ਕੰਮ ਕੀਤਾ ਸੀ ਅਤੇ ਇਸ ਵਿਸ਼ਵਾਸ ਨੇ ਹੀ ਉਨ੍ਹਾਂ ਨੂੰ ਆਪਣੇ ਉਦੇਸ਼ਾਂ ਦੀ ਪੂਰਤੀ ਦੇ ਨਜ਼ਦੀਕ ਪਹੁੰਚਾਇਆ ਸੀ।"[29]

ਜ਼ਕਰੀਆ ਖਾਨ ਦੀ ਮੌਤ ਦੇ ਸਮੇਂ ਸਿੱਖ ਆਪਣੇ ਪੈਰਾਂ ਤੇ ਖੜ੍ਹੇ ਹੋ ਗਏ ਸਨ

ਜ਼ਕਰੀਆ ਖਾਨ ਨੇ ਜਦੋਂ ਲਾਹੌਰ ਦੀ ਸੂਬੇਦਾਰੀ ਸੰਭਾਲੀ ਸੀ ਉਸ ਸਮੇਂ ਸਿੱਖ ਦਰੜੇ ਹੋਏ,

ਸਮਾਜ ਵਿਚੋਂ ਕੱਢੇ ਹੋਏ ਅਤੇ ਜੰਗਲਾਂ ਦੇ ਵਾਸੀ ਸਨ। ਪਰ ਜ਼ਕਰੀਆ ਖਾਨ ਦੀ ਮੌਤ ਸਮੇਂ ਸਿੱਖਾਂ ਦੀ ਪੂਰੀ ਜੱਥੇਬੰਦੀ ਸੀ। ਉਹ ਨਾਦਿਰ ਸ਼ਾਹ ਨੂੰ ਲੁੱਟ ਚੁੱਕੇ ਸਨ ਅਤੇ ਜ਼ਕਰੀਆ ਖਾਨ ਖੁਦ ਆਪਣੇ ਬਚਾਅ ਕਰਨ ਦੇ ਉਪਾਵਾਂ ਵਿਚ ਹੀ ਉਲਝ ਕੇ ਰਹਿ ਗਿਆ ਸੀ। ਲਾਹੌਰ ਦਾ ਆਲਾ-ਦੁਆਲਾ ਸਿੱਖਾਂ ਦੇ ਗੁਰੀਲਾ ਹਮਲਿਆਂ ਨਾਲ ਭੈ-ਭੀਤ ਸੀ। ਇਹ ਗੁਰੀਲਾ ਹਮਲੇ ਲੋਕਾਂ ਉਪਰ ਨਹੀਂ ਸਨ ਸਗੋਂ ਹਕੂਮਤ ਦੇ ਵਿਭਾਗਾਂ ਉਪਰ ਸਨ। ਭਾਵ ਕਿ ਜ਼ਕਰੀਆ ਖਾਨ ਦੇ ਸਾਸ਼ਨ ਦੀ ਸ਼ੁਰੂਆਤ ਸਮੇਂ ਆਪਣੇ ਘਰਾਂ-ਘਾਟਾਂ ਵਿਚੋਂ ਉੱਜੜਿਆ ਹੋਇਆ ਫਿਰਕਾ ਜੋ ਬੀਹ ਸਾਲਾਂ ਦੇ ਅਰਸੇ ਵਿਚ ਪੰਜਾਬ ਦੀ ਫੈਸਲਾਕੁੰਨ ਤਾਕਤ ਬਣ ਗਿਆ ਸੀ ਤਾਂ ਕੀ ਇਹ ਜ਼ਕਰੀਆ ਖਾਨ ਦੀ ਸਫਲਤਾ ਸੀ ਜਾਂ ਅਸਫ਼ਲਤਾ? ਅਤੇ ਕੀ ਇਹ ਨਵਾਬ ਕਪੂਰ ਸਿੰਘ ਦਾ ਫੇਲ੍ਹ ਹੋਣਾ ਸੀ ਜਾਂ ਸਫ਼ਲ ? ਜ਼ਕਰੀਆ ਖਾਨ ਅਤੇ ਸਿੱਖਾਂ ਦੀ ਤਾਕਤ ਇਕ ਦੂਜੇ ਦੇ ਉਲਟ ਮੋੜ ਕੱਟ ਗਈ ਸੀ। ਹੁਣ ਸਿੱਖ ਹਮਲਾ-ਕਰੂ ਰੁਖ ਅਖਤਿਆਰ ਕਰੀਂ ਬੈਠੇ ਸਨ ਅਤੇ ਜ਼ਕਰੀਆ ਖਾਨ ਬਚਾਓ ਦਾ ਰੁਖ ਅਖਤਿਆਰ ਕਰਨ ਤੇ ਉੱਤਰ ਆਇਆ ਸੀ। ਉਸ ਦੇ ਪੁੱਤਰ ਉਸ ਜਿੰਨੇ ਕਾਬਲ ਨਹੀਂ ਸਨ। ਇਸ ਕਰਕੇ ਇਸ ਵਿਚ ਰਤਾ ਵੀ ਇਹ ਸ਼ੱਕ ਨਹੀਂ ਸੀ ਕਿ ਸਿੱਖਾਂ ਦੀ ਤਾਕਤ ਨੇ ਹੁਣ ਵਧਣਾ ਹੀ ਵਧਣਾ ਸੀ। ਜ਼ਕਰੀਆ ਖਾਨ ਦੇ ਇਕ ਸਮਕਾਲੀ ਲੇਖਕ ਆਨੰਦ ਰਾਮ, ਜ਼ਕਰੀਆ ਖਾਨ ਦੇ ਮਰਨ ਤੋਂ ਬਾਅਦ ਸਿੱਖਾਂ ਹੱਥੋਂ ਪੰਜਾਬ ਦੀ ਮੁਗਲ ਹਕੂਮਤ ਦੇ ਕੀਤੇ ਗਏ ਬੁਰੇ ਹਾਲ ਦੀ ਕਥਾ ਨੂੰ ਇਉਂ ਸੰਖੇਪ ਜਿਹੇ ਸ਼ਬਦਾਂ ਵਿਚ ਦੱਸ ਕੇ, ਸਾਨੂੰ ਜਾਣੂ ਕਰਵਾਉਂਦਾ ਹੈ ਕਿ ਜ਼ੁਲਮ ਅਤੇ ਜ਼ਬਰ ਤੇ ਖੜ੍ਹੀ ਹਕੂਮਤ ਦੇਸ਼ ਭਗਤ ਸਿੱਖਾਂ ਅੱਗੇ ਕਿਵੇਂ ਰੁੜ੍ਹ ਗਈ ਸੀ। ਆਨੰਦ ਰਾਮ ਦੇ ਆਪਣੇ ਸ਼ਬਦਾਂ ਦੇ ਪੰਜਾਬੀ ਤਰਜਮੇ ਵਿਚ, "ਮੈਂ ਇਹ ਲਿਖਤ 23 ਅਗਸਤ, 1746 ਨੂੰ ਜ਼ਕਰੀਆ ਖਾਨ ਦੀ ਮੌਤ ਤੋਂ ਇਕ ਸਾਲ, ਇਕ ਮਹੀਨਾ ਅਤੇ ਤੇਈ ਦਿਨਾਂ ਪਿੱਛੋਂ ਲਿਖ ਰਿਹਾ ਹਾਂ ਅਤੇ ਇਸ ਸਮੇਂ ਸਾਰੇ ਪਰਾਂਤ ਵਿਚ ਅਸੁਰੱਖਿਆ ਦੀ ਭਾਵਨਾ ਫੈਲੀ ਹੋਈ ਹੈ। ਕਾਨੂੰਨ ਤੋਂ ਭਗੌੜੇ ਹੋਏ ਆਦਮੀ, ਲੁਟੇਰੇ ਅਤੇ ਮੌਕਾਪਰੱਸਤ (ਜਿਨ੍ਹਾਂ ਨੇ ਹੁਣ ਤੱਕ ਆਪਣੇ ਆਪ ਨੂੰ ਛੁਪਾ ਕੇ ਰੱਖਿਆ ਸੀ) ਆਪਣੀਆਂ ਛੁਪਣਗਾਹਾਂ ਵਿਚੋਂ ਨਿਕਲ ਆਏ ਹਨ ਅਤੇ ਇਨ੍ਹਾਂ ਨੇ ਮਹਿਲਾਂ ਨੂੰ ਬਰਬਾਦ ਕਰਨਾ, ਸ਼ਹਿਰਾਂ ਨੂੰ ਲੁੱਟਣਾ ਅਤੇ ਪਿੰਡਾਂ ਦੇ ਪਰਿਵਾਰਾਂ ਨੂੰ ਤਬਾਹ ਕਰਨਾ ਸ਼ੁਰੂ ਕਰ ਦਿੱਤਾ ਹੈ। ਜ਼ਕਰੀਆ ਖਾਨ ਦੁਆਰਾ ਸਥਾਪਤ ਕੀਤੀ ਸ਼ਾਂਤੀ ਅਤੇ ਖੁਸ਼ਹਾਲੀ ਬੇਹਾਲ ਕਰ ਦਿੱਤੀ ਗਈ ਹੈ।"[30]

ਇਹ ਸ਼ਬਦ ਭਾਵੇਂ ਲੇਖਕ ਆਨੰਦ ਰਾਮ ਨੇ ਸਿੱਖਾਂ ਪਰਤੀ ਬੜੀ ਨਫ਼ਰਤ ਨਾਲ ਲਿਖੇ ਹਨ ਪਰ ਇਸ ਨਾਲ ਇਸ ਗੱਲ ਦੀ ਬੜੀ ਸਪੱਸ਼ਟ ਗਵਾਹੀ ਮਿਲ ਜਾਂਦੀ ਹੈ ਕਿ ਸਿੱਖਾਂ ਨੇ ਕਿਵੇਂ ਪੰਜਾਬ ਦੇ ਹਾਲਾਤਾਂ ਨੂੰ ਆਪਣੇ ਕੰਟਰੋਲ ਵਿਚ ਕਰਨਾ ਸ਼ੁਰੂ ਕਰ ਦਿੱਤਾ ਸੀ। ਸ਼ਾਂਤੀ ਤੇ ਖੁਸ਼ਹਾਲੀ ਦੀ ਬਰਬਾਦੀ ਦੇ ਮੁੱਖ ਜ਼ਿੰਮੇਵਾਰ ਤਾਂ ਜ਼ਕਰੀਆ ਖਾਨ ਦੇ ਦੋਵੇਂ ਨਾਲਾਇਕ ਪੁੱਤਰ ਸਨ, ਜਿਹੜੇ ਆਪਸ ਵਿਚ ਹੀ ਲੜੀ ਜਾ ਰਹੇ ਸਨ। ਇਨ੍ਹਾਂ ਦੀ ਆਪਸੀ ਦੁਸ਼ਮਣੀ ਦੀਆਂ ਘਟਨਾਵਾਂ ਦਾ ਵੇਰਵਾ ਅਗਲੇ ਅਧਿਆਏ ਵਿਚ ਆਵੇਗਾ।

## ਟਿੱਪਣੀਆਂ ਤੇ ਹਵਾਲੇ


1. ਪ੍ਰਾਚੀਨ ਪੰਥ ਪ੍ਰਕਾਸ਼, ਖਾਲਸਾ ਸਮਾਚਾਰ, ਅੰਮ੍ਰਿਤਸਰ, 1962, ਪੰਨੇ 304-05 (ਅੱਗੇ ਤੋਂ ਕੇਵਲ ਪ੍ਰਾਚੀਨ ਪੰਥ ਪ੍ਰਕਾਸ਼)
2. ਗਯਾਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ਼* (ਪੱਥਰ ਛਾਪ), ਅੰਮ੍ਰਿਤਸਰ, 1889 ਈ. (ਅੱਗੇ ਤੋਂ ਸਿਰਫ਼ *ਸ੍ਰੀ ਗੁਰ ਪੰਥ ਪ੍ਰਕਾਸ਼*)
3. ਉਕਤ।
4. ਬੰਸਾਵਲੀਨਾਮਾਂ ਦਸਾਂ ਪਾਤਸ਼ਾਹੀਆਂ ਕਾ, ਚਰਨ ਚੌਦ੍ਹਵਾਂ, ਬੰਦ 46-53.
5. *ਉਕਤ*, ਚਰਨ 13 ਵਾਂ, ਬੰਦ 7-21.
6. ਇਹ ਗੱਲ ਕਿ ਪੰਥ ਨੂੰ ਹਕੂਮਤ ਵਲੋਂ ਜਾਗੀਰ ਮਿਲਣ ਕਰਕੇ ਕਪੂਰ ਸਿੰਘ ਨੂੰ ਨਵਾਬੀ ਮਿਲੀ ਸੀ ਗਲਤ ਗੱਲ ਹੈ। ਨਾ ਹੀ ਤਾਂ ਜਾਗੀਰ ਦਾ ਮਾਲਕ ਨਵਾਬ ਹੁੰਦਾ ਸੀ ਅਤੇ ਨਾ ਹੀ ਕਦੇ ਪੰਥ ਨੇ ਹਕੂਮਤ ਦੀ ਈਨ ਹੀ ਮੰਨੀ ਸੀ। ਹਾਂ ਤੱਤ ਖਾਲਸੇ ਨੂੰ ਜਰੂਰ ਜਾਗੀਰ ਮਿਲੀ ਸੀ। ਇਸ ਦੇ ਆਗੂ ਬਾਵਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਸਨ। ਕਪੂਰ ਸਿੰਘ ਤੱਤ ਖਾਲਸੇ ਵਿਚ ਵੀ ਨਹੀਂ ਸੀ।
7. ਬਾਵਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨੂੰ ਸਿਰਫ਼ ਪੰਥਕ ਏਕਤਾ ਵਾਸਤੇ ਹੀ ਨਵੀਂ ਜੱਥੇਬੰਦੀ ਵਿਚ ਲਿਆ ਗਿਆ ਸੀ। ਵੈਸੇ ਇਨ੍ਹਾਂ ਦੀ ਪੰਥ ਵਿਚ ਹੋਂਦ ਖ਼ਤਮ ਹੋ ਚੁੱਕੀ ਸੀ। ਜੱਥੇਬੰਦੀ ਵਿਚ ਇਕ ਜੱਥੇ ਦੇ ਤੌਰ ਤੇ ਲੈ ਲਏ ਜਾਣ ਦੇ ਬਾਵਜੂਦ ਵੀ ਇਨ੍ਹਾਂ ਦਾ ਸਿੱਖ ਰਾਜਨੀਤੀ ਵਿਚ ਕੋਈ ਯੋਗਦਾਨ ਨਹੀਂ ਸੀ। 1748 ਵਿਚ ਦਲ ਖਾਲਸਾ ਬਣਾਏ ਜਾਣ ਸਮੇਂ ਇਨ੍ਹਾਂ ਨੂੰ ਕਿਸੇ ਵੀ ਮਿਸਲ ਵਿਚ ਨਹੀਂ ਲਿਆ ਗਿਆ।
8. ਗਯਾਨ ਸਿੰਘ, *ਸ੍ਰੀ ਗੁਰੂ ਪੰਥ ਪ੍ਰਕਾਸ਼*, ਪੰਨਾ 436-37.
9. Hari Ram Gupta, *History of the Sikhs : Evolution of Sikh Compederacies* (1708-1769), Vol. II, New Delhi, 1978, pp. 40-41.
10. ਬਾਵਾ ਪ੍ਰੇਮ ਸਿੰਘ ਹੋਤੀ, *ਨਵਾਬ ਕਪੂਰ ਸਿੰਘ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1952, ਪੰਨੇ 25-27.
11. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ*, ਚਰਣ ਬਾਰ੍ਹਵਾਂ।
12. Syad Muhammad Latif, *History of The Punjab*, New Delhi, 1964, p. 198.
13. *Ibid.* pp. 201-2.
14. *Ibid.*, p. 202.
15. *Ibid.*, p. 205 (fn.)
16. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼* (ਸੰ. ਬਲਵੰਤ ਸਿੰਘ ਢਿੱਲੋਂ), ਅੰਮ੍ਰਿਤਸਰ, 2004, ਪੰਨਾ 223.
17. Ganda Singh (ed.), *Early European Accounts of The Sikhs*, Calcutta, 1962, pp. 79-80.
18. ਰਤਨ ਸਿੰਘ ਭੰਗੂ, ਪੰਨੇ 223-24.
19. ਉਕਤ, ਪੰਨਾ 224.

20 Syad Muhammad Latif, *History of the Panjab*, p. 207.

21. 'ਪੰਜ ਸੂਬੇ ਲਏ ਹਿੰਦ ਤੇਂ ਕਟਾਇ, ਲਾਹੌਰ ਸੁ ਅਪਨੀ ਲਈ ਲਿਖਾਇ।' ਰਤਨ ਸਿੰਘ ਭੰਗੂ, ਪੰਨਾ 230.

22. ਤਾਰੀਖ-ਏ-ਪੰਜਾਬ, ਪੰਨਾ 317.

23. Lt. Col. Malcolm, *Sketch of The Sikhs : Their origin, Customs and Manners* (1812) reprinted by Vinay Publication, Chandigarh, 1981, p. 88. (ਅੱਗੇ ਤੋਂ ਕੇਵਲ ਸਕੈਚ ਆਫ ਦਾ ਸਿੱਖਸ)

24. ਹੋਰ ਦੇਖੋ, ਹਰੀ ਰਾਮ ਗੁਪਤਾ, *ਹਿਸਟਰੀ ਆਫ ਦਾ ਸਿੱਖਸ*, ਜਿਲਦ ਦੂਜੀ, ਦਿੱਲੀ, 1978, ਪੰਨਾ 58.

25. ਰਤਨ ਸਿੰਘ ਭੰਗੂ, ਪੰਨਾ 247.

26. *op.cit.*, p. 211.

27. *Op.cit.*, p. 212.

28. J.S. Grewal, *The New Cambridge History of India : The Sikhs of the Punjab*, Cambridge, 1994, p. 89.

29. *History of the Sikhs*, Vol. II, New Delhi, p. 69.

30. ਹਰੀ ਰਾਮ ਗੁਪਤਾ ਵਲੋਂ ਦਿੱਤੇ ਗਏ ਵੇਰਵੇ ਅਨੁਸਾਰ, ਉਕਤ।

# 3

# ਸਿੱਖ ਸੰਘਰਸ਼ ਦੀ ਪੁਨਰ-ਸੁਰਜੀਤੀ

## (1745-1748 ਈ.)

ਜੁਲਾਈ, 1745 ਈ. ਵਿਚ ਜ਼ਕਰੀਆ ਖਾਨ ਮਰ ਗਿਆ ਸੀ। ਉਸ ਦੇ ਮਰਨ ਨਾਲ ਪੰਜਾਬ ਦੀ ਰਾਜਨੀਤੀ ਦਾ ਪਾਸਾ ਹੀ ਪਲਟ ਗਿਆ ਸੀ। ਨਵੇਂ ਸੂਬੇਦਾਰ ਦਾ ਫੈਸਲਾ ਕੌਣ ਕਰੇ ? ਇਸ ਗੱਲ ਦਾ ਜ਼ਬਰਦਸਤ ਭੰਬਲ-ਭੂਸਾ ਸੀ। ਲਾਹੌਰ ਪਰਸ਼ੀਅਨ ਸਾਮਰਾਜ ਦਾ ਪਰਾਂਤ ਸੀ ਕਿਉਂਕਿ ਨਾਦਿਰ ਸ਼ਾਹ ਨੇ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ ਤੋਂ ਇਸ ਬਾਰੇ ਲਿਖ ਕੇ ਲਿਆ ਹੋਇਆ ਸੀ। ਪਰ ਨਾਦਿਰ ਸ਼ਾਹ ਦਾ ਇਸ ਸਮੇਂ ਲਾਹੌਰ ਦੀ ਰਾਜਨੀਤੀ ਨਾਲ ਕਿਸੇ ਤਰ੍ਹਾਂ ਦਾ ਵੀ ਨੇੜੇ ਦਾ ਸਬੰਧ ਨਹੀਂ ਸੀ। ਦਿੱਲੀ ਦੇ ਬਾਦਸ਼ਾਹ ਦਾ ਲੱਕ ਬੁਰੀ ਤਰ੍ਹਾਂ ਟੁੱਟ ਚੁੱਕਿਆ ਸੀ। ਨਾਦਿਰ ਸ਼ਾਹ ਦੇ ਹਮਲੇ ਤੋਂ ਪਿੱਛੋਂ ਉਹ ਸੰਭਲ ਹੀ ਨਹੀਂ ਸਕਿਆ ਸੀ। ਬਾਦਸ਼ਾਹੀ ਰੁਤਬੇ ਦਾ ਅਪਮਾਨ ਅਤੇ ਖੁਆਰੀ ਉਸ ਦੀ ਮਾਨਸਿਕਤਾ ਨੂੰ ਬੁਰੀ ਤਰ੍ਹਾਂ ਝੰਜੋੜ ਰਹੇ ਸਨ। ਨਾ ਫੌਜ ਖੜ੍ਹੀ ਹੋ ਸਕੀ ਸੀ ਅਤੇ ਨਾ ਹੀ ਖਜ਼ਾਨਾ ਭਰਿਆ ਜਾ ਸਕਿਆ ਸੀ। ਬਾਦਸ਼ਾਹਤ ਸਿਰਫ ਇਕ ਪਰੰਪਰਾ ਦੇ ਤੌਰ ਤੇ ਹੀ ਚੱਲ ਰਹੀ ਸੀ। ਕਿਸੇ ਪਾਸੇ ਵੀ ਕਾਨੂੰਨ ਜਾਂ ਅਧਿਕਾਰ ਨਾਂ ਦੀ ਕੋਈ ਗੱਲ ਨਹੀਂ ਸੀ। ਰਾਜਸੀ ਨੀਤੀਆਂ ਨਾਲ ਬਾਦਸ਼ਾਹ ਦੀ ਕੋਈ ਦਿਲਚਸਪੀ ਹੀ ਨਹੀਂ ਸੀ। ਬਾਦਸ਼ਾਹ ਦਾ ਵਜ਼ੀਰ ਕਮਰੂਦੀਨ ਸੀ। ਭਾਵੇਂ ਕਮਰੂਦੀਨ ਯੋਗ ਅਤੇ ਕਾਬਲ ਵਜ਼ੀਰ ਸੀ ਪਰ ਨਾਦਿਰ ਸ਼ਾਹ ਰਾਹੀਂ ਕੀਤੇ ਗਏ ਅਪਮਾਨ ਅਤੇ ਉਜਾੜੇ ਨੇ ਸਮੁੱਚੀ ਹਕੂਮਤ ਨੂੰ ਹੀ ਹਿਲਾ ਦਿੱਤਾ ਸੀ।

ਜ਼ਕਰੀਆ ਖਾਨ ਦਾ ਇਕ ਸਕਾ ਭਰਾ ਸੀ ਅਬਦੁੱਲਾ ਅਤੇ ਦੋ ਪੁੱਤਰ ਸਨ : ਯਾਹਈਆ ਖਾਨ ਅਤੇ ਸ਼ਾਹ ਨਿਵਾਜ਼ ਖਾਨ। ਜ਼ਕਰੀਆ ਖਾਨ ਦੇ ਦੋਵੇਂ ਪੁੱਤਰਾਂ ਵਿਚੋਂ ਭਾਵੇਂ ਕਾਬਲ ਤਾਂ ਕੋਈ ਵੀ ਨਹੀਂ ਸੀ ਪਰ ਦੋਹਾਂ ਵਿਚੋਂ ਮੁਕਾਬਲਤਨ ਛੋਟਾ ਪੁੱਤਰ ਸ਼ਾਹ ਨਿਵਾਜ਼ ਖਾਨ ਜ਼ਿਆਦਾ ਚੁਸਤ ਸੀ। ਇਸ ਦੀ ਮੁਸ਼ਕਿਲ ਇਹ ਸੀ ਕਿ ਦਿੱਲੀ ਦਾ ਵਜ਼ੀਰ ਇਸ ਵਿਚ ਦਿਲਚਸਪੀ ਨਹੀਂ ਸੀ ਰੱਖਦਾ। ਯਾਹਈਆ ਖਾਨ, ਵਜ਼ੀਰ ਕਮਰੂਦੀਨ ਦਾ ਜੁਆਈ ਸੀ ਇਸ ਕਰਕੇ ਵਜ਼ੀਰ ਉਸ ਨੂੰ ਗਵਰਨਰ ਬਣਵਾਉਣ ਵਿਚ ਜ਼ਿਆਦਾ ਦਿਲਚਸਪੀ ਰੱਖਦਾ ਸੀ। ਇਹ ਸਾਰਾ ਧੜਾ ਤੁਰਾਨੀਆਂ ਦਾ ਸੀ ਜਿਨ੍ਹਾਂ ਦਾ ਪਹਿਲੋਂ ਹੀ ਦਿੱਲੀ ਦੀ ਰਾਜਨੀਤੀ ਵਿਚ ਜ਼ਿਆਦਾ ਜ਼ੋਰ ਸੀ। ਬਾਦਸ਼ਾਹ ਇਸ ਧੜੇ ਦੇ ਘੇਰੇ ਵਿਚੋਂ ਨਿਕਲਣਾ ਚਾਹੁੰਦਾ ਸੀ। ਉਸ ਨੇ ਕਮਰੂਦੀਨ

ਦੀ, ਯਾਹਈਆ ਖਾਨ ਨੂੰ ਸੂਬੇਦਾਰ ਬਣਾਉਣ ਦੀ ਗੱਲ, ਪਹਿਲਾਂ ਪਹਿਲਾਂ ਨਹੀਂ ਮੰਨੀ ਸੀ। ਤਤਕਾਲੀਨ ਤੌਰ ਤੇ ਜ਼ਕਰੀਆ ਖਾਨ ਦੇ ਛੋਟੇ ਭਰਾ ਅਬਦੁੱਲਾ ਨੂੰ ਲਾਹੌਰ ਦਾ ਕਾਰਜਕਾਰੀ ਸੂਬੇਦਾਰ ਬਣਾ ਦਿੱਤਾ ਗਿਆ ਸੀ। ਅਬਦੁੱਲਾ ਸੂਬੇਦਾਰ ਬਣਨ ਦੇ ਕਾਬਲ ਨਹੀਂ ਸੀ। ਇਸ ਨੇ ਸੂਬੇਦਾਰੀ ਸੰਭਾਲਦਿਆਂ ਹੀ ਅੰਨ੍ਹੀ ਲੁੱਟ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਦੀ ਲੁੱਟ ਦੀਆਂ ਗੱਲਾਂ ਲੋਕ-ਗੀਤ ਬਣ ਕੇ ਲੋਕਾਂ ਦੇ ਮੂੰਹੀਂ ਚੜ੍ਹ ਗਈਆਂ ਸਨ। ਤਹਿਕੀਕਾਤ-ਏ-ਚਿਸ਼ਤੀ ਵਿਚ ਲਿਖਿਆ ਹੈ : ਜਿਵੇਂ ਕਿ "ਹਕੂਮਤ ਨਵਾਬ ਅਬਦੁੱਲਾ, ਨਾ ਬਚਿਆ ਘਰ ਤੇ ਨਾ ਬਚਿਆ ਚੁੱਲ੍ਹਾ।"[1] ਇਸ ਦੀ ਹਕੂਮਤ ਸਿਫਰ ਛੇ ਮਹੀਨੇ ਹੀ ਚੱਲ ਸਕੀ ਸੀ। ਸਾਰੇ ਪਾਸੇ ਬਦਅਮਨੀ, ਅਸ਼ਾਂਤੀ ਅਤੇ ਹੁਕਮ-ਅਦੂਲੀ ਹੋ ਰਹੀ ਸੀ।

ਜ਼ਾਹਰ ਹੈ ਕਿ ਜਦੋਂ ਸੂਬੇ ਦੀ ਰਾਜਨੀਤੀ ਵਿਚ ਅਸ਼ਾਂਤੀ ਅਤੇ ਬਦਅਮਨੀ ਫੈਲੀ ਹੋਈ ਹੋਵੇ ਤਾਂ ਸਿੱਖਾਂ ਜੈਸੀ ਜ਼ੁਲਮ ਸਹਿ ਚੁੱਕੀ ਖਾੜਕੂ ਕੌਮ ਕਿਵੇਂ ਅਜਿਹੇ ਹਾਲਾਤ ਦਾ ਫਾਇਦਾ ਉਠਾਏ ਬਿਨਾ ਰਹਿ ਸਕਦੀ ਸੀ। ਸਿੱਖਾਂ ਨੇ ਡੱਲੇਵਾਲ ਦੀ ਗੜ੍ਹੀ ਨੂੰ ਵੀ ਹੋਰ ਮਜ਼ਬੂਤ ਕਰ ਲਿਆ ਸੀ ਅਤੇ ਅੰਮ੍ਰਿਤਸਰ ਵਿਖੇ ਵੀ ਵੱਧ ਤੋਂ ਵੱਧ ਗਿਣਤੀ ਵਿਚ ਸਿੱਖ ਘੋੜ-ਸੁਆਰ ਰਹਿਣ ਲੱਗ ਪਏ ਸਨ। ਇਸੇ ਸਾਲ ਦੀ ਦਿਵਾਲੀ, ਜਿਹੜੀ 14 ਅਕਤੂਬਰ, 1745 ਈ. ਨੂੰ ਸੀ, ਦੇ ਦਿਹਾੜੇ ਨਵਾਬ ਕਪੂਰ ਸਿੰਘ ਨੇ ਸਮੂਹ ਸਿੰਘ ਜੱਥਿਆਂ ਨੂੰ ਅੰਮ੍ਰਿਤਸਰ ਵਿਖੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕੱਠੇ ਹੋਣ ਲਈ ਬੁਲਾਵਾ ਭੇਜਿਆ। ਸਰਬੱਤ ਖਾਲਸਾ ਸਮਾਗਮ ਹੋਇਆ। ਸਰਬਸੰਮਤੀ ਨਾਲ ਫੈਸਲਾ ਹੋਇਆ ਕਿ ਤਰੁਣਾ ਦਲ ਦੇ ਪੰਜ ਜੱਥਿਆਂ ਵਿਚ ਘੋੜ-ਸੁਆਰ ਸਿੰਘਾਂ ਦੀ ਗਿਣਤੀ ਬਹੁਤ ਵਧ ਗਈ ਹੈ, ਇਨ੍ਹਾਂ ਨੂੰ ਪਰਭਾਵਸ਼ਾਲੀ ਤਰੀਕੇ ਨਾਲ ਜ਼ਾਬਤਾਦਾਰ ਰੱਖਣ ਲਈ ਨਵੇਂ ਸਿਰੇ ਤੋਂ ਜੱਥੇਬੰਦ ਕੀਤਾ ਜਾਵੇ। ਇਸ ਅਨੁਸਾਰ ਤੁਰਣਾ ਦਲ ਨੂੰ ਇਸ ਦਿਨ ਤੋਂ ਪੰਝੀ ਵੱਖ-ਵੱਖ ਜੱਥਿਆਂ ਵਿਚ ਜੱਥੇਬੰਦ ਕੀਤਾ ਗਿਆ।[2] ਪੰਝੀਆਂ ਵਿਚ ਪੰਜ ਜੱਥੇ ਤਾਂ ਉਸੇ ਤਰ੍ਹਾਂ ਉਹੀ ਰੱਖੇ ਗਏ ਸਨ ਜਿਹੜੇ ਪਹਿਲਾਂ ਪੰਜ ਜੱਥੇ ਬਣਾਏ ਗਏ ਸਨ। ਇਸ ਤਰ੍ਹਾਂ ਪਹਿਲੇ ਪੰਜ ਜੱਥੇ ਉਸੇ ਤਰ੍ਹਾਂ ਰੱਖ ਕੇ ਬੀਹ ਜੱਥੇ ਹੋਰ ਬਣਾਏ ਗਏ। ਇਨ੍ਹਾਂ ਬੀਹਾਂ ਵਿਚੋਂ ਕੁਝ ਕੁ ਦੇ ਨਾਂ ਇਹ ਹਨ : 1. ਕਰੋੜਾ ਸਿੰਘ ਪੈਜਗੜ੍ਹ ਦਾ ਜੱਥਾ, 2. ਕਰਮ ਸਿੰਘ ਪੈਜਗੜ੍ਹ ਦਾ ਜੱਥਾ, 3. ਨੌਧ ਸਿੰਘ ਅਤੇ ਚੰਦਾ ਸਿੰਘ ਸ਼ੁਕਰਚੱਕੀਏ ਦਾ ਜੱਥਾ, 4. ਕਾਲਾ ਸਿੰਘ ਅਤੇ ਖਿਆਲਾ ਸਿੰਘ ਕੰਗ ਦਾ ਜੱਥਾ, 5. ਜੱਸਾ ਸਿੰਘ ਆਹਲੂਵਾਲੀਏ ਦਾ ਜੱਥਾ, 6. ਹਰੀ ਸਿੰਘ ਦਾ ਜੱਥਾ, 7. ਛੱਜਾ ਸਿੰਘ ਪੰਜਵੜ ਦਾ ਜੱਥਾ, 8. ਜੈ ਸਿੰਘ ਕਾਨ੍ਹਾ-ਕਾਛਾ ਦਾ ਜੱਥਾ, 9. ਹੀਰਾ ਸਿੰਘ ਨਕਈ ਦਾ ਜੱਥਾ, 10. ਸਦਾ ਸਿੰਘ ਸ਼ੁਧ ਸਿੰਘ ਦੁਆਬੀਏ ਦਾ ਜੱਥਾ, 11. ਧਰਮ ਸਿੰਘ ਮੁਜੰਗ ਦਾ ਜੱਥਾ ਆਦਿ। ਇਨ੍ਹਾਂ ਪੰਝੀ ਜੱਥਿਆਂ ਦੇ ਜੱਥੇਦਾਰਾਂ ਦੇ ਨਾਂ ਹਰ ਇਤਿਹਾਸਕਾਰ ਵਲੋਂ ਵੱਖਰੇ ਵੱਖਰੇ ਦਿੱਤੇ ਗਏ ਹਨ। ਕਈਆਂ ਨੇ ਇਕੋ ਪਿੰਡ ਦੇ ਸਾਰੇ ਵਿਅਕਤੀਆਂ ਨੂੰ ਇਕੋ ਹੀ ਜੱਥੇ ਵਿਚ ਦੱਸਿਆ ਹੈ ਅਤੇ ਕਈਆਂ ਨੇ ਸਭ ਨੂੰ ਅਲੱਗ ਅਲੱਗ ਜੱਥਿਆਂ ਦੇ ਜੱਥੇਦਾਰ ਵਜੋਂ ਦੱਸਿਆ ਹੈ। ਇਥੇ ਸਿਰਫ਼ ਉਹ ਨਾਂ ਹੀ ਲਿਖੇ ਗਏ ਹਨ ਜਿਨ੍ਹਾਂ ਦੀ ਪਰੋੜ੍ਹਤਾ ਕਈ ਲਿਖਤਾਂ ਵਿਚੋਂ ਹੋ ਜਾਂਦੀ ਹੈ।

ਖਾਲਸੇ ਦੀ ਲੜਾਕੀ ਸ਼ਕਤੀ ਨੂੰ ਪੰਜੀ ਜੱਥਿਆਂ ਵਿਚ ਪਰੋਣ ਦਾ ਇਕ ਮਤਲਬ ਇਹ ਵੀ ਸੀ ਕਿ ਖਾਲਸਾ ਜੱਥਿਆਂ ਨੇ ਆਪੋ-ਆਪਣੀਆਂ ਕਾਰਵਾਈਆਂ ਦੇ ਖੇਤਰ ਵੀ ਵੰਡ ਲਏ ਸਨ। ਇਸ ਤਰ੍ਹਾਂ ਖਾਲਸਾ ਜੱਥੇ ਇਕ ਦੂਜੇ ਨਾਲ ਤਾਲਮੇਲ ਰੱਖਦੇ ਹੋਏ ਸਾਰੇ ਪੰਜਾਬ ਵਿਚ ਛਾ ਗਏ ਸਨ। ਨਵਾਬ ਕਪੂਰ ਸਿੰਘ ਸਭ ਦਾ ਸੁਪਰੀਮ ਕਮਾਂਡਰ ਸੀ ਅਤੇ ਸਾਰੇ ਜੱਥੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਰਬਉੱਚਤਾ ਹੇਠ ਰਹਿੰਦੇ ਸਨ। ਜੇਕਰ ਜੱਥਿਆਂ ਵਿਚਕਾਰ ਕੋਈ ਝਗੜਾ ਉਤਪੰਨ ਹੁੰਦਾ ਸੀ ਤਾਂ ਉਸ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਦੀ ਤਾਬਿਆ ਬੈਠ ਕੇ ਨਜਿੱਠਿਆ ਜਾਂਦਾ ਸੀ।[3]

ਤਰੁਣਾ ਦਲ ਦੇ ਪੰਜੀ ਜੱਥਿਆਂ ਨੂੰ ਭਾਵੇਂ ਖਾਲਸਾ ਰਾਸ਼ਟਰ ਦੀ ਫੌਜ ਕਹਿ ਲਿਆ ਜਾਵੇ ਜਾਂ ਖਾੜਕੂ ਜੱਥੇ ਕਿਹਾ ਜਾਵੇ ਪਰ ਖਾਲਸੇ ਦੀ ਤਾਕਤ ਇਹੋ ਸੀ। ਜਿਤਨੀ ਜ਼ਾਬਤਾਦਾਰ ਇਹ ਜੱਥੇਬੰਦੀ ਸੀ, ਰਾਜ ਪਰਬੰਧ ਤੋਂ ਆਪਣਾ ਦਬ-ਦਬਾ ਗੁਆ ਚੁੱਕੀ ਮੁਗ਼ਲ ਹਕੂਮਤ ਦੀ ਫੌਜ ਵਿਚ ਉਸ ਤੋਂ ਅੱਧਾ ਵੀ ਜ਼ਾਬਤਾ ਨਹੀਂ ਸੀ। ਖਾਲਸਾ ਜੱਥੇ ਸੈਨਿਕ ਜ਼ਾਬਤੇ ਵਿਚ ਪਰੋਏ ਹੋਣ ਦੇ ਨਾਲ ਨਾਲ ਗੁਰਮਤਿ ਮਰਯਾਦਾ ਦੇ ਵੀ ਧਾਰਨੀ ਸਨ। ਗੁਰਮਤਿ ਮਰਯਾਦਾ ਦੇ ਅਨੁਸਾਰ ਸਭ ਵਿਅਕਤੀ ਸਮਾਨ ਅਤੇ ਇਕੋ ਪਰਮਾਤਮਾ ਦੀ ਸੰਤਾਨ ਸਮਝੇ ਜਾਂਦੇ ਸਨ। ਗੁਰਮਤਿ ਮਰਯਾਦਾ ਅਨੁਸਾਰ ਗਰੀਬ ਦੀ ਰੱਖਿਆ ਕਰਨੀ ਅਤੇ ਜ਼ਾਲਮ ਨੂੰ ਸਜ਼ਾ ਦੇਣੀ ਹਰ ਸਿੱਖ ਦਾ ਕਰਤੱਵ ਹੁੰਦਾ ਸੀ। ਗੁਰਮਤਿ ਮਰਯਾਦਾ ਅਨੁਸਾਰ ਗੁਰਸਿੱਖ ਨੇ ਨਾ ਮੁਸਲਮਾਨ ਔਰਤ ਨਾਲ ਵਿਆਹ ਕਰਵਾਉਣਾ ਸੀ ਅਤੇ ਨਾ ਹੀ ਉਸ ਨੂੰ ਕਿਸੇ ਹੋਰ ਤਰੀਕੇ ਅਨੁਸਾਰ ਆਪਣੀ ਕਾਮਵਾਸ਼ਨਾ ਦਾ ਸ਼ਿਕਾਰ ਬਣਾਉਣਾ ਸੀ। ਗੁਰਸਿੱਖ ਲਈ ਹਰ ਔਰਤ ਮਾਂ, ਭੈਣ ਅਤੇ ਧੀ ਦੇ ਸਮਾਨ ਸੀ। ਇਸ ਮਰਯਾਦਾ ਦੀ ਰੌਸ਼ਨੀ ਵਿਚ ਗੁਰੂ ਦਾ ਸੱਚਾ ਸਿੰਘ ਨਾ ਤਾਂ ਗਰੀਬ ਨੂੰ ਲੁੱਟ ਸਕਦਾ ਸੀ ਅਤੇ ਨਾ ਹੀ ਪਰਾਈ ਔਰਤ ਨੂੰ ਚੁੱਕ ਕੇ ਲਿਜਾ ਸਕਦਾ ਸੀ। ਇਹ ਹੀ ਦੋ ਗੱਲਾਂ ਸਰਕਾਰ ਦੀ ਬਦਅਮਨੀ ਅਤੇ ਅਸ਼ਾਂਤੀ ਵਿਚ ਫੈਲਦੀਆਂ ਹੁੰਦੀਆਂ ਹਨ। ਖਾਲਸਾ ਜੱਥਿਆਂ ਦੀ ਲੜਾਈ ਦੇ ਦੋ ਉਦੇਸ਼ ਬਣ ਗਏ ਸਨ; ਇਕ ਆਪਣੀ ਸੁਰੱਖਿਆ ਕਰਨੀ ਅਤੇ ਰਾਜਨੀਤਕ ਤੌਰ ਤੇ ਹਕੂਮਤ ਨੂੰ ਵੱਧ ਤੋਂ ਵੱਧ ਕਮਜ਼ੋਰ ਕਰਨਾ। ਦੂਜਾ, ਗਰੀਬ ਅਤੇ ਮਜ਼ਲੂਮ ਦੀ ਨਾ ਹੀ ਸਿਰਫ਼ ਆਪਣੇ ਬੰਦਿਆਂ ਤੋਂ ਹਿਫਾਜ਼ਤ ਕਰਨੀ ਸਗੋਂ ਹਕੂਮਤ ਦੀਆਂ ਫੌਜਾਂ ਦੀ ਲੁੱਟ ਤੋਂ ਵੀ ਬਚਾ ਕੇ ਰੱਖਣਾ। ਇਸ ਤਰ੍ਹਾਂ ਸਿੰਘ ਜੱਥੇ ਦੋ ਜ਼ਿੰਮੇਵਾਰੀਆਂ ਕਬੂਲ ਕੇ ਵਿਚਰਦੇ ਸਨ। ਖਾਲਸਾ ਜੱਥਿਆਂ ਦੇ ਅਜਿਹੇ ਆਚਰਣ ਦੇਖ ਕੇ ਹੀ ਉਹ ਲੋਕ ਸਿਰੀ ਅਕਾਲ ਤਖ਼ਤ ਸਾਹਿਬ ਤੱਕ ਪਹੁੰਚ ਕਰਨ ਲੱਗ ਪਏ ਸਨ ਜਿਨ੍ਹਾਂ ਦੀਆਂ ਜ਼ਨਾਨੀਆਂ ਜਾਂ ਧੀਆਂ-ਭੈਣਾਂ ਨੂੰ ਕੋਈ ਜ਼ਾਬਰ (ਅਧਿਕਾਰੀ ਜਾਂ ਲੁਟੇਰਾ) ਚੁੱਕ ਕੇ ਲੈ ਜਾਂਦਾ ਸੀ। ਜੱਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ[4] ਵਲੋਂ ਅਜਿਹੇ ਦੁਖੀ ਲੋਕਾਂ ਦੀ ਫਰਿਆਦ ਦੇ ਅਨੁਸਾਰ ਉਨ੍ਹਾਂ ਦੀਆਂ ਧੀਆਂ-ਭੈਣਾਂ ਨੂੰ ਛੁਡਵਾ ਕੇ ਲਿਆਉਣ ਲਈ ਸਮੇਂ ਸਮੇਂ ਅਨੁਸਾਰ ਸਿੰਘ ਜੱਥੇਦਾਰਾਂ ਦੀਆਂ ਡਿਊਟੀਆਂ ਲਗਾਈਆਂ ਜਾਂਦੀਆਂ ਸਨ।

ਅਬਦੁੱਲਾ ਦੇ ਰਾਜ ਸਮੇਂ ਖਾਲਸੇ ਨੇ ਆਪਣੇ ਕੱਟੜ ਦੁਸ਼ਮਣਾਂ ਨੂੰ ਨੱਪ ਲਿਆ

ਸੀ। ਉਸ ਨੇ ਨੌਸ਼ਹਿਰਾ ਪੰਨੂਆਂ ਦੇ ਸਾਹਿਬ ਰਾਇ, ਮਜੀਠਾ ਦੇ ਰਾਮਾ ਰੰਧਾਵਾ, ਜੰਡਿਆਲੇ ਦੇ ਹਰਭਗਤ ਨਿਰੰਜਨੀਏ, ਕਰਮਾ ਛੀਨਾ, ਕਾਜੀ ਫੈਜ਼ ਅਹਿਮਦ ਖਾਨ ਅਤੇ ਖੋਖਰ ਸ਼ਮਸ਼ੀਰ ਖਾਨ ਆਦਿ ਚੌਧਰੀਆਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਹੀ ਜਾ ਦੱਬਿਆ ਸੀ। ਬਟਾਲਾ, ਜਲੰਧਰ, ਤਲਵਾਨ, ਬਿਜਵਾੜਾ ਢੱਗ, ਮੰਜਕੀ ਅਤੇ ਫਗਵਾੜਾ ਸ਼ਹਿਰਾਂ ਨੂੰ ਉਜਾੜ ਦਿੱਤਾ ਸੀ।[5] ਇਸ ਤਰ੍ਹਾਂ ਸਿੱਖ ਹਮਲਿਆਂ ਨਾਲ ਸਾਰੇ ਪਾਸੇ ਹਾਹਾਕਾਰ ਮੱਚ ਗਈ ਸੀ ਅਤੇ ਸਰਕਾਰੀ ਅਧਿਕਾਰੀ ਭੈਭੀਤ ਹੋ ਗਏ ਸਨ। ਅਬਦੁੱਲਾ ਦੇ ਕਮਜ਼ੋਰ ਅਤੇ ਢਿੱਲੇ ਸ਼ਾਸ਼ਨ ਦੀਆਂ ਗੱਲਾਂ ਦਿੱਲੀ ਦਰਬਾਰ ਵਿਚ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ। ਆਖਰ ਬਾਦਸ਼ਾਹ ਨੇ ਆਪਣੇ ਵਜ਼ੀਰ ਕਮਰੂਦੀਨ ਨੂੰ ਇਜ਼ਾਜ਼ਤ ਦੇ ਦਿੱਤੀ ਕਿ ਉਹ ਆਪਣੇ ਜੁਆਈ ਯਾਹਈਆ ਖਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜ ਦੇਵੇ। ਇਸ ਤਰ੍ਹਾਂ ਪੂਰੇ ਛੇ ਮਹੀਨਿਆਂ ਦੀ ਬਦਅਮਨੀ ਬਾਅਦ 3 ਜਨਵਰੀ, 1746 ਨੂੰ ਯਾਹਈਆ ਖਾਨ ਨੇ ਲਾਹੌਰ ਦੇ ਸੂਬੇਦਾਰ ਦਾ ਅਹੁਦਾ ਸੰਭਾਲ ਲਿਆ ਸੀ। ਇਸ ਗੱਲ ਦਾ ਗੁੱਸਾ ਉਸ ਦੇ ਛੋਟੇ ਭਰਾ ਸ਼ਾਹ ਨਿਵਾਜ਼ ਖਾਨ ਨੇ ਮਨਾਇਆ। ਉਹ ਖੁਦ ਲਾਹੌਰ ਦਾ ਸੂਬੇਦਾਰ ਬਣਨਾ ਚਾਹੁੰਦਾ ਸੀ ਕਿਉਂਕਿ ਨਾਦਿਰ ਸ਼ਾਹ ਨੇ ਉਸ ਨੂੰ ਆਪਣੇ ਪੰਜ ਸੌ ਘੋੜ-ਸੁਆਰਾਂ ਦਾ ਕਮਾਂਡਰ ਬਣਾਇਆ ਸੀ ਅਤੇ ਉਸ ਦੇ ਆਪਣੇ ਪਿਤਾ ਜ਼ਕਰੀਆ ਖਾਨ ਨੇ ਜਲੰਧਰ-ਦੁਆਬ ਦਾ ਫੌਜਦਾਰ ਥਾਪਿਆ ਸੀ ਇਸ ਲਈ ਉਹ ਯਾਹਈਆ ਖਾਨ ਨਾਲੋਂ ਜ਼ਿਆਦਾ ਅਧਿਕਾਰੀ ਹੈ ਅਤੇ ਯੋਗ ਹੈ। ਉਹ ਆਪਣੇ ਅਧਿਕਾਰ ਨੂੰ ਜ਼ਿਆਦਾ ਪਰਪੱਕ ਕਰਨ ਲਈ ਯਾਹਈਆ ਖਾਨ ਦੇ ਬਰਾਬਰ ਹੀ ਫੌਜ ਲੈ ਕੇ ਲਾਹੌਰ ਪਹੁੰਚ ਗਿਆ ਸੀ। ਕਮਰੂਦੀਨ ਖਾਨ ਨੇ ਬੜੀ ਮੁਸ਼ਕਲ ਨਾਲ ਦੋਵਾਂ ਭਰਾਵਾਂ ਵਿਚਕਾਰ ਸਮਝੌਤਾ ਕਰਵਾਇਆ। ਇਉਂ ਸ਼ਾਹ ਨਿਵਾਜ਼ ਖਾਨ ਨੂੰ ਮੁਲਤਾਨ ਦਾ ਫੌਜਦਾਰ ਬਣਾ ਦਿੱਤਾ ਗਿਆ ਸੀ।

ਯਾਹਈਆ ਖਾਨ ਨੇ ਸੂਬੇਦਾਰ ਬਣਦਿਆਂ ਹੀ ਰਾਜ-ਪਰਬੰਧ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ। ਕਮਰੂਦੀਨ ਵਲੋਂ ਵਾਰ ਵਾਰ ਇਹ ਹਦਾਇਤਾਂ ਆ ਰਹੀਆਂ ਸਨ ਕਿ ਸਿੱਖਾਂ ਦੀ ਵੱਧ ਰਹੀ ਸ਼ਕਤੀ ਨੂੰ ਸਖ਼ਤੀ ਨਾਲ ਰੋਕਿਆ ਜਾਵੇ। ਇਸ ਦੀ ਪੂਰਤੀ ਲਈ ਯਾਹਈਆ ਖਾਨ ਨੇ ਦੀਵਾਨ ਜਸਪਤ ਰਾਇ ਨੂੰ ਆਪਣਾ ਮੁੱਖ ਮੰਤਰੀ ਥਾਪਿਆ ਅਤੇ ਸਿੱਖਾਂ ਨੂੰ ਸੋਧਣ ਲਈ ਉਸ ਦੇ ਤਹਿਤ ਇਕ ਵਿਸ਼ੇਸ਼ ਫੌਜ ਦੀ ਤਿਆਰੀ ਸ਼ੁਰੂ ਕਰਵਾ ਦਿੱਤੀ। ਦੀਵਾਨ ਜਸਪਤ ਰਾਇ ਦਾ ਇਕੋ-ਇਕ ਉਦੇਸ਼ ਸਿੱਖ ਸ਼ਕਤੀ ਨੂੰ ਕੁਚਲਣ ਦਾ ਹੀ ਸੀ। ਉਸ ਨੇ ਉਹੀ ਹੁਕਮ ਦੁਬਾਰਾ ਫਿਰ ਲਾਗੂ ਕਰਵਾ ਦਿੱਤੇ ਜਿਹੜੇ ਕਿ ਸਿੱਖਾਂ ਨੂੰ ਕੁਚਲਣ ਲਈ ਪਹਿਲੇ ਸੂਬੇਦਾਰਾਂ ਵਲੋਂ ਲਾਗੂ ਕੀਤੇ ਜਾਂਦੇ ਸਨ, ਭਾਵ ਕਿ ਸਿੱਖਾਂ ਨੂੰ ਅੰਮ੍ਰਿਤਸਰ ਇਕੱਠੇ ਹੋਣ ਤੋਂ ਰੋਕਿਆ ਜਾਵੇ, ਮੁੱਖੀ ਸਿੱਖਾਂ ਨੂੰ ਫੜ ਲਿਆ ਜਾਵੇ ਅਤੇ ਦੇਖਦਿਆਂ ਸਾਰ ਗੋਲੀ ਮਾਰ ਦਿੱਤੀ ਜਾਵੇ। ਇਹ ਗੱਲਾਂ ਹੁਣ ਆਮ ਹੋ ਗਈਆਂ ਸਨ। ਸਿੱਖ ਸ਼ਕਤੀ ਇਸ ਸਮੇਂ ਉਕਤ ਹੁਕਮਾਂ ਤੋਂ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਹੋ ਗਈ ਸੀ। ਨਾ ਉਨ੍ਹਾਂ ਨੂੰ ਹੁਣ ਅੰਮ੍ਰਿਤਸਰ ਵਿਖੇ ਇਕੱਠੇ ਹੋਣ ਤੋਂ ਰੋਕਿਆ ਜਾ ਸਕਦਾ ਸੀ ਅਤੇ ਨਾ ਹੀ ਦੇਖਦਿਆਂ ਸਾਰ ਗੋਲੀ ਹੀ ਮਾਰੀ ਜਾ ਸਕਦੀ ਸੀ।

ਸਿੱਖ ਤਾਕਤ ਇਤਨੀ ਕੁ ਸਥਾਪਤ ਹੋ ਚੁੱਕੀ ਸੀ ਕਿ ਉਹ ਦੇਰ ਜਾਂ ਸਵੇਰ ਨਾਲ ਆਪਣੇ ਦੁਸ਼ਮਣਾਂ ਤੋਂ ਬਦਲਾ ਲੈ ਲੈਂਦੇ ਸਨ। ਮੁਗ਼ਲ ਅਧਿਕਾਰੀਆਂ ਨੂੰ ਵੀ ਪਤਾ ਲੱਗ ਚੁੱਕਿਆ ਸੀ ਕਿ ਸਿੱਖਾਂ ਨੇ ਮੌਕਾ ਪੈਣ ਤੇ ਆਪਣੇ ਕਾਤਲਾਂ ਨੂੰ ਜ਼ਰੂਰ ਸੋਧ ਦੇਣਾ ਹੈ। ਜਸਪਤ ਰਾਇ ਨੂੰ ਵੀ ਇਸੇ ਨੀਤੀ ਤਹਿਤ ਦਿਵਾਨ ਬਣਾਇਆ ਗਿਆ ਸੀ ਕਿ ਉਹ ਸਿੱਖਾਂ ਦੀਆਂ ਉਨ੍ਹਾਂ ਠਾਹਰਾਂ ਨੂੰ ਖ਼ਤਮ ਕਰ ਸਕੇ ਜਿਹੜੀਆਂ ਉਨ੍ਹਾਂ ਨੇ ਹਿੰਦੂ ਸਮਾਜ ਵਿਚ ਬਣਾ ਰੱਖੀਆਂ ਸਨ। ਪਰ ਇਹ ਸਭ ਕੁਝ ਦਿਵਾਨ ਜਸਪਤ ਰਾਇ ਤੋਂ ਬਾਹਰ ਦੀ ਗੱਲ ਹੋ ਚੁੱਕੀ ਸੀ।

ਖਾਲਸਾ ਜੱਥੇ ਲਾਹੌਰ ਸ਼ਹਿਰ ਦੀਆਂ ਬਸਤੀਆਂ ਉਪਰ ਆਸਾਨੀ ਨਾਲ ਹਮਲੇ ਕਰ ਜਾਂਦੇ ਸਨ। ਮੁਗ਼ਲ ਅਧਿਕਾਰੀਆਂ ਦੀ ਹਿੰਮਤ ਨਹੀਂ ਪੈਂਦੀ ਸੀ ਕਿ ਉਹ ਖਾਲਸਾ ਜੱਥਿਆਂ ਦੇ ਹਮਲਿਆਂ ਦੀ ਤੇਜ਼ੀ ਦਾ ਮੁਕਾਬਲਾ ਕਰ ਸਕਣ। ਇਕ ਹਮਲੇ ਰਾਹੀਂ ਕੁਝ ਖਾਲਸਾ ਜੱਥੇ ਸ਼ਾਹੀ ਮਹਿਲਾਂ ਦੇ ਧੋਬੀਆਂ ਕੋਲੋਂ, ਰਾਵੀ ਦਰਿਆ ਦੇ ਕੰਢੇ ਉਪਰ ਕੱਪੜੇ ਧੋਂਦਿਆਂ ਤੋਂ, ਸ਼ਾਹੀ ਬਸਤਰ ਖੋਹ ਕੇ ਲੈ ਗਏ ਸਨ। ਇਕ ਹੋਰ ਘਟਨਾ ਵਿਚ ਸ਼ਾਹੀ ਫਾਰਮਾਂ ਵਿਚੋਂ ਗਊਆਂ, ਮੱਝਾ ਅਤੇ ਭੇਡਾਂ ਖੋਹ ਕੇ ਲੈ ਗਏ ਸਨ। ਸਿੱਟਾ ਅਜਿਹੇ ਹਮਲਿਆਂ ਦਾ ਇਹ ਹੋਇਆ ਸੀ ਕਿ ਸਿੱਖਾਂ ਦੇ ਟਿਕਾਣਿਆਂ ਉਪਰ ਹਮਲੇ ਕਰਨ ਦੀ ਬਜਾਏ ਮੁਗ਼ਲ ਫੌਜੀ ਹੁਣ ਸਰਕਾਰੀ ਅਦਾਰਿਆਂ ਦੀ ਰਾਖੀ ਜ਼ਿਆਦਾ ਕਰਨ ਲੱਗ ਪਏ ਸਨ। ਹਕੂਮਤ ਨੂੰ ਮੁੱਖ ਚਿੰਤਾ ਆਪਣੇ ਦਫ਼ਤਰਾਂ ਨੂੰ ਬਚਾਉਣ ਦੀ ਹੋ ਗਈ ਸੀ। ਨਾ ਕੋਈ ਖਜ਼ਾਨਾ ਸੁਰੱਖਿਅਤ ਸੀ ਅਤੇ ਨਾ ਕੋਈ ਦਫ਼ਤਰ।

ਖਾਲਸਾ ਜੱਥਿਆਂ ਦੇ ਹੌਂਸਲੇ ਇਸ ਕਦਰ ਵਧ ਚੁੱਕੇ ਸਨ ਕਿ ਇਨ੍ਹਾਂ ਹੀ ਦਿਨਾਂ ਵਿਚ ਕੁਝ ਜੱਥੇ ਇਹ ਫੈਸਲਾ ਕਰ ਕੇ ਲਾਹੌਰ ਉਪਰ ਜਾ ਟੁੱਟੇ ਕਿ ਉਨ੍ਹਾਂ ਨੇ ਉਨ੍ਹਾਂ ਕਾਜ਼ੀਆਂ ਨੂੰ ਕਤਲ ਕਰ ਕੇ ਆਉਣਾ ਹੈ ਜਿਹੜੇ ਸਿੱਖ ਕੈਦੀਆਂ ਨੂੰ ਸ਼ਰ੍ਹਾ ਦਾ ਹੁਕਮ ਸੁਣਾ ਕੇ ਤੜਫਾ-ਤੜਫਾ ਕੇ ਮਾਰਨ ਦਾ ਹੁਕਮ ਦਿੰਦੇ ਹਨ। ਇਸ ਦੇ ਨਾਲ ਹੀ ਲਾਹੌਰ ਦੇ ਉਨ੍ਹਾਂ ਸ਼ਾਹੂਕਾਰਾਂ ਨੂੰ ਕਤਲ ਕਰ ਕੇ ਆਉਣਾ ਹੈ ਜਿਨ੍ਹਾਂ ਨੇ ਵਿਆਜ ਵਧਾ ਵਧਾ ਕੇ ਕਿਸਾਨਾਂ ਦੀਆਂ ਜ਼ਮੀਨਾਂ ਗਹਿਣੇ ਰੱਖ ਛੱਡੀਆਂ ਹਨ। ਇਸ ਫੈਸਲੇ ਤਹਿਤ ਕੁਝ ਜੱਥੇ ਲਾਹੌਰ ਦੇ ਮੋਚੀ ਦਰਵਾਜ਼ੇ ਰਾਹੀਂ ਅੰਦਰ ਜਾ ਦਾਖ਼ਲ ਹੋਏ ਅਤੇ ਉਨ੍ਹਾਂ ਸ਼ਾਹੂਕਾਰਾਂ ਅਤੇ ਕਾਜ਼ੀਆਂ ਨੂੰ ਉਨ੍ਹਾਂ ਦੀਆਂ ਦੁਕਾਨਾਂ ਅਤੇ ਘਰਾਂ ਵਿਚੋਂ ਜਾ ਕੱਢਿਆ। ਜੋ ਵੀ ਸਬੰਧਤ ਵਿਅਕਤੀ ਸਿੰਘਾਂ ਨੂੰ ਲੱਭਿਆ ਉਨ੍ਹਾਂ ਨੂੰ ਕਤਲ ਕਰ ਕੇ ਅਤੇ ਧਨ ਵਸੂਲ ਕਰ ਕੇ ਸਿੰਘ ਸ਼ਹਿਰ ਤੋਂ ਬਾਹਰ ਆ ਗਏ।[6]

ਤਕਰੀਬਨ ਸਾਰੇ ਜੱਥੇ ਅੰਮ੍ਰਿਤਸਰ ਵਿਖੇ ਹੀ ਵੱਖ ਵੱਖ ਗੁਰਦੁਆਰਿਆਂ ਅਤੇ ਸਰੋਵਰਾਂ ਉਪਰ ਹੀ ਰਹਿੰਦੇ ਸਨ ਅਤੇ ਇਸ ਤਰ੍ਹਾਂ ਆਪਣੇ ਗੁਰਧਾਮਾਂ ਦੀ ਸੇਵਾ-ਸੰਭਾਲ ਕਰਦੇ ਸਨ। ਸਿੱਖਾਂ ਨੇ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716 ਈ.) ਤੋਂ ਬਾਅਦ ਬੜਾ ਲੰਮਾ ਸਮਾਂ ਜੰਗਲੀ ਜੀਵਨ ਦੀਆਂ ਦੁਸ਼ਵਾਰੀਆਂ ਵਿਚ ਬਿਤਾਇਆ ਸੀ। ਹੁਣ ਜੇਕਰ ਸਿੱਖਾਂ ਨੇ ਕੁਝ ਜੱਥੇਬੰਦ ਹੋ ਕੇ ਆਪਣੀ ਸੁਰੱਖਿਆ ਕਰਨ ਜੋਗੀ ਜੱਥੇਬੰਦਕ ਕਾਰਵਾਈ ਕਰਨੀ ਸ਼ੁਰੂ ਕੀਤੀ ਸੀ ਤਾਂ ਪੰਜਾਬ ਦੀ ਮੁਗ਼ਲ ਹਕੂਮਤ ਫਿਰ ਤੋਂ ਇਨ੍ਹਾਂ ਨੂੰ ਸ਼ਹਿਰੀ ਜ਼ਿੰਦਗੀ ਵਿਚੋਂ ਖ਼ਤਮ ਕਰਨ

ਲਈ ਸਰਗਰਮ ਹੋ ਗਈ ਸੀ। ਪੰਜਾਬ ਦੇ ਸੂਬੇਦਾਰਾਂ ਦੀ ਸਫ਼ਲਤਾ ਇਸੇ ਗੱਲ ਵਿਚ ਹੀ ਦੇਖੀ ਜਾਂਦੀ ਸੀ ਕਿ ਉਹ ਸਿੱਖਾਂ ਨੂੰ ਕਿਤਨੀ ਕੁ ਵੱਡੀ ਪੱਧਰ ਤੇ ਮਾਰਦੇ ਹਨ। ਜ਼ਕਰੀਆ ਖਾਨ ਦੀ ਕਾਮਯਾਬੀ ਇਸੇ ਗੱਲ ਵਿਚ ਹੀ ਪਰਖੀ ਗਈ ਸੀ। ਪਰ ਸਾਰਾ ਸਮਾਂ ਇਕ-ਸਾਰ ਨਹੀਂ ਰਹਿੰਦਾ। ਇਸ ਦੇ ਮਰਨ ਬਾਅਦ ਇਸ ਦੇ ਦੋਵੇਂ ਪੁੱਤਰਾਂ ਵਿਚਕਾਰ ਤਾਕਤ ਪਰਾਪਤ ਕਰਨ ਲਈ ਆਪਸੀ ਜੰਗ ਸ਼ੁਰੂ ਹੋ ਗਿਆ ਸੀ।

ਦਿੱਲੀ ਦੇ ਵਜ਼ੀਰ ਕਮਰੂਦੀਨ ਦੀ ਦਖ਼ਲ-ਅੰਦਾਜ਼ੀ ਨਾਲ ਯਾਹੀਆ ਖਾਨ ਲਾਹੌਰ ਦਾ ਸੂਬੇਦਾਰ ਬਣ ਗਿਆ ਸੀ ਅਤੇ ਸ਼ਾਹ ਨਿਵਾਜ਼ ਖਾਨ ਮੁਲਤਾਨ ਦਾ। ਪਰ ਫਿਰ ਵੀ ਦੋਹਾਂ ਵਿਚ ਦੁਸ਼ਮਣੀ ਖ਼ਤਮ ਨਹੀਂ ਹੋਈ ਸੀ। ਯਾਹੀਆ ਖਾਨ ਦਾ ਦਿਵਾਨ ਲਖਪਤ ਰਾਇ ਸੀ। ਇਸ ਲਖਪਤ ਰਾਇ ਦਾ ਭਾਈ ਜਸਪਤ ਰਾਇ ਉਸ ਇਲਾਕੇ ਦਾ ਫੌਜਦਾਰ (ਜਾਗੀਰਦਾਰ) ਸੀ ਜਿਸ ਵਿਚ ਐਮਨਾਬਾਦ ਪਿੰਡ ਸਥਿਤ ਸੀ।[7] ਇਹ ਇਲਾਕਾ ਇਸ ਸਮੇਂ ਪਾਕਿਸਤਾਨ ਦੇ ਗੁੱਜਰਾਂਵਾਲਾ ਜ਼ਿਲ੍ਹੇ ਵਿਚ ਹੈ।

ਆਪਣੇ ਪਿਤਾ ਵਾਂਗ ਯਾਹੀਆ ਖਾਨ ਨੇ ਵੀ ਆਪਣੀ ਕਾਰਵਾਈ ਪੂਰੀ ਕਰਨ ਲਈ ਸਿੱਖਾਂ ਦੇ ਖਿਲਾਫ਼ ਗਤੀਵਿਧੀਆਂ ਜਾਰੀ ਕਰ ਰੱਖੀਆਂ ਸਨ। ਜਦੋਂ ਵੀ ਕੋਈ ਸਿੱਖ ਜੱਥਾ ਆਪਣੇ ਇਕ ਗੁਰਧਾਮ ਵਿਚੋਂ ਨਿਕਲ ਕੇ ਦੂਸਰੇ ਗੁਰਧਾਮ ਵਿਚ ਜਾਂਦਾ ਸੀ ਤਾਂ ਯਾਹੀਆ ਖਾਨ ਦੀ ਹਰਲ ਹਰਲ ਕਰਦੀ ਫੌਜ ਉਸ ਦਾ ਇਸ ਤਰ੍ਹਾਂ ਪਿੱਛਾ ਕਰਦੀ ਸੀ ਜਿਵੇਂ ਕਿ ਉਹ ਲੁਟੇਰਿਆਂ ਨੂੰ ਘੇਰ ਕੇ ਬਾਹਰ ਕੱਢਦੀ ਹੋਵੇ ਜਾਂ ਲੋਕਾਂ ਨੂੰ ਬਚਾਉਂਦੀ ਹੋਵੇ। ਲਖਪਤ ਰਾਇ ਦਿਵਾਨ ਦਾ ਭਾਈ ਜਸਪਤ ਰਾਇ ਇਸ ਕੰਮ ਵਿਚ ਆਪਣੇ ਮੁਗਲ ਅਧਿਕਾਰੀਆਂ ਨਾਲੋਂ ਕੁਝ ਜ਼ਿਆਦਾ ਹੀ ਸਰਗਰਮ ਸੀ। ਵੈਸੇ ਤਾਂ ਪਰਾਂਤਕ ਸਰਕਾਰ ਦੇ ਹਰ ਫੌਜਦਾਰ ਦੀਆਂ ਗਤੀਵਿਧੀਆਂ ਹੀ ਆਪਣੇ ਮਾਲਕਾਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਵਿਚ ਸਨ ਪਰ ਪਰਾਂਤ ਦੇ ਜਿਹੜੇ ਹਿੰਦੂ ਅਧਿਕਾਰੀ ਸਨ ਇਨ੍ਹਾਂ ਨੇ ਇਹ ਸੋਚ ਕੇ ਸਿੱਖਾਂ ਦੇ ਖਿਲਾਫ਼ ਆਪਣੀਆਂ ਕਾਰਵਾਈਆਂ ਵਧਾ ਦਿੱਤੀਆਂ ਸਨ ਕਿ ਜਿਨ੍ਹਾਂ ਤੋਂ ਖੁਸ਼ ਹੋ ਕੇ ਉਨ੍ਹਾਂ ਦੇ ਮੁਗਲ ਅਧਿਕਾਰੀ ਉਨ੍ਹਾਂ ਨੂੰ ਹੋਰ ਜ਼ਿਆਦਾ ਅਧਿਕਾਰ ਦਿੰਦੇ ਰਹਿਣ।

ਯਾਹੀਆ ਖਾਨ ਦੇ ਸਮੇਂ ਦੀ ਸਭ ਤੋਂ ਵੱਡੀ ਘਟਨਾ ਪਹਿਲੇ ਘੱਲੂਘਾਰੇ ਦੀ ਹੈ। ਇਹ 1746 ਦੀਆਂ ਗਰਮੀਆਂ ਵਿਚ ਵਾਪਰੀ ਸੀ। ਸਿੱਖਾਂ ਦੇ ਇਸ ਪਹਿਲੇ ਘੱਲੂਘਾਰੇ ਦਾ ਵਿਸਥਾਰ ਸਹਿਤ ਬਿਰਤਾਂਤ ਸਾਨੂੰ ਸਿਰਫ ਰਤਨ ਸਿੰਘ ਭੰਗੂ ਦੀ ਹੀ ਲਿਖਤ *ਸ੍ਰੀ ਗੁਰੂ ਪੰਥ ਪ੍ਰਕਾਸ਼* (ਪ੍ਰਾਚੀਨ ਪੰਥ ਪ੍ਰਕਾਸ਼)[8] ਵਿਚੋਂ ਹੀ ਮਿਲਦਾ ਹੈ। ਉਸ ਤੋਂ ਪਹਿਲਾਂ ਦੀ ਕਿਸੇ ਵੀ ਲਿਖਤ ਵਿਚ ਇਸ ਦਾ ਲੜੀ ਵੱਧ ਅਤੇ ਵਿਸਥਾਰ ਭਰਿਆ ਬਿਰਤਾਂਤ ਨਹੀਂ ਮਿਲਦਾ। ਭੰਗੂ ਨੇ ਆਪਣੀ ਲਿਖਤ 1841 ਵਿਚ ਲਿਖ ਕੇ ਪੂਰੀ ਕੀਤੀ ਸੀ। ਇਹ ਲੇਖਕ ਤਰੁਨਾ ਦਲ ਦੇ ਇਕ ਜੱਥੇਦਾਰ ਸ਼ਾਮ ਸਿੰਘ ਦਾ ਦੋਹਤਾ ਸੀ। ਇਸ ਨੇ ਆਪਣੇ ਪਿਤਾ ਪਾਸੋਂ ਆਪਣੇ ਵੱਡੇ-ਵਡੇਰਿਆਂ ਦੀਆਂ ਕਥਾਵਾਂ ਸੁਣੀਆਂ ਸਨ। ਇਨ੍ਹਾਂ ਕਥਾਵਾਂ ਵਿਚ ਹੀ ਪਹਿਲੇ ਘੱਲੂਘਾਰੇ ਦੀ ਕਥਾ ਸੀ। ਇਸ ਤਰ੍ਹਾਂ ਭੰਗੂ ਨੇ ਸਿੱਖਾਂ ਦੇ ਇਸ ਮਹਾਨ ਸਾਕੇ ਦੀ ਸਾਰੀ ਕਥਾ ਆਪਣੇ ਪਿਤਾ

ਅਤੇ ਹੋਰ ਵੱਡਿਆਂ ਕੋਲੋਂ ਸੁਣ ਕੇ ਲਿਖੀ ਹੈ। ਇਸ ਅਨੁਸਾਰ ਜਦੋਂ ਹਕੂਮਤ ਅਮਨ-ਸ਼ਾਂਤੀ ਨਾਲ ਵਿਚਰ ਰਹੇ ਜੱਥਿਆਂ ਨੂੰ ਘੇਰ ਕੇ ਮਾਰਦੀ ਰਹਿੰਦੀ ਸੀ ਤਾਂ ਸਿੰਘ ਜੱਥੇ ਆਪਣੀ ਹਿਫਾਜ਼ਤ ਲਈ ਜੰਗਲਾਂ, ਰੋਹੀਆਂ, ਰੇਗਸਥਾਨਾਂ ਜਾਂ ਦਰਿਆਵਾਂ ਦੇ ਜੰਗਲੀ ਕੰਢਿਆਂ ਵਿਚ ਲੁਕ-ਛਿਪ ਕੇ ਗੁਜ਼ਾਰਾ ਕਰਦੇ ਸਨ। ਸਿੰਘ ਹਰ ਦੁੱਖ-ਸੁੱਖ ਇਸ ਉਮੀਦ ਨਾਲ ਹੱਸ ਕੇ ਸਹਿ ਰਹੇ ਸਨ ਕਿ ਉਨ੍ਹਾਂ ਦਾ ਗੁਰੂ ਇਕ ਦਿਨ ਉਨ੍ਹਾਂ ਨੂੰ ਜ਼ਰੂਰ ਰਾਜ-ਭਾਗ ਬਖਸ਼ੇਗਾ। ਸਿੰਘਾਂ ਨੂੰ ਆਪਣੇ ਗੁਰੂ ਦੇ ਹਰ ਕਹੇ ਹੋਏ ਬਚਨ ਤੇ ਭਰੋਸਾ ਸੀ। ਇਨ੍ਹਾਂ ਬਚਨਾਂ ਵਿਚ ਇਕ ਬਚਨ ਇਹ ਵੀ ਸੀ ਕਿ ਗੁਰੂ ਦਾ ਹਰ ਸਿੱਖ ਹੰਨੇ ਹੰਨੇ ਸ਼ਾਹੀ ਕਰੇਗਾ। ਇਨ੍ਹਾਂ ਬਚਨਾਂ ਨੂੰ ਹੀ ਯਾਦ ਕਰ ਕੇ ਸਿੱਖ ਜੰਗਲਾਂ ਤੇ ਰੇਗਸਥਾਨਾਂ ਦੇ ਦੁੱਖ ਸਹਾਰ ਰਹੇ ਸਨ। ਜੰਗਲਾਂ-ਬੇਲਿਆਂ ਵਿਚ ਜਿਹੜੀਆਂ ਸ਼ੇਰਾਂ ਤੇ ਬਘਿਆੜਾਂ ਦੀਆਂ ਘੁੱਡਾਂ ਸਨ ਸਿੰਘਾਂ ਨੇ ਉਨ੍ਹਾਂ ਨੂੰ ਹੀ ਆਪਣਾ ਘਰ ਬਣਾ ਲਿਆ ਸੀ। ਕਈ ਦਰਿਆਵਾਂ ਦੇ ਕੰਢਿਆਂ ਵਿਚ ਉਗੀ ਹੋਈ ਕਾਹੀ ਵਿਚ ਛੁਪ ਕੇ ਰਹਿੰਦੇ ਸਨ ਪਰ ਤੁਰਕ ਸਿਪਾਹੀ ਉਥੇ ਪਹੁੰਚ ਕੇ ਵੀ ਉਨ੍ਹਾਂ ਨੂੰ ਜਾ ਮਾਰਦੇ ਸਨ। ਦਰਿਆਵਾਂ ਦੇ ਦੋਵੇਂ ਕੰਢਿਆਂ ਤੇ ਤੁਰਕ ਫੌਜ ਗਸ਼ਤ ਕਰਦੀ ਹੋਈ ਸਿੰਘਾਂ ਨੂੰ ਜੰਗਲੀ ਜਾਨਵਰਾਂ ਵਾਂਗ ਸ਼ਸ਼ਕੀਰ ਦੀ ਫਿਰਦੀ ਰਹਿੰਦੀ ਸੀ। ਜਦੋਂ ਛੁਪਿਆ ਹੋਇਆ ਸਿੰਘ ਭੱਜ ਕੇ ਪਾਣੀ ਵਿਚ ਜਾ ਕੇ ਵੜਦਾ ਸੀ ਤਾਂ ਉਸ ਉਪਰ ਬਦੂਕਾਂ ਦੀ ਝੜੀ ਲਗਾ ਦਿੱਤੀ ਜਾਂਦੀ ਸੀ। ਬੰਦੂਕਾਂ ਦੀਆਂ ਗੋਲੀਆਂ ਤੋਂ ਬਚਣ ਲਈ ਸਿੰਘ ਕਦੇ ਪਾਣੀ ਵਿਚ ਡੁਬਕੀ ਮਾਰਦੇ ਸਨ ਤੇ ਸਾਹ ਲੈਣ ਲਈ ਕਦੇ ਆਪਣਾ ਸਿਰ ਬਾਹਰ ਕੱਢਦੇ ਸਨ। ਜਿਉਂ ਹੀ ਸਿੰਘ ਪਾਣੀ ਵਿਚੋਂ ਆਪਣਾ ਸਿਰ ਬਾਹਰ ਕੱਢਦੇ ਸਨ ਤਾਂ ਝਟ ਹੀ ਬੰਦੂਕ ਦੀ ਗੋਲੀ ਨਾਲ ਉਸ ਨੂੰ ਫੁੰਡ ਲਿਆ ਜਾਂਦਾ ਸੀ। ਭੰਗੂ ਇਹ ਦਸ਼ਾ ਬਿਆਨ ਕਰਦਾ ਹੋਇਆ ਲਿਖਦਾ ਹੈ ਕਿ ਸਿੰਘ ਘਰਾਂ ਵਿਚੋਂ ਭੱਜ ਕੇ ਜੰਗਲਾਂ ਵਿਚ ਜਾ ਲੁੱਕਦੇ ਸਨ। ਫਿਰ ਜਦੋਂ ਜੰਗਲ ਵਿਚ ਵੀ ਉਨ੍ਹਾਂ ਦਾ ਪਿੱਛਾ ਕੀਤਾ ਜਾਂਦਾ ਸੀ ਤਾਂ ਉਹ ਦਰਿਆਵਾਂ ਦੇ ਕੰਢਿਆਂ ਤੇ ਜਾ ਲੁਕਦੇ ਸਨ। ਜਦੋਂ ਦਰਿਆਵਾਂ ਦੇ ਕੰਢਿਆਂ ਵਿਚੋਂ ਵੀ ਉਨ੍ਹਾਂ ਨੂੰ ਫੌਜ ਜਾ ਦਬੋਚਦੀ ਸੀ ਤਾਂ ਦੱਸੋ ਸਿੰਘ ਹੋਰ ਕਿਹੜੀ ਥਾਂ ਤੇ ਜਾ ਕੇ ਲੁਕ ਸਕਦੇ ਸੀ ?

ਘਰ ਤੇ ਕਢੇ ਸੁ ਬਣ ਲੁਕੈਂ ਬਣ ਤਜ ਨੀਰ ਲੁਕਾਇ।
ਜਲ ਮਹਿ ਲੁਕੈ ਤੋ ਨਹਿੰ ਬਚੈ ਕਹੋ ਸਿੰਘ ਕਤ ਜਾਹਿੰ।[1]

ਇਸ ਤਰ੍ਹਾਂ ਦੁਖੀ ਹੋਏ ਸਿੰਘਾਂ ਨੇ ਇਕੱਠਿਆਂ ਹੋ ਕੇ ਸੋਚਿਆਂ ਕਿ ਹਕੂਮਤ ਦੇ ਇਸ ਕਹਿਰ ਤੋਂ ਕਿਵੇਂ ਬਚਿਆ ਜਾ ਸਕਦਾ ਹੈ ? ਕਈਆਂ ਨੇ ਸਲਾਹ ਦਿੱਤੀ ਕਿ ਸਾਰੇ ਖਿੰਡ-ਪੁੰਡ ਜਾਓ ਤੇ ਦੂਰ-ਦੁਰਾਡੇ ਦੇ ਪਿੰਡਾਂ ਵਿਚ ਲੁੱਕ ਕੇ ਰਹੋ। ਕਈਆਂ ਨੇ ਸਲਾਹ ਦਿੱਤੀ ਕਿ ਇਸ ਤਰ੍ਹਾਂ ਖਿੰਡ-ਪੁੰਡ ਕੇ ਆਪਣੀ ਜੱਥੇਬੰਦਕ ਤਾਕਤ ਨੂੰ ਖਰਾਬ ਨਾ ਕਰੋ। ਆਪਾਂ ਨੂੰ ਇਕੱਠਿਆਂ ਹੋ ਕੇ ਹਕੂਮਤ ਨਾਲ ਲੜਨਾ ਚਾਹੀਦਾ ਹੈ। ਇਹ ਗੱਲ ਆਖਰ ਮੰਨ ਲਈ ਗਈ। ਇਸ ਗੁਰਮਤੇ ਦੇ ਤਹਿਤ ਛੁਪੇ ਹੋਏ ਸਿੰਘ ਹੁਣ ਛੁਪਣ ਦੀ ਬਜਾਏ ਗਸ਼ਤ ਕਰ ਰਹੀ ਫੌਜ ਦੀ ਤਲਾਸ਼ ਵਿਚ ਰਹਿੰਦੇ ਸਨ। ਮੌਕਾ ਤਕਾਉਣ ਲਈ ਉਸ ਦੇ ਪਿੱਛੇ ਲਗ ਤੁਰਦੇ ਸਨ। ਜਿਥੇ ਵੀ ਦਾਅ ਲਗਦਾ ਸੀ ਉਥੇ ਹੀ ਉਹ ਫੌਜ ਉਪਰ ਅਚਾਨਕ ਹਮਲਾ ਕਰ ਕੇ ਫੌਜ ਦੇ ਘੋੜੇ

ਅਤੇ ਹਥਿਆਰ ਖੋਹ ਕੇ ਲੈ ਜਾਂਦੇ ਸਨ। ਹੋਰ ਰਸਦ-ਵਗੈਰਾ ਵੀ ਉਹ ਫੌਜ ਕੋਲੋਂ ਖੋਹ ਕੇ ਲੈ ਜਾਂਦੇ ਸਨ। ਜਦੋਂ ਇਸ ਤਰ੍ਹਾਂ ਦੀਆਂ ਇਕ-ਦੋ ਘਟਨਾਵਾਂ ਸਿੰਘਾਂ ਨੇ ਸਫਲਤਾ ਸਹਿਤ ਕਰ ਲਈਆਂ ਸਨ ਤਾਂ ਫਿਰ ਸਿੰਘਾਂ ਨੇ ਇਹੀ ਨੀਤੀ ਅਪਣਾ ਲਈ ਸੀ ਕਿ ਗੁਰੀਲਾ ਢੰਗ ਨਾਲ ਹਕੂਮਤ ਦੀਆਂ ਫੌਜਾਂ ਦਾ ਮੁਕਾਬਲਾ ਕੀਤਾ ਜਾਵੇ। ਭੰਗੂ ਲਿਖਦਾ ਹੈ ਕਿ ਇਸ ਨੀਤੀ ਤਹਿਤ ਜੇਕਰ ਮੁਗਲ ਫੌਜ ਜ਼ਿਆਦਾ ਹੁੰਦੀ ਸੀ ਤਾਂ ਸਿੰਘ ਜੱਥੇ ਵੱਡੇ ਵੱਡੇ ਝੱਲਾਂ (ਛੰਭਾਂ) ਵਿਚ ਜਾਂ ਜੰਗਲਾਂ ਵਿਚ ਜਾ ਲੁਕਦੇ ਸਨ ਪਰ ਜਦੋਂ ਥੋੜ੍ਹੀ ਫੌਜ ਦੇਖਦੇ ਸੀ ਤਾਂ ਝੱਲਾਂ ਅਤੇ ਜੰਗਲਾਂ ਵਿਚੋਂ ਨਿਕਲ ਕੇ ਫੌਜ ਉਪਰ ਧਾਵਾ ਕਰ ਦਿੰਦੇ ਸਨ। ਇਸ ਤਰ੍ਹਾਂ ਸਿੰਘਾਂ ਨੇ ਗੁਰੀਲਾ ਹਮਲਿਆਂ ਰਾਹੀਂ ਦਿੱਲੀ, ਲਾਹੌਰ, ਕਸੂਰ ਆਦਿ ਸ਼ਹਿਰਾਂ ਦੇ ਰਸ਼ਤਿਆਂ ਉਪਰ ਤੁਰਕ ਫੌਜ ਦਾ ਚਲਣਾ-ਫਿਰਨਾ ਦੁੱਭਰ ਕਰ ਦਿੱਤਾ ਸੀ।

ਤੁਰਕ ਫੌਜ ਫਿਰ ਬਹੁਤੀ ਆਵੈ। ਥੋੜੈ ਸਿੰਘ ਸੁ ਤਹਿੰ ਲੁਕ ਜਾਵੈਂ।
ਤਹਾਂ ਲੁਕੈਂ ਜਹਿੰ ਹੋਇ ਬਡ ਝੱਲ। ਲੇਵੈਂ ਗੜ੍ਹ ਕਾਨਨ ਕੋ ਮੱਲ।
ਰਾਤ ਸਿੰਘ ਹੁਇ ਬਹੁ ਹੁਸ਼ਿਆਰ। ਲੇਵੈਂ ਤੁਰਕਨ ਕੋ ਫਿਰ ਮਾਰ।
ਦਿਨ ਮੈਂ ਤੁਰਕ ਬਹੁਤ ਮਿਲ ਧਾਵੈਂ। ਲੁਕੇ ਸਿੰਘ ਤਿੰਨ ਹਾਥ ਨ ਆਵੈਂ।
ਤੁਰਕ ਸੁ ਡਰਤੇ ਬੜੈਂ ਨ ਝੱਲ। ਝੱਲ ਬੜੈਂ ਸਿੰਘ ਮਾਰਨ ਰੱਲ।
ਝੱਲੋਂ ਸਿੰਘ ਤੌਂ ਬਾਹਰ ਜਾਵੈਂ। ਤੁਰਕਨ ਫੌਜ ਦੂਰ ਸੁਨ ਪਾਵੈਂ।
ਮਾਰਨ ਰਸਤੇ ਦਿੱਲੀ ਲਾਹੌਰ। ਕੋਈ ਮਾਰੈ ਰਾਹ ਪਿਸ਼ੌਰ।
ਅਗੇ ਪਿਛੈ ਹੁਇ ਲੁਟੈਂ ਲਾਹੌਰ। ਇਮ ਕਰ ਸਿੰਘ ਮਚਾਵੈਂ ਰੌਰ।[10]

ਇਉਂ ਸਿੰਘਾਂ ਨੇ ਵੀ ਰਾਤ-ਬਰਾਤੇ ਦੁਸ਼ਮਣ ਉਪਰ ਧਾਵੇ ਕਰਨੇ ਸ਼ੁਰੂ ਕਰ ਦਿੱਤੇ। ਲਾਹੌਰ ਦਾ ਆਲਾ-ਦੁਆਲਾ ਸਾਰਾ ਹੀ ਉਜਾੜ ਦਿੱਤਾ ਸੀ। ਸਿੰਘਾਂ ਅਤੇ ਤੁਰਕ ਫੌਜ ਵਿਚਕਾਰ ਇਹ ਲੁਕਣ ਮੀਚੀ ਕਾਫੀ ਦੇਰ ਚਲਦੀ ਰਹੀ। ਕਦੇ ਦੁਸ਼ਮਣ ਦਾ ਜ਼ੋਰ ਪੈ ਜਾਂਦਾ ਤਾਂ ਸਿੰਘ ਜੰਗਲਾਂ-ਬੇਲਿਆਂ ਵਿਚ ਜਾ ਲੁਕਦੇ ਸਨ ਪਰ ਜਦੋਂ ਕਦੇ ਮੁਗਲ ਫੌਜ ਉਨ੍ਹਾਂ ਦੇ ਦਾਅ ਹੇਠ ਆਉਂਦੀ ਸੀ ਤਾਂ ਸਿੰਘ ਉਸ ਉੱਤੇ ਅੱਚਨਚੇਤ ਹਮਲਾ ਕਰ ਕੇ ਉਸ ਨੂੰ ਮਾਰ ਦਿੰਦੇ ਸਨ। ਇਹ ਕੰਮ ਤਕਰੀਬਨ ਰੋਜ਼ਾਨਾ ਦਾ ਹੀ ਹੋ ਗਿਆ ਸੀ। ਲਾਹੌਰ ਦੀ ਮੁਗਲ ਫੌਜ ਵੀ ਸਰਕਾਰੀ ਖਜ਼ਾਨਿਆਂ ਅਤੇ ਮੁਆਮਲੇ ਦੀ ਠੀਕ ਉਗਰਾਹੀ ਨਾ ਹੋਣ ਕਰਕੇ ਬਹੁਤ ਤੰਗ ਹੋ ਗਈ ਸੀ। ਇਸ ਤਰ੍ਹਾਂ ਹਕੂਮਤ ਨੇ ਸਿੰਘਾਂ ਨੂੰ ਚੰਗੀ ਤਰ੍ਹਾਂ ਸੋਧਣ ਲਈ ਵੱਖ-ਵੱਖ ਦਿਸ਼ਾਵਾਂ ਵਲ ਆਪਣੀਆਂ ਸੈਨਿਕ ਟੁਕੜੀਆਂ ਭੇਜੀਆਂ। ਇਉਂ ਜੱਥੇਬੰਦਕ ਢੰਗ ਨਾਲ ਸਿੰਘ ਜੱਥਿਆਂ ਨੂੰ ਘੇਰ ਕੇ ਮਾਰਨ ਦੀ ਕੋਸ਼ਿਸ਼ ਹੁੰਦੀ ਰਹੀ ਸੀ। ਸਿੰਘ ਜੱਥੇ, ਚਾਰੇ ਪਾਸੇ ਦੁਸ਼ਮਣ ਦਾ ਜ਼ੋਰ ਪੈ ਜਾਣ ਕਰਕੇ ਰਾਵੀ ਦਰਿਆ ਦੇ ਝੱਲ ਵਲ ਨੂੰ ਆ ਗਏ ਸਨ।

ਰਾਵੀ ਦਰਿਆ ਦਾ ਇਹ ਝੱਲ ਲਾਹੌਰ ਤੋਂ ਪਹਾੜਾਂ ਵਾਲੇ ਪਾਸੇ ਸਿਆਲਕੋਟ, ਨਾਰੋਵਾਲ, ਡੇਰਾ ਬਾਬਾ ਨਾਨਕ ਅਤੇ ਗੁਰਦਾਸਪੁਰ ਵੱਲ ਦਾ ਇਲਾਕਾ ਸੀ। ਉਸ ਸਮੇਂ ਗੁਰਦਾਸਪੁਰ ਦਾ ਸ਼ਹਿਰ ਨਹੀਂ ਸੀ। ਇਹ ਪਹਾੜੀ ਦੀ ਤਰਾਈ ਵਾਲਾ ਵੀ ਇਲਾਕਾ ਸੀ।

ਇਥੇ ਰਾਵੀ ਦਰਿਆ ਤੋਂ ਥੋੜ੍ਹੀ ਹੀ ਵਿੱਥ ਤੇ ਪੂਰਬ ਵਲ ਬਿਆਸ ਦਰਿਆ ਵਹਿੰਦਾ ਸੀ। ਗੁਰਦਾਸਪੁਰ (ਵਰਤਮਾਨ) ਅਤੇ ਪਠਾਨਕੋਟ ਦਾ ਖੇਤਰ ਜਿਹੜਾ ਦੋਵਾਂ ਦਰਿਆਵਾਂ ਦੇ ਵਿਚਕਾਰਲਾ ਹੈ ਇਸ ਦੀ ਚੌੜਾਈ ਬਹੁਤ ਥੋੜੀ ਹੈ। ਹੇਠਾਂ ਤੋਂ ਉਪਰ ਵਲ ਨੂੰ ਇਹ ਚੌੜਾਈ ਘਟਦੀ ਜਾਂਦੀ ਹੈ। ਉਪਰ ਜਾ ਕੇ ਦੋਹਾਂ ਦਰਿਆਵਾਂ ਦੀ ਵਿੱਥ ਮਸਾਂ ਮਸਾਂ 25-30 ਕਿਲੋਮੀਟਰਾਂ ਦੀ ਹੀ ਰਹਿ ਜਾਂਦੀ ਹੈ। ਇਸ ਕਰਕੇ ਦੋਵਾਂ ਦਰਿਆਵਾਂ ਦਾ ਇਹ ਵਿਚਕਾਰਲਾ ਇਲਾਕਾ ਦਲਦਲ ਵਾਲਾ ਅਤੇ ਜੰਗਲੀ ਕਿਸਮ ਦਾ ਹੀ ਹੁੰਦਾ ਸੀ। ਇਥੇ ਸਰਕੜਾ ਬਹੁਤ ਸੰਘਣਾ ਹੁੰਦਾ ਹੈ। ਇਤਨਾ ਸੰਘਣਾ ਕਿ ਉਸ ਦੇ ਵਿਚੋਂ ਦੀ ਲੰਘਣਾ ਲਗਭਗ ਅਸੰਭਵ ਹੀ ਹੁੰਦਾ ਹੈ। ਇਸ ਦਲਦਲ ਵਾਲੀ ਥਾਂ ਤੇ ਉੱਚੇ-ਉੱਚੇ ਰੇਤਲੇ ਟਿੱਬੇ ਵੀ ਸਨ। ਇਨ੍ਹਾਂ ਰੇਤਲੇ ਟਿੱਬਿਆਂ ਵਿਚ ਕੰਡੇਦਾਰ ਝਾੜੀਆਂ ਤੇ ਹੋਰ ਵੱਡੇ ਦਰੱਖਤ ਵੀ ਹੁੰਦੇ ਸਨ। ਇਉਂ ਇਹ ਇਲਾਕਾ ਦਲਦਲ ਅਤੇ ਰੇਤਲੇ ਟਿੱਬਿਆਂ ਵਾਲਾ ਹੋਣ ਕਰਕੇ ਉੱਚਾ-ਨੀਵਾ ਅਤੇ ਵਿੰਗ-ਵਲੇਵਿਆਂ ਵਾਲਾ ਹੁੰਦਾ ਸੀ। ਦਲਦਲ ਵਾਲੀ ਥਾਂ ਤੇ ਸਰਕੜਾ ਅਤੇ ਰੇਤਲੇ ਟਿੱਬਿਆਂ ਵਾਲੀ ਥਾਂ ਤੇ ਕੰਡੇਦਾਰ ਝਾੜੀਆਂ ਤੇ ਕਿੱਕਰਾਂ, ਬੇਰੀਆਂ, ਜੰਡ, ਕਰੀਰ, ਸੀਹਾਂ ਆਦਿ ਕੰਡੇਦਾਰ ਦਰੱਖਤ ਹੁੰਦੇ ਸਨ। ਸਰਕੜਾ ਵੀ 15-20 ਫੁੱਟ ਉੱਚਾ ਹੁੰਦਾ ਸੀ। ਦਲਦਲ ਅਤੇ ਰੇਤਲੇ ਟਿੱਬਿਆਂ ਵਿਚਕਾਰ ਵੱਟਾਂ ਜਾਂ ਡੰਡੀਆਂ ਹੀ ਇਕ-ਦੂਜੇ ਨਾਲ ਜੋੜਨ ਵਾਲਾ ਰਸਤਾ ਹੁੰਦਾ ਸੀ। ਇਨ੍ਹਾਂ ਵੱਟਾਂ ਤੇ ਡੰਡੀਆਂ ਨੂੰ ਹਰ ਇਕ ਆਦਮੀ ਨਹੀਂ ਲਭ ਸਕਦਾ ਸੀ। ਇਨ੍ਹਾਂ ਦਾ ਪਤਾ ਵੀ ਸਿਰਫ ਉਨ੍ਹਾਂ ਬੰਦਿਆਂ ਨੂੰ ਹੀ ਹੁੰਦਾ ਸੀ ਜਿਹੜੇ ਇਸ ਇਲਾਕੇ ਦੇ ਭੇਤੀ ਹੁੰਦੇ ਸਨ। ਇਹ ਵੱਟਾਂ ਅਤੇ ਡੰਡੀਆਂ ਇਕਸਾਰ ਨਹੀਂ ਸਨ। ਇਹ ਭੁਲੇਖਾ ਪਾਊ ਸਨ। ਰਸਤੇ ਵਿਚ ਇਕਦਮ ਦਲਦਲ ਵੀ ਆ ਜਾਂਦੀ ਸੀ। ਇਸ ਦਲਦਲ ਵਿਚ ਜਾਨਵਰ ਅਤੇ ਆਦਮੀ ਧਸ ਜਾਂਦੇ ਸਨ। ਇਸ ਕਰਕੇ ਕਈ ਵਾਰ ਤਾਂ ਜਾਨਵਰ ਅਤੇ ਮਨੁੱਖ ਅਚਾਨਕ ਹੀ ਦਲਦਲ ਵਿਚ ਧਸ ਜਾਂਦੇ ਸਨ। ਇਸ ਦਲਦਲ ਵਿਚ ਨਾ ਜਾਨਵਰ ਅਤੇ ਨਾ ਹੀ ਮਨੁੱਖ ਆਪਣੇ ਆਪ ਨਹੀਂ ਨਿਕਲ ਸਕਦਾ ਸੀ। ਉਸ ਨੂੰ ਦੂਸਰਿਆਂ ਦੀ ਮਦਦ ਨਾਲ ਹੀ ਕੱਢਣਾ ਪੈਂਦਾ ਸੀ ਨਹੀਂ ਤਾਂ ਉਹ ਉਸੇ ਥਾਂ ਹੀ ਧਸਿਆ ਹੋਇਆ ਮਰ ਜਾਂਦਾ ਸੀ। ਇਸ ਤਰ੍ਹਾਂ ਦੇ ਖੇਤਰ ਨੂੰ ਝੱਲ ਜਾਂ ਛੰਭ ਕਿਹਾ ਜਾਂਦਾ ਹੈ। ਵਰਤਮਾਨ ਗੁਰਦਾਸਪੁਰ ਅਤੇ ਕਾਹਨੂਵਾਨ ਪਿੰਡ ਦੇ ਆਲੇ-ਦੁਆਲੇ ਦਾ ਸਾਰਾ ਖੇਤਰ ਹੀ ਛੰਭ ਵਾਲਾ ਖੇਤਰ ਸੀ। ਵਰਤਮਾਨ ਤਿਬੜੀ ਛਾਉਣੀ ਦਾ ਖੇਤਰ ਰੇਤਲੇ ਟਿੱਬਿਆਂ ਵਾਲਾ ਸੀ।[11]

ਇਸ ਲਈ ਮੁਗਲ ਫੌਜਾਂ ਨੇ ਜਦੋਂ ਸਿੰਘ ਜੱਥਿਆਂ ਨੂੰ ਲਾਹੌਰ ਅਤੇ ਅੰਮ੍ਰਿਤਸਰ ਦੇ ਮੈਦਾਨੀ ਖੇਤਰਾਂ ਵਿਚੋਂ ਸਿਲਸਿਲੇ ਵਾਰ ਹਮਲੇ ਕਰ ਕਰ ਕੇ ਖੁਦੇੜ ਦਿੱਤਾ ਸੀ ਤਾਂ ਸਿੰਘ ਜੱਥੇ ਆਪਣਾ ਬਚਾਓ ਕਰਦੇ ਹੋਏ ਰਾਵੀ ਦਰਿਆ ਦੇ ਝੱਲ (ਛੰਭ) ਵਲ ਆ ਗਏ ਸਨ। ਭਾਵ ਕਿ ਵਰਤਮਾਨ ਨਾਰੋਵਾਲ, ਡੇਰਾ ਬਾਬਾ ਨਾਨਕ ਅਤੇ ਪਠਾਨਕੋਟ ਵਾਲੇ ਖੇਤਰ ਵਲ। ਇਸ ਝੱਲ ਦਾ ਜੰਗਲੀ ਅਤੇ ਦਲਦਲ ਵਾਲਾ ਖੇਤਰ ਹੋਣ ਦੇ ਨਾਲ ਨਾਲ ਇਕ ਫਾਇਦਾ ਇਹ ਵੀ ਸੀ ਕਿ ਇਹ ਖੇਤਰ ਜੰਮੂ ਅਤੇ ਹਿਮਾਚਲ ਦੀਆਂ ਪਹਾੜੀ ਰਿਆਸਤਾਂ ਦੀਆਂ ਹੱਦਾਂ ਨਾਲ ਵੀ

ਲਗਦਾ ਸੀ। ਇਉਂ ਕਈ ਰਿਆਸਤਾਂ ਨਾਲ ਇਸ ਖੇਤਰ ਦੀਆਂ ਹੱਦਾਂ ਲਗਣ ਕਾਰਨ ਸੈਨਿਕ ਹਮਲਿਆਂ ਦੀ ਤੀਬਰਤਾ ਘਟ ਜਾਂਦੀ ਸੀ। ਰਿਆਸਤਾਂ ਦੀਆਂ ਹੱਦਾਂ ਹੋਣ ਕਾਰਨ ਮੁਗਲ ਸੈਨਿਕ ਟੁਕੜੀਆਂ ਇਕਦਮ ਉਨ੍ਹਾਂ ਦੇ ਖੇਤਰ ਵਿਚ ਨਹੀਂ ਵੜਦੀਆਂ ਸਨ। ਹਿੰਦੂ ਰਿਆਸਤਾਂ ਨੂੰ ਸਿੰਘ ਜੱਥੇ ਵੈਸੇ ਹੀ ਕਮਜ਼ੋਰ ਸਮਝਦੇ ਸਨ। ਦੂਜਾ, ਇਧਰ ਹਿੰਦੂ ਜਨਤਾ ਦਾ ਜੋਰ ਹੋਣ ਕਰਕੇ ਉਹ ਇਨ੍ਹਾਂ ਕੋਲੋਂ ਧਰਮਭਾਈ ਹੋਣ ਦੇ ਨਾਤੇ ਕੁਝ ਸਹਾਇਤਾ ਅਤੇ ਮਦਦ ਦੀ ਉਮੀਦ ਵੀ ਰੱਖਦੇ ਸਨ। ਇਸ ਕਰਕੇ ਲਗਭਗ ਸਾਰੇ ਹੀ ਸਿੰਘ ਜੱਥੇ, ਜਿਨ੍ਹਾਂ ਦੀ ਗਿਣਤੀ 25-30 ਤੋਂ ਵੀ ਜ਼ਿਆਦਾ ਸੀ, ਇਸ ਰਾਵੀ ਝੱਲ ਵਲ ਆ ਗਏ ਸਨ।

ਜੰਗਲੀ ਜੀਵਨ, ਉਹ ਵੀ ਦਲਦਲ ਵਾਲੇ ਜੰਗਲ ਦਾ, ਬਹੁਤ ਹੀ ਦੁਸ਼ਵਾਰੀਆਂ ਭਰਿਆ ਹੁੰਦਾ ਹੈ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਦਲਦਲੀ ਜੰਗਲ ਵਿਚ ਦਲਦਲ ਅਤੇ ਰੇਤਲੇ ਟਿੱਬੇ ਹੀ ਸਨ। ਦਲਦਲ ਵਾਲੀ ਮਿੱਟੀ ਗਰਮੀਆਂ ਅਤੇ ਬਰਸਾਤ ਦੇ ਮੌਸਤ ਵਿਚ ਹੁੰਮਸ ਭਰੀ ਸੜਿਆਂਦ ਮਾਰਦੀ ਹੈ। ਇਸ ਹੁੰਮਸ ਭਰੀ ਸੜਿਆਂਦ ਵਿਚ ਰਹਿਣਾ ਸਿਰਫ ਬਿਮਾਰੀਆਂ ਨੂੰ ਹੀ ਸੱਦਾ ਦੇਣ ਦੇ ਬਰਾਬਰ ਹੁੰਦਾ ਹੈ। ਅਜਿਹੇ ਵਾਤਾਵਰਣ ਵਿਚ ਜਦੋਂ ਮਰੇ ਹੋਏ ਡੰਗਰਾਂ ਦੀਆਂ ਕਰੰਗਾ ਪਈਆਂ ਹੋਣ ਤਾਂ ਅਜਿਹੇ ਗੰਦੇ ਮਾਹੌਲ ਦਾ ਅੰਦਾਜ਼ਾ ਲਗਾਉਣਾ ਕੋਈ ਔਖਾ ਨਹੀਂ ਹੈ। ਰੇਤਲੇ ਟਿੱਬੇ ਜੇਠ-ਹਾੜ ਦੀ ਤਪਸ ਵਿਚ ਅੱਗ ਵਾਂਗ ਭੱਖਦੇ ਹਨ। ਸਿਰਫ ਦਰੱਖਤਾਂ ਦੀ ਸੰਘਣੀ ਛਾਂ ਹੀ ਕੁਝ ਨਾ ਕੁਝ ਰਾਹਤ ਦਿੰਦੀ ਸੀ। ਦਲਦਲ ਦਾ ਮੱਛਰ ਤੇ ਮੱਖੀਆਂ ਇਕ ਐਸੀ ਸਮੱਸਿਆ ਹੁੰਦੇ ਹਨ ਜਿਸ ਤੋਂ ਬਚਾਅ ਕਰਨਾ ਬਹੁਤ ਹੀ ਔਖਾ ਹੁੰਦਾ ਹੈ। ਅੱਗ ਬਾਲ ਕੇ ਰੱਖਣਾ ਜਾਂ ਸਰੀਰ ਉਪਰ ਕੱਪੜੇ ਲਪੇਟ ਕੇ ਰੱਖਣਾ ਹੀ ਇਕੋ-ਇਕ ਉਪਾਅ ਹੋ ਸਕਦਾ ਸੀ ਪਰ ਗਰਮੀਆਂ ਦੀ ਰੁੱਤ ਵਿਚ ਬੰਦਾ ਕਿੰਨੇ ਕੁ ਕਪੜੇ ਲਪੇਟ ਕੇ ਰੱਖ ਸਕਦਾ ਸੀ।

ਇਸ ਤੋਂ ਇਲਾਵਾ ਜਿਸ ਥਾਂ ਦੀਆਂ ਕੁਝ ਮੁਸ਼ਕਲਾਤਾਂ ਹੁੰਦੀਆਂ ਹਨ ਉਸ ਦਾ ਦੂਜਾ ਪਾਸਾ ਕੁਦਰਤ ਨੇ ਕੁਝ ਐਸਾ ਵੀ ਬਣਾਇਆ ਹੁੰਦਾ ਹੈ ਕਿ ਜੰਗਲ ਮਨੁੱਖ ਨੂੰ ਕੁਝ ਦਿੰਦੇ ਵੀ ਹਨ। ਹਰ ਚੀਜ਼ ਦੇ ਦੋ ਪੱਖ ਹੁੰਦੇ ਹਨ। ਦੁੱਖ ਤੇ ਸੁੱਖ ਹਮੇਸ਼ਾਂ ਬਰਾਬਰ ਚਲਦੇ ਹਨ। ਜੰਗਲਾਂ ਵਿਚੋਂ ਕੁਦਰਤੀ ਤੌਰ ਤੇ ਉਗੇ ਹੋਏ ਐਸੇ ਅਨੇਕਾਂ ਦੇਸੀ ਫਲ, ਜੜ੍ਹੀਆਂ, ਬੂਟੀਆਂ ਅਤੇ ਬੇਲਾਂ ਹੁੰਦੀਆਂ ਹਨ ਜਿਹੜੀਆਂ ਮਨੁੱਖ ਦਾ ਪੇਟ ਭਰਨ ਲਈ ਕਾਫੀ ਹੁੰਦੀਆਂ ਹਨ। ਜਿਵੇਂ ਕਿ ਦੇਸੀ ਬੇਰ, ਪਿੰਝੂ, ਗਲੋਟ, ਚਿੱਬੜ, ਜੰਡਾਂ ਦੀਆਂ ਫਲੀਆਂ, ਨਸੂੜੇ, ਮਤੀਰੇ ਜਾਂ ਅੰਜੀਰ ਖੁੱਲ੍ਹੀ ਮਾਤਰਾ ਵਿਚ ਮਿਲਦੇ ਹਨ। ਇਹ ਮੌਸਮੀ ਫਲ ਹਨ ਅਤੇ ਰੇਤੀਲੇ ਜੰਗਲਾਂ ਵਿਚ ਆਮ ਹੁੰਦੇ ਹਨ। ਹੋਰ ਵੀ ਅਨੇਕਾਂ ਕਿਸਮ ਦੇ ਫਲ ਹੁੰਦੇ ਹਨ ਜਿਹੜੇ ਸਿਰਫ ਜੰਗਲਾਂ ਵਿਚ ਹੀ ਹੁੰਦੇ ਹਨ। ਦਲਦਲ ਵਾਲੇ ਖੇਤਰਾਂ ਵਿਚ ਮੱਛੀਆਂ ਅਤੇ ਹੋਰ ਪਾਣੀ ਵਿਚ ਰਹਿਣ ਵਾਲੇ ਜਾਨਵਰਾਂ ਦੀ ਬਹੁਤਾਤ ਹੁੰਦੀ ਹੈ। ਵੈਸੇ ਵੀ ਐਸੇ ਜੰਗਲੀ ਜਾਨਵਰ ਬਹੁਤ ਹੁੰਦੇ ਹਨ ਜਿਹੜੇ ਮਨੁੱਖ ਦਾ ਖਾਣਾ ਬਣ ਸਕਦੇ ਹਨ। ਘਾਹ, ਪੱਠਾ, ਲੱਕੜਾਂ, ਛੱਤ ਪਾਉਣ ਲਈ ਸਰਕੜਾ ਤੇ ਪੂਲੇ, ਕਾਹੀ ਇਹ ਸਭ ਘਾਹ-ਫੂਸ ਜੰਗਲਾਂ ਵਿਚ ਖੁੱਲੀ ਮਿਕਦਾਰ ਵਿਚ ਮਿਲਦਾ

ਰਹਿੰਦਾ ਹੈ। ਇਸ ਲਈ ਖਾਣ-ਪੀਣ ਜਾਂ ਘਾਹ-ਪੱਠੇ ਵਲੋਂ ਕੋਈ ਔਖਿਆਈ ਨਹੀਂ ਸੀ ਹੁੰਦੀ। ਔਖਿਆਈ ਜੇ ਸੀ ਤਾਂ ਸਿਫਰ ਰਹਿਣ ਦੀ ਅਤੇ ਘਰੇਲੂ ਸੁਖ ਨਾ ਹੋਣ ਦੀ ਹੀ ਹੁੰਦੀ ਸੀ। ਸ਼ਹਿਰੀ ਜੀਵਨ ਨਹੀਂ ਹੋ ਸਕਦਾ ਸੀ। ਫਟੇ-ਪੁਰਾਣੇ ਕੱਪੜੇ ਅਤੇ ਕੁਦਰਤ ਦੀ ਖੁੱਲੀ ਛੱਤ ਹੇਠ ਸਾਉਣਾ ਹੀ ਇਕੋ-ਇਕ ਢੰਗ-ਤਰੀਕਾ ਸੀ। ਪਰ ਇਸ ਤਰ੍ਹਾਂ ਦੇ ਜੰਗਲ ਵਿਚ ਦਲਦਲਾਂ ਕਿਉਂਕਿ ਸਿਘਾਂ ਨੂੰ ਦੁਸ਼ਮਣ ਕੋਲੋਂ ਬਚਾਉਂਦੀਆਂ ਸਨ ਇਸ ਲਈ ਇਹ ਸਿੰਘਾਂ ਲਈ ਸਵਰਗ ਦੇ ਸਮਾਨ ਹੀ ਸਮਝੀਆਂ ਜਾਂਦੀਆ ਸਨ।

ਸਿੰਘਾਂ ਨੂੰ ਆਪਣੇ ਗੁਰੂ ਦੇ ਬਚਨਾਂ ਉਪਰ ਪੂਰਾ ਭਰੋਸਾ ਸੀ। ਉਹ ਸਮਝਦੇ ਸਨ ਕਿ ਗੁਰੂ ਨੇ ਉਨ੍ਹਾਂ ਨੂੰ ਸਿਰਫ ਰਾਜ ਕਰਨ ਲਈ ਹੀ ਬਣਾਇਆ ਹੈ ਗੁਲਾਮੀ ਦਾ ਜੀਵਨ-ਜੀਣ ਲਈ ਨਹੀਂ।

ਕਰਨ ਪਤਿਸ਼ਾਹ ਆਸਾ ਧਾਰੈ। ਪਾਵੈਂ ਦੁੱਖ ਸੋ ਸੁੱਖ ਬਿਚਾਰੈਂ।
ਬਚਨ ਗੁਰੂ ਹਮ ਸਾਫ ਭੀ ਹੋ ਹੈਂ। ਹੰਨੇ ਹੰਨੇ ਹਮ ਸ਼ਾਹੀ ਕਰੋ ਹੈਂ।[12]

ਇਸ ਕਰਕੇ ਸਿੰਘ ਜੰਗਲੀ-ਦਲਦਲ ਵਿਚ ਰਹਿ ਕੇ ਵੀ ਚੜ੍ਹਦਾ ਕਲ੍ਹਾ ਵਿਚ ਰਹਿੰਦੇ ਸਨ। ਉਨ੍ਹਾਂ ਨੇ ਆਪਣੀਆਂ ਦੁੱਖ-ਤਕਲੀਫਾਂ, ਭੁੱਖ-ਪਿਆਸ ਅਤੇ ਗਰੀਬੀ ਭਰੇ ਜੀਵਨ ਦੇ ਅਨੇਕਾਂ ਮੁੱਖਾਂ ਨਾਲ ਸਬੰਧਤ ਜ਼ਰੂਰੀ ਵਸਤਾਂ ਦੇ ਨਾਂ ਐਸੇ ਤਰੀਕੇ ਨਾਲ ਰੱਖੇ ਸਨ ਕਿ ਉਹ ਭੁੱਖੇ-ਪਿਆਸੇ ਰਹਿੰਦੇ ਵੀ ਚੜ੍ਹਦੀਆਂ ਕਲਾਂ ਵਿਚ ਵਿਚਰਦੇ ਮਾਲੂਮ ਹੁੰਦੇ ਸਨ। ਜਿਵੇਂ ਕਿ ਭੋਜਨ ਮੁੱਕ ਜਾਣ ਨੂੰ ਉਹ ਲੰਗਰ ਮਸਤਾਨਾ ਹੋ ਗਿਆ ਕਹਿੰਦੇ ਸਨ, ਹੱਥ-ਚੱਕੀ ਉਪਰ ਆਟਾ ਪੀਹਣ ਨੂੰ ਉਹ ਫਿਰਨੀ ਦੀ ਸਵਾਰੀ ਕਰਨਾ ਕਹਿੰਦੇ ਸਨ; ਮਰ ਗਏ ਸਾਥੀ ਨੂੰ ਅਸਵਾਰਾ ਕਰ ਗਿਆ ਕਹਿੰਦੇ ਸਨ। ਇਸੇ ਤਰ੍ਹਾਂ ਰੁਪਏ ਨੂੰ ਦਮੜਾ, ਇਕ ਨੂੰ ਸਵਾ ਲੱਖ, ਕਾਣੇ ਨੂੰ ਲਖ-ਨੇਤਰਾ, ਬੋਲੇ ਮਨੁੱਖ ਨੂੰ ਚਉਬਾਰੇ ਚੜ੍ਹਿਆ, ਰੋਟੀ ਨੂੰ ਪਰਸ਼ਾਦਾ, ਚਾਹ ਨੂੰ ਢਿੱਡ ਫੂਕਣੀ, ਕੜ੍ਹੀ ਨੂੰ ਅੰਮ੍ਰਿਤੀ, ਡੇਲਿਆਂ ਦੇ ਆਚਾਰ ਨੂੰ ਰੋੜੂ-ਪਰਸ਼ਾਦ, ਗੰਢੇ ਨੂੰ ਰੂਪਾ, ਘਿਉ ਨੂੰ ਪੰਜਵਾਂ, ਕੁੱਤੇ ਨੂੰ ਬਾਹਮਣ, ਜੰਗਲ-ਪਾਣੀ (ਟੱਟੀ ਫਿਰਨ) ਜਾਣ ਨੂੰ ਕਾਜ਼ੀ ਛੱਡ ਕੇ ਆਉਣਾ, ਡੰਡੇ ਨੂੰ ਠਾਣੇਦਾਰ, ਜਿੱਤ ਨੂੰ ਫਤਹਿ, ਹਾਰ ਨੂੰ ਹਰਨ ਹੋ ਜਾਣਾ ਕਹਿੰਦੇ ਸਨ। ਭੁੰਨੇ ਹੋਏ ਛੋਲਿਆਂ ਨੂੰ ਬਦਾਮ, ਰਜਾਈ ਨੂੰ ਗੁਲਾਬ ਕੌਰ, ਤਲਵਾਰ ਨੂੰ ਸਿਰੀ ਸਾਹਿਬ ਆਦਿ ਨਾਂ ਉਨ੍ਹਾਂ ਦੀ ਚੜ੍ਹਦੀ ਕਲਾ ਦੀ ਨਿਸ਼ਾਨੀ ਸਨ। ਇਹ ਨਾਂ ਐਸੇ ਸਨ ਜਿਹੜੇ ਸਿੰਘਾਂ ਨੂੰ ਜੰਗਲੀ ਜੀਵਨ-ਜੀਣ ਲਈ ਹੋਰ ਹੱਲਾ-ਸ਼ੇਰੀ ਦਿੰਦੇ ਸਨ।

ਸਿੰਘਾਂ ਨੇ ਦਲਦਲੀ-ਜੰਗਲ ਵਿਚ ਆਪਣੇ ਐਸੇ ਡੇਰੇ ਬਣਾ ਰੱਖੇ ਸਨ ਜਿਨ੍ਹਾਂ ਦਾ ਦੂਰੋਂ ਪਤਾ ਨਹੀਂ ਸੀ ਲਗਦਾ। ਜੰਗਲੀ ਜਾਨਵਰ ਵੀ ਸਿੰਘਾਂ ਦੇ ਦੋਸਤ ਬਣ ਗਏ ਸਨ ਕਿਉਂਕਿ ਉਹ ਸਿੰਘਾਂ ਨੂੰ ਵੀ ਆਪਣੇ ਵਾਂਗ ਰਹਿੰਦਾ ਦੇਖ ਰਹੇ ਸਨ। ਜੰਗਲੀ ਜਾਨਵਰਾਂ ਤੋਂ ਸਿੰਘਾਂ ਨੂੰ ਬੜੀ ਅਗਵਾਈ ਮਿਲਦੀ ਸੀ। ਜੰਗਲੀ ਜਾਨਵਰ ਦਲਦਲ ਦੀ ਦੂਰੋਂ ਹੀ ਪਛਾਣ ਕਰ ਲੈਂਦੇ ਸਨ। ਇਸ ਲਈ ਉਹ ਹਮੇਸ਼ਾ ਸੁੱਕੇ ਰਸਤਿਆਂ ਰਾਹੀਂ ਹੀ ਚਲਦੇ ਸਨ। ਉਹ ਪਾਣੀ ਪੀਣ ਲਈ ਅਜਿਹੀਆਂ ਥਾਵਾਂ ਤੇ ਪਹੁੰਚਦੇ ਸਨ ਜਿੱਥੇ ਦਲਦਲ ਵਿਚ ਧਸਣ ਦਾ ਜਾਂ

ਮਗਰਮੱਛਾਂ ਦਾ ਖ਼ਤਰਾ ਨਹੀਂ ਹੁੰਦਾ ਸੀ। ਇਸ ਤਰ੍ਹਾਂ ਅਜਿਹੇ ਸੁੱਕੇ ਰਸਤਿਆਂ ਦੀਆਂ ਡੰਡੀਆਂ ਪੈ ਗਈਆਂ ਸਨ। ਸਿੰਘ ਇਨ੍ਹਾਂ ਜੰਗਲੀ ਡੰਡੀਆਂ ਰਾਹੀਂ ਹੀ ਜੰਗਲਾਂ ਵਿਚ ਤੁਰਦੇ-ਫਿਰਦੇ ਸਨ। ਜੰਗਲੀ ਜਾਨਵਰਾਂ ਨੇ ਆਪਣੇ ਘੋਰਨੇ ਐਸੀਆਂ ਥਾਵਾਂ ਤੇ ਪਾ ਕੇ ਰੱਖੇ ਸਨ ਜਿਥੇ ਉਹ ਕਿਸੇ ਤਕੜੇ ਜਾਨਵਰ ਦਾ ਸ਼ਿਕਾਰ ਹੋਣ ਤੋਂ ਸੁਰੱਖਿਅਤ ਰਹਿੰਦੇ ਸਨ। ਇਸ ਗੱਲ ਨੇ ਸਿੰਘਾਂ ਨੂੰ ਵੀ ਆਪਣੇ ਬਚਾਓ ਦਾ ਇਕ ਨਵਾਂ ਨੁਕਤਾ ਦਿੱਤਾ ਸੀ। ਸਿੰਘਾਂ ਨੇ ਇਨ੍ਹਾਂ ਜਾਨਵਰਾਂ ਦੇ ਘੋਰਨਿਆਂ ਪਾਸ ਹੀ ਆਪਣੀਆਂ ਕੁੱਲੀਆਂ ਜਾਂ ਮਣ੍ਹੇ ਪਾ ਲਏ ਸਨ। ਸਿੰਘ ਜੰਗਲੀ ਜਾਨਵਰਾਂ ਨੂੰ ਕੁਝ ਨਹੀਂ ਕਹਿੰਦੇ ਸਨ ਅਤੇ ਜੰਗਲੀ ਜਾਨਵਰ ਸਿੰਘਾਂ ਨੂੰ ਕੁਝ ਨਹੀਂ ਕਹਿੰਦੇ ਸਨ। ਸਿੰਘ ਜਾਨਵਰਾਂ ਨੂੰ ਕਹਿ ਕੇ ਸੁਣਾ ਦਿੰਦੇ ਸਨ ਕਿ ਅਸੀਂ ਤੁਹਾਨੂੰ ਤੁਹਾਡੇ ਘੋਰਨਿਆਂ ਵਿਚੋਂ ਕੱਢਣ ਲਈ ਇਥੇ ਨਹੀਂ ਆਏ ਅਸੀਂ ਤਾਂ ਆਪਣੇ ਘਰਾਂ ਵਿਚੋਂ ਕੱਢੇ ਹੋਏ ਤੁਹਾਡੇ ਪਾਸ ਆਏ ਹਾਂ। ਅਸੀਂ ਤਾਂ ਤੁਹਾਡੇ ਮਹਿਮਾਨ ਹਾਂ, ਅਸੀਂ ਤੁਹਾਡੇ ਸ਼ਿਕਾਰੀ ਨਹੀਂ ਹਾਂ। ਸਿੰਘਾਂ ਦੀਆਂ ਇਹ ਗੱਲਾਂ ਉਨ੍ਹਾਂ ਜਾਨਵਰਾਂ ਨੂੰ ਸਮਝ ਆਉਂਦੀਆਂ ਸਨ ਜਾਂ ਨਹੀਂ ਪਰ ਜੰਗਲੀ ਜਾਨਵਰ ਸਿੰਘਾਂ ਨੂੰ ਕੁਝ ਨਹੀਂ ਕਹਿੰਦੇ ਸਨ। ਸ਼ਾਇਦ ਸਿੰਘਾਂ ਦੇ ਉਥੇ ਰਹਿਣ ਕਰਕੇ ਉਹ (ਜੰਗਲੀ ਜਾਨਵਰ) ਵੀ ਸ਼ਾਹੀ ਅਧਿਕਾਰੀਆਂ ਦਾ ਸ਼ਿਕਾਰ ਹੋਣੋ ਬਚ ਗਏ ਸਨ। ਕਿਉਂਕਿ ਹੁਣ ਸ਼ਾਹੀ ਅਧਿਕਾਰੀ ਜੰਗਲੀ ਜਾਨਵਰਾਂ ਦਾ ਨਹੀਂ ਸਗੋਂ ਸਿੰਘਾਂ ਦਾ ਸ਼ਿਕਾਰ ਕਰਦੇ ਸਨ।

ਸਿੰਘ ਇਸ ਤਰ੍ਹਾਂ ਰਾਵੀ ਅਤੇ ਬਿਆਸ ਦਰਿਆਵਾਂ ਦੇ ਛੰਭਾਂ ਵਿਚ ਆਪਣਾ ਜੀਵਨ ਬਸਰ ਕਰ ਰਹੇ ਸਨ ਕਿ ਇਕ ਵਾਰ ਮੌਕਾ ਮੇਲ ਨਾਲ ਸਿੰਘਾਂ ਦਾ ਇਕ ਜੱਥਾ ਫਿਰਦਾ-ਫਿਰਾਉਂਦਾ ਰੋੜੀ-ਐਮਨਾਬਾਦ ਵਲ ਜਾ ਨਿਕਲਿਆ। ਵਿਸਾਖੀ ਦਾ ਮੇਲਾ ਲੱਗਿਆ ਹੋਇਆ ਸੀ।[13] ਇਹ ਜਸਪਤ ਰਾਇ ਦੀ ਜਾਗੀਰ ਸੀ। ਸ਼ਾਇਦ ਸਿੰਘਾਂ ਨੂੰ ਇਸ ਗੱਲ ਦਾ ਅਹਿਸਾਸ ਹੋਵੇ ਕਿ ਹਿੰਦੂ ਅਹਿਲਕਾਰ ਉਨ੍ਹਾਂ ਪਰੱਤੀ ਕੁਝ ਹਮਦਰਦੀ ਰੱਖਦਾ ਹੋਵੇ। ਉਧਰ ਹੀ ਜਸਪਤ ਰਾਇ ਆਪਣੀ ਜਾਗੀਰ ਵਿਚ ਮੁਆਮਲਾ ਉਗਰਾਹੁੰਦਾ ਫਿਰਦਾ ਸੀ। ਕਿਉਂਕਿ ਸਿੰਘਾਂ ਨਾਲ ਮੁੱਠ-ਭੇੜਾਂ ਵਿਚ ਸਭ ਜਾਗੀਰਦਾਰਾਂ ਦੇ ਖ਼ਜ਼ਾਨੇ ਵੀ ਲੁੱਟੇ ਜਾਂਦੇ ਸਨ। ਇਸ ਲਈ ਜਾਗੀਰਦਾਰ ਆਪਣੇ ਖ਼ਜ਼ਾਨਿਆਂ ਦੀਆਂ ਲੁੱਟਾਂ ਨੂੰ ਲੋਕਾਂ ਕੋਲੋਂ ਹੋਰ ਅਣਉਚਿੱਤ ਉਗਰਾਹੀਆਂ ਕਰਕੇ ਪੂਰਾ ਕਰਦੇ ਸਨ। ਇਨ੍ਹਾਂ ਅਣ-ਉਚਿੱਤ ਉਗਰਾਹੀਆਂ ਨੇ ਕਿਸਾਨਾਂ ਦਾ ਕਚੂਮਰ ਕੱਢ ਸੁੱਟਿਆ ਸੀ।

ਜਸਪਤ ਰਾਇ ਵੀ ਆਪਣੀ ਜਾਗੀਰ ਵਿਚ ਮੁਆਮਲੇ ਦੀ ਉਗਰਾਹੀ ਕਰ ਰਿਹਾ ਸੀ। ਮੁਆਮਲਾ ਉਗਰਾਹੁਣ ਸਮੇਂ ਉਹ ਕਿਸਾਨਾਂ ਨੂੰ ਕੁੱਟਦੇ ਵੀ ਸਨ ਅਤੇ ਕੈਦ ਕਰਕੇ ਵੀ ਰੱਖਦੇ ਸਨ ਤਾਂ ਕਿ ਤੰਗ ਹੋਏ ਕਿਸਾਨ ਛੁਪਾਏ ਹੋਏ ਪੈਸਿਆਂ ਨੂੰ ਕੱਢ ਲਿਆਉਣ। ਇਸ ਤਰ੍ਹਾਂ ਸਰਕਾਰੀ ਅਧਿਕਾਰੀਆਂ ਦੇ ਮਾਰੇ-ਕੁੱਟੇ ਕਈ ਕਿਸਾਨ ਤਾਂ ਘਰ-ਘਾਟ ਛੱਡ ਕੇ ਦੌੜ ਜਾਂਦੇ ਸਨ। ਦੌੜੇ ਹੋਏ ਉਹ ਸਿੰਘਾਂ ਪਾਸ ਪਹੁੰਚ ਜਾਂਦੇ ਸਨ। ਅੱਗੋਂ ਸਿੰਘ ਅਜਿਹੇ ਕਿਸਾਨਾਂ ਨੂੰ ਹੱਲਾਸ਼ੇਰੀ ਦਿੰਦੇ ਸਨ ਕਿ ਖਾਲਸਾ ਤੁਹਾਡੀ ਰਾਖੀ ਕਰੇਗਾ ਤੁਸੀਂ ਕਿਸੇ ਦੀ ਪਰਵਾਹ ਨਾ ਕਰੋ। ਰਤਨ ਸਿੰਘ ਭੰਗੂ ਲਿਖਦਾ ਹੈ :

ਇਮਨਾਬਾਦ ਜਗੀਰ ਥੀ ਜਸਪਤਹਿ ਦਿਵਾਨ।
ਉਹਾਂ ਉਗਰਾਹੀ ਕਰਤ ਥੋ ਬਹੁਤ ਫੌਜ ਕੇ ਤਾਨ।
ਲੇਵੈ ਪੈਸੇ ਦੇ ਕੇ ਦੁੱਖ। ਬੰਧੇ ਪੈਂਚ ਸੁ ਹੋਕੈ ਰੁੱਖ।
ਕਿਸੈ ਟੰਗੈ ਕਿਸੈ ਕਮਚਨ ਮਾਰੈ। ਐਸ ਭਾਂਤ ਸਿਉਂ ਮੁਲਕ ਉਜਾਰੈਂ।
ਭੁੱਖੇ ਜੱਟ ਨਠ ਸਿੰਘੀ ਰਲੈਂ। ਘਰ ਦਰ ਛਡ ਕੇ ਰਲੈ ਸੁ ਦਲੈਂ।
ਜਿਨ ਘਰ ਦੇਣੇ ਜੋਗੇ ਨਾਹੀ। ਫਿਰੈਂ ਫਰਿਆਦੀ ਖਾਲਸੇ ਪਾਹੀਂ।[14]

ਖਾਲਸਾ ਇਨ੍ਹਾਂ ਭੱਜ ਕੇ ਆਏ ਹੋਏ ਕਿਸਾਨਾਂ ਨੂੰ ਠਾਹਰ ਵੀ ਦਿੰਦਾ ਸੀ ਅਤੇ ਭੋਜਨ ਵੀ। ਦੇਵਨੇਤ ਨਾਲ ਜਿਹੜਾ ਸਿੰਘ ਜੱਥਾ ਜਸਪਤ ਰਾਇ ਦੀ ਜਾਗੀਰ ਵਿਚ ਫਿਰ ਰਿਹਾ ਸੀ ਉਹ ਆਪਣਾ ਭੋਜਨ ਤਿਆਰ ਕਰਨ ਲਈ ਰੋੜੀ ਦੇ ਗੁਰਦੁਆਰਾ ਸਾਹਿਬ ਵਿਚ ਆ ਠਹਿਰਿਆ ਸੀ। ਇਲਾਕੇ ਵਿਚ ਇਹ ਖ਼ਬਰਾਂ ਫੈਲ ਗਈਆਂ ਸਨ ਕਿ ਸਿੰਘ ਕਿਸਾਨਾਂ ਨੂੰ ਮੁਆਮਲਾ ਨਾ ਦੇਣ ਲਈ ਉਕਸਾਉਂਦੇ ਹਨ ਅਤੇ ਕਿਸਾਨ ਭੱਜ ਕੇ ਸਿੰਘਾਂ ਨਾਲ ਜਾ ਰਲਦੇ ਹਨ। ਫਿਰ ਸਿੰਘ ਇਨ੍ਹਾਂ ਕਿਸਾਨਾਂ ਦੀ ਮਦਦ ਨਾਲ ਸਰਕਾਰੀ ਅਧਿਕਾਰੀਆਂ ਨੂੰ ਲੁੱਟਦੇ ਹਨ। ਜਸਪਤ ਰਾਇ ਨੂੰ ਖਬਰ ਦਿੱਤੀ ਗਈ ਕਿ ਸਿੰਘਾਂ ਦਾ ਇਕ ਜੱਥਾ ਉਸ ਦੀ ਜਾਗੀਰ ਵਿਚ ਰੋੜੀ ਸਾਹਿਬ ਗੁਰਦੁਆਰੇ ਵਿਚ ਬੈਠਾ ਹੈ।[15] ਇਹ ਗੱਲ ਸੁਣ ਕੇ ਦਿਵਾਨ ਅੱਗ-ਬਗੂਲਾ ਹੋ ਗਿਆ। ਉਸ ਨੇ ਆਪਣੀ ਫੌਜ ਨਾਲ ਸਿੱਧਾ ਰੋੜੀ ਸਾਹਿਬ ਗੁਰਦੁਆਰੇ ਉਤੇ ਹਮਲਾ ਕੀਤਾ। ਸਿੰਘ ਤਾਂ ਇਕ ਹਿੰਦੂ ਅਹਿਲਕਾਰ ਦੀ ਜਾਗੀਰ ਵਿਚ ਇਹ ਸੋਚ ਕੇ ਆਏ ਸਨ ਕਿ ਉਹ ਉਨ੍ਹਾਂ ਨਾਲ ਕੁਝ ਹਮਦਰਦੀ ਕਰੇਗਾ ਪਰ ਇਹ ਹਿੰਦੂ ਅਹਿਲਕਾਰ ਤਾਂ ਸਰਕਾਰ ਦੀ ਚਾਪਲੂਸੀ ਕਰਨ ਵਿਚ ਮੁਗਲ ਅਧਿਕਾਰੀਆਂ ਤੋਂ ਵੀ ਅੱਗੇ ਲੰਘਿਆ ਹੋਇਆ ਸੀ।

ਜਸਪਤ ਰਾਇ ਨੇ ਆਉਣ ਸਾਰ ਸਿੰਘਾਂ ਨੂੰ ਗੁਰਦੁਆਰੇ ਵਿਚੋਂ ਨਿਕਲ ਜਾਣ ਦੇ ਹੁਕਮ ਦਿੱਤੇ। ਸਿੰਘਾਂ ਨੇ ਕਿਹਾ ਕਿ ਉਹ ਬਹੁਤ ਥੱਕੇ ਹੋਏ ਅਤੇ ਭੁੱਖੇ ਹਨ। ਉਹ ਖਾਣਾ ਖਾਣ ਉਪਰੰਤ ਉਸ ਦੀ ਜਾਗੀਰ ਵਿਚੋਂ ਨਿਕਲ ਜਾਣਗੇ ਪਰ ਹੁਣ ਉਨ੍ਹਾਂ ਨੂੰ ਆਰਾਮ ਨਾਲ ਖਾਣਾ ਬਣਾਉਣ ਤੇ ਖਾਣ ਦਾ ਸਮਾਂ ਦਿਤਾ ਜਾਵੇ। ਜਸਪਤ ਰਾਇ ਸਿੰਘਾਂ ਦੀ ਗੱਲ ਨਹੀਂ ਮੰਨਿਆ। ਉਲਟਾ ਕੜਕ ਕੇ ਕਹਿਣ ਲਗਿਆ ਕਿ ਤੁਸੀਂ ਕਹਿੰਦੇ ਹੋ ਕਿ ਮੈਂ ਤੁਹਾਨੂੰ ਰੋਟੀ ਤਿਆਰ ਕਰਨ ਦਾ ਤੇ ਖਾਣ ਦਾ ਸਮਾਂ ਦਿਆਂ ਮੈਂ ਤਾਂ ਤੁਹਾਡੇ ਸਿਰਾਂ ਦੇ ਕੇਸ ਕੱਟ ਕੇ ਹਲਟ ਦੀਆਂ ਮਾਲ੍ਹਾਂ ਨੂੰ ਬੰਨਣ ਲਈ ਰੱਸੀਆਂ ਵੱਟਾਂਗਾ। ਜਿਵੇਂ ਤੁਹਾਡਾ ਭਾਈ ਮਨੀ ਸਿੰਘ ਟੁਕੜੇ ਟੁਕੜੇ ਕਰ ਕੇ ਮਾਰਿਆ ਸੀ ਮੈਂ ਵੀ ਤੁਹਾਨੂੰ ਇਸੇ ਤਰ੍ਹਾਂ ਮਾਰਾਂਗਾ।[16] ਇਹ ਗੱਲਾਂ ਸੁਣ ਕੇ ਖਾਲਸੇ ਨੂੰ ਅੱਗ ਲਗ ਗਈ। ਖਾਲਸੇ ਨੇ ਮਤਾ ਪਾਸ ਕੀਤਾ ਕਿ ਜਿਥੇ ਹੋਰ ਦੁੱਖ ਝੱਲ ਰਹੇ ਹਾਂ ਉਥੇ ਅੱਜ ਦਾ ਖਾਣਾ ਵੀ ਛੱਡ ਦਿਓ। ਵਾਹਿਗੁਰੂ ਨੇ ਚਾਹਿਆ ਤਾਂ ਖਾਣਾ ਫੇਰ ਹੀ ਖਾਵਾਂਗੇ ਪਰ ਗੁਰੂ ਦੀ ਮੋਹਰ ਕੇਸਾਂ ਨੂੰ ਕੱਟਣ ਦੀ ਧਮਕੀ ਦੇਣ ਵਾਲੇ ਨੂੰ ਨਹੀਂ ਛੱਡਣਾ। ਖਾਲਸੇ ਨੇ ਉਸੀ ਸਮੇਂ ਸਭ ਕੁਝ ਵਿਚੇ ਹੀ ਛੱਡ-ਛਡਾ ਕੇ ਜਸਪਤ ਰਾਇ ਦੀ ਫੌਜ ਉਪਰ ਧਾਵਾ ਕਰ ਦਿਤਾ। ਇਕ ਨਿਬਾਹੂ ਸਿੰਘ ਨਾਂ ਦਾ ਰੰਘ-ਰੇਟਾ ਸਿੰਘ ਦੌੜ ਕੇ ਜਸਪਤ ਰਾਇ ਦੇ ਹਾਥੀ ਦੇ ਪਿੱਛੇ ਜਾ

ਪਹੁੰਚਿਆ। ਉਹ ਹਾਥੀ ਦੀ ਪੂੰਛ ਫੜ ਕੇ, ਪਿੱਛਲੀਆਂ ਲੱਤਾਂ ਦੀਆਂ ਖੁੱਚਾਂ ਉਪਰ ਪੈਰ ਰੱਖ ਕੇ ਉਪਰ ਹੌਦੇ ਵਿਚ ਜਾ ਚੜ੍ਹਿਆ। ਹੌਦੇ ਵਿਚ ਚੜ੍ਹਦਿਆਂ ਸਾਰ ਹੀ ਤਲਵਾਰ ਦੇ ਇਕੋ ਵਾਰ ਨਾਲ ਜਸਪਤ ਰਾਇ ਦਾ ਸਿਰ ਕੱਟ ਸੁੱਟਿਆ। ਜਸਪਤ ਰਾਇ ਦੇ ਗਲ ਵਿਚ ਪਾਏ ਜੇਵਰ, ਹੌਦੇ ਵਿਚ ਉਗਰਾਹੇ ਹੋਏ ਮੁਆਮਲੇ ਦੀ ਉਗਰਾਹੀ ਚੁੱਕ ਕੇ ਉਸ ਨੇ ਸਿੰਘਾਂ ਵਿਚ ਵੰਡ ਦਿੱਤੀ।

ਜਸਪਤ ਰਾਇ ਨੂੰ ਮਰਿਆ ਦੇਖ ਕੇ ਉਸ ਦੀ ਫੌਜ ਭੱਜ ਗਈ ਸੀ। ਸਿੰਘ ਉਸ ਦਾ ਧਨ-ਮਾਲ ਖੋਹ ਕੇ ਛੰਭ ਵਿਚ ਜਾ ਵੜੇ। ਦੂਜੇ ਪਾਸੇ ਜਦੋਂ ਲਾਹੌਰ ਵਿਖੇ ਉਸ ਦੇ ਭਰਾ ਲਖਪਤ ਰਾਇ ਕੋਲ ਇਹ ਖਬਰ ਪਹੁੰਚੀ ਤਾਂ ਉਹ ਆਪਣਾ ਦਿਮਾਗੀ ਸੰਤੁਲਨ ਖੋ ਬੈਠਾ ਸੀ। ਉਸ ਨੇ ਕਿਹਾ ਕਿ ਉਹ ਇਨ੍ਹਾਂ ਸਿੰਘਾਂ ਨੂੰ ਹੁਣ ਛੱਡੇਗਾ ਨਹੀਂ। ਇਕ ਖੱਤਰੀ ਨੇ ਖਾਲਸਾ ਸਾਜਿਆ ਸੀ ਪਰ ਹੁਣ ਇਹ ਖੱਤਰੀ ਇਸ ਖਾਲਸੇ ਨੂੰ ਖ਼ਤਮ ਕਰੇਗਾ।[17] ਉਹ ਰੋਂਦਾ-ਪਿਟਦਾ ਹੋਇਆ ਸੂਬੇਦਾਰ ਯਾਹੀਆ ਖਾਨ ਕੋਲ ਪਹੁੰਚਿਆ। ਉਸ ਦੇ ਪੈਰਾਂ ਵਿਚ ਆਪਣੀ ਪੱਗ ਲਾਹ ਕੇ ਰੱਖ ਦਿੱਤੀ ਅਤੇ ਕਹਿਣ ਲਗਾ ਕਿ ਇਸ ਪੱਗ ਨੂੰ ਉਹ ਤਾਂ ਹੀ ਪਹਿਨੇਗਾ ਜੇਕਰ ਯਾਹੀਆ ਖਾਨ ਇਸ ਨੂੰ ਆਪਣੇ ਹੱਥਾਂ ਨਾਲ ਉਸ ਦੇ ਸਿਰ ਉਤੇ ਰੱਖੇਗਾ। ਯਾਹੀਆ ਖਾਨ ਨੇ ਉਸ ਨੂੰ ਹੱਲਾਸ਼ੇਰੀ ਦਿੰਦਿਆਂ ਕਿਹਾ ਕਿ ਸੂਬੇ ਦੀ ਸਾਰੀ ਫੌਜ ਅਤੇ ਸਾਰਾ ਖ਼ਜ਼ਾਨਾ ਉਸ ਦੇ ਹਵਾਲੇ ਹੈ। ਉਹ ਜਿਵੇਂ ਚਾਹੇ ਫੌਜ ਨੂੰ ਵਰਤੇ ਤੇ ਜਿੰਨੇ ਚਾਹੇ ਪੈਸੇ ਖਰਚ ਕਰੇ ਪਰ ਸਿੰਘਾਂ ਦਾ ਖਾਤਮਾ ਕਰ ਦੇਵੇ।

ਸੂਬੇਦਾਰ ਕੋਲੋਂ ਪੂਰੇ ਅਖ਼ਤਿਆਰ ਲੈ ਕੇ ਲਖਪਤ ਰਾਇ ਨੇ ਪਹਿਲਾ ਵਾਰ ਉਨ੍ਹਾਂ ਸਿੱਖਾਂ ਤੇ ਕੀਤਾ ਜਿਹੜੇ ਸਰਕਾਰੀ ਮਹਿਕਮਿਆਂ ਵਿਚ ਨੌਕਰੀਆਂ ਕਰਦੇ ਸਨ। ਸਭ ਨੂੰ ਪਰਿਵਾਰਾਂ ਸਮੇਤ ਫੜ ਲਿਆ ਗਿਆ।[18] ਸ਼ਹਿਰ ਵਿਚੋਂ ਤੇ ਆਲੇ-ਦੁਆਲੇ ਦੇ ਪਿੰਡਾਂ ਵਿਚੋਂ ਸਿੱਖ ਪਰਿਵਾਰ ਫੜ ਕੇ ਸਭ ਨੂੰ ਸ਼ਹਿਰ ਦੇ ਭੰਗੀਆਂ ਦੇ ਹਵਾਲੇ ਕਰ ਦਿੱਤਾ ਗਿਆ। ਹੁਕਮ ਸੀ ਕਿ ਇਨ੍ਹਾਂ ਸਿੱਖਾਂ ਤੋਂ ਭੰਗੀ ਜਿਸ ਤਰ੍ਹਾਂ ਚਾਹੁਣ ਕੰਮ ਕਰਵਾ ਸਕਦੇ ਹਨ। ਲਖਪਤ ਰਾਇ ਸਭ ਨੂੰ ਮਾਰਨ ਦੀ ਤਿਆਰੀ ਕਰ ਰਿਹਾ ਸੀ। ਸੱਭ ਪਾਸੇ ਹਾਹਾਕਾਰ ਮੱਚ ਗਈ ਸੀ। ਸ਼ਹਿਰੀ ਲੋਕ ਵੀ ਹੈਰਾਨ ਸਨ ਕਿ ਲਖਪਤ ਰਾਇ ਐਸਾ ਕਿਉਂ ਕਰ ਰਿਹਾ ਹੈ। ਲਾਹੌਰ ਸ਼ਹਿਰ ਦੇ ਕੁਝ ਸੱਜਣ-ਪੁਰਸ਼ ਜਿਨਾਂ ਦਾ ਸਮਾਜ ਵਿਚ ਅਤੇ ਸਰਕਾਰੇ-ਦਰਬਾਰੇ ਕਾਫੀ ਮਾਣ-ਸਤਿਕਾਰ ਸੀ, ਇਕੱਠੇ ਹੋ ਕੇ ਲਖਪਤ ਰਾਇ ਪਾਸ ਗਏ ਅਤੇ ਬੇਨਤੀ ਕੀਤੀ ਕਿ ਇਨ੍ਹਾਂ ਸਿੱਖ ਪਰਿਵਾਰਾਂ ਦਾ ਕੋਈ ਕਸੂਰ ਨਹੀਂ ਹੈ। ਜਿਨ੍ਹਾਂ ਨੇ ਜਸਪਤ ਰਾਇ ਨੂੰ ਮਾਰਿਆ ਹੈ ਉਨ੍ਹਾਂ ਖਿਲਾਫ਼ ਕਾਰਵਾਈ ਕੀਤੀ ਜਾਵੇ। ਇਨ੍ਹਾਂ ਸੱਜਣ-ਪੁਰਸ਼ਾਂ ਵਿਚ ਰਤਨ ਸਿੰਘ ਭੰਗੂ ਅਨੁਸਾਰ ਇਹ ਸੱਜਣ ਸ਼ਾਮਲ ਸਨ : ਕੌੜਾ ਮਲ, ਕੁੰਜਾ ਮੱਲ, ਕਸ਼ਮੀਰੀ ਮੱਲ, ਲੱਛੀ ਰਾਮ ਸਾਬਕਾ ਦਿਵਾਨ, ਸੂਰਤ ਸਿੰਘ, ਦਿਲਾ ਰਾਮ, ਹਰੀ ਮੱਲ, ਬਹਿਲੂ ਮੱਲ, ਹਰੀ ਸਿੰਘ, ਗੁਲਜ਼ਾਰ ਸਿੰਘ, ਭਾਈ ਦੇਸ ਰਾਜ, ਹੋਰ ਵੀ ਜਿਹੜੇ ਹਿੰਦੂ ਸਿੱਖ ਸੰਤ ਸਨ, ਸਭ ਇਕੱਠੇ ਹੋ ਕੇ ਗਏ ਸਨ। ਪਰ ਲਖਪਤ ਰਾਇ ਨੇ ਕਿਸੇ ਦੀ ਵੀ ਕੋਈ ਬੇਨਤੀ ਜਾਂ ਅਰਦਾਸ ਨਹੀਂ ਸੁਣੀ। ਅਖੀਰ ਨੂੰ ਇਹ

ਸਭ ਸੱਜਣ ਲਖਪਤ ਰਾਇ ਨੂੰ ਲਾਹਨਤਾਂ ਪਾਉਂਦੇ ਹੋਏ ਵਾਪਸ ਚਲੇ ਗਏ ਸਨ ਪਰ ਇਨ੍ਹਾਂ ਵਿਚੋਂ ਕੁਝ ਸੰਤ-ਪੁਰਸ਼ ਫਿਰ ਵੀ ਉਥੇ ਖੜੇ ਰਹੇ ਸਨ। ਇਨ੍ਹਾਂ ਨੇ ਅਖੀਰਲੀ ਮਿੰਨਤ ਕੀਤੀ ਕਿ ਜੇ ਇਨ੍ਹਾਂ ਸਿੱਖ ਪਰਿਵਾਰਾਂ ਨੂੰ ਮਾਰਨਾ ਹੀ ਹੈ ਤਾਂ ਘੱਟੋ-ਘੱਟ ਸੋਮਵਾਰ ਵਾਲੇ ਦਿਨ ਨਾ ਮਾਰਿਆ ਜਾਵੇ ਕਿਉਂਕਿ ਉਸ ਦਿਨ ਅਮਾਵਸ ਹੈ। ਸੋਮਵਾਰ ਦੀ ਅਮਾਵਸ ਹਿੰਦੂ ਵਿਸ਼ਵਾਸ ਅਨੁਸਾਰ ਬਹੁਤ ਘੱਟ ਆਉਂਦੀ ਹੈ। ਇਸ ਵਾਰ ਇਹ ਸੋਮਵਾਰ ਨੂੰ ਹੈ ਇਸ ਲਈ ਇਹ ਦਿਨ ਹਿੰਦੂਆਂ ਲਈ ਬੜਾ ਪਵਿੱਤਰ ਹੈ।[19] ਪਰ ਲਖਪਤ ਇਹ ਗੱਲ ਵੀ ਨਹੀਂ ਮੰਨਿਆ। ਉਸ ਨੇ ਸੋਮਵਾਰ ਦੀ ਅਮਾਵਸ ਨੂੰ ਹੀ ਸਭ ਨੂੰ ਕਤਲ ਕਰਵਾ ਦਿੱਤਾ ਸੀ।

ਇਸ ਕਤਲਿਆਮ ਤੋਂ ਬਾਅਦ ਲਖਪਤ ਨੇ ਸਾਰੇ ਸ਼ਹਿਰ ਵਿਚ ਅਤੇ ਆਲੇ-ਦੁਆਲੇ ਦੇ ਪਿੰਡਾਂ ਵਿਚ ਮੁਨਾਦੀ ਕਰਵਾ ਦਿੱਤੀ ਸੀ ਕਿ ਕੋਈ ਵੀ ਸ਼ਹਿਰੀ, ਸਿੱਖਾਂ ਨੂੰ ਸ਼ਰਨ ਨਾ ਦੇਵੇ, ਕੋਈ ਵੀ ਵਿਅੱਕਤੀ ਗੁਰੂ ਗ੍ਰੰਥ ਸਾਹਿਬ ਦਾ ਨਾਂ ਨਾ ਲਵੇ ਇਸ ਨੂੰ ਸਿਰਫ ਪੋਥੀ ਹੀ ਕਹੇ, ਗੁਰੂ ਸ਼ਬਦ ਨਾਂ ਬੋਲੇ ਬਲਕਿ ਗੁੜ ਨੂੰ ਵੀ ਗੁੜ ਨਾ ਕਹੇ ਸਗੋਂ ਰੋੜੀ ਕਹੇ। ਕਿਉਂਕਿ ਗੁੜ ਕਹਿਣ ਨਾਲ ਵੀ ਗੁਰੂ ਸ਼ਬਦ ਦਾ ਭੁਲੇਖਾ ਪੈਂਦਾ ਹੈ।[20] ਇਸ ਤਰ੍ਹਾਂ ਦੇ ਮੂਰਖਤਾ ਭਰੇ ਐਲਾਨ ਸੁਣ ਕੇ ਆਮ ਲੋਕ ਵੀ ਹੈਰਾਨ ਹੁੰਦੇ ਸਨ।

ਲਖਪਤ ਰਾਇ ਨੇ ਸਿੱਖਾਂ ਖਿਲਾਫ਼ ਕਰਨ ਵਾਲੀ ਸੈਨਿਕ ਕਾਰਵਾਈ ਨੂੰ ਵਿਆਪਕ ਰੂਪ ਦੇਣ ਲਈ ਲਾਹੌਰ ਦੇ ਗੁਆਂਢੀ ਨਵਾਬਾਂ, ਫੌਜਦਾਰਾਂ ਅਤੇ ਪਹਾੜੀ ਰਾਜਿਆਂ ਦੀਆਂ ਨੁਮਾਇੰਦਾ ਫੌਜੀ ਟੁਕੜੀਆਂ ਮੰਗਵਾ ਲਈਆਂ ਸਨ। ਭਾਵ ਇਸ ਤੋਂ ਲਖਪਤ ਰਾਇ ਦਾ ਇਹ ਹੀ ਸੀ ਕਿ ਇਹ ਕਾਰਵਾਈ ਇਕੱਲੇ ਉਸ ਦੀ ਹੀ ਨਹੀਂ ਹੈ ਬਲਕਿ ਸਾਰੀਆਂ ਹਕੂਮਤਾਂ ਦੀ ਸਾਂਝੀ ਕਾਰਵਾਈ ਹੈ। ਇਸ ਤਰ੍ਹਾਂ ਮੁਲਤਾਨ, ਬਹਾਵਲਪੁਰ, ਕਸੂਰ, ਅਟਕ, ਦੁਆਬ, ਤਿਹਾੜ ਅਤੇ ਪਹਾੜੀ ਰਾਜਿਆਂ ਦੇ ਸਾਰੇ ਫੌਜਦਾਰਾਂ ਦੀਆਂ ਫੌਜੀ ਟੁਕੜੀਆਂ ਇਕੱਠੀਆਂ ਕਰ ਲਈਆਂ ਗਈਆਂ ਸਨ। ਇਸ ਤੋਂ ਇਲਾਵਾ ਲਖਪਤ ਆਪਣੀ ਨਿੱਜੀ ਫੌਜ ਵੀ ਖੜੀ ਕਰ ਰਿਹਾ ਸੀ। ਜਿਹੜੇ ਵੀ ਲੋਕ ਦਿਵਾਨ ਪਾਸ ਉਸ ਦੇ ਭਾਈ ਦਾ ਅਫਸੋਸ ਕਰਨ ਲਈ ਆਉਂਦੇ ਸਨ ਉਨ੍ਹਾਂ ਵਿਚ ਜੇ ਕੋਈ ਤਕੜਾ ਆਦਮੀ ਹੁੰਦਾ ਸੀ ਤਾਂ ਉਸ ਨੂੰ ਉਥੇ ਹੀ ਰੱਖ ਲਿਆ ਜਾਂਦਾ ਸੀ।

ਇਸ ਤਰ੍ਹਾਂ ਦਾ ਮਾਹੌਲ ਉਭਰਦਾ ਦੇਖ ਕੇ ਸਿੱਖਾਂ ਵਿਚ ਬੜਾ ਭੈਅ ਛਾ ਗਿਆ ਸੀ। ਸਿੱਖ ਨੌਜੁਆਨਾਂ ਨੂੰ ਉਨ੍ਹਾਂ ਦੇ ਮਾਪਿਆਂ ਨੇ ਘਰੋ ਭਜਾ ਦਿੱਤਾ ਸੀ ਤਾਂ ਕਿ ਉਨ੍ਹਾਂ ਨੂੰ ਫੌਜ ਫੜ ਕੇ ਮਾਰ ਨਾ ਦੇਵੇ। ਸਿੱਖ ਘਰਾਂ ਵਿਚ ਸਿਰਫ ਬੱਚੇ, ਔਰਤਾਂ ਅਤੇ ਬਜ਼ੁਰਗ ਹੀ ਰਹਿ ਗਏ ਸਨ। ਨੌਜੁਆਨ ਤੇ ਹੋਰ ਤਕੜੇ ਮਰਦ ਜਾਂ ਤਾਂ ਜੰਗਲਾਂ-ਬੇਲਿਆਂ ਵਿਚ ਜਾ ਲੁਕੇ ਸਨ ਤੇ ਜਾਂ ਦੂਰ ਦੀਆਂ ਰਿਸ਼ਤੇਦਾਰੀਆਂ ਵਿਚ ਚਲੇ ਗਏ ਸਨ। ਜਦੋਂ ਲਖਪਤ ਨੇ ਇਹ ਸੁਣਿਆ ਕਿ ਤਕੜੇ ਸਿੱਖ ਮਰਦ ਘਰਾਂ ਵਿਚੋਂ ਨਿਕਲ ਗਏ ਹਨ ਤਾਂ ਉਸ ਨੂੰ ਇਹ ਚਿੰਤਾ ਹੋਈ ਕਿ ਕਿਤੇ ਇਹ ਸਾਰੇ ਸਿੰਘ ਜੱਥਿਆਂ ਵਿਚ ਭਰਤੀ ਨਾ ਹੋ ਜਾਣ। ਲਖਪਤ ਨੇ ਇਕ ਚਾਲ ਖੇਡੀ। ਉਸ ਨੇ ਹੋਕਾ ਦਿਵਾ ਦਿੱਤਾ ਸੀ ਕਿ ਜਿਹੜੇ ਸਿੱਖ ਪਰਿਵਾਰ ਆਪੋ-ਆਪਣੇ ਮੁੰਡਿਆਂ ਜਾਂ ਮਰਦਾਂ ਨੂੰ

ਵਾਪਸ ਘਰ ਲੈ ਆਉਣਗੇ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਵੇਗਾ।[21] ਇਸ ਹੋਕੇ ਨਾਲ ਇਕ ਨਵੀਂ ਸਮੱਸਿਆ ਖੜ੍ਹੀ ਹੋ ਗਈ ਸੀ। ਸਿੱਖ ਮਾਪੇ ਆਪੋ-ਆਪਣੇ ਮੁੰਡਿਆਂ ਨੂੰ ਵਾਪਸ ਲਿਆਉਣ ਲਈ ਘਰਾਂ ਵਿਚੋਂ ਤੋਰ ਦਿੱਤੇ ਗਏ ਸਨ। ਮੁੰਡੇ ਵਾਪਸ ਆਉਣ ਲਈ ਤਿਆਰ ਨਹੀਂ ਸਨ ਅਤੇ ਮਾਪੇ ਮੁੰਡਿਆਂ ਨੂੰ ਨਾਲ ਲਏ ਬਿਨਾ ਵਾਪਸ ਨਹੀਂ ਆ ਸਕਦੇ ਸਨ। ਮੁੰਡਿਆਂ ਦਾ ਕਹਿਣਾ ਸੀ ਕਿ ਲਖਪਤ ਨੇ ਇਹ ਸਿਰਫ ਉਨ੍ਹਾਂ ਨੂੰ ਫੜਨ ਦਾ ਇਕ ਬਹਾਨਾ ਘੜਿਆ ਹੈ। ਮਾਪੇ ਸਮਝਦੇ ਸਨ ਕਿ ਜੇਕਰ ਉਹ ਮੁੰਡਿਆਂ ਨੂੰ ਨਾਲ ਲਏ ਬਿਨਾ ਵਾਪਸ ਗਏ ਤਾਂ ਲਖਪਤ ਨੇ ਉਨ੍ਹਾਂ ਨੂੰ ਕੈਦ ਖ਼ਾਨਿਆਂ ਵਿਚ ਬੰਦ ਕਰ ਦੇਣਾ ਹੈ। ਇਸ ਕਰਕੇ ਬਹੁਤੇ ਮਾਪੇ ਆਪਣੇ ਮੁੰਡਿਆਂ ਦੇ ਜੱਥਿਆਂ ਪਾਸ ਹੀ ਜੰਗਲਾਂ ਅਤੇ ਛੰਭਾਂ ਵਿਚ ਚਲੇ ਗਏ ਸਨ।

ਉਧਰ ਲਖਪਤ ਨੇ ਜਿਹਾਦ ਦੇ ਨਾਂ ਤੇ ਅਣਗਿਣਤ ਮੁਲਖਈਆ ਇਕੱਠਾ ਕਰ ਕੇ ਅਤੇ ਪੂਰੀ ਮਜ਼ਬੂਤ ਫੌਜੀ ਤਿਆਰੀ ਨਾਲ ਸਿੰਘਾਂ ਉੱਪਰ ਧਾਵਾ ਬੋਲ ਦਿੱਤਾ। ਲਖਪਤ ਆਪ ਹਾਥੀ ਉਪਰ ਅਸਵਾਰ ਸੀ। ਇਸ ਅਥਾਹ ਲਸ਼ਕਰ ਨਾਲ ਇਉਂ ਲਗਦਾ ਸੀ ਕਿ ਇਸ ਨੇ ਖਾਲਸੇ ਨੂੰ ਹੜ੍ਹ ਵਾਂਗ ਵਹਾ ਕੇ ਲੈ ਜਾਣਾ ਹੈ। ਉਧਰ ਖਾਲਸੇ ਨੇ ਮਿਲ ਕੇ ਗੁਰਮਤਾ ਕੀਤਾ ਕਿ ਇਸ ਵਿਸ਼ਾਲ ਸੈਨਾ ਨਾਲ ਮੱਥਾ ਲਾਉਣ ਵਾਸਤੇ ਗੁਰੀਲਾ ਢੰਗ ਦੀ ਲੜਾਈ ਕੀਤੀ ਜਾਵੇ ਅਤੇ ਜੰਗਲ ਦੇ ਵਿਚ ਹੀ ਰਿਹਾ ਜਾਵੇ।

ਰਤਨ ਸਿੰਘ ਭੰਗੂ ਲਿਖਦਾ ਹੈ ਕਿ ਸਿੰਘਾਂ ਨੇ ਲੜਾਈ ਦੇ ਢਾਈ ਫੱਟ ਕਰਨ ਦੀ ਤਕਨੀਕ ਨਾਲ ਗੁਰੀਲਾ ਹਮਲੇ ਕਰਨੇ ਸਨ।[22] ਇਨ੍ਹਾਂ ਢਾਈ ਫੱਟਾਂ ਦਾ ਭਾਵ ਹੈ ਕਿ ਲੜਾਈ ਦੇ ਢਾਈ (ਦੋ ਅਤੇ ਅੱਧਾ) ਪੈਂਤੜੇ ਕਰਨੇ ਸਨ। ਇਕ ਫੱਟ ਸੀ ਦੁਸ਼ਮਣ ਉਪਰ ਅਚਾਨਕ ਹਮਲਾ ਕਰਨਾ ਅਤੇ ਝਟਪਟ ਉਸ ਨੂੰ ਮਾਰ ਕੇ ਮੁਕਾਉਣਾ। ਦੂਜਾ ਫੱਟ ਸੀ ਕਿ ਤੱਤੇ ਘਾਓ ਪਹਿਲੀ ਝੱਟ ਵਿਚ ਦੁਸ਼ਮਣ ਦਾ ਪੂਰਾ ਨੁਕਸਾਨ ਕਰ ਕੇ ਫਿਰ ਇਕ-ਦਮ ਦੌੜ ਜਾਣਾ। ਦੌੜ ਜਾਣਾ ਦੂਜਾ ਫੱਟ (ਚਾਲ) ਹੁੰਦੀ ਸੀ। ਜੇਕਰ ਦੁਸ਼ਮਣ ਉਪਰ ਹਮਲਾ ਕਰਨ ਬਾਅਦ ਦੌੜਿਆ ਨਾ ਜਾ ਸਕੇ ਤਾਂ ਫੜੇ ਜਾਣ ਨਾਲੋਂ ਮਰਨ ਨੂੰ ਤਰਜੀਹ ਦਿੱਤੀ ਜਾਂਦੀ ਸੀ। ਇਹ ਮਰਨ ਵਾਲਾ ਢਾਈਵਾਂ ਭਾਵ ਕੇ ਅੱਧਾ ਫੱਟ (ਚਾਲ) ਸੀ।

ਉਕਤ ਨੀਤੀ ਅਨੁਸਾਰ ਸਿੰਘ ਜੱਥੇ ਜੰਗਲ ਵਿਚ ਛੁਪੇ ਹੋਏ ਲਖਪਤ ਦੇ ਨੇੜੇ ਆਉਣ ਦੀ ਉਡੀਕ ਕਰਨ ਲੱਗੇ। ਜਿਉਂ ਹੀ ਲਖਪਤ ਦਾ ਲਸ਼ਕਰ ਸਿੰਘਾਂ ਦੀ ਮਾਰ ਹੇਠ ਆਇਆ ਤਾਂ ਅਚਾਨਕ ਹੀ ਸਿੰਘ ਜੱਥਿਆਂ ਨੇ ਜੰਗਲ ਵਿਚੋਂ ਨਿਕਲ ਕੇ ਫੌਜ ਉਪਰ ਤਿੰਨ ਪਾਸਿਆਂ ਤੋਂ ਹੱਲਾ ਕਰ ਦਿੱਤਾ। ਦੁਸ਼ਮਣ ਨੂੰ ਉੱਕਾ ਹੀ ਕੋਈ ਉਮੀਦ ਨਹੀਂ ਸੀ ਕਿ ਮੁੱਠੀ ਭਰ ਸਿੰਘ ਜੱਥੇ ਇਉਂ ਵਿਸ਼ਾਲ ਫੌਜ ਉਪਰ ਤਿੰਨ ਪਾਸਿਆਂ ਤੋਂ ਟੁੱਟ ਕੇ ਪੈ ਜਾਣਗੇ। ਪਹਿਲੀ ਝੱਟ ਵਿਚ ਹੀ ਸਿੰਘਾਂ ਨੇ ਲਖਪਤ ਦੇ ਹਰਿਆਵਲ ਦਸਤੇ ਦਾ ਤਕੜਾ ਨੁਕਸਾਨ ਕਰ ਦਿਤਾ ਸੀ।[23] ਸਿੰਘ ਜਿਨ੍ਹਾਂ ਵੀ ਸਮਾਂ ਤਾਜ਼ਾਦਮ ਲੜ ਸਕਦੇ ਸੀ ਲੜੇ ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਤਕੜੀ ਝੱਟ ਲਗ ਗਈ ਹੈ ਤਾਂ ਉਹ ਇਕ ਦਮ ਜਿਧਰੋਂ ਆਏ ਸਨ ਉਧਰ ਨੂੰ ਹੀ ਦੌੜ ਗਏ ਸਨ। ਲਖਪਤ ਅਤੇ ਉਸ ਦੇ ਜਰਨੈਲ ਦੇਖਦੇ ਹੀ ਰਹਿ ਗਏ ਸਨ। ਸਿੰਘ ਰਾਵੀ ਦੇ

ਝੱਲ (ਛੰਭ) ਵਿਚ ਜਾ ਵੜੇ ਸਨ।

ਪਹਿਲੇ ਹੀ ਹੱਲੇ ਵਿਚ ਇਤਨਾ ਨੁਕਸਾਨ ਉਠਾਉਣ ਬਾਅਦ ਲਖਪਤ ਨੇ ਪਹਿਲੀ ਤਕਨੀਕ ਨੂੰ ਛੱਡ ਕੇ ਫੌਜ ਨੂੰ ਨਵੀਂ ਤਕਨੀਕ ਨਾਲ ਜੱਥੇਬੰਦ ਕੀਤਾ। ਇਸ ਅਨੁਸਾਰ ਬੰਦੂਕਧਾਰੀ ਘੋੜਸਵਾਰਾਂ ਨੂੰ ਸਭ ਤੋਂ ਮੂਹਰੇ ਕੀਤਾ ਗਿਆ। ਇਨ੍ਹਾਂ ਦੇ ਪਿੱਛੇ ਪੈਦਲ ਫੌਜ ਕੀਤੀ ਗਈ। ਇਸ ਵਾਰ ਹਮਲਾ ਕਰਨ ਤੋਂ ਪਹਿਲਾਂ ਜੰਗਲ ਦੀ ਸੇਧ ਵਿਚ ਪਹਿਲਾਂ ਤੋਪਾਂ ਦੇ ਗੋਲੇ ਦਾਗੇ ਗਏ ਸਨ। ਇਸ ਤਰ੍ਹਾਂ ਕਰਨ ਨਾਲ ਜੰਗਲਾਂ ਵਿਚ ਛੁਪੇ ਹੋਏ ਜੱਥਿਆਂ ਨੂੰ ਨੁਕਸਾਨ ਹੋਣਾ ਸੀ। ਫਿਰ ਘੋੜਸਵਾਰਾਂ ਨੇ ਅੱਗੇ ਹੋ ਕੇ ਆਪਣੀਆਂ ਤੋੜੇਦਾਰ ਬੰਦੂਕਾਂ ਦੇ ਫਾਇਰ ਕਰ ਕੇ ਆਪ ਪਿੱਛੇ ਨੂੰ ਹਟ ਜਾਣਾ ਸੀ। ਪੈਦਲ ਫੌਜ ਨੇ ਤੀਜੇ ਨੰਬਰ ਤੇ ਅੱਗੇ ਵਧਣਾ ਸੀ। ਪੈਦਲ ਫੌਜ ਦੇ ਨਾਲ ਅਣਗਿਣਤ ਬੇਲਦਾਰ ਲਾਏ ਹੋਏ ਸਨ। ਇਹ ਬੇਲਦਾਰ ਰਸਤੇ ਵਿਚਲੀਆਂ ਝਾੜੀਆਂ ਅਤੇ ਹੋਰ ਮਲ੍ਹਿਆ ਨੂੰ ਕੱਟ ਕੇ ਸਾਫ ਕਰਦੇ ਰਹਿੰਦੇ ਸਨ। ਦੂਜੇ ਹੱਲੇ ਵਿਚ ਜਿਤਨੀ ਦੂਰ ਜੰਗਲ ਵਿਚ ਜਾਇਆ ਜਾ ਸਕਿਆ ਦੁਸ਼ਮਣ ਉਥੇ ਹੀ ਮੋਰਚੇ ਲਾ ਕੇ ਬੈਠਾ ਰਿਹਾ। ਰਾਤ ਨੂੰ ਵੀ ਜੰਗਲ ਵਿਚ ਤੋਪਾਂ ਦੇ ਗੋਲੇ ਦਾਗ ਕਿ ਜੰਗਲ ਨੂੰ ਅੱਗਾਂ ਲਾਈਆਂ ਗਈਆਂ। ਨਤੀਜਾ ਇਸ ਦਾ ਇਹ ਹੋਇਆ ਕਿ ਸਿੱਖ ਜੱਥਿਆਂ ਨੂੰ ਫੌਜ ਤੋਂ ਇਤਨੀ ਦੂਰ ਅੱਗੇ ਜਾਣਾ ਪੈ ਗਿਆ ਸੀ ਜਿਥੋਂ ਤਕ ਤੋਪ ਦੇ ਗੋਲੇ ਮਾਰ ਨਹੀਂ ਸੀ ਕਰ ਸਕਦੇ। ਅੱਗੇ ਰਾਵੀ ਦਰਿਆ ਸੀ। ਰਾਵੀ ਦਰਿਆ ਦਾ ਤੇਜ ਵਹਾ ਸੀ। ਵੈਸੇ ਵੀ ਸਿੰਘ ਜੱਥਿਆਂ ਦੀ ਨੀਤੀ ਰਾਵੀ ਦਰਿਆ ਨੂੰ ਪਾਰ ਕਰ ਕੇ ਜਾਣ ਦੀ ਨਹੀਂ ਸੀ। ਸਗੋਂ ਉਹ ਜੰਮੂ ਦੀਆਂ ਪਹਾੜੀਆਂ ਵਲ ਨੂੰ ਨਿਕਲਣਾ ਚਾਹੁੰਦੇ ਸਨ ਕਿਉਂਕਿ ਇਕ ਤਾਂ ਉਧਰ ਹਿੰਦੂ ਆਬਾਦੀ ਸੀ ਜਿਥੋਂ ਕਿ ਉਨ੍ਹਾਂ ਨੂੰ ਰੋਟੀ-ਪਾਣੀ ਦੀ ਮਦਦ ਦੀ ਉਮੀਦ ਸੀ। ਦੂਜਾ ਇਧਰ ਲਖਪਤ ਦਾ ਜ਼ੋਰ ਵੀ ਘਟ ਜਾਣਾ ਸੀ। ਗੁੱਜਰਾਂਵਾਲਾ, ਸਿਆਲਕੋਟ ਅਤੇ ਨਾਰੋਵਾਲ ਦਾ ਇਲਾਕਾ ਮੁਸਲਮਾਨੀ ਵਸੋਂ ਵਾਲਾ ਸੀ ਅਤੇ ਲਾਹੌਰ ਦੇ ਸੂਬੇਦਾਰ ਦੇ ਸਿੱਧਾ ਕੰਟਰੋਲ ਹੇਠ ਸੀ। ਇਸ ਕਰਕੇ ਸਿੰਘ ਜੱਥੇ ਐਮਨਾਬਾਦ ਤੋਂ ਪਹਿਲਾਂ ਰਾਵੀ ਦੇ ਛੰਭ ਵਿਚ ਆਏ ਸਨ। ਇਹ ਛੰਭ ਰਾਵੀ ਦੇ ਪਰਲੇ ਪਾਸੇ (ਪੱਛਮ) ਵਲ ਸੀ। ਸਿੰਘ ਜੱਥੇ ਰਾਵੀ ਤੋਂ ਪਰੇ ਪਰੇ ਹੀ ਜੰਗਲਾਂ ਵਿਚੋਂ ਦੀ ਜੰਮੂ ਦੀਆਂ ਰੇਤਲੀਆਂ ਪਹਾੜੀਆਂ ਵਲ ਵਧ ਰਹੇ ਸਨ। ਪਰ ਕਿਉਂਕਿ ਲਖਪਤ ਨੇ ਲਾਹੌਰ ਦੇ ਗੁਆਂਢ ਵਿਚ ਜਿੰਨੇ ਵੀ ਹਿੰਦੂ ਰਾਜੇ ਸਨ ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ, ਸੁਨੇਹੇ ਭਿਜਵਾ ਦਿੱਤੇ ਸਨ। ਇਸ ਲਈ ਇਨ੍ਹਾਂ ਹਿੰਦੂ ਰਾਜਿਆਂ ਨੇ ਪਹਿਲੋਂ ਹੀ ਆਪਣੀ ਜਨਤਾ ਨੂੰ ਹਥਿਆਰ ਆਦਿ ਦੇ ਕੇ ਉਧਰ ਨੂੰ ਆਉਣ ਵਾਲੇ ਸਾਰੇ ਰਸਤੇ ਰੁਕਵਾ ਦਿੱਤੇ ਸਨ। ਜਿਉਂ ਹੀ ਸਿੱਖ ਪੰਜਾਬ ਦੇ ਜੰਗਲਾਂ ਵਿਚੋਂ ਨਿਕਲ ਕੇ ਜੰਮੂ ਦੇ ਇਲਾਕੇ ਵਿਚ ਦਾਖ਼ਲ ਹੋਣਾ ਸ਼ੁਰੂ ਹੋਏ ਸਨ ਅੱਗੋਂ ਲੋਕਾਂ ਦਾ ਹਜ਼ੂਮ ਰਸਤੇ ਰੋਕੀ ਖੜ੍ਹਾ ਸੀ। ਪਹਿਲਾਂ ਪਹਿਲਾਂ ਤਾਂ ਸਿੰਘਾਂ ਨੇ ਸਮਝਿਆ ਕਿ ਸ਼ਾਇਦ ਇਹ ਹਿੰਦੂ ਲੋਕ ਉਨ੍ਹਾਂ ਦੀ ਮਦਦ ਲਈ ਆਏ ਹਨ ਪਰ ਜਦੋਂ ਉਸ ਹਜ਼ੂਮ ਨੇ ਉਨ੍ਹਾਂ ਉਪਰ ਪੱਥਰ ਇੱਟਾਂ ਆਦਿ ਸੁੱਟਣੇ ਸ਼ੁਰੂ ਕੀਤੇ ਤਾਂ ਕਿਤੇ ਜਾ ਕੇ ਪਤਾ ਲਗਿਆ ਕਿ ਇਹ ਤਾਂ ਉਨ੍ਹਾਂ ਨੂੰ ਮਾਰਨ ਵਾਸਤੇ ਆਏ ਹਨ। ਇਸ ਕਰਕੇ ਸਿੰਘ ਅੱਗੇ ਵਧਣ ਤੋਂ ਰੁਕ

ਗਏ ਸਨ। ਹੁਣ ਉਨ੍ਹਾਂ ਪਾਸ ਸਿਰਫ ਇਕੋ ਹੀ ਬਦਲ ਸੀ ਕਿ ਉਹ ਪਿੱਛੇ ਮੁੜਨ ਅਤੇ ਰਾਵੀ ਦਰਿਆ ਨੂੰ ਲੰਘ ਕੇ ਪੰਜਾਬ ਦੇ ਮਾਝੇ ਦੇ ਉਪਰਲੇ ਇਲਾਕੇ ਵਿਚ ਚਲੇ ਜਾਣ। ਇਥੇ ਮੁਸੀਬਤ ਇਹ ਸੀ ਕਿ ਇਸ ਇਲਾਕੇ ਵਿਚੋਂ, ਰਾਵੀ ਦਰਿਆ ਬਹੁਤ ਤੇਜ ਚਲਦਾ ਸੀ। ਤੇਜ ਚਲਦਾ ਕਰਕੇ ਉਸ ਨੂੰ ਪਾਰ ਕਰਨਾ ਬਹੁਤ ਔਖਾ ਸੀ। ਗੁਰਦਿਆਲ ਸਿੰਘ ਡੱਲੇਵਾਲੀਏ ਦੇ ਦੋ ਨੌਜੁਆਨ ਭਰਾ ਇਹ ਦੇਖਣ ਲਈ ਦਰਿਆ ਵਿਚ ਕੁੱਦੇ ਕਿ ਇਸ ਨੂੰ ਕਿਥੋਂ ਕਿਥੋਂ ਪਾਰ ਕੀਤਾ ਜਾ ਸਕਦਾ ਹੈ। ਪਾਣੀ ਦਾ ਵਹਾਅ ਇਤਨਾ ਤੇਜ਼ ਸੀ ਕਿ ਉਹ ਦੋਵੇਂ ਭਰਾ ਹੀ ਬਾਹਰ ਨਹੀਂ ਨਿਕਲ ਸਕੇ। ਮੁਸੀਬਤ ਇਹ ਸੀ ਕਿ ਪਿੱਛੋਂ ਲਖਪਤ ਸਿੰਘਾਂ ਦੇ ਪੈਰ ਟੂਕਦਾ ਆ ਰਿਹਾ ਸੀ।

ਇਸ ਅੱਤ ਦੀ ਮੁਸੀਬਤ ਵਿਚ ਘਿਰੇ ਸਿੰਘਾਂ ਨੇ ਸਲਾਹ ਕੀਤੀ ਕਿ ਸਿੰਘ ਜੱਥਿਆਂ ਦੇ ਦੋ ਹਿੱਸੇ ਬਣਾ ਲਏ ਜਾਣ। ਇਕ ਪੈਦਲ ਸਿੰਘਾਂ ਦਾ ਤੇ ਦੂਜਾ ਘੋੜਸਵਾਰ ਸਿੰਘਾਂ ਦਾ। ਘੋੜੇ ਰੇਤੀਲੀਆਂ ਪਹਾੜੀਆਂ ਉਪਰ ਨਹੀਂ ਚੜ੍ਹ ਸਕਦੇ ਸਨ। ਪੈਦਲ ਦਰਿਆ ਨੂੰ ਪਾਰ ਨਹੀਂ ਕਰ ਸਕਦੇ ਸਨ। ਪੈਦਲ ਸਿੰਘਾਂ ਨੂੰ ਕਿਹਾ ਗਿਆ ਕਿ ਉਹ ਉਪਰ ਪਹਾੜੀਆਂ ਵਲ ਨੂੰ ਹੀ ਜਾਣ। ਜਦੋਂ ਤਕ ਉਹ ਪਹਾੜੀਆਂ ਉਪਰ ਨਹੀਂ ਚੜ ਜਾਂਦੇ ਓਦੋਂ ਤਕ ਘੋੜਸਵਾਰ ਸਿੰਘ ਇਥੇ ਖੜੇ ਉਨ੍ਹਾਂ ਦੀ ਮਦਦ ਕਰਦੇ ਰਹਿਣਗੇ।

ਰਤਨ ਸਿੰਘ ਭੰਗੂ ਨੇ ਪਹਿਲਾਂ ਪਹਾੜੀਆਂ ਵਲ ਵਧ ਕੇ ਲੜਨ ਵਾਲੇ ਜੱਥੇ ਦੀ ਗੱਲ ਕਰਦਿਆਂ ਦੱਸਿਆ ਹੈ ਕਿ ਇਸ ਜੱਥੇ ਨੇ ਆਖਰ ਇਕ ਰਸਤੇ ਰਾਹੀਂ ਪਹਾੜੀਆਂ ਨੂੰ ਕੁੱਟ ਕੇ ਭਜਾ ਲਿਆ ਸੀ। ਇਸ ਕਰਕੇ ਇਹ ਜੱਥਾ ਉੱਚੇ-ਨੀਵੇਂ ਟਿੱਬਿਆਂ ਨੂੰ ਆਪਣੀਆਂ ਤਲਵਾਰਾਂ ਤੇ ਢਾਲਾਂ ਨਾਲ ਠੀਕ ਕਰਦਾ ਹੋਇਆ ਉਪਰ ਵੱਲ ਨੂੰ ਨਿਕਲ ਗਿਆ ਸੀ। ਭਾਵੇਂ ਕਿ ਇਸ ਤਰ੍ਹਾਂ ਕਰਨ ਨਾਲ ਸਿੰਘਾਂ ਦਾ ਨੁਕਸਾਨ ਬਹੁਤ ਹੋ ਗਿਆ ਸੀ।[24]

ਜਿਹੜਾ ਜੱਥਾ ਪਿੱਛੇ ਆ ਰਹੀ ਤੁਰਕ ਫੌਜ ਨਾਲ ਲੜਦਾ ਸੀ। ਉਸ ਬਾਰੇ ਗੱਲ ਕਰਦਿਆਂ ਭੰਗੂ ਨੇ ਲਿਖਿਆ ਹੈ ਕਿ ਇਸ ਦਲ ਨੇ ਭਾਈ ਸੁੱਖਾ ਸਿੰਘ ਦੀ ਅਗਵਾਈ ਵਿਚ ਇਸ ਸਮੇਂ ਮੁਗਲ ਫੌਜ ਨਾਲ ਸਿੱਧੀ ਟੱਕਰ ਲੈਣ ਦਾ ਫੈਸਲਾ ਕਰ ਲਿਆ ਸੀ। ਸੁੱਖਾ ਸਿੰਘ ਨੇ ਸਲਾਹ ਦਿੱਤੀ ਕਿ ਮਰਨਾ ਤਾਂ ਹੈ ਹੀ ਫਿਰ ਕਿਉਂ ਨਾ ਸਿੱਧਾ ਉਸ ਥਾਂ ਤੇ ਹਮਲਾ ਕੀਤਾ ਜਾਵੇ ਜਿਥੇ ਲਖਪਤ ਖੁਦ ਖੜਾ ਹੋਇਆ ਸੀ। ਇਸ ਅਨੁਸਾਰ ਸਿੰਘ ਦਲ ਨੇ ਲਖਪਤ ਨੂੰ ਲੱਭਣ ਲਈ ਉਸੇ ਥਾਂ ਤੇ ਸਿੱਧਾ ਹਮਲਾ ਕੀਤਾ। ਪਰ ਲਖਪਤ ਇਤਨੇ ਸਖ਼ਤ ਘੇਰੇ ਵਿਚ ਸੁਰੱਖਿਅਤ ਸੀ ਕਿ ਸਿੰਘ ਉਹ ਘੇਰਾ ਨਾ ਤੋੜ ਸਕੇ। ਸਗੋਂ ਇਕ ਤੋਪ ਦੇ ਗੋਲੇ ਦੇ ਆ ਕੇ ਵੱਜਣ ਨਾਲ ਸੁੱਖਾ ਸਿੰਘ ਦੀ ਲੱਤ ਟੁੱਟ ਗਈ ਸੀ। ਲੱਤ ਤਾਂ ਭਾਵੇਂ ਉਸ ਨੇ ਆਪਣੇ ਪਰਨੇ ਨਾਲ ਕੱਸ ਕੇ ਬੰਨ ਲਈ ਸੀ ਪਰ ਉਨ੍ਹਾਂ ਨੂੰ ਵਾਪਸ ਮੁੜਨਾ ਪਿਆ ਸੀ। ਸਿੰਘ ਇਤਨੀ ਵਿਸ਼ਾਲ ਮੁਗਲ ਫੌਜ ਸਾਹਮਣੇ ਬਹੁਤ ਘੱਟ ਸਨ। ਇਸ ਕਰਕੇ ਸਿੰਘਾਂ ਨੇ ਸਲਾਹ ਕੀਤੀ ਕਿ ਹੁਣ ਸਿਰਫ ਇਕੋ ਹੀ ਰਸਤਾ ਹੈ ਕਿ ਜਿਵੇਂ ਵੀ ਹੋਵੇ ਰਾਵੀ ਦਰਿਆ ਨੂੰ ਪਾਰ ਕਰਕੇ ਮਾਝੇ ਦੇ ਰਾਵੀ-ਬਿਆਸ ਵਿਚਕਾਰਲੇ ਛੰਭ ਵਿਚ ਪਹੁੰਚਿਆ ਜਾਵੇ।

ਕੀਯੋ ਗਾਮਨ ਸਿੰਘਨ ਵਲ ਝੌਲ। ਰਤਨ ਸਿੰਘ ਕਹਿ ਤਿਨ ਅਬ ਗੋਲ।[25]

ਇਸ ਤਰ੍ਹਾਂ ਸਿੰਘਾਂ ਦੇ ਘੋੜਸਵਾਰ ਜੱਥਿਆਂ ਨੇ ਇਸ ਤਰੀਕੇ ਨਾਲ ਪਿੱਛੇ ਆ ਰਹੀ ਫੌਜ ਉਪਰ ਹਮਲਾ ਕੀਤਾ ਕਿ ਉਹ ਦਰਿਆ ਰਾਵੀ ਨੂੰ ਵੀ ਪਾਰ ਕਰ ਗਏ ਸਨ ਅਤੇ ਲਖਪਤ ਦੀ ਫੌਜ ਨੂੰ ਵੀ ਝਕਾਨੀ ਦੇ ਗਏ ਸਨ।

ਇਸ ਸਮੇਂ ਰਾਤ ਦਾ ਹਨੇਰਾ ਹੋ ਰਿਹਾ ਸੀ। ਮੁਗਲ ਫੌਜ ਪਿੱਛਾ ਨਹੀਂ ਕਰ ਸਕਦੀ ਸੀ। ਰਤਨ ਸਿੰਘ ਭੰਗੂ ਨੇ ਇਸ ਸਮੇਂ ਦੋ ਛੰਭਾਂ ਦੀ ਗੱਲ ਕੀਤੀ ਹੈ। ਇਕ ਛੋਟਾ ਛੰਭ ਸੀ ਤੇ ਇਕ ਵੱਡਾ। ਜਿਹੜੇ ਸਿੰਘ ਤਾਂ ਛੋਟੇ ਛੰਭ ਵਿਚ ਵੜ ਗਏ ਸਨ ਉਨ੍ਹਾਂ ਨੂੰ ਤਾਂ ਮੁਗਲ ਫੌਜ ਨੇ ਅਗਲਾ ਦਿਨ ਚੜ੍ਹਨ ਸਮੇਂ ਅੱਗਾਂ ਲਾ ਕੇ ਅਤੇ ਜੰਗਲ ਕਟਵਾ ਕੇ ਕਾਫੀ ਵੱਡੀ ਗਿਣਤੀ ਵਿਚ ਮਾਰ ਮੁਕਾਇਆ ਸੀ ਪਰ ਵੱਡੇ ਛੰਭ ਵਿਚ ਮੁਗਲ ਫੌਜ ਜ਼ਿਆਦਾ ਪਰਭਾਵਸ਼ਾਲੀ ਤਰੀਕੇ ਨਾਲ ਕਾਰਵਾਈ ਨਹੀਂ ਕਰ ਸਕੀ ਸੀ। ਇਥੇ ਸਗੋਂ ਸਿੰਘਾਂ ਨੇ ਮੁਗਲ ਫੌਜ ਦਾ ਨੁਕਸਾਨ ਜ਼ਿਆਦਾ ਕਰ ਦਿੱਤਾ ਸੀ।[26] ਜਾਪਦਾ ਹੈ ਕਿ ਇਹ ਛੋਟਾ ਛੰਭ ਰਾਵੀ ਪਾਰ ਕਰ ਕੇ ਪਠਾਣਕੋਟ ਦੇ ਆਲੇ-ਦੁਆਲੇ ਦੇ ਇਲਾਕੇ ਦਾ ਹੋਵੇਗਾ। ਹੋ ਸਕਦਾ ਹੈ ਕਿ ਇਹ ਉਤਨਾ ਸੰਘਣਾ ਅਤੇ ਵਿਸ਼ਾਲ ਨਾ ਹੋਵੇ ਜਿਤਨਾਂ ਕਿ ਕਾਹਨੂੰਵਾਨ ਦਾ ਵੱਡਾ ਛੰਭ ਸੀ। ਇਸ ਵੱਡੇ ਛੰਭ ਵਿਚ ਮੁਗਲ ਫੌਜ ਨੇ ਇਕੱਠੇ ਕੀਤੇ ਮੁਲਖਈਏ ਨੂੰ ਵਾੜ ਦਿੱਤਾ। ਜਦੋਂ ਇਹ ਮੁਲਖਈਆ ਛੰਭ ਅੰਦਰ ਵੜਿਆ ਤਾਂ ਸਿੰਘਾਂ ਨੇ ਇਨ੍ਹਾਂ ਕੋਲੋਂ ਕੱਪੜੇ ਅਤੇ ਹਥਿਆਰ ਆਦਿ ਖੋਹ ਲਏ ਸਨ। ਇਉਂ ਇਨ੍ਹਾਂ ਕੋਲੋਂ ਕਾਫੀ ਸਮਾਨ ਮਿਲ ਜਾਣ ਕਰਕੇ ਸਿੰਘਾਂ ਨੂੰ ਵੀ ਕੱਪੜੇ ਆਦਿ ਮਿਲ ਗਏ ਸਨ। ਇਸ ਤਰ੍ਹਾਂ ਵੱਡੇ ਛੰਭ (ਕਾਹਨੂੰਵਾਨ) ਵਿਚ ਸਿੰਘਾਂ ਨੂੰ ਕੁਝ ਸਮਾਂ ਆਰਾਮ ਦਾ ਮਿਲ ਜਾਣ ਕਾਰਣ ਇਨ੍ਹਾਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਇਥੋਂ ਰਵਾਨਾ ਹੋ ਜਾਣਾ ਚਾਹੀਦਾ ਹੈ ਅਤੇ ਕਿਸੇ ਤਰੀਕੇ ਨਾਲ ਮਾਲਵੇ ਵਿਚ ਪਹੁੰਚਣਾ ਚਾਹੀਦਾ ਹੈ।

ਗਿਆਨ ਸਿੰਘ ਅਨੁਸਾਰ ਸਿੰਘ ਜੱਥੇ ਸ੍ਰੀ ਹਰਿਗੋਬਿੰਦ ਪੁਰ ਦੇ ਕੋਲੋਂ ਦੀ ਬਿਆਸ ਦਰਿਆ ਪਾਰ ਕਰ ਗਏ ਸਨ।[27] ਪਰ ਇਥੇ ਤਿੰਨ ਤਿੰਨ ਮੀਲ ਦੇ ਚੌੜੇ ਖੇਤਰ ਵਿਚ ਦਰਿਆ ਦਾ ਰੇਤਾ ਅਤੇ ਟਿੱਬਿਆਂ ਦਾ ਰੇਤਾ ਫੈਲਿਆ ਹੋਇਆ ਸੀ। ਜੇਠ ਦੀ ਤੇਜ ਧੁੱਪ ਵਿਚ ਉਹ ਰੇਤਾ ਵੀ ਬਹੁਤ ਤਪ ਗਿਆ ਸੀ। ਘੋੜ ਸਵਾਰ ਤਾਂ ਘੋੜਿਆਂ ਉਪਰ ਚੜ ਕੇ ਇਸ ਤਪਦੀ ਰੇਤ ਨੂੰ ਲੰਘ ਗਏ ਸਨ ਪਰ ਪੈਦਲਾਂ ਨੂੰ ਇਹ ਪਾਰ ਕਰਨਾ ਔਖਾ ਹੋ ਗਿਆ ਸੀ। ਉਨ੍ਹਾਂ ਨੇ ਆਪਣੇ ਸਰੀਰ ਦੇ ਕੱਪੜਿਆਂ ਨੂੰ ਪੈਰਾਂ ਉਪਰ ਲਪੇਟ ਕੇ ਫਿਰ ਰੇਤਾ ਪਾਰ ਕੀਤਾ। ਇਧਰ ਦੀ ਮੀਰ ਕੋਟ ਦੀ ਝਿੜੀ ਵਿਚ ਪਹੁੰਚ ਕੇ ਸਿੰਘਾਂ ਨੇ ਆਰਾਮ ਕੀਤਾ ਅਤੇ ਲੰਗਰ ਤਿਆਰ ਕੀਤਾ।[28] ਲੰਗਰ ਅਜੇ ਤਿਆਰ ਹੀ ਹੋ ਰਿਹਾ ਸੀ ਕਿ ਖਬਰ ਪਹੁੰਚ ਗਈ ਸੀ ਕਿ ਲਖਪਤ ਉਨ੍ਹਾਂ ਦਾ ਪਿੱਛਾ ਕਰਦਾ ਆ ਰਿਹਾ ਹੈ। ਇਸ ਕਰਕੇ ਸਿੰਘਾਂ ਨੇ ਲੰਗਰ ਵਿਚੇ ਹੀ ਛੱਡ ਕੇ ਅੱਗੇ ਨੂੰ ਚਾਲੇ ਪਾ ਦਿੱਤੇ ਸਨ। ਅਲੀਵਾਲ ਪਿੰਡ ਦੇ ਕੋਲੋਂ ਦੀ ਸਤਲੁਜ ਦਰਿਆ ਨੂੰ ਪਾਰ ਕਰ ਕੇ ਸਾਰੇ ਸਿੰਘ ਜੱਥੇ ਮਾਲਵੇ ਵਿਚ ਪਹੁੰਚ ਗਏ ਸਨ। ਇਧਰ ਮਾਲਵੇ ਦੇ ਘੱਲ, ਮੋਗਾ, ਘੋਲੀਏ, ਚਵਾਰੇ, ਖੋਸੇ, ਜ਼ੀਰੇ, ਡਰੋਲੀ, ਕੋਟਕਪੂਰਾ, ਇੰਦਗੜ੍ਹ, ਢੁੱਡੀ ਕੇ, ਜੈਤੋ, ਢਿਲਵਾਂ, ਰੋਡੇ, ਲੰਡੇ, ਬੱਧਨੀ,

ਹਿੰਮਤਪੁਰਾ, ਨੇਹੀਆ, ਬਿੰਝੂ ਕੇ, ਸੁਨੀਅਰ ਆਦਿ ਪਿੰਡਾਂ ਵਿਚ ਸਿੰਘ ਖਿੰਡ-ਪੁੰਡ ਗਏ ਸਨ ।[29] ਇਥੇ ਸਿਆਣੇ ਵੈਦਾਂ ਨੂੰ ਬੁਲਾ ਕੇ ਜ਼ਖ਼ਮੀ ਸਿੰਘਾਂ ਦੀ ਮਲ੍ਹਮ-ਪੱਟੀ ਕੀਤੀ ਗਈ। ਕਈ ਮਹੀਨੇ ਸਿੰਘ ਦਲ ਇਧਰ ਮਾਲਵੇ ਵਿਚ ਹੀ ਰਹੇ ਸਨ ।

ਪਿੱਛੇ ਲਿਖਿਆ ਜਾ ਚੁੱਕਿਆ ਹੈ ਕਿ ਜਿਹੜੇ ਪੈਦਲ ਸਿੰਘ ਪੜੋਲ, ਕਠੂਹੇ ਅਤੇ ਬਸੋਲੀ ਦੇ ਪਹਾੜੀ ਸ਼ਹਿਰਾਂ ਵਲ ਚਲੇ ਗਏ ਸਨ ਉਨ੍ਹਾਂ ਨੂੰ ਲੁਕਣ-ਛੁਪਣ ਵਿਚ ਬਹੁਤ ਮੁਸ਼ਕਲਾਂ ਆਈਆਂ ਸਨ । ਮੰਗਿਆਂ ਕੋਈ ਭੋਜਨ ਨਹੀਂ ਦਿੰਦਾ ਸੀ ਪਰ ਜੇ ਕੁੱਟ ਕੇ ਖੋਂਹਦੇ ਸਨ ਤਾਂ ਲੋਕ ਰੌਲਾ ਪਾ ਕੇ ਫੌਜ ਜਾਂ ਪੁਲੀਸ ਨੂੰ ਬੁਲਾ ਲੈਂਦੇ ਸਨ । ਇਸ ਤਰ੍ਹਾਂ ਦਿਨ ਵਿਚ ਤੁਰਨਾ-ਫਿਰਨਾ ਬਹੁਤ ਹੀ ਔਖਾ ਹੋ ਗਿਆ ਸੀ । ਲੋਕ ਇਨਾਮ ਲੈਣ ਦੇ ਮਾਰੇ ਜਿਥੇ ਵੀ ਕੋਈ ਸਿੱਖ ਦਿਸਦਾ ਸੀ ਉਸ ਨੂੰ ਫੜ ਕੇ ਪਕੜਾ ਦਿੰਦੇ ਸਨ । ਅਖੀਰ ਸਿੱਖਾਂ ਨੇ ਆਪਣੇ ਕੇਸਾਂ ਦੀਆਂ ਜਟਾਂ ਬਣਾ ਕੇ ਸਾਧਾਂ ਦਾ ਭੇਸ ਧਾਰ ਲਿਆ ਸੀ । ਇਸ ਤਰ੍ਹਾਂ ਪਹਾੜੀ ਸੈਨਿਕਾਂ ਦੀਆਂ ਨਜ਼ਰਾਂ ਤੋਂ ਬਚ ਕੇ ਕਾਫ਼ੀ ਦੇਰ ਬਾਅਦ ਇਧਰਲੇ ਛੁਪੇ ਹੋਏ ਸਿੰਘ ਕੀਰਤਪੁਰ ਸਾਹਿਬ ਆ ਇਕੱਠੇ ਹੋਏ । ਇਥੇ ਪਹੁੰਚ ਕੇ ਸੁਨੇਹੇ ਭੇਜੇ ਗਏ ਅਤੇ ਇਉਂ ਇਕ-ਦੂਜੇ ਨੂੰ ਦੁੱਖ-ਸੁੱਖ ਦੀਆਂ ਖਬਰਾਂ ਮਿਲੀਆਂ ਸਨ ।[30]

ਇਸ ਸਮੁੱਚੇ ਘੱਲੂਘਾਰੇ ਵਿਚ ਕੁਲ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਬਾਰੇ ਗੱਲ ਕਰਦਾ ਹੋਇਆ ਭੰਗੂ ਲਿਖਦਾ ਹੈ ਕਿ ਘੱਲੂਘਾਰੇ ਦੇ ਸ਼ੁਰੂ ਹੋਣ ਤੋਂ ਲੈ ਕੇ ਅਖੀਰ ਮਾਲਵੇ ਵਿਚ ਚਲੇ ਜਾਣ ਤੀਕ ਜਿਥੇ ਵੀ ਕੋਈ ਸਿੰਘ ਹਕੂਮਤ ਨੂੰ ਮਿਲਦਾ ਸੀ, ਭਾਵੇਂ ਉਹ ਪਹਾੜੀ ਖੇਤਰ ਵਿਚ ਸਨ ਤੇ ਭਾਵੇਂ ਉਹ ਮੁਗਲ ਖੇਤਰ ਵਿਚ ਸਨ, ਕੈਦ ਕਰ ਲਏ ਗਏ ਸਨ । ਇਨ੍ਹਾਂ ਕੈਦ ਕਰ ਲਏ ਗਏ ਸਿੰਘਾਂ ਨੂੰ ਜਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਮਾਰ ਦਿੱਤਾ ਜਾਂਦਾ ਸੀ । ਇਸ ਤਰ੍ਹਾਂ ਕੁਲ ਸਿੱਖ, ਭਾਵੇਂ ਉਹ ਆਮ ਨਾਗਰਿਕ ਸਨ, ਸਰਕਾਰੀ ਨੌਕਰ ਸਨ ਜਾਂ ਫਿਰ ਸਿੰਘ ਜੱਥਿਆਂ ਵਿਚ ਸ਼ਾਮਲ ਸਨ, ਚਾਲੀ ਹਜ਼ਾਰ ਦੀ ਗਿਣਤੀ ਵਿਚ ਮਾਰਿਆ ਗਿਆ ਸੀ ।[31] ਇਨ੍ਹਾਂ ਵਿਚ ਬਹੁਤੀ ਗਿਣਤੀ ਆਮ ਨਾਗਰਿਕਾਂ ਦੀ ਸੀ । ਇਸ ਗੱਲ ਦਾ ਸਰੋਤ, ਰਤਨ ਸਿੰਘ ਭੰਗੂ ਨੇ ਆਪਣੇ ਪਿਤਾ ਵਲੋਂ ਦਿੱਤੀ ਗਈ ਜਾਣਕਾਰੀ ਦਾ ਹੀ ਦਿੱਤਾ ਹੈ । ਭੰਗੂ ਦੇ ਪਿਤਾ ਨੇ ਉਸ ਨੂੰ ਦੱਸਿਆ ਸੀ ਕਿ ਮਾਲਵੇ ਵਿਚ ਸੁੱਖਾ ਸਿੰਘ ਨਾਲ ਜਾਣ ਵਾਲੇ ਘੋੜਸਵਾਰ ਸਿੰਘ ਦੋ-ਤਿੰਨ ਕੁ ਹਜ਼ਾਰ ਹੀ ਸਨ । ਦਲ ਦੀ ਕੁੱਲ ਗਿਣਤੀ ਪੰਜਾਹ ਹਜ਼ਾਰ ਸੀ ਜਿਨ੍ਹਾਂ ਵਿਚੋਂ ਚਾਲੀ ਹਜ਼ਾਰ ਮਾਰੇ ਗਏ ਸਨ । ਭਾਵੇਂ ਇਹ ਗੱਲ ਭੰਗੂ ਨੇ ਸਪਸ਼ਟ ਨਹੀਂ ਕੀਤੀ ਕਿ ਇਹ ਪੰਜਾਹ ਹਜ਼ਾਰ ਦਾ ਦਲ ਸਾਰੇ ਦਾ ਸਾਰਾ ਲੜਨ ਵਾਲੇ ਸਿੰਘਾਂ ਦਾ ਨਹੀਂ ਸੀ । ਇਨ੍ਹਾਂ ਵਿਚ ਨਾਗਰਿਕ ਜ਼ਿਆਦਾ ਸਨ । ਪੰਜਾਹ ਹਜ਼ਾਰ ਦੀ ਗਿਣਤੀ ਵਾਲੇ ਦਲ ਨੂੰ ਕੋਈ ਵੀ ਫੌਜ ਸੌਖਿਆਂ ਨਹੀਂ ਹਰਾ ਸਕਦੀ । ਜਾਂ ਤਾਂ ਇਹ ਪੰਜਾਹ ਹਜ਼ਾਰ ਨਾਗਰਿਕ ਹੋਣਗੇ ਤੇ ਜਾਂ ਫਿਰ ਭੰਗੂ ਨੂੰ ਇਸ ਗਿਣਤੀ ਦਾ ਭੁਲੇਖਾ ਲੱਗਿਆ ਹੈ । ਭੰਗੂ ਨੇ ਇਸ ਘੱਲੂਘਾਰੇ ਦੀ ਮਿਤੀ ਸੰਮਤ 1803 ਬਿ. ਮੁਤਾਬਕ ਸੰਨ 1746 ਈ. ਦੱਸੀ ਹੈ । ਇਹ ਵਿਸਾਖੀ ਦੇ ਮੇਲੇ ਤੋਂ, ਭਾਵ ਕਿ ਇਸੇ ਸੰਮਤ ਦੇ ਪਹਿਲੇ ਵਿਸਾਖ ਤੋਂ, ਸ਼ੁਰੂ ਹੋਇਆ ਸੀ ਅਤੇ ਜੇਠ ਦੇ ਮਹੀਨੇ ਤਕ ਚਲਦਾ ਰਿਹਾ ਸੀ । ਤੇਜਾ

ਸਿੰਘ ਗੰਡਾ ਸਿੰਘ ਦੇ ਅਨੁਸਾਰ ਇਹ ਸਮਾਂ ਅਪਰੈਲ ਅਤੇ ਮਈ ਦਾ ਸੀ।[32]

ਜਿਵੇਂ ਕਿ ਪਿੱਛੇ ਲਿਖਿਆ ਜਾ ਚੁੱਕਿਆ ਹੈ ਕਿ ਛੋਟੇ ਘੱਲੂਘਾਰੇ ਵਿਚ ਥੱਕੇ-ਟੁੱਟੇ ਸਿੰਘ ਮਾਲਵੇ ਦੇ ਵੱਖ-ਵੱਖ ਪਿੰਡਾਂ ਵਿਚ ਜਾ ਠਹਿਰੇ ਸਨ। ਉਥੇ ਮਾਲਵੇ ਦੀਆਂ ਸਿੱਖ ਸੰਗਤਾਂ ਨੇ ਉਨ੍ਹਾਂ ਦੀ ਪੂਰੀ ਸ਼ਰਧਾ ਨਾਲ ਸੇਵਾ ਕੀਤੀ। ਬਾਬਾ ਆਲਾ ਸਿੰਘ ਅਤੇ ਹੋਰ ਜੱਟ ਚੌਧਰੀਆਂ ਵਲੋਂ ਜ਼ਖ਼ਮੀ ਸਿੰਘਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਗਈ ਸੀ। ਜ਼ਖ਼ਮੀ ਖਾਲਸਾ ਇਥੇ ਚਾਰ ਕੁ ਮਹੀਨੇ ਰਿਹਾ। ਇਸ ਸਾਲ ਦੀ ਦਿਵਾਲੀ ਦੇ ਤਿਉਹਾਰ ਤੇ ਇਹ ਸਾਰੇ ਸਿੰਘ ਅੰਮ੍ਰਿਤਸਰ ਵਿਖੇ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ।

ਯਾਹੀਆ ਖਾਨ ਅਤੇ ਲੱਖਪਤ ਰਾਇ ਦੀਆਂ ਫੌਜਾਂ ਨੇ ਸਿੰਘਾਂ ਦਾ ਤਕੜਾ ਜਾਨੀ ਨੁਕਸਾਨ ਤਾਂ ਜ਼ਰੂਰ ਕਰ ਦਿੱਤਾ ਸੀ ਪਰ ਉਨ੍ਹਾਂ ਨੂੰ ਵੀ ਸੁੱਖ ਦੀ ਜ਼ਿੰਦਗੀ ਜੀਣ ਦਾ ਮੌਕਾ ਨਹੀਂ ਸੀ ਮਿਲਿਆ। ਯਾਹਈਆ ਖਾਨ ਦਾ ਛੋਟਾ ਭਰਾ ਸ਼ਾਹ ਨਿਵਾਜ਼ ਖਾਨ, ਜਿਹੜਾ ਕਿ ਮੁਲਤਾਨ ਦਾ ਫੌਜਦਾਰ ਸੀ, ਇਹ ਗੱਲ ਮਨ ਵਿਚੋਂ ਕੱਢ ਹੀ ਨਹੀਂ ਸਕਿਆ ਕਿ ਲਾਹੌਰ ਦੀ ਸੂਬੇਦਾਰੀ ਉਪਰ ਉਸ ਦਾ ਹੱਕ ਜ਼ਿਆਦਾ ਹੈ। ਉਹ ਲਾਹੌਰ ਉਪਰ ਹਮਲਾ ਕਰਨ ਦੀਆਂ ਸਕੀਮਾਂ ਹਰ ਸਮੇਂ ਸੋਚਦਾ ਰਹਿੰਦਾ ਸੀ। ਸਿੱਖਾਂ ਦਾ ਘੱਲੂਘਾਰਾ ਉਸ ਦੇ ਸਾਹਮਣੇ ਸੀ। ਉਸ ਨੂੰ ਪਤਾ ਸੀ ਕਿ ਸਿੱਖਾਂ ਜੈਸੀ ਲੜਾਕੂ ਤਾਕਤ ਨਾਲ ਯਾਹੀਆ ਖਾਨ ਬੁਰੀ ਤਰ੍ਹਾਂ ਉਲਝਿਆ ਹੋਇਆ ਹੈ। ਉਹ 21 ਨਵੰਬਰ, 1746 ਈ. ਨੂੰ ਆਪਣੀ ਮਜ਼ਬੂਤ ਫੌਜ ਨਾਲ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਆ ਉੱਤਰਿਆ। ਯਾਹੀਆ ਖਾਨ ਉਸ ਦੀ ਆਮਦ ਸੁਣ ਕੇ ਬੜਾ ਬੇਚੈਨ ਹੋਇਆ। ਸ਼ਾਹ ਨਿਵਾਜ਼ ਖਾਨ ਨੇ ਸੁਨੇਹਾ ਭੇਜਿਆ ਕਿ ਉਹ ਸਿਰਫ਼ ਆਪਣੇ ਪਿਤਾ ਦੀ ਜਾਇਦਾਦ ਵਿਚੋਂ ਆਪਣਾ ਹਿੱਸਾ ਲੈਣ ਆਇਆ ਹੈ।

ਜਲੰਧਰ ਦਾ ਫੌਜਦਾਰ ਆਦੀਨਾ ਬੇਗ, ਦੀਵਾਨ ਕੌੜਾ ਮੱਲ ਅਤੇ ਹਸਮਤ ਉਲਾਹ ਖਾਨ ਵੀ ਉਸ ਦੇ ਨਾਲ ਸਨ। ਯਾਹੀਆ ਖਾਨ, ਜਿਹੜਾ ਕਿ ਪਹਿਲਾਂ ਹੀ ਸਿੰਘਾਂ ਨਾਲ ਲੜਾਈ ਕਰਕੇ ਅੱਕਿਆ ਹੋਇਆ ਸੀ, ਸ਼ਾਹ ਨਿਵਾਜ਼ ਖਾਨ ਦੀਆਂ ਤਾਜ਼ਾ-ਦਮ ਫੌਜਾਂ ਨਾਲ ਲੜਨਾ ਨਹੀਂ ਚਾਹੁੰਦਾ ਸੀ। ਨਾਲ ਹੀ ਉਹ ਸ਼ਾਹ ਨਿਵਾਜ਼ ਖਾਨ ਨੂੰ ਲਾਹੌਰ ਤੋਂ ਬਾਹਰ ਵੀ ਕੱਢਣਾ ਚਾਹੁੰਦਾ ਸੀ। ਸ਼ਾਹ ਨਿਵਾਜ਼ ਲੜਾਈ ਲੜਨ ਲਈ ਹਰ ਸਮੇਂ ਤਿਆਰ ਸੀ। ਕਦੇ ਕਦਾਈਂ ਦੋਹਾਂ ਧਿਰਾਂ ਨਾਲ ਝੜੱਪਾਂ ਹੋ ਵੀ ਜਾਂਦੀਆਂ ਸਨ। ਦੀਵਾਨ ਲੱਖਪਤ ਰਾਇ, ਮੀਰ ਨਿਆਮਤ ਖਾਨ, ਮੀਰ ਮੋਮੀਨ ਖਾਨ ਅਤੇ ਮੀਰ ਆਮੀਨ ਖਾਨ ਬੇਸ਼ੱਕ ਆਪਣੀਆਂ ਫੌਜਾਂ ਲੈ ਕੇ ਸ਼ਾਹ ਨਿਵਾਜ਼ ਖਾਨ ਦੇ ਸਾਹਮਣੇ ਆ ਵੀ ਗਏ ਸਨ। ਕੁਝ ਝੜੱਪਾਂ ਦੇ ਬਾਅਦ ਯਾਹੀਆ ਖਾਨ ਸ਼ਾਹ ਨਿਵਾਜ਼ ਖਾਨ ਨੂੰ ਛੇ ਲੱਖ ਰੁਪਈਆ ਨਕਦ ਦੇਣਾ ਮੰਨ ਗਿਆ। ਸ਼ਾਹ ਨਿਵਾਜ਼ ਇਸ ਰੁਪਏ ਨੂੰ ਲੈ ਕੇ ਚਲਾ ਗਿਆ ਪਰ ਉਸ ਨੇ ਰਾਵੀ ਦੇ ਨਾਲ ਲਗਦੇ ਯਾਹੀਆ ਖਾਨ ਦੇ ਕੁਝ ਪਰਗਣੇ ਰੋਕ ਲਏ ਸਨ ਅਤੇ ਇਨ੍ਹਾਂ ਪਰਗਣਿਆਂ ਦੇ ਅਧਿਕਾਰੀਆਂ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ।[33]

ਸ਼ਾਹ ਨਿਵਾਜ਼ ਖਾਨ ਅਸਲ ਵਿਚ ਇਸ ਗੱਲ ਨੂੰ ਦਿਲ ਵਿਚ ਲਈ ਵਿਚਰਦਾ ਸੀ

ਕਿ ਲਾਹੌਰ ਪਰਾਂਤ (ਪੰਜਾਬ) ਨਾਦਿਰ ਸ਼ਾਹ ਦੇ ਰਾਜ ਦਾ ਹਿੱਸਾ ਹੈ ਅਤੇ ਪੰਜਾਬ ਵਿਚ ਸਿਰਫ਼ ਉਹ ਖੁਦ ਹੀ ਨਾਦਿਰ ਸ਼ਾਹ ਦਾ ਉੱਤਰ-ਅਧਿਕਾਰੀ ਹੈ। ਇਸੇ ਧਾਰਨਾ ਨਾਲ ਹੀ ਉਸ ਨੇ ਪਹਿਲਾਂ ਯਾਹੀਆ ਖਾਨ ਦੀ ਨਿਯੁਕਤੀ ਦੀ ਵਿਰੋਧਤਾ ਕੀਤੀ ਸੀ ਅਤੇ ਇਸੇ ਧਾਰਨਾ ਨਾਲ ਹੀ ਹੁਣ ਕਾਰਵਾਈ ਕਰ ਰਿਹਾ ਸੀ। ਯਾਹੀਆ ਖਾਨ ਨੇ ਜਦੋਂ ਸੁਣਿਆ ਕਿ ਉਸ ਦੇ ਛੋਟੇ ਭਰਾ ਨੇ ਉਸ ਦੇ ਕੁਝ ਪਰਗਣੇ ਅਤੇ ਅਧਿਕਾਰੀ ਆਪਣੇ ਅਧੀਨ ਕਰ ਲਏ ਹਨ ਤਾਂ ਉਸ ਨੇ ਸ਼ਾਹ ਨਿਵਾਜ਼ ਖਾਨ ਉਪਰ ਚੜ੍ਹਾਈ ਕਰਨ ਦੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਸ਼ਾਹ ਨਿਵਾਜ਼ ਪਹਿਲੋਂ ਹੀ ਆਪਣੀ ਫੌਜ ਲੈ ਕੇ 17 ਮਾਰਚ, 1747 ਈ. ਨੂੰ ਲਾਹੌਰ ਦੇ ਬਾਹਰਵਾਰ ਹਜ਼ਰਤ ਈਸ਼ਾਨ ਦੀ ਦਰਗਾਹ ਉਪਰ ਆ ਪਹੁੰਚਿਆ। ਆਦੀਨਾ ਬੇਗ ਉਸ ਦਾ ਮੁੱਖ ਕਮਾਂਡਰ ਸੀ। ਇਸ ਨੇ ਮੋਮੀਨ ਖਾਨ ਦੀ ਅਗਵਾਈ ਵਿਚ ਮੋਰਚਾ ਲਾਈਂ ਬੈਠੀ ਯਾਹੀਆ ਖਾਨ ਦੀ ਫੌਜ ਨੂੰ ਖੁਦੇੜ ਦਿੱਤਾ ਸੀ। ਯਾਹੀਆ ਖਾਨ ਦੀ ਫੌਜ ਵਿਚ ਪਿਛਲੇ ਕਈ ਮਹੀਨਿਆਂ ਤੋਂ ਤਨਖਾਹ ਨਾ ਮਿਲਣ ਕਾਰਨ ਕਾਫੀ ਅਸੰਤੋਸ਼ ਸੀ। ਉਸ ਨੇ ਸ਼ਾਹ ਨਿਵਾਜ਼ ਨਾਲ ਲੜਨ ਤੋਂ ਪਹਿਲਾਂ ਆਪਣੀਆਂ ਤਨਖਾਹਾਂ ਲੈਣ ਦੀ ਮੰਗ ਕੀਤੀ। ਫੌਜੀ ਗਲੀਆਂ ਵਿਚ ਆ ਕੇ ਆਪਣੀਆਂ ਤਨਖਾਹਾਂ ਮੰਗਣ ਲੱਗੇ। ਸ਼ਾਹ ਨਿਵਾਜ਼ ਖਾਨ ਨੇ ਇਸ ਹਾਲਾਤ ਦਾ ਫਾਇਦਾ ਉਠਾਇਆ। ਉਸ ਨੇ ਹੋਕਾ ਫਿਰਵਾ ਦਿੱਤਾ ਕਿ ਉਨ੍ਹਾਂ ਦੀ ਜਿੰਨੀ ਤਨਖਾਹ ਰਹਿੰਦੀ ਹੈ ਉਹ ਉਨ੍ਹਾਂ ਨੂੰ ਦੇ ਦਿੱਤੀ ਜਾਵੇਗੀ, ਬਾਸ਼ਰਤਿ ਕਿ ਉਹ ਫੌਜੀ ਉਸ ਨਾਲ ਆ ਮਿਲਣ। ਇਹ ਸੁਣਦਿਆਂ ਹੀ ਭੜਕੇ ਹੋਏ ਫੌਜੀਆਂ ਨੇ ਲਾਹੌਰ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਸ਼ਾਹ ਨਿਵਾਜ਼ ਖਾਨ ਬਿਨਾ ਕੋਈ ਲੜਾਈ ਕੀਤੇ ਸ਼ਹਿਰ ਵਿਚ ਆ ਵੜਿਆ।[34] ਯਾਹੀਆ ਖਾਨ, ਲੱਖਪਤ ਰਾਇ ਅਤੇ ਉਸ ਦੇ ਹੋਰ ਅਧਿਕਾਰੀਆਂ ਨੂੰ ਕੈਦ ਕਰ ਲਿਆ ਗਿਆ। ਬਾਕੀ ਦੇ ਉਨ੍ਹਾਂ ਬੁੱਢੇ ਹੋ ਚੁੱਕੇ ਅਧਿਕਾਰੀਆਂ ਨੂੰ ਹਟਾ ਦਿੱਤਾ ਗਿਆ ਜਿਹੜੇ ਉਸ ਦੇ ਪਿਤਾ ਨਾਲ ਕੰਮ ਕਰ ਚੁੱਕੇ ਸਨ। ਦਿੱਲੀ ਵਿਚਲੀ ਬਾਦਸ਼ਾਹ ਦੀ ਵਜ਼ੀਰ ਮੰਡਲੀ ਇਤਨੀ ਕਮਜ਼ੋਰ ਹਾਲਤ ਵਿਚ ਸੀ ਕਿ ਉਹ ਯਾਹੀਆ ਖਾਨ ਦੀ ਕੋਈ ਮਦਦ ਨਹੀਂ ਕਰ ਸਕੀ।

ਸ਼ਾਹ ਨਿਵਾਜ਼ ਖਾਨ ਨੂੰ ਇਸ ਸਥਿਤੀ ਦਾ ਭਲੀਭਾਂਤ ਪਤਾ ਸੀ। ਉਸ ਨੇ ਲਾਹੌਰ ਦੀ ਸੂਬੇਦਾਰੀ ਕੁਝ ਇਸ ਤਰ੍ਹਾਂ ਸੰਭਾਲੀ ਜਿਵੇਂ ਕਿ ਉਹ ਸੁਤੰਤਰ ਹਾਕਮ ਹੁੰਦਾ ਹੋਵੇ। ਉਸ ਨੇ ਪੁਰਾਣੀ ਮੋਹਰ ਬੰਦ ਕਰਕੇ ਨਵੀਂ ਮੋਹਰ ਲਾਗੂ ਕੀਤੀ। ਇਸ ਮੋਹਰ ਦੇ ਇਕ ਪਾਸੇ ਇਹ ਸ਼ਬਦ ਉਕਰੇ ਗਏ ਸਨ : ਹੇ ਅੱਲ੍ਹਾ !! ਤੂੰ ਮੇਰੀਆਂ ਇੱਛਾਵਾਂ ਦਾ ਗਵਾਹ ਹੈਂ। ਕਿਉਂਕਿ ਮੇਰਾ ਦਿਲ ਚੰਗਿਆਈ ਕਰਨੀ ਚਾਹੁੰਦਾ ਹੈ। ਇਸ ਲਈ ਮੇਰੇ ਉਪਰ ਚੰਗਿਆਈ ਕਰਨ ਦੀ ਮੇਹਰ ਕਰ।" ਪਹਿਲਾਂ ਮੋਹਰ ਦੇ ਇਸ ਪਾਸੇ ਇਹ ਲਿਖਿਆ ਹੋਇਆ ਸੀ : "ਬਾਦਸ਼ਾਹ ਮੁਹੰਮਦ ਸ਼ਾਹ ਦਾ ਸ਼ਰਧਾਲੂ ਸੇਵਾਦਾਰ।" ਸਪਸ਼ਟ ਹੈ ਕਿ ਇਹ ਸ਼ਬਦ ਮਿਟਾ ਕੇ ਉਸ ਨੇ ਮੁਗ਼ਲ ਬਾਦਸ਼ਾਹ ਦੇ ਖਿਲਾਫ਼ ਬਗਾਵਤ ਕੀਤੀ ਸੀ। ਮੋਹਰ ਦੇ ਦੂਜੇ ਪਾਸੇ ਉਸ ਨੇ ਬਾਰਡਰ ਦੇ ਵਿਚ ਜਿਥੇ, ਪਹਿਲਾਂ ਬਾਰਾਂ ਇਮਾਮਾਂ ਦੇ ਨਾਂ ਲਿਖੇ ਹੋਏ ਸਨ, ਇਨ੍ਹਾਂ ਨੂੰ ਮਿਟਾਅ ਕੇ ਸ਼ੀਆ ਵਿਸ਼ਵਾਸ ਵਾਲੇ ਨਾਂ ਉਕਰਾਅ ਲਏ ਸਨ। ਇਸ ਤਰ੍ਹਾਂ ਉਸ ਨੇ ਸੁੰਨੀ ਵਿਸ਼ਵਾਸ ਨੂੰ ਵੀ ਸੱਟ

ਮਾਰੀ ਸੀ। ਇਸ ਦੀ ਹੋਰ ਪੂਰਤੀ ਲਈ ਦੀਵਾਨ ਕੌੜਾ ਮੱਲ ਨੂੰ ਆਪਣਾ ਦੀਵਾਨ ਬਣਾ ਲਿਆ ਸੀ। ਦੀਵਾਨ ਕੌੜਾ ਮੱਲ ਵਿਸ਼ਵਾਸ ਦੇ ਪੱਖੋਂ ਉਸ ਦੇ ਸ਼ੀਆ ਵਿਸ਼ਵਾਸ ਦੇ ਜ਼ਿਆਦਾ ਨੇੜੇ ਸੀ। ਅਦੀਨਾ ਬੇਗ ਖਾਨ ਨੂੰ ਜਲੰਧਰ ਦਾ ਫੌਜਦਾਰ ਬਣਾ ਕੇ ਫਿਰ ਤੋਂ ਦੀਵਾਨੀ ਤੇ ਫੌਜਦਾਰੀ ਅਧਿਕਾਰ ਦੇ ਦਿੱਤੇ ਗਏ ਸਨ।[35]

ਦਿੱਲੀ ਦੇ ਵਜ਼ੀਰ ਕਮਰੂਦੀਨ, ਜਿਹੜਾ ਕਿ ਸ਼ਾਹ ਨਿਵਾਜ਼ ਦਾ ਨਾਨਾ ਵੀ ਸੀ, ਨੇ ਉਸ ਨੂੰ ਧਮਕੀਆਂ ਵੀ ਦਿੱਤੀਆਂ ਸਨ ਅਤੇ ਬੇਨਤੀਆਂ ਵੀ ਕੀਤੀਆਂ ਸਨ ਕਿ ਉਹ ਯਾਹੀਆ ਖਾਨ ਨੂੰ ਛੱਡ ਦੇਵੇ ਪਰ ਇਨ੍ਹਾਂ ਸਭ ਧਮਕੀਆਂ ਅਤੇ ਬੇਨਤੀਆਂ ਦਾ ਸ਼ਾਹ ਨਿਵਾਜ਼ ਉਪਰ ਕੋਈ ਅਸਰ ਨਹੀਂ ਹੋਇਆ। ਵੈਸੇ ਕੁਝ ਹੀ ਮਹੀਨਿਆਂ ਵਿਚ ਯਾਹੀਆ ਖਾਨ ਖ਼ੁਦ ਹੀ ਆਪਣੀ ਚਾਚੀ/ਮਾਸੀ ਲਗਦੀ ਇਕ ਔਰਤ ਰਿਸ਼ਤੇਦਾਰ ਤੇ ਹੋਰ ਜੇਲ੍ਹ ਅਧਿਕਾਰੀਆਂ ਦੀ ਮਦਦ ਨਾਲ ਧੋਖਾ ਦੇ ਕੇ ਕੈਦ ਵਿਚੋਂ ਫਰਾਰ ਹੋ ਗਿਆ ਸੀ। ਜਦੋਂ ਇਸ ਗੱਲ ਦਾ ਪਤਾ ਲੱਗਿਆ ਤਾਂ ਸ਼ਾਹ ਨਿਵਾਜ਼ ਨੇ ਸਣੇ ਔਰਤ ਰਿਸ਼ਤੇਦਾਰ ਦੇ, ਉਨ੍ਹਾਂ ਸਭ ਅਧਿਕਾਰੀਆਂ ਨੂੰ ਫੜ ਕੇ ਬੜੀਆਂ ਸਖ਼ਤ ਸਜ਼ਾਵਾਂ ਦਿੱਤੀਆਂ। ਉਨ੍ਹਾਂ ਦੇ ਘਰ-ਘਾਟ ਉਜਾੜ ਦਿੱਤੇ ਤੇ ਜ਼ਬਤ ਕਰ ਲਏ ਗਏ। ਕਈਆਂ ਨੂੰ ਗਧੇ ਦੀ ਕੱਚੀ ਲਾਹੀ ਹੋਈ ਖੱਲ ਵਿਚ ਮੜ੍ਹਾਅ ਕੇ ਸੁੱਟ ਦਿੱਤਾ ਗਿਆ ਸੀ। ਔਰਤ ਰਿਸ਼ਤੇਦਾਰ ਨੂੰ ਨਿਰਬਸਤਰ ਕਰ ਕੇ ਗਲੀਆਂ ਵਿਚ ਘੁੰਮਾਇਆ ਗਿਆ ਸੀ। ਆਪਣੀ ਬੁਰੀ ਹਾਲਤ ਤੋਂ ਤੰਗ ਹੋਈ ਉਸ ਔਰਤ ਨੇ ਕਿਸੇ ਬਹਾਨੇ ਸ਼ਾਹ ਨਿਵਾਜ਼ ਦੇ ਸਾਹਮਣੇ ਪੇਸ਼ ਹੋ ਕੇ ਇਹ ਤਰਸ ਭਰੇ ਸ਼ਬਦ ਕਹੇ : "ਤੂੰ ਮੇਰਾ ਬੱਚਾ ਹੈਂ, ਯਾਹੀਆ ਵੀ ਮੇਰਾ ਬੱਚਾ ਹੈ। ਜੇ ਤੂੰ ਵੀ ਉਸ ਦੀ ਤਰ੍ਹਾਂ ਜੇਲ੍ਹ ਵਿਚ ਹੁੰਦਾ ਤਾਂ ਵੀ ਮੈਂ ਤੈਨੂੰ ਇਸੇ ਤਰ੍ਹਾਂ ਛੁਡਵਾਉਣਾ ਸੀ। ਮਾਪੇ ਆਪਣੇ ਬੱਚਿਆਂ ਨੂੰ ਇਸ ਤਰ੍ਹਾਂ ਜੇਲ੍ਹ ਵਿਚ ਨਹੀਂ ਦੇਖ ਸਕਦੇ। ਮੈਂ ਹੁਣ ਤੇਰੇ ਹਵਾਲੇ ਹਾਂ। ਤੂੰ ਜਿਸ ਤਰ੍ਹਾਂ ਚਾਹੇ ਮੈਨੂੰ ਸਜਾ ਦੇ ਸਕਦਾ ਹੈਂ।" ਕਿਹਾ ਜਾਂਦਾ ਹੈ ਕਿ ਇਨ੍ਹਾਂ ਸ਼ਬਦਾਂ ਨੇ ਸ਼ਾਹ ਨਿਵਾਜ਼ ਤੇ ਬਹੁਤ ਅਸਰ ਕੀਤਾ ਸੀ ਅਤੇ ਇਸ ਪਿੱਛੋਂ ਉਸ ਨੂੰ ਰਿਹਾਅ ਕਰ ਦਿੱਤਾ ਸੀ।[36]

ਖਾਲਸਾ ਜੱਥੇ ਜਿਹੜੇ ਕਿ 1746 ਈ. ਦੀ ਦਿਵਾਲੀ ਨੂੰ ਹੀ ਅੰਮ੍ਰਿਤਸਰ ਆ ਇਕੱਠੇ ਹੋਏ ਸਨ, ਇਸ ਸਭ ਕੁੱਝ ਨੂੰ ਬੜਾ ਨੇੜਿਓਂ ਦੇਖ ਰਹੇ ਸਨ। ਉਨ੍ਹਾਂ ਨੇ ਇਕ ਦਮ ਅੰਮ੍ਰਿਤਸਰ ਦੇ ਆਲੇ-ਦੁਆਲੇ ਦੇ ਅਧਿਕਾਰੀਆਂ ਨੂੰ ਮਾਰ ਭਜਾਇਆ। ਦੀਵਾਨ ਕੌੜਾ ਮੱਲ ਸਿੱਖਾਂ ਦਾ ਸ਼ਰਧਾਲੂ ਸੀ। ਇਸ ਨੇ ਕੋਸ਼ਿਸ਼ ਕੀਤੀ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਸਿੱਖਾਂ ਅਤੇ ਸ਼ਾਹ ਨਿਵਾਜ਼ ਦੀ ਨੇੜਤਾ ਹੋ ਜਾਵੇ। ਇਸ ਮਕਸਦ ਲਈ ਇਸ ਨੇ ਦੋਹਾਂ ਧਿਰਾਂ ਵਿਚਕਾਰ ਗੱਲਬਾਤ ਸ਼ੁਰੂ ਕੀਤੀ। ਸਿੱਖ ਚਾਹੁੰਦੇ ਸਨ ਕਿ ਲੱਖਪਤ ਰਾਇ ਨੂੰ ਉਨ੍ਹਾਂ ਦੇ ਹਵਾਲੇ ਕਰ ਦਿੱਤਾ ਜਾਵੇ। ਸ਼ਾਹ ਨਿਵਾਜ਼ ਚਾਹੁੰਦਾ ਸੀ ਕਿ ਸਿੱਖ ਉਸ ਦੀ ਫੌਜ ਵਿਚ ਭਰਤੀ ਹੋ ਜਾਣ। ਇਹ ਦੋਵੇਂ ਗੱਲਾਂ ਹੀ ਨਹੀਂ ਹੋ ਸਕੀਆਂ ਕਿਉਂਕਿ ਸ਼ਾਹ ਨਿਵਾਜ਼ ਸਿੱਖਾਂ ਨਾਲ ਨੇੜਤਾ ਕਾਇਮ ਕਰਨ ਵਿਚ ਜ਼ਿਆਦਾ ਦਿਲਚਸਪੀ ਨਹੀਂ ਰੱਖਦਾ ਸੀ। ਯਾਹੀਆ ਖਾਨ ਦੇ ਸਾਸ਼ਨ ਸਮੇਂ ਭਾਵੇਂ ਸ਼ਾਹ ਨਿਵਾਜ਼, ਖਾਲਸਾ ਜੱਥਿਆਂ ਨੂੰ ਅੰਦਰਲੀ ਸੂਹ ਦਿੰਦਾ ਰਹਿੰਦਾ ਸੀ ਪਰ ਇਹ ਉਸ

ਦੀ ਆਪਣੀ ਲੋੜ ਸੀ, ਨਾ ਕਿ ਸਿੰਘਾਂ ਨਾਲ ਹਮਦਰਦੀ ਕਰਕੇ ਸੀ। ਯਾਹੀਆ ਖਾਨ ਦਾ ਸ਼ਾਸ਼ਨ ਜਿੰਨਾਂ ਖੋਖਲਾ ਹੋ ਸਕਦਾ ਸੀ ਸ਼ਾਹ ਨਿਵਾਜ਼ ਖਾਨ ਨੂੰ ਉੱਨਾ ਹੀ ਫਾਇਦਾ ਹੋਣਾ ਸੀ। ਸੂਬੇਦਾਰ ਦੇ ਤੌਰ ਤੇ ਇਹ ਵੀ ਸਿੰਘ ਸ਼ਕਤੀ ਦਾ ਉੱਨਾ ਹੀ ਵਿਰੋਧੀ ਸੀ ਜਿੰਨੇ ਕਿ ਪਹਿਲੇ ਗਵਰਨਰ ਸਨ। ਇਸ ਲਈ ਗਵਰਨਰ ਬਣਨ ਸਾਰ ਇਸ ਨੇ ਵੀ ਸਿੰਘਾਂ ਦੇ ਖਿਲਾਫ ਉਹੀ ਢੰਗ ਤਰੀਕੇ ਅਪਣਾਉਣੇ ਸ਼ੁਰੂ ਕਰ ਦਿੱਤੇ ਸਨ ਜਿਹੜੇ ਕਿ ਇਸ ਦੇ ਪੂਰਵਜ ਅਪਣਾਉਂਦੇ ਸਨ। ਕੁਝ ਇਕ ਪੱਖੋਂ ਸ਼ਾਹ ਨਿਵਾਜ਼ ਸਗੋਂ ਸਿੱਖਾਂ ਦੇ ਮੁਤੱਲਕ ਆਪਣੇ ਪੂਰਵਜਾਂ ਨਾਲੋਂ ਦੋ ਕਦਮ ਅੱਗੇ ਲੰਘ ਗਿਆ ਸੀ। ਉਹ ਸਿੰਘਾਂ ਨੂੰ ਜਿਉਂਦਿਆਂ ਨੂੰ ਪਕੜ ਕੇ ਆਪਣੇ ਸਾਹਮਣੇ ਬਿਠਾ ਕੇ ਤਸੀਹੇ ਦਿਵਾਉਂਦਾ ਸੀ। ਕਈ ਵਾਰ ਉਹ ਖੁਦ ਖਾਣਾ ਖਾਣ ਸਮੇਂ ਕੈਦੀ ਸਿੰਘ ਦੇ ਸਿਰ ਵਿਚ ਮੇਖਾਂ ਠੁਕਵਾ ਕੇ ਅਤੇ ਇਉਂ ਉਸ ਨੂੰ ਤੜਫਦਾ ਦੇਖ ਕੇ ਖਿੜ ਖਿੜ ਕੇ ਹੱਸਦਾ ਸੀ। ਕਈ ਵਾਰ ਉਸ ਦਾ ਹੁਕਮ ਹੁੰਦਾ ਸੀ ਕਿ ਉਸ ਦੀ ਖਾਣੇ ਵਾਲੀ ਥਾਲੀ ਵਿਚ ਖਾਣੇ ਦੇ ਨਾਲ ਸਿੰਘ ਦਾ ਲਿੰਗ ਕੱਟ ਕੇ ਰੱਖਿਆ ਹੋਇਆ ਹੋਵੇ। ਇਸ ਤਰ੍ਹਾਂ ਉਸ ਦੇ ਅਵੱਲੇ ਸ਼ੌਕਾਂ ਨੇ ਸਿੰਘਾਂ ਨੂੰ ਉਸੇ ਤਰ੍ਹਾਂ ਤਸੀਹੇ ਦੇ ਕੇ ਸਤਾਈਂ ਰੱਖਿਆ ਸੀ।

ਜਦੋਂ ਯਾਹੀਆ ਖਾਨ ਕੈਦ ਵਿਚੋਂ ਫਰਾਰ ਹੋ ਕੇ ਦਿੱਲੀ ਪਹੁੰਚ ਗਿਆ ਸੀ ਤਾਂ ਉਹ ਸਿੱਧਾ ਆਪਣੇ ਨਾਨਾ ਅਤੇ ਸਹੁਰੇ ਕਮਰੂਦੀਨ ਕੋਲ ਗਿਆ। ਉਸ ਦੇ ਰਾਹੀਂ ਉਹ ਬਾਦਸ਼ਾਹ ਸਾਹਮਣੇ ਪੇਸ਼ ਹੋਇਆ ਅਤੇ ਆਪਣੇ ਨਾਲ ਬੀਤੀ ਸਾਰੀ ਵਿਥਿਆ ਸੁਣਾਈ। ਸਭ ਕੁਝ ਸੁਣਨ ਦੇ ਬਾਅਦ ਬਾਦਸ਼ਾਹ ਖੁਦ ਇਤਨਾ ਲਾਚਾਰ ਸੀ ਕਿ ਉਹ ਕਿਸੇ ਵੀ ਕਾਰਵਾਈ ਦੀ ਸਲਾਹ ਨਹੀਂ ਦੇ ਸਕਿਆ। ਬਾਦਸ਼ਾਹ ਦੇ ਇਸ ਅਜੀਬ ਰਵੱਈਏ ਨੇ ਕਮਰੂਦੀਨ ਨੂੰ ਕੁਝ ਨਾ ਕਰਨ ਦਿੱਤਾ। ਸ਼ਾਹ ਨਿਵਾਜ਼ ਨੇ ਬੜੀ ਹੀ ਕੋਸ਼ਿਸ਼ ਕੀਤੀ ਸੀ ਕਿ ਦਿੱਲੀ ਦੀ ਹਕੂਮਤ ਵਲੋਂ ਉਸ ਨੂੰ ਮਾਣਤਾ ਮਿਲ ਜਾਵੇ ਪਰ ਉਹ ਅਸਫ਼ਲ ਰਿਹਾ ਸੀ। ਇਸ ਅਸਫਲਤਾ ਨੇ ਉਸ ਦੇ ਪੈਰ ਪੰਜਾਬ ਦੀ ਰਾਜਨੀਤੀ ਵਿਚ ਮਜ਼ਬੂਤ ਨਹੀਂ ਹੋਣ ਦਿੱਤੇ।

ਲਾਹੌਰ ਹਕੂਮਤ ਦੀ ਕਮਜ਼ੋਰੀ ਨੇ ਹਰ ਹਾਲਤ ਵਿਚ ਸਿੱਖਾਂ ਨੂੰ ਤਾਕਤ ਦੇਣੀ ਸੀ। ਸਿੱਖ ਹੀ ਇਕ ਐਸੀ ਸੰਯੁਕਤ ਧਿਰ ਸਨ ਜਿਹੜੇ ਲਾਹੌਰ ਦੇ ਸ਼ਾਸ਼ਨ ਤੋਂ ਅੱਕੇ ਹੋਏ ਸਨ। ਇਸ ਲਈ ਜਿਉਂ ਹੀ ਲਾਹੌਰ ਦਾ ਰਾਜ ਪਰਬੰਧ ਕਮਜ਼ੋਰ ਹੁੰਦਾ ਸੀ ਤਿਉਂ ਹੀ ਸਿੱਖਾਂ ਦੀ ਸਥਿਤੀ ਮਜ਼ਬੂਤ ਹੁੰਦੀ ਸੀ। "ਦਿੱਲੀ ਅਤੇ ਲਾਹੌਰ ਵਿਚ ਵਾਪਰੀ ਹੋਈ ਗੜਬੜ ਦਾ ਸਿੱਖਾਂ ਨੇ ਪੂਰਾ ਲਾਭ ਉਠਾਇਆ। ਦਿੱਲੀ ਦੀ ਸਰਕਾਰ ਬੁਰੀ ਤਰ੍ਹਾਂ ਕਮਜ਼ੋਰ ਹੋ ਚੁੱਕੀ ਸੀ। ਦਿੱਲੀ ਦਰਬਾਰ ਦਾ ਅਨੁਸਾਸ਼ਨ, ਮੁਖੀ ਸਰਦਾਰਾਂ ਦੀਆਂ ਆਪਸੀ ਈਰਖਾਵਾਂ ਅਤੇ ਮੱਤ-ਭੇਦਾਂ ਕਾਰਣ ਪੂਰੀ ਤਰ੍ਹਾਂ ਭੰਗ ਹੋ ਚੁੱਕਾ ਸੀ।"[37] ਸ਼ਾਹ ਨਿਵਾਜ਼ ਦੀ ਆਮਦ ਅਤੇ ਯਾਹੀਆ ਖਾਨ ਦੇ ਖਾਤਮੇ ਨਾਲ ਸਿੱਖਾਂ ਨੂੰ ਇਕ ਐਸਾ ਮੌਕਾ ਮਿਲ ਗਿਆ ਸੀ ਜਦੋਂ ਉਹ ਆਪਣੀ ਜਥੇਬੰਦ ਤਾਕਤ ਨੂੰ ਮਜ਼ਬੂਤ ਕਰ ਸਕਦੇ ਸਨ।

ਅਜਿਹੀ ਸਥਿਤੀ ਵਿਚ ਨਵਾਬ ਕਪੂਰ ਸਿੰਘ ਨੇ 1747 ਈ. ਦੀ ਵਿਸਾਖੀ ਨੂੰ ਸਮੂਹ ਖਾਲਸਾ ਜੱਥਿਆਂ ਨੂੰ ਅੰਮ੍ਰਿਤਸਰ ਵਿਖੇ ਇਕੱਠੇ ਹੋਣ ਦੇ ਸੰਦੇਸ਼ ਭੇਜੇ ਸਨ। ਵਿਸਾਖੀ

ਵਾਲੇ ਦਿਨ ਸਰਬੱਤ ਖਾਲਸਾ ਸਮਾਗਮ ਬੁਲਾਇਆ ਗਿਆ। ਗਯਾਨੀ ਗਯਾਨ ਸਿੰਘ ਨੇ ਇਸ ਸਮਾਗਮ ਵਿਚ ਬੀਹ ਹਜ਼ਾਰ ਹਥਿਆਰਬੰਦ ਸਿੰਘਾਂ ਦੇ ਇਕੱਠੇ ਹੋਣ ਦੀ ਗੱਲ ਲਿਖੀ ਹੈ।[38] ਸਮਾਗਮ ਵਿਚ ਇਸ ਗੱਲ ਤੇ ਵਿਚਾਰ ਕੀਤੀ ਗਈ ਕਿ ਖਾਲਸੇ ਪਾਸ ਪੱਕੇ ਤੌਰ ਤੇ ਕਾਰਵਾਈ ਕਰਨ ਲਈ ਇਕ ਥਾਂ ਐਸੀ ਹੋਣੀ ਚਾਹੀਦੀ ਹੈ ਜਿਥੇ ਉਹ ਹਰ ਸਮੇਂ ਆਪਣਾ ਭੰਡਾਰ, ਅਸਲਾ ਅਤੇ ਘੋੜੇ ਰੱਖ ਸਕਣ। ਬਿਨਾ ਘੋਰਨੇ ਤੋਂ ਤਾਂ ਸ਼ੇਰ ਵੀ ਨਹੀਂ ਰਹਿੰਦਾ। ਫਿਰ ਖਾਲਸਾ, ਜਿਸ ਨੇ ਗੁਰੂ ਆਸ਼ਿਆਂ ਅਨੁਸਾਰ ਸਮਾਜ ਦੀ ਸਥਾਪਨਾ ਕਰਨੀ ਸੀ, ਕਿਸ ਤਰ੍ਹਾਂ ਆਪਣੀਆਂ ਜੰਗੀ ਕਾਰਵਾਈਆਂ ਚਲਾ ਸਕਦਾ ਹੈ ? ਇਸ ਲਈ ਖਾਲਸੇ ਨੂੰ ਵੀ ਇਕ ਪੱਕਾ ਕਿਲ੍ਹਾ ਉਸਾਰਨਾ ਚਾਹੀਦਾ ਹੈ ਜਿਸ ਵਿਚ ਉਹ ਆਪਣਾ ਸਮਾਨ ਰੱਖ ਸਕੇ ਅਤੇ ਜਿਸ ਦੀ ਓਟ ਲੈ ਕੇ ਉਹ ਆਪਣੇ ਦੁਸ਼ਮਣਾਂ ਦਾ ਮੁਕਾਬਲਾ ਕਰ ਸਕੇ।[39] ਫਿਰ ਥਾਂ ਚੁਣਨ ਦੀ ਗੱਲ ਚੱਲੀ। ਸਾਰੇ ਸਿਆਣੇ ਸੱਜਣ ਇਸੇ ਗੱਲ ਨਾਲ ਹੀ ਸਹਿਮਤ ਹੋ ਗਏ ਸਨ ਕਿ ਸਿਰਫ਼ ਅੰਮ੍ਰਿਤਸਰ ਵਿਚ ਹੀ ਕਿਲ੍ਹੇ ਦੀ ਉਸਾਰੀ ਕੀਤੀ ਜਾਵੇ। ਕਈਆਂ ਦਾ ਵਿਚਾਰ ਸੀ ਕਿ ਅੰਮ੍ਰਿਤਸਰ ਦੇ ਪੰਜ ਸਰੋਵਰਾਂ ਵਿਚੋਂ ਕਿਸੇ ਇਕ ਸਰੋਵਰ ਦੇ ਦੁਆਲੇ ਕੋਟ ਬਗਲ ਕੇ ਕਿਲ੍ਹਾ ਉਸਾਰ ਲਿਆ ਜਾਵੇ ਤਾਂ ਕਿ ਪਾਣੀ ਦੀ ਲੋੜ ਪੂਰੀ ਹੁੰਦੀ ਰਹੇ। ਇਸ ਗੱਲ ਨੂੰ ਇਸ ਕਰਕੇ ਛੱਡ ਦਿੱਤਾ ਗਿਆ ਕਿ ਇਸ ਨਾਲ ਸਰੋਵਰ ਦਾ ਸੰਕਲਪ ਖਤਮ ਹੋ ਜਾਵੇਗਾ। ਆਖਰ ਫੈਸਲਾ ਹੋਇਆ ਕਿ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਲ੍ਹਾ ਉਸਾਰਿਆ ਸੀ ਉਥੇ ਹੀ ਕਿਲ੍ਹੇ ਦੀ ਉਸਾਰੀ ਕੀਤੀ ਜਾਵੇ। ਇਥੇ ਉਸ ਸਮੇਂ ਦਾ ਇਕ ਖੂਹ ਵੀ ਲੱਗਿਆ ਹੋਇਆ ਸੀ, ਭਾਵੇਂ ਕਿ ਕਿਲ੍ਹੇ ਨੂੰ ਹਕੂਮਤ ਨੇ ਢਾਹ ਦਿੱਤਾ ਸੀ। "ਹੁਤੀ ਖੂਹੀ ਤਹਿ ਗੁਰੂ ਲਵਾਈ। ਤਿਹ ਥਾਂ ਲੀਨੀ ਨੀਂਹ ਧਰਾਈ॥"[40] ਕਿਲ੍ਹੇ ਦੀ ਨੀਂਹ ਪੁੱਟੀ ਗਈ, ਸਿੰਘਾਂ ਨੇ ਸਾਰਾ ਕੰਮ ਆਪ ਹੀ ਕੀਤਾ। ਆਪਣੇ ਵਿਚੋਂ ਹੀ ਸਿੰਘਾਂ ਨੇ ਵੱਖ-ਵੱਖ ਕੰਮ ਵੰਡ ਲਏ ਸਨ। ਸਿੰਘ ਆਪ ਹੀ ਮਿਸਤਰੀ ਸਨ ਅਤੇ ਆਪ ਹੀ ਮਜ਼ਦੂਰ ਸਨ। ਭੱਠੀਆਂ ਤਪਾ ਕੇ ਇੱਟਾਂ ਪਕਾਈਆਂ ਗਈਆਂ। ਰੋੜੇ ਇਕੱਠੇ ਕਰ ਕੇ ਚੂਨਾ ਪੀਸਿਆ ਗਿਆ। ਦਿਨ ਰਾਤ ਇਕ ਕਰ ਕੇ ਇਕ ਵੱਡੇ ਵੱਡੇ ਦਰਵਾਜ਼ਿਆਂ ਅਤੇ ਬੁਰਜਾਂ ਵਾਲਾ ਕਿਲ੍ਹਾ ਉਸਾਰ ਲਿਆ ਗਿਆ। ਇਸ ਵਿਚ ਪੰਜ ਸੌ ਘੋੜ-ਸੁਆਰ ਰੱਖੇ ਜਾਣ ਦੀ ਸਮਰੱਥਾ ਸੀ। ਕਿਲ੍ਹੇ ਦੇ ਦੁਆਲੇ ਡੂੰਘੀ ਅਤੇ ਚੌੜੀ ਖਾਈ ਖੋਦ ਕੇ ਉਸ ਵਿਚ ਪਾਣੀ ਭਰਿਆ ਗਿਆ।[41]

ਇਸ ਕਿਲ੍ਹੇ ਦਾ ਨਾਂ ਗੁਰੂ ਰਾਮਦਾਸ ਜੀ ਦੇ ਨਾਂ ਤੇ ਰਾਮਗੜ੍ਹ ਰੱਖਿਆ ਗਿਆ। ਇਸ ਨੂੰ ਰਾਮ ਰੌਣੀ ਵੀ ਕਿਹਾ ਜਾਂਦਾ ਸੀ। ਸਰਦਾਰ ਜੱਸਾ ਸਿੰਘ ਨੂੰ ਇਸ ਕਿਲ੍ਹੇ ਦਾ ਕਿਲ੍ਹੇਦਾਰ ਥਾਪਿਆ ਗਿਆ। ਕਿਲ੍ਹੇ ਦਾ ਕਿਲ੍ਹੇਦਾਰ ਹੋਣ ਕਰਕੇ ਉਸ ਨੂੰ ਸਾਰੇ ਪੰਥ ਵਿੱਚ ਰਾਮਗੜ੍ਹੀਆ ਕਹਿ ਕੇ ਬੁਲਾਇਆ ਜਾਂਦਾ ਸੀ। ਰਾਮਗੜ੍ਹ ਦਾ ਰਾਖਾ ਰਾਮਗੜ੍ਹੀਆ ਦੇ ਤਖੱਲਸ ਨਾਲ ਪੰਥ ਵਿਚ ਮਸ਼ਹੂਰ ਹੋਇਆ।

ਅੰਮ੍ਰਿਤਸਰ ਵਿਚ ਰਾਮਗੜ੍ਹ ਦੀ ਉਸਾਰੀ ਲਾਹੌਰ ਦੀ ਤਾਕਤ ਨੂੰ ਖੁੱਲ੍ਹੀ ਵੰਗਾਰ ਸੀ। ਪਰੱਭੂਸਤਾ ਧਾਰਨ ਕਰਨ ਦੇ ਪੱਖਾਂ ਵਿਚੋਂ ਕਿਲ੍ਹਾ ਵੀ ਇਕ ਪਰਮੁੱਖ ਪੱਖ ਹੁੰਦਾ ਹੈ।

ਸਿੰਘਾਂ ਨੇ ਇਹ ਪੱਖ ਵੀ ਧਾਰਨ ਕਰ ਲਿਆ ਸੀ। ਕਿਲ੍ਹੇ ਦੀ ਉਸਾਰੀ ਸੁਣ ਕੇ ਸ਼ਾਹ ਨਿਵਾਜ਼ ਖਾਨ ਨੇ ਸਿੱਖਾਂ ਦੇ ਖਿਲਾਫ਼ ਇਕਦਮ ਕਾਰਵਾਈ ਕਰਨੀ ਚਾਹੀ ਪਰ ਉਸ ਦੇ ਰਸਤੇ ਵਿਚ ਕੇਂਦਰ ਦੇ ਵਜ਼ੀਰ ਕਮਰੂਦੀਨ ਦਾ ਉਸ ਨਾਲ ਵਿਰੋਧਤਾ ਵਾਲਾ ਰਵੱਈਆ ਮੁੱਖ ਅੜਿੱਕਾ ਸੀ। ਸਿੱਖਾਂ ਨਾਲ ਉਲਝ ਪੈਣ ਦੀ ਸੂਰਤ ਵਿਚ ਦਿੱਲੀ ਵਿਖੇ ਬੈਠਾ, ਸੂਬੇਦਾਰੀ ਤੋਂ ਲਾਹਿਆ ਗਿਆ ਉਸ ਦਾ ਵੱਡਾ ਭਰਾ ਕੁਝ ਵੀ ਕਰ ਸਕਦਾ ਸੀ। ਇਸ ਲਈ ਸ਼ਾਹ ਨਿਵਾਜ਼ ਨੂੰ ਮਜਬੂਰਨ ਸਿੱਖਾਂ ਵਲੋਂ ਰਾਮਗੜ੍ਹ ਦੀ ਕੀਤੀ ਜਾ ਰਹੀ ਉਸਾਰੀ ਨੂੰ ਅੱਖੋਂ ਓਹਲੇ ਕਰਨਾ ਪਿਆ ਅਤੇ ਆਪਣੇ ਸਹਾਰੇ ਲਈ ਦਿੱਲੀ ਤੋਂ ਬਿਨਾਂ ਕਿਸੇ ਹੋਰ ਧਿਰ ਵੱਲ ਦੇਖਣਾ ਪਿਆ। ਇਹ ਧਿਰ ਸੀ ਅਫਗਾਨਿਸਤਾਨ ਵਿਚ ਸਥਾਪਤ ਹੋਇਆ ਅਹਿਮਦ ਸ਼ਾਹ ਅਬਦਾਲੀ। ਲਤੀਫ ਲਿਖਦਾ ਹੈ ਕਿ ਸ਼ਾਹ ਨਿਵਾਜ਼ ਖਾਨ ਨੇ 'ਕੁਝ ਤਾਂ ਆਪਣੇ ਗੱਦਾਰੀ ਭਰੇ ਕਾਰਨਾਮਿਆਂ ਕਰਕੇ ਅਤੇ ਕੁਝ ਆਪਣੇ ਭਰਾ ਦੇ ਦਿੱਲੀ ਵਿਚ ਪਹੁੰਚ ਜਾਣ ਕਰਕੇ, ਆਪਣੀ ਹੋਂਦ ਲਈ ਖਤਰਾ ਮਹਿਸੂਸ ਕੀਤਾ। ਇਸ ਤੋਂ ਬਚਾਓ ਕਰਨ ਲਈ ਉਸ ਨੇ ਅਹਿਮਦ ਸ਼ਾਹ ਅਬਦਾਲੀ ਨਾਲ ਖ਼ਤੋ-ਖ਼ਿਤਾਬਤ ਸ਼ੁਰੂ ਕੀਤੀ, ਜਿਹੜਾ ਕਿ ਨਾਦਿਰ ਸ਼ਾਹ ਦੇ ਜੂਨ 1747 ਈ. ਦੇ ਕਤਲ ਪਿੱਛੋਂ ਅਫਗਾਨਿਸਤਾਨ ਦਾ ਮਾਲਕ ਬਣ ਗਿਆ ਸੀ।[42] ਨਾਦਿਰ ਸ਼ਾਹ ਦੇ ਮਨ ਵਿਚ ਅਹਿਮਦ ਸ਼ਾਹ ਅਬਦਾਲੀ ਦਾ ਬਹੁਤ ਸਤਿਕਾਰ ਸੀ। ਇਸੇ ਕਰਕੇ ਹੀ ਉਸ ਨੇ ਆਪਣੀ, ਹਿੰਦੁਸਤਾਨ ਉਪਰ ਹਮਲਾ ਕਰਨ ਵਾਲੀ ਚੋਣਵੀਂ ਫੌਜ ਵਿਚ ਇਸ ਨੂੰ ਸ਼ਾਮਲ ਕਰ ਲਿਆ ਸੀ। ਇਸ ਕਰਕੇ ਅਹਿਮਦ ਸ਼ਾਹ ਅਬਦਾਲੀ ਆਪਣੀ ਅੱਖੀਂ ਹਿੰਦੁਸਤਾਨ ਦੀ ਸਾਰੀ ਸਥਿਤੀ-ਰਾਜਨੀਤਕ ਡਾਵਾਂਡੋਲਤਾ ਅਤੇ ਆਰਥਕ ਮਜ਼ਬੂਤੀ - ਦੇਖ ਚੁੱਕਿਆ ਸੀ। ਜਦੋਂ ਨਾਦਿਰ ਸ਼ਾਹ ਮਾਰਿਆ ਗਿਆ ਸੀ ਤਾਂ ਅਫਗਾਨਿਸਤਾਨ ਵਿਚਲੇ ਉਨ੍ਹਾਂ ਪਠਾਣ ਕਬੀਲਿਆਂ ਨੇ, ਜਿਹੜੇ ਨਾਦਿਰ ਸ਼ਾਹ ਦੀ ਫੌਜ ਵਿਚ ਸ਼ਾਮਲ ਸਨ, ਅਹਿਮਦ ਸ਼ਾਹ ਅਬਦਾਲੀ ਨੂੰ ਆਪਣਾ ਨੇਤਾ ਚੁਣ ਲਿਆ। ਇਹ ਕਬੀਲੇ ਸਨ : ਦੁਰਾਨੀ, ਕਾਜ਼ਲਬਾਸ਼, ਬਿਲੋਚ ਅਤੇ ਹਜਾਰਾ। ਇਨ੍ਹਾਂ ਵਿਚੋਂ ਸਭ ਤੋਂ ਵੱਡਾ ਕਬੀਲਾ ਦੁਰਾਨੀਆਂ ਦਾ ਸੀ। ਇਸ ਕਬੀਲੇ ਨਾਲ ਅਪਣੱਤ ਪੱਕੀ ਕਰਨ ਲਈ ਅਹਿਮਦ ਸ਼ਾਹ ਨੇ ਆਪਣੇ ਨਾਂ ਨਾਲੋਂ ਅਬਦਾਲੀ ਸ਼ਬਦ ਕੱਟ ਕੇ ਦੁਰਾਨੀ ਲਿਖਣਾ ਵੀ ਸ਼ੁਰੂ ਕਰ ਦਿੱਤਾ ਸੀ। ਤੀਹ ਲੱਖ ਦਾ ਜਿਹੜਾ ਖ਼ਜ਼ਾਨਾ ਨਾਦਿਰ ਸ਼ਾਹ ਨੇ ਕੰਧਾਰ ਵਿਖੇ ਰੱਖਿਆ ਹੋਇਆ ਸੀ ਉਹ ਸਾਰੇ ਦਾ ਸਾਰਾ ਅਹਿਮਦ ਸ਼ਾਹ ਦੁਰਾਨੀ (ਅਬਦਾਲੀ) ਦੇ ਹੱਥ ਲੱਗ ਗਿਆ ਸੀ। ਇਸ ਨਾਲ ਉਸ ਦੀ ਆਰਥਿਕ ਹਾਲਤ ਬਹੁਤ ਮਜ਼ਬੂਤ ਹੋ ਗਈ ਸੀ। ਉਸ ਸਮੇਂ ਇਸ ਦੀ ਉਮਰ ਤੇਈ ਸਾਲਾਂ ਦੀ ਸੀ। ਇਸ ਤੇਈ ਸਾਲ ਦੀ ਉਮਰ ਵਿਚ ਹੀ ਇਸ ਨੇ ਕੰਧਾਰ ਵਿਚ ਹੀ, ਆਪਣੇ ਸਹਿਯੋਗੀ ਕਬੀਲਿਆਂ ਦੀ ਮਦਦ ਨਾਲ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਿਤ ਕਰ ਦਿੱਤਾ। ਛੇਤੀ ਹੀ ਇਸ ਨੇ ਕੰਧਾਰ ਅਤੇ ਇਸ ਦੇ ਆਲੇ-ਦੁਆਲੇ ਦੇ ਖੇਤਰ ਵਿਚ ਆਪਣੀ ਪੁਜ਼ੀਸ਼ਨ ਮਜ਼ਬੂਤ ਕਰ ਲਈ। ਇਸ ਨੇ ਬਾਰਾਂ ਹਜ਼ਾਰ ਦੁਰਾਨੀ ਸਿਪਾਹੀ ਭਰਤੀ ਕਰ ਕੇ ਗਜ਼ਨੀ ਨੂੰ ਨਾਦਿਰ ਸ਼ਾਹ ਦੇ ਖਿਲਜ਼ੀਆਂ ਕੋਲੋਂ ਜਿੱਤ ਲਿਆ ਸੀ। ਇਸ ਤੋਂ ਬਾਅਦ ਛੇਤੀ ਹੀ ਕਾਬੁਲ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ।[43]

ਅਹਿਮਦ ਸ਼ਾਹ ਅਬਦਾਲੀ (ਦੁਰਾਨੀ) ਨੇ ਕਿਉਂਕਿ ਹਿੰਦੁਸਤਾਨ ਨੂੰ ਦੇਖਿਆ ਹੋਇਆ ਸੀ ਇਸ ਕਰਕੇ ਨਾਦਿਰ ਸ਼ਾਹ ਦੇ ਪਰਸ਼ੀਅਨ ਰਾਜ ਵੱਲ ਵਧਣ ਦੀ ਥਾਂ ਉਸ ਨੇ ਹਿੰਦੁਤਸਾਨ ਵੱਲ ਆਉਣ ਨੂੰ ਤਰਜੀਹ ਦਿੱਤੀ। ਇਸ ਮਕਸਦ ਲਈ ਉਸ ਨੇ ਝੱਟ ਪਿਸ਼ਾਵਰ ਉਪਰ ਕਬਜ਼ਾ ਕਰ ਲਿਆ। ਇਥੋਂ ਦੇ ਨਾਦਿਰ ਭਗਤ ਸੂਬੇਦਾਰ ਨਾਸਿਰ ਖਾਨ ਨੂੰ ਭਜਾ ਦਿੱਤਾ ਗਿਆ ਸੀ। ਅਬਦਾਲੀ ਪਿਸ਼ਾਵਰ ਵਿਚ ਬੈਠਾ ਸੀ ਜਦੋਂ ਕਿ ਸ਼ਾਹ ਨਿਵਾਜ਼ ਦਾ ਇਸ ਨਾਲ ਖ਼ਤੋ-ਖ਼ਿਤਾਬਤ ਸ਼ੁਰੂ ਹੋਇਆ ਸੀ। ਸ਼ਾਹ ਨਿਵਾਜ਼ ਖਾਨ ਨੇ ਆਪਣਾ ਇਕ ਮਿਸ਼ਨ ਇਥੇ ਭੇਜਿਆ ਜਿਸ ਨੇ ਅਬਦਾਲੀ ਨੂੰ ਮਿਲ ਕੇ ਪੇਸ਼ਕਸ਼ ਕੀਤੀ ਕਿ ਜੇਕਰ ਸ਼ਾਹ ਨਿਵਾਜ਼ ਨੂੰ ਲਾਹੌਰ ਅਤੇ ਦਿੱਲੀ ਦਾ ਹਾਕਮ ਬਣਾ ਦਿੱਤਾ ਜਾਵੇ ਤਾਂ ਉਹ ਅਬਦਾਲੀ ਦੀ ਹਿੰਦੁਸਤਾਨ ਉਪਰ ਹਮਲਾ ਕਰਨ ਦੀ ਸਥਿਤੀ ਵਿਚ ਪੂਰੀ ਪੂਰੀ ਮਦਦ ਕਰੇਗਾ। ਅਬਦਾਲੀ, ਜਿਹੜਾ ਕਿ ਪਹਿਲੋਂ ਹੀ ਹਿੰਦੁਸਤਾਨ ਉਪਰ ਹਮਲਾ ਕਰਨ ਦੀ ਤਾਕ ਵਿਚ ਸੀ, ਇਹ ਪੇਸ਼ਕਸ਼ ਸੁਣ ਕੇ ਬੇਹੱਦ ਖੁਸ਼ ਹੋਇਆ। ਉਸ ਨੇ ਬੜੇ ਸਤਿਕਾਰ ਨਾਲ ਅਤੇ ਕੀਮਤੀ ਤੋਹਫੇ ਦੇ ਕੇ ਉਸ ਮਿਸ਼ਨ ਨੂੰ ਇਸ ਯਕੀਨ ਨਾਲ ਵਾਪਸ ਭੇਜ ਦਿੱਤਾ ਕਿ ਉਸ ਨੂੰ ਸਭ ਕੁਝ ਮਨਜ਼ੂਰ ਹੈ ਤੇ ਸ਼ਾਹ ਨਿਵਾਜ਼ ਖਾਨ ਦੀਆਂ ਸੇਵਾਵਾਂ ਬਦਲੇ ਉਸ ਨੂੰ ਦਿੱਲੀ ਅਤੇ ਲਾਹੌਰ ਦਾ ਹਾਕਮ ਬਣਾ ਦਿੱਤਾ ਜਾਵੇਗਾ।

ਆਪਣੀਆਂ ਯੋਜਨਾਵਾਂ ਦੇ ਅਨੁਸਾਰ ਅਤੇ ਸ਼ਾਹ ਨਿਵਾਜ਼ ਦੇ ਸੱਦੇ ਤੋਂ ਉਤਸ਼ਾਹਤ ਹੋ ਕੇ ਅਹਿਮਦ ਸ਼ਾਹ ਅਬਦਾਲੀ ਨੇ 14-15 ਦਸੰਬਰ, 1747 ਈ. ਨੂੰ ਪਿਸ਼ਾਵਰ ਤੋਂ ਲਾਹੌਰ ਵੱਲ ਕੂਚ ਕਰ ਦਿੱਤਾ। ਉਹ ਬਾਈ-ਤੇਈ ਦਿਨਾਂ ਵਿਚ ਹੀ ਲੰਮੀਆਂ ਲੰਮੀਆਂ ਵਾਟਾਂ ਤਹਿ ਕਰਦਾ ਹੋਇਆ ਅੱਠ ਜਨਵਰੀ ਨੂੰ ਲਾਹੌਰ ਤੋਂ ਛੇ ਕਿਲੋਮੀਟਰ ਦੀ ਵਿੱਥ ਤੇ ਆ ਪਹੁੰਚਿਆ। ਇਹ ਲਾਹੌਰ ਦਾ ਸ਼ਾਹਦਰਾ (ਮੁੱਖ ਮਾਰਗ) ਸੀ। ਇਥੇ ਪਹੁੰਚ ਕੇ ਉਸ ਨੇ ਸਾਰੀ ਜਾਣਕਾਰੀ ਸ਼ਾਹ ਨਿਵਾਜ਼ ਖਾਨ ਨੂੰ ਭੇਜਣ ਲਈ, ਆਪਣੇ ਇਕ ਪਰਮੁੱਖ ਵਕੀਲ ਉਜ਼ਾ ਖਾਨ ਨੂੰ ਲਾਹੌਰ ਭੇਜਿਆ।[44]

ਜਿਹੜੇ ਬਾਈ-ਤੇਈਂ ਦਿਨਾਂ ਵਿਚ ਅਬਦਾਲੀ ਨੇ ਪਿਸ਼ਾਵਰ ਤੋਂ ਲੈ ਕੇ ਲਾਹੌਰ ਤੱਕ ਦਾ ਪੈਂਡਾ ਤਹਿ ਕੀਤਾ ਸੀ ਉਨ੍ਹਾਂ ਹੀ ਦਿਨਾਂ ਵਿਚ ਲਾਹੌਰ ਵਿਚਲੀਆਂ ਸਥਿਤੀਆਂ ਬਿਲਕੁਲ ਹੀ ਬਦਲ ਗਈਆਂ ਸਨ। ਜਦੋਂ ਦਿੱਲੀ ਦੇ ਵਜ਼ੀਰ ਕਮਰੂਦੀਨ ਨੂੰ ਇਹ ਪਤਾ ਲੱਗਿਆ ਸੀ ਕਿ ਸ਼ਾਹ ਨਿਵਾਜ਼ ਨੇ ਅਬਦਾਲੀ ਨੂੰ ਬੁਲਾ ਲਿਆ ਹੈ ਤਾਂ ਉਹ ਬੜਾ ਹੀ ਬੇਚੈਨ ਹੋ ਗਿਆ ਸੀ। ਉਸ ਨੇ ਝੱਟ ਹੀ ਸੂਬੇਦਾਰੀ ਦੀ ਸੰਨਦ ਸ਼ਾਹ ਨਿਵਾਜ਼ ਨੂੰ ਭੇਜ ਦਿੱਤੀ ਅਤੇ ਆਪਣੇ ਨਾਨੇ-ਦੋਹਤੇ ਦੇ ਜ਼ਜ਼ਬਾਤੀ ਰਿਸ਼ਤਿਆਂ ਦੇ ਨਾਂ ਦੀਆਂ ਅਪੀਲਾਂ ਕਰ ਕੇ ਸ਼ਾਹ ਨਿਵਾਜ਼ ਨੂੰ ਆਪਣੇ ਨਾਲ ਜੋੜ ਲਿਆ ਸੀ। ਸ਼ਾਹ ਨਿਵਾਜ਼ ਪਾਸਾ ਬਦਲ ਗਿਆ ਸੀ। ਇਸ ਲਈ ਕਮਰੂਦੀਨ ਕੁਝ ਵੀ ਦੇ ਸਕਦਾ ਸੀ। ਸ਼ਾਹ ਨਿਵਾਜ਼ ਨੂੰ ਯਕੀਨ ਦਿਵਾਇਆ ਗਿਆ ਸੀ ਕਿ ਉਸ ਦੀ ਮਦਦ ਲਈ ਸ਼ਾਹੀ ਫੌਜ ਛੇਤੀ ਹੀ ਪਹੁੰਚ ਜਾਵੇਗੀ ਅਤੇ ਯਾਹੀਆ ਖਾਨ ਨੂੰ ਕਿਸੇ ਹੋਰ ਥਾਂ ਦਾ ਸੂਬੇਦਾਰ ਬਣਾ ਦਿੱਤਾ ਜਾਵੇਗਾ। ਇਨ੍ਹਾਂ ਵਿਸ਼ਵਾਸਾਂ ਅਤੇ ਵਾਇਦਿਆਂ ਦੇ ਸਿਰ ਤੇ ਸ਼ਾਹ ਨਿਵਾਜ਼ ਅਹਿਮਦ ਸ਼ਾਹ ਅਬਦਾਲੀ ਦਾ ਮੁਕਾਬਲਾ ਕਰਨ ਦੀ ਤਿਆਰੀ ਕਰਨ ਲੱਗ ਪਿਆ ਸੀ।

ਜਦੋਂ ਉਜ਼ਾ ਖਾਨ ਲਾਹੌਰ ਵਿਖੇ ਸ਼ਾਹ ਨਿਵਾਜ਼ ਪਾਸ ਅਬਦਾਲੀ ਦਾ ਸੁਨੇਹਾ ਲੈ ਕੇ ਪਹੁੰਚਿਆ ਸੀ ਤਾਂ ਸ਼ਾਹ ਨਿਵਾਜ਼ ਨੇ ਉਸ ਦੀ ਕੋਈ ਗੱਲ ਨਾ ਸੁਣੀ। ਉਜ਼ਾ ਖਾਨ ਸਾਰੀ ਸਥਿਤੀ ਨੂੰ ਭਾਂਪ ਗਿਆ ਸੀ। ਉਹ ਝੱਟ ਹੀ ਵਾਪਸ ਮੁੜ ਗਿਆ ਸੀ ਅਤੇ ਸਾਰੀ ਗੱਲ ਅਬਦਾਲੀ ਨੂੰ ਜਾ ਦੱਸੀ। ਅਬਦਾਲੀ ਸ਼ਾਹ ਨਿਵਾਜ਼ ਦੇ ਬਦਲੇ ਹੋਏ ਰਵੱਈਏ ਤੋਂ ਹੈਰਾਨ ਤਾਂ ਬਹੁਤ ਹੋਇਆ ਸੀ ਪਰ ਨਿਰਉਤਸ਼ਾਹਤ ਨਹੀਂ ਹੋਇਆ। ਉਸ ਨੇ ਆਪਣਾ ਇਕ ਹੋਰ ਮਿਸ਼ਨ ਆਪਣੇ ਹੀ ਇਕ ਨਿੱਜੀ ਸੰਤ ਬਾਬਾ ਸ਼ਬੀਰ ਸ਼ਾਹ ਦੀ ਅਗਵਾਈ ਵਿਚ ਭੇਜਿਆ। ਸ਼ਬੀਰ ਸ਼ਾਹ ਜਦੋਂ ਲਾਹੌਰ ਪਹੁੰਚਿਆ ਤਾਂ ਸ਼ਹਿਰ ਵਿਚ ਇਹ ਗੱਲ ਉਡ ਗਈ ਕਿ ਇਹ ਸੰਤ ਸ਼ਹਿਰ ਨੂੰ ਅਤੇ ਸ਼ਾਹ ਨਿਵਾਜ਼ ਖਾਨ ਨੂੰ ਸਰਾਪ ਦੇਣ ਲਈ ਆਇਆ ਹੈ। ਕਈਆਂ ਨੇ ਸਲਾਹ ਦਿੱਤੀ ਕਿ ਇਸ ਨੂੰ ਸਰਾਪ ਦੇਣ ਤੋਂ ਪਹਿਲੋਂ ਹੀ ਮਾਰ ਦਿੱਤਾ ਜਾਵੇ ਨਹੀਂ ਤਾਂ ਜੇ ਇਸ ਨੇ ਇਕ ਵਾਰ ਸਰਾਪ ਦੇ ਦਿੱਤਾ ਤਾਂ ਉਸ ਤੋਂ ਬਚਿਆ ਨਹੀਂ ਜਾ ਸਕੇਗਾ। ਸ਼ਬੀਰ ਸ਼ਾਹ ਨੂੰ ਸ਼ਾਹ ਨਿਵਾਜ਼ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਸ਼ਬੀਰ ਸ਼ਾਹ ਨੇ ਦਰਬਾਰ ਵਿਚ ਪਹੁੰਚਣ ਸਾਰ ਹੀ ਸ਼ਾਹ ਨਿਵਾਜ਼ ਨੂੰ ਤਕੜਾਈ ਭਰੀਆਂ ਗੱਲਾਂ ਕਹਿਣੀਆਂ ਸ਼ੁਰੂ ਕਰ ਦਿੱਤੀਆਂ। ਸ਼ਬੀਰ ਸ਼ਾਹ ਨੇ ਕਿਹਾ "ਤੂੰ ਆਪ ਹੀ ਦੁਨੀਆਂ ਦੇ ਜੇਤੂ ਬਾਦਸ਼ਾਹ ਨੂੰ ਹਮਲਾ ਕਰਨ ਦਾ ਸੱਦਾ ਦਿੱਤਾ ਸੀ ਅਤੇ ਅੱਜ ਤੂੰ ਫਿਰ ਆਪਣੀ ਮਰਜ਼ੀ ਅਨੁਸਾਰ ਆਪਣੀ ਜ਼ੁਬਾਨ ਤੋਂ ਮੁੱਕਰ ਗਿਆ ਹੈਂ। ਮਰਦਾਂ ਨੂੰ ਇਹ ਗੱਲ ਸੋਂਹਦੀ ਨਹੀਂ। ਜੇ ਤੂੰ ਮਰਦ ਹੈਂ ਤਾਂ ਆਪਣੇ ਵਾਇਦੇ ਦੀ ਪੂਰਤੀ ਕਰ, ਨਹੀਂ ਤਾਂ ਤੈਨੂੰ ਸਖ਼ਤ ਤੋਂ ਸਖ਼ਤ ਸਜ਼ਾ ਮਿਲੇਗੀ।"[45] ਇਹ ਸ਼ਬਦ ਸ਼ਬੀਰ ਸ਼ਾਹ ਨੇ ਕੁਝ ਇਸ ਤਰ੍ਹਾਂ ਨਫ਼ਰਤ ਭਰੇ ਲਹਿਜ਼ੇ ਨਾਲ ਕਹੇ ਸਨ ਜਿਨ੍ਹਾਂ ਨੂੰ ਸ਼ਾਹ ਨਿਵਾਜ਼ ਸੁਣ ਕੇ ਆਪਣੇ ਆਪ ਤੇ ਕਾਬੂ ਨਾ ਰੱਖ ਸਕਿਆ ਅਤੇ ਉਸ ਨੇ ਸ਼ਬੀਰ ਸ਼ਾਹ ਨੂੰ ਕਤਲ ਕਰਵਾ ਦਿੱਤਾ ਅਤੇ ਉਸ ਦੇ ਨਾਲ ਦੇ ਸਾਥੀ ਮੁਹੰਮਦ ਯਾਰ ਖਾਨ, ਜਿਹੜਾ ਕਸੂਰ ਦਾ ਪਠਾਣ ਫੌਜਦਾਰ ਸੀ, ਨੂੰ ਛੱਡ ਦਿੱਤਾ ਗਿਆ ਸੀ। ਮੁਹੰਮਦ ਯਾਰ ਖਾਨ, ਕੈਦ ਵਿਚੋਂ ਰਿਹਾਅ ਹੋਣ ਉਪਰੰਤ ਸਿੱਧਾ ਅਬਦਾਲੀ ਕੋਲ ਪਹੁੰਚ ਗਿਆ ਸੀ। ਸ਼ਾਹ ਨਿਵਾਜ਼ ਨੇ ਅਬਦਾਲੀ ਦਾ ਮੁਕਾਬਲਾ ਕਰਨ ਦੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਕਿਲ੍ਹੇ ਦੀ ਮੋਰਚਾਬੰਦੀ ਕਰ ਲਈ ਅਤੇ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰਵਾ ਲਏ ਸਨ।ਸ਼ਹਿਰ ਵਿਚ ਅਤੇ ਕਿਲ੍ਹੇ ਵਿਚ ਬੰਦ ਹੋਇਆ ਸ਼ਾਹ ਨਿਵਾਜ਼ ਦਿੱਲੀ ਤੋਂ ਆਉਣ ਵਾਲੀ ਸ਼ਾਹੀ ਫੌਜ ਦੀ ਉਡੀਕ ਕਰਨ ਲੱਗਾ।

ਸ਼ਬੀਰ ਸ਼ਾਹ ਦੇ ਕਤਲ ਦੀ ਗੱਲ ਸੁਣ ਕੇ ਅਬਦਾਲੀ ਕਰੋਧਵਾਨ ਹੋ ਗਿਆ। ਉਸ ਨੇ ਤੁਰੰਤ ਮੁਹੱਲਾ ਮੁਗ਼ਲਪੁਰਾ ਤੇ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਮੁਹੱਲਾ ਮੁਗ਼ਲਪੁਰਾ ਲਾਹੌਰ ਦਾ ਸਭ ਤੋਂ ਅਮੀਰ ਮੁਹੱਲਾ ਸੀ। ਇਥੇ ਹਕੂਮਤ ਦੇ ਅਧਿਕਾਰੀਆਂ ਅਤੇ ਅਮੀਰਜ਼ਾਦਿਆਂ ਦੇ ਘਰ ਸਨ। ਸਭ ਨੂੰ ਲੁੱਟ-ਪੁੱਟ ਕੇ ਅੱਗਾਂ ਲਾ ਦਿੱਤੀਆਂ ਗਈਆਂ। ਘਰਾਂ ਵਿਚਲੇ ਪਰਿਵਾਰ ਮੌਤ ਦੇ ਘਾਟ ਉਤਾਰ ਦਿੱਤੇ ਗਏ। ਬਾਕੀ ਸ਼ਹਿਰ ਦੇ ਬੰਦਿਆਂ ਨੂੰ ਇਕੱਠਾ ਕਰ ਕੇ ਹੁਕਮ ਸੁਣਾਇਆ ਗਿਆ ਕਿ ਉਹ ਜੇ ਲੁੱਟਮਾਰ ਤੋਂ ਬਚਣਾ ਚਾਹੁੰਦੇ ਹਨ ਤਾਂ ਅਗਲੀ ਸ਼ਾਮ ਤੱਕ ਤੀਹ ਲੱਖ ਰੁਪਿਆ ਇਕੱਠਾ ਕਰਕੇ ਲੈ ਆਉਣ। ਸ਼ਹਿਰ ਨਿਵਾਸੀਆਂ ਨੇ

ਮਿੱਥੇ ਸਮੇਂ ਤੇ ਇਹ ਧਨ ਇਕੱਠਾ ਕਰ ਕੇ ਦੇ ਦਿੱਤਾ ਸੀ। ਸ਼ਾਹ ਨਿਵਾਜ਼ ਦੀ ਫੌਜ ਅਬਦਾਲੀ ਦੀ ਫੌਜ ਸਾਹਮਣੇ ਖੜ੍ਹੇ ਹੀ ਨਹੀਂ ਸਕੀ ਸੀ। ਸ਼ਾਹ ਨਿਵਾਜ਼ ਮੁਕਾਬਲਾ ਕਰੇ ਬਿਨਾਂ ਹੀ ਦਿੱਲੀ ਨੂੰ ਭੱਜ ਗਿਆ ਸੀ। ਉਸ ਦੀ ਫੌਜ ਖਿੰਡ-ਪੁੰਡ ਗਈ ਸੀ। ਸ਼ਾਹ ਨਿਵਾਜ਼ ਦਾ ਸਾਰਾ ਅਸਲਾ, ਖ਼ਜ਼ਾਨਾ, ਘੋੜੇ, ਹਾਥੀ ਅਤੇ ਮਹਿਲ ਸਭ ਅਬਦਾਲੀ ਨੇ ਕਾਬੂ ਕਰ ਲਏ ਸਨ। ਇਸ ਨਾਲ ਅਬਦਾਲੀ ਦੀ ਸਥਿਤੀ ਹੋਰ ਵੀ ਜ਼ਿਆਦਾ ਮਜ਼ਬੂਤ ਹੋ ਗਈ ਸੀ। ਅਬਦਾਲੀ ਇਕ ਮਹੀਨੇ ਤੱਕ ਲਾਹੌਰ ਵਿਚ ਰਿਹਾ। ਉਸ ਨੇ ਲਾਹੌਰ ਦੇ ਵਿਚ ਹੀ ਆਪਣੇ ਨਾਂ ਦਾ ਖੁਤਬਾ ਪੜ੍ਹਾਇਆ ਅਤੇ ਆਪਣੇ ਨਾਂ ਦੀ ਮੋਹਰ ਚਾਲੂ ਕੀਤੀ। ਸਿੱਕੇ ਦੇ ਉਪਰ ਇਹ ਸ਼ਬਦ ਉਕਰੇ ਗਏ ਸਨ : "ਬਾਦਸ਼ਾਹ ਅਹਿਮਦ ਸ਼ਾਹ, ਦੂਰਾਨੀਆਂ ਦਾ ਹੀਰਾ, ਆਪਣੇ ਰਾਜ ਦੇ ਪਹਿਲੇ ਸਾਲ ਵਿਚ ਲਾਹੌਰ ਰਾਜਧਾਨੀ ਤੋਂ ਆਪਣਾ ਸਿੱਕਾ ਜਾਰੀ ਕਰਦਾ ਹੈ।"[46] ਉਸ ਦੀ ਨਵੀਂ ਮੋਹਰ ਮੋਰ ਦੀ ਸ਼ਕਲ ਦੀ ਤਰ੍ਹਾਂ ਸੀ। ਇਸ ਉਪਰ ਇਹ ਸ਼ਬਦ ਉਕਰੇ ਗਏ ਸਨ : "ਅੱਲ੍ਹਾ ਦੇ ਹੁਕਮ ਰਾਹੀਂ, ਫਤਹਿ ਦਾ ਬਖਸ਼ਣ ਹਾਰ, ਬਾਦਸ਼ਾਹ ਅਹਿਮਦ, ਦੂਰਾਨੀਆਂ ਦਾ ਹੀਰਾ।"[47] ਅਬਦਾਲੀ ਨੇ ਕਸੂਰ ਦੇ ਪਠਾਣ ਸੂਬੇਦਾਰ ਮੁਹੰਮਦ ਯਾਰ ਖਾਨ ਨੂੰ ਲਾਹੌਰ ਦਾ ਸੂਬੇਦਾਰ ਥਾਪਿਆ ਅਤੇ 19 ਫਰਵਰੀ ਨੂੰ ਲਾਹੌਰ ਤੋਂ ਦਿੱਲੀ ਵੱਲ ਨੂੰ ਰਵਾਨਾ ਹੋ ਗਿਆ। ਉਧਰ ਦਿੱਲੀ ਵਿਚ, ਜਦੋਂ ਤੱਕ ਸ਼ਾਹ ਨਿਵਾਜ਼ ਦੌੜ ਕੇ ਉਥੇ ਪਹੁੰਚ ਨਹੀਂ ਗਿਆ ਸੀ, ਬਾਦਸ਼ਾਹ ਮੁਹੰਮਦ ਸ਼ਾਹ ਵਲੋਂ ਫੌਜ ਭੇਜਣ ਦੀ ਕੋਈ ਤਿਆਰੀ ਨਹੀਂ ਕੀਤੀ ਗਈ ਸੀ। ਜਦੋਂ ਲਾਹੌਰ ਤੋਂ ਅਬਦਾਲੀ ਦੇ ਤੁਰਨ ਦੀ ਖਬਰ ਸੁਣੀ ਗਈ, ਤਾਂ ਕਿਤੇ ਜਾ ਕੇ ਫੌਜ ਦੀ ਹਰਕਤ ਸ਼ੁਰੂ ਹੋਈ। ਦੋ ਲੱਖ ਫੌਜ ਨੂੰ ਤੁਰਨ ਦਾ ਹੁਕਮ ਦਿੱਤਾ ਗਿਆ। ਹੋਰ ਫੌਜਦਾਰਾਂ ਅਤੇ ਅਧਿਕਾਰੀਆਂ ਨੇ ਆਪਣੇ ਆਪਣੇ ਹਰਮਾਂ ਨੂੰ ਵੀ ਨਾਲ ਲੈ ਲਿਆ ਸੀ। ਫੌਜ ਦਾ ਸੁਪਰੀਮ ਕਮਾਂਡਰ ਸ਼ਾਹਜ਼ਾਦਾ ਅਹਿਮਦ ਸ਼ਾਹ ਸੀ। ਅਸਲ ਕਮਾਂਡ ਵਜ਼ੀਰ ਕਮਰੂਦੀਨ ਦੀ ਸੀ। ਗੈਰ ਫੌਜੀਆਂ ਦਾ ਅਥਾਹ ਮੁਲਖਈਆ ਵਾਲਾ ਲਸ਼ਕਰ ਫੌਜ ਦੇ ਨਾਲ-ਨਾਲ 25 ਫਰਵਰੀ, 1748 ਨੂੰ ਸਰਹਿੰਦ ਪਹੁੰਚ ਗਿਆ। ਬੇਗ਼ਮਾਂ ਦੇ ਹਰਮ ਨੂੰ ਸਰਹਿੰਦ ਦੇ ਕਿਲ੍ਹੇ ਵਿਚ ਰੱਖਿਆ ਗਿਆ। ਬਾਕੀ ਫੌਜ ਦਾ ਕੈਂਪ ਆਮ-ਖਾਸ ਬਾਗ ਦੇ ਆਲੇ-ਦੁਆਲੇ ਲਗਾਇਆ ਗਿਆ। ਸ਼ਾਹੀ ਫੌਜ ਨੇ ਆਪਣੀਆਂ ਗਤੀਵਿਧੀਆਂ ਦਾ ਮੁੱਖ ਕੇਂਦਰ ਸਰਹਿੰਦ ਨੂੰ ਬਣਾਇਆ ਸੀ। ਉਧਰ ਅਬਦਾਲੀ ਤੇਜ਼ੀ ਨਾਲ ਮਾਰਚ ਕਰਦਾ ਹੋਇਆ ਸਤਲੁਜ ਦੇ ਕਿਨਾਰੇ ਤੇ ਪਹੁੰਚ ਗਿਆ। ਉਹ ਮਾਛੀਵਾੜੇ ਤੋਂ ਦਰਿਆ ਨੂੰ ਪਾਰ ਕਰਨਾ ਚਾਹੁੰਦਾ ਸੀ।

ਮੁਗ਼ਲ ਫੌਜ ਉਸ ਦਾ ਰਸਤਾ ਰੋਕਣ ਲਈ ਸਰਹਿੰਦ ਤੋਂ ਤੁਰ ਕੇ ਮਾਛੀਵਾੜੇ ਦੇ ਘਾਟ ਤੇ ਪਹੁੰਚ ਗਈ। ਅਬਦਾਲੀ ਨੇ ਧੋਖਾ ਦੇ ਕੇ ਦਰਿਆ ਨੂੰ ਫਿਲੌਰ ਦੇ ਘਾਟ ਤੋਂ ਪਾਰ ਕਰ ਲਿਆ। ਮੁਗ਼ਲ ਫੌਜ ਨੂੰ ਖ਼ਬਰ ਦਿੱਤੇ ਬਿਨਾ ਹੀ ਉਹ ਰਾਤੋ-ਰਾਤ ਸਰਹਿੰਦ ਪਹੁੰਚ ਗਿਆ। ਸਰਹਿੰਦ ਪਹੁੰਚਣ ਤੇ ਉਸ ਨੇ ਮੁਗ਼ਲ ਅਧਿਕਾਰੀਆਂ ਦਾ ਸਾਰਾ ਕੈਂਪ, ਸਮੇਤ ਬੇਗ਼ਮਾਂ ਦੇ ਹਰਮ ਦੇ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਤਰ੍ਹਾਂ ਅਬਦਾਲੀ ਨੇ ਬਿਨਾ ਲੜਾਈ ਦੇ ਹੀ ਮੁਗ਼ਲ ਫੌਜ ਦਾ ਸਾਰਾ ਕੈਂਪ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਇਸ

ਗੱਲ ਦਾ ਜਦੋਂ ਮਾਛੀਵਾੜੇ ਦੇ ਘਾਟ ਤੇ ਖੜ੍ਹੀ ਸ਼ਾਹੀ ਫੌਜ ਨੂੰ ਪਤਾ ਲੱਗਿਆ ਤਾਂ ਉਹ ਬੜੀ ਹੀ ਡਾਵਾਂਡੋਲ ਹੋ ਗਈ ਸੀ। ਸਭ ਤੋਂ ਵੱਧ ਦੁੱਖ ਪਹੁੰਚਾਉਣ ਵਾਲੀ ਗੱਲ ਉਨ੍ਹਾਂ ਦੇ ਹਰਮ ਦੇ ਕੈਦ ਹੋ ਜਾਣ ਵਾਲੀ ਸੀ। ਸਭ ਅਧਿਕਾਰੀ ਅਤੇ ਫੌਜਦਾਰ ਆਪਣਾ ਦਿਮਾਗੀ ਸੰਤੁਲਨ ਗੁਆ ਬੈਠੇ ਸਨ। ਬਿਨਾ ਕਿਸੇ ਜ਼ਾਬਤਾਦਾਰ ਰਵਾਨਗੀ ਦੇ, ਜਿਹੜੀ ਵੀ ਟੁਕੜੀ ਜਿਸ ਤਰ੍ਹਾਂ ਤੁਰ ਸਕਦੀ ਸੀ, ਤੁਰ ਕੇ ਸਰਹਿੰਦ ਪਹੁੰਚੀ। ਅਬਦਾਲੀ ਪਹਿਲੋਂ ਹੀ ਸਰਹਿੰਦ ਤੋਂ ਬਾਹਰ ਨਿਕਲ ਕੇ ਮਾਨੂੰਪੁਰ ਵਾਲੀ ਜਗਾਹ ਤੇ ਪਹੁੰਚ ਕੇ ਸ਼ਾਹੀ ਫੌਜ ਦੀ ਉਡੀਕ ਕਰਨ ਲੱਗਾ। ਸ਼ਾਹੀ ਫੌਜ ਨੇ ਆਉਣ ਸਾਰ ਆਪਣੇ ਹਰਮ ਦੀ ਸਲਾਮਤੀ ਬਾਰੇ ਪੁੱਛ-ਗਿੱਛ ਕਰਨੀ ਸ਼ੁਰੂ ਕਰ ਦਿੱਤੀ। ਦੋਵੇਂ ਫੌਜਾਂ ਆਹਮੋ ਸਾਹਮਣੇ ਸਨ। ਸਰਦੀਆਂ ਦੀਆਂ ਰਾਤਾਂ ਵਿਚ ਸ਼ਾਹੀ ਫੌਜ ਪਾਸ ਖਾਣ ਪੀਣ ਦਾ ਕੋਈ ਵੀ ਬੰਦੋਬਸਤ ਨਹੀਂ ਸੀ। ਇਨ੍ਹਾਂ ਦੀ ਖੁਸ਼ਕਿਸਮਤੀ ਲਈ ਬਾਬਾ ਆਲਾ ਸਿੰਘ ਆਪਣੇ ਸਿੰਘ ਜੱਥੇ ਨਾਲ ਵਜ਼ੀਰ ਕਮਰੂਦੀਨ ਪਾਸ ਪਹੁੰਚਿਆ ਅਤੇ ਇਸ ਸ਼ਰਤ ਤੇ ਲੰਗਰ, ਅਨਾਜ ਅਤੇ ਘਾਹ-ਪੱਠੇ ਮੁਹੱਈਆ ਕਰਵਾਉਣ ਦੀ ਪੇਸ਼ਕਸ਼ ਕੀਤੀ ਕਿ ਸਿੱਖਾਂ ਦੇ ਪਿੰਡਾਂ ਨੂੰ ਉਜਾੜਿਆ ਨਹੀਂ ਜਾਵੇਗਾ। ਕਮਰੂਦੀਨ ਨੇ ਇਹ ਯਕੀਨ ਦਿਵਾਇਆ। ਬਾਬਾ ਆਲਾ ਸਿੰਘ ਨੇ ਪਿੰਡਾਂ ਵਿਚੋਂ ਲੰਗਰ ਤਿਆਰ ਕਰਵਾ ਕੇ ਅਤੇ ਘੋੜਿਆਂ ਲਈ ਘਾਹ-ਪੱਠਾ ਇਕੱਠਾ ਕਰਵਾ ਕੇ ਭੇਜਿਆ। ਸ਼ਾਹੀ ਫੌਜ ਆਪਣੀ ਗਿਣਤੀ ਬਹੁਤ ਜ਼ਿਆਦਾ ਹੋਣ ਦੇ ਬਾਵਜੂਦ ਵੀ ਅਬਦਾਲੀ ਦੀ ਫੌਜ ਉਪਰ ਹਮਲਾ ਕਰਨ ਤੋਂ ਝਿਜਕਦੀ ਸੀ। ਇਸ ਝਿਜਕ ਦਾ ਸਭ ਤੋਂ ਵੱਡਾ ਕਾਰਨ ਤਾਂ ਇਹ ਹੀ ਸੀ ਕਿ ਮੁਗ਼ਲ ਅਧਿਕਾਰੀਆਂ ਦੇ, ਸਮੇਤ ਸ਼ਾਹਜ਼ਾਦਾ ਅਹਿਮਦ ਸ਼ਾਹ ਦੇ ਹਰਮ, ਅਬਦਾਲੀ ਦੇ ਕਬਜ਼ੇ ਵਿਚ ਸਨ। ਹੋ ਸਕਦਾ ਹੈ ਕਿ ਅਬਦਾਲੀ ਨੇ ਉਨ੍ਹਾਂ ਦੇ ਹਰਮਾਂ ਨੂੰ ਕਤਲ ਕਰ ਦੇਣ ਦੀ ਧਮਕੀ ਵੀ ਦੇ ਦਿੱਤੀ ਹੋਵੇ। ਮੁਗ਼ਲ ਅਧਿਕਾਰੀ ਇਸ ਪੱਖੋਂ ਕਾਣੇ ਹੋਏ ਇਹ ਕੋਸ਼ਿਸ਼ ਕਰ ਰਹੇ ਸਨ ਕਿ ਸ਼ਾਇਦ ਅਬਦਾਲੀ ਕੁਝ ਨਜ਼ਰਾਨਾ ਲੈ ਕੇ ਵਾਪਸ ਚਲਾ ਜਾਵੇਗਾ। ਅਬਦਾਲੀ ਆਪਣੀ ਪੂਰੀ ਮਜ਼ਬੂਤ ਪੁਜੀਸ਼ਨ ਨਾਲ ਮੁਗ਼ਲ ਫੌਜ ਅਤੇ ਦਿੱਲੀ ਹਕੂਮਤ ਦੇ ਵਿਚਕਾਰ ਦੋਹਾਂ ਦਾ ਰਸਤਾ ਰੋਕੀਂ ਖੜ੍ਹਾ ਸੀ। ਮੁਗ਼ਲ ਫੌਜ ਅਤੇ ਦਿੱਲੀ ਹਕੂਮਤ ਦਾ ਆਪਸ ਵਿਚ ਕੋਈ ਸਬੰਧ ਨਹੀਂ ਸੀ। ਮੁਗ਼ਲ ਫੌਜ ਦੇ ਬਿਲਕੁਲ ਵਿਚਕਾਰ ਸ਼ਾਹਜ਼ਾਦਾ ਅਹਿਮਦ ਸ਼ਾਹ ਆਪਣੇ ਹਾਥੀ ਉਪਰ ਅਸਵਾਰ ਸੀ। ਉਸ ਦੇ ਬਿਲਕੁਲ ਅੱਗੇ ਵਜ਼ੀਰ ਕਮਰੂਦੀਨ ਦਾ ਪੁੱਤਰ ਮੀਰ ਮੁਇਨ-ਉਲ-ਮੁਲਕ ਸੀ। ਸੱਜੇ ਪਾਸੇ ਸਫਦਰ ਜੰਗ ਅਤੇ ਖੱਬੇ ਪਾਸੇ ਜੈਪੁਰ ਦਾ ਰਾਜਾ ਇਸ਼ਵਰੀ ਸਿੰਘ ਸੀ।[48]

ਅਬਦਾਲੀ ਜੰਗ ਲਈ ਪੂਰੀ ਤਰ੍ਹਾਂ ਤਿਆਰ ਖੜ੍ਹਾ ਸੀ। ਜਦੋਂ ਲਗਾਤਾਰ ਇਕ ਹਫਤਾ ਮੁਗ਼ਲ ਫੌਜ ਵਲੋਂ ਕੋਈ ਛੇੜ-ਖਾਨੀ ਨਾ ਹੋਈ ਤਾਂ ਅਖੀਰ ਅਬਦਾਲੀ ਨੇ ਇਸ ਛੇੜਖਾਨੀ ਦੀ ਸ਼ੁਰੂਆਤ ਕਰ ਦਿੱਤੀ। ਉਹ ਸੂਰਜ ਦੇ ਛਿਪਣ ਤੋਂ ਪਿੱਛੋਂ ਅਨ੍ਹੇਰਾ ਹੋਣ ਤੇ ਆਪਣੇ ਇਕ ਹਜ਼ਾਰ ਘੋੜਸੁਆਰ ਦਸਤੇ ਨੂੰ ਸ਼ਾਹੀ ਫੌਜ ਉਪਰ ਬੰਦੂਕਾਂ ਚਲਾਉਣ ਲਈ ਭੇਜ ਦਿੰਦਾ ਸੀ। ਜਦੋਂ ਤੱਕ ਇਸ ਦਸਤੇ ਦੇ ਕਾਰਤੂਸ ਖ਼ਤਮ ਨਹੀਂ ਹੁੰਦੇ ਸਨ ਉਦੋਂ ਤੱਕ ਉਹ ਗੋਲੀਆਂ ਚਲਾਉਂਦਾ ਰਹਿੰਦਾ ਸੀ। ਜਿਉਂ ਹੀ ਉਸ ਦੀਆਂ ਬੰਦੂਕਾਂ ਦਾ ਮਸਾਲਾ ਖ਼ਤਮ ਹੋ

ਜਾਂਦਾ ਸੀ ਤਿਉਂ ਹੀ ਇਕ ਹੋਰ ਹਜ਼ਾਰ ਘੋੜ-ਸੁਆਰਾਂ ਦਾ ਦਸਤਾ ਅੱਗੇ ਆ ਜਾਂਦਾ ਅਤੇ ਪਹਿਲਾ ਦਸਤਾ ਪਿੱਛੇ ਚਲਾ ਜਾਂਦਾ ਸੀ। ਇਸ ਤਰ੍ਹਾਂ ਅਬਦਾਲੀ ਨੇ ਬਦਲਵੇਂ ਦਸਤਿਆਂ ਨਾਲ ਸ਼ਾਹੀ ਫੌਜ ਉਪਰ ਗੋਲੀਬਾਰੀ ਕਰ ਕੇ ਉਸ ਨੂੰ ਜ਼ਬਰਦਸਤ ਭੰਬਲਭੂਸੇ ਵਿਚ ਪਾ ਰੱਖਿਆ ਸੀ। ਲਗਭਗ ਸਾਰੇ ਮੁਗ਼ਲ ਅਧਿਕਾਰੀ ਕਿਸੇ ਨਾ ਕਿਸੇ ਰੂਪ ਵਿਚ ਜ਼ਖਮੀ ਹੋ ਗਏ ਸਨ। ਅਗਲੇ ਦਿਨ ਗਿਆਰਾਂ ਮਾਰਚ, 1748 ਨੂੰ ਸਵੇਰੇ ਹੀ ਜਦੋਂ ਆਪਣੇ ਤੰਬੂ ਵਿਚ ਵਜ਼ੀਰ ਕਮਰੂਦੀਨ ਸਵੇਰ ਦੀ ਨਿਮਾਜ਼ ਪੜ੍ਹ ਰਿਹਾ ਸੀ ਤਾਂ ਅਬਦਾਲੀ ਦੇ ਕੈਂਪ ਵਲੋਂ ਤੋਪ ਦਾ ਇਕ ਗੋਲਾ ਇਸ ਦੇ ਕੋਲ ਆ ਕੇ ਫਟ ਗਿਆ। ਵਜ਼ੀਰ ਬੁਰੀ ਤਰ੍ਹਾਂ ਫੱਟੜ ਹੋ ਗਿਆ। ਉਸ ਨੂੰ ਜੀਣ ਦੀ ਉਮੀਦ ਨਹੀਂ ਸੀ। ਉਸ ਨੇ ਤੁਰੰਤ ਹੀ ਆਪਣੇ ਪੁੱਤਰ ਮੁਈਨ-ਉੱਲ-ਮੁਲਕ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਮੇਰੇ ਲਾਇਕ ਪੁੱਤਰ ਮੈਂ ਜੋ ਕੁਝ ਕਰ ਸਕਦਾ ਸੀ ਕਰ ਦਿੱਤਾ ਹੈ। ਮੈਂ ਸਭ ਕੁਝ ਛੱਡ ਕੇ ਜਾ ਰਿਹਾ ਹਾਂ। ਬਾਦਸ਼ਾਹ ਸਲਾਮਤ ਦਾ ਕੰਮ ਅਜੇ ਖ਼ਤਮ ਨਹੀਂ ਹੋਇਆ। ਮੇਰੇ ਮਰਨ ਦੀ ਖਬਰ ਫੈਲਣ ਤੋਂ ਪਹਿਲਾਂ ਪਹਿਲਾਂ ਹੀ ਘੋੜੇ ਤੇ ਅਸਵਾਰ ਹੋ ਅਤੇ ਫੌਜ ਨਾਲ ਦੁਸ਼ਮਣ ਉਪਰ ਹਮਲਾ ਕਰ ਦੇ। ਲੜਾਈ ਵਿਚ ਜਿੱਤ ਪਰਾਪਤ ਕਰਨ ਤੋਂ ਬਾਅਦ ਹੀ ਮੇਰੀ ਦੇਖਭਾਲ ਕਰਨੀ।" ਇਹ ਸ਼ਬਦ ਸਮਕਾਲੀ ਲੇਖਕ ਆਨੰਦ ਰਾਮ ਮੁਖਲਿਸ ਦੇ ਤਜਕਰੇ ਵਿਚ ਲਿਖੇ ਹੋਏ ਹਨ।[49] ਜਿਥੋਂ ਤੱਕ ਇਨ੍ਹਾਂ ਸ਼ਬਦਾਂ ਦਾ ਸਬੰਧ ਹੈ ਇਨ੍ਹਾਂ ਤੋਂ ਵਜ਼ੀਰ ਕਮਰੂਦੀਨ ਦੀ ਬਹਾਦਰੀ ਅਤੇ ਵਫ਼ਾਦਾਰੀ ਬੜੀ ਅੱਛੀ ਤਰ੍ਹਾਂ ਸਪੱਸ਼ਟ ਹੁੰਦੀ ਹੈ ਪਰ ਜਿਸ ਤਰੀਕੇ ਨਾਲ ਇਸ ਸਮੇਂ ਤੱਕ ਸ਼ਾਹੀ ਫੌਜ ਦੀ ਕਮਜ਼ੋਰ ਅਤੇ ਡਾਵਾਂਡੋਲਤਾ ਵਾਲੀ ਹਾਲਤ ਰਹੀ ਸੀ, ਉਹ ਇਨ੍ਹਾਂ ਸ਼ਬਦਾਂ ਨਾਲ ਮੇਲ ਨਹੀਂ ਖਾਂਦੀ।

ਖੈਰ ਹਾਲਾਤ ਭਾਵੇਂ ਕਿਹੋ ਜਿਹੇ ਸਨ, ਆਪਣੇ ਪਿਤਾ ਦੀ ਮੌਤ ਬਾਅਦ ਮੀਰ ਮੁਈਨ-ਉਲ-ਮੁਲਕ ਨੇ ਤੁਰੰਤ ਹੀ ਅਬਦਾਲੀ ਦੀ ਫੌਜ ਉਪਰ ਹਮਲਾ ਕਰ ਦਿੱਤਾ। ਪੂਰੀ ਗਹਿਗੱਚ ਲੜਾਈ ਹੋਈ। ਦੁਪਹਿਰ ਤੱਕ ਅਬਦਾਲੀ ਨੇ ਸ਼ਾਹੀ ਫੌਜ ਨੂੰ ਬੁਰੀ ਤਰ੍ਹਾਂ ਉਲਝਾਈ ਰੱਖਿਆ ਸੀ। ਜਾਪਦਾ ਸੀ ਕਿ ਸ਼ਾਹੀ ਫੌਜ ਦੇ ਸ਼ਾਮ ਤੱਕ ਪੈਰ ਹਿੱਲ ਜਾਣੇ ਹਨ ਪਰ ਅਚਨਚੇਤ ਅਬਦਾਲੀ ਦੇ ਅਸਲਾਖਾਨੇ ਵਿਚ ਅਚਾਨਕ ਅੱਗ ਲੱਗ ਗਈ। ਅੱਗ ਲੱਗਣ ਨਾਲ ਬਾਰੂਦ ਵੀ ਫੱਟ ਗਿਆ ਅਤੇ ਉਹ ਮੀਜ਼ਾਈਲਾਂ ਵੀ ਆਪਣੇ ਆਪ ਚੱਲ ਪਈਆਂ ਸਨ ਜਿਹੜੀਆਂ ਉਸ ਨੇ ਮੁਗ਼ਲ ਫੌਜਾਂ ਦੀਆਂ ਕਬਜ਼ੇ ਵਿਚ ਕੀਤੀਆਂ ਸਨ। ਇਸ ਨਾਲ ਅਸਲਾਖਾਨਾ ਤਾਂ ਸਾਰਾ ਨਸ਼ਟ ਹੋ ਗਿਆ ਸੀ ਨਾਲ ਨਾਲ ਇਕ ਹਜ਼ਾਰ ਤੋਂ ਵੀ ਵੱਧ ਅਫ਼ਗਾਨ ਫੌਜੀ ਵੀ ਮਾਰੇ ਗਏ ਸਨ। ਇਸ ਪਿੱਛੋਂ ਅਬਦਾਲੀ ਬੜੀ ਮੁਸ਼ਕਲ ਨਾਲ ਸ਼ਾਮ ਅਨ੍ਹੇਰਾ ਹੋਣ ਤੱਕ ਹੀ ਲੜ ਸਕਿਆ ਸੀ। ਅਨ੍ਹੇਰਾ ਹੋਣ ਬਾਅਦ ਉਹ ਐਸੇ ਤਰੀਕੇ ਨਾਲ ਪਿੱਛੇ ਹਟਿਆ ਜਿਸ ਤੋਂ ਉਸ ਦੇ ਭੱਜ ਜਾਣ ਤੇ ਕੋਈ ਵੀ ਸ਼ੱਕ ਨਹੀਂ ਕਰ ਸਕਿਆ ਸੀ। ਦੁਸ਼ਮਣ ਦਾ ਸਭ ਕੁਝ ਕਬਜ਼ੇ ਵਿਚ ਕੀਤਾ ਹੋਇਆ ਮਾਲ ਛੱਡ-ਛਡਾ ਕੇ ਅਬਦਾਲੀ ਰਾਤੋ-ਰਾਤ ਪੂਰੀ ਤੇਜ਼ੀ ਨਾਲ ਦੌੜ ਕੇ ਲਾਹੌਰ ਆ ਪਹੁੰਚਿਆ ਸੀ। ਅਗਲੇ ਦਿਨ ਲਾਹੌਰ ਤੋਂ ਜਲਦੀ ਜਲਦੀ ਨਵਾਂ ਸਮਾਨ ਲੈ ਕੇ ਉਸ ਨੇ ਸ਼ਾਮ ਤੱਕ ਜਿਹਲਮ ਜਾ ਪਾਰ ਕੀਤਾ।

ਇੱਧਰ ਸ਼ਾਹੀ ਫੌਜ ਨੂੰ ਸਿਰਫ ਦੂਸਰੇ ਦਿਨ ਹੀ ਪਤਾ ਲੱਗਿਆ ਸੀ ਕਿ ਅਬਦਾਲੀ ਤਾਂ ਭੱਜ ਗਿਆ ਹੈ। ਬਜਾਏ ਅਬਦਾਲੀ ਦਾ ਪਿੱਛਾ ਕਰਨ ਦੇ, ਸਾਰੇ ਮੁਗ਼ਲ ਅਧਿਕਾਰੀ ਆਪਣੇ ਆਪਣੇ ਹਰਮਾਂ ਨੂੰ ਲਿਆਉਣ ਵਿਚ ਰੁੱਝ ਗਏ ਸਨ। ਲਗਾਤਾਰ ਪੰਜ ਦਿਨ ਉਥੇ ਹੀ ਖੁਸ਼ੀਆਂ ਤੇ ਰੰਗ-ਰਲੀਆਂ ਮਨਾਈਆਂ ਗਈਆਂ। ਸੋਲਾਂ ਮਾਰਚ ਨੂੰ ਬਾਦਸ਼ਾਹ ਮੁਹੰਮਦ ਸ਼ਾਹ ਪਾਸ ਦੋਵੇਂ ਖ਼ਬਰਾਂ, ਵਜ਼ੀਰ ਕਮਰੂਦੀਨ ਦੇ ਮਰਨ ਦੀਆਂ ਅਤੇ ਲੜਾਈ ਵਿਚਲੀ ਫਤਹਿ ਦੀਆਂ ਭੇਜੀਆਂ ਗਈਆਂ। ਬਾਦਸ਼ਾਹ ਲੜਾਈ ਦੀ ਫਤਹਿ ਤੋਂ ਉਤਨਾ ਖੁਸ਼ ਨਹੀਂ ਹੋਇਆ ਜਿੰਨਾ ਉਦਾਸ ਵਜ਼ੀਰ ਕਮਰੂਦੀਨ ਦੀ ਮੌਤ ਤੋਂ ਹੋਇਆ ਸੀ। ਸੱਯਦ ਮੁਹੰਮਦ ਲਤੀਫ, ਦੀਵਾਨ ਅਮਰ ਨਾਥ ਦੀ ਲਿਖਤ (ਤਾਰੀਖ-ਏ-ਖਾਲਸਾ) ਦੇ ਆਧਾਰ ਤੇ ਬਾਦਸ਼ਾਹ ਦੇ ਮੂੰਹੋਂ ਆਪਣੇ ਵਜ਼ੀਰ ਦੇ ਵਿਛੋੜੇ ਵਿਚ ਇਹ ਸ਼ਬਦ ਵਰਤੇ ਗਏ ਦਸਦਾ ਹੈ, "ਹੇ ਜ਼ਾਲਮ ਕਿਸਮਤ ! ਤੂੰ ਇਸ ਤਰ੍ਹਾਂ ਮੇਰੇ ਬੁਢੇਪੇ ਦੇ ਸਾਥੀ ਨੂੰ ਖਤਮ ਕਰ ਦਿੱਤਾ ਹੈ। ਮੈਂ ਇਤਨੇ ਵਫਾਦਾਰ ਸੇਵਾਦਾਰ ਨੂੰ ਕਿਥੋਂ ਲੱਭਾਂਗਾ ? ਉਹ, ਜਿਸ ਦੇ ਬਿਨਾ ਮੈਂ ਕੋਈ ਆਰਾਮ ਨਹੀਂ ਕਰ ਸਕਦਾ, ਉਹ, ਜਿਹੜਾ ਹਰ ਸਮੇਂ ਮੈਨੂੰ ਖੁਸ਼ ਰੱਖਦਾ ਸੀ, ਵਿੱਛੜ ਗਿਆ ਹੈ।" ਦੀਵਾਨ ਅਮਰਨਾਥ ਨੇ ਲਿਖਿਆ ਹੈ, "ਨਵਾਬ ਕਮਰੂਦੀਨ ਦੇ ਉਸ ਸਮੇਂ ਤੋਪ ਦਾ ਗੋਲਾ ਆ ਕੇ ਵੱਜਿਆ ਜਦੋਂ ਉਹ ਨਿਮਾਜ ਪੜ੍ਹ ਰਿਹਾ ਸੀ ਅਤੇ ਉਸ ਨੇ ਆਪਣਾ ਜੀਵਨ ਅੱਲ੍ਹਾ ਦੇ ਹਵਾਲੇ ਕਰ ਦਿੱਤਾ। ਅਫਸੋਸ ! ਰਾਜ ਦਾ ਬਹਾਦਰ ਵਜ਼ੀਰ ਮਾਰਿਆ ਗਿਆ ਹੈ, ਦਿੱਲੀ ਤਬਾਹ ਹੋ ਗਈ ਹੈ, ਸੰਸਾਰ ਦਾ ਚੰਦਰਮਾ ਛੁਪ ਗਿਆ ਹੈ। ਅਫਸੋਸ ! ਨਵਾਬ ਕਮਰੂਦੀਨ ਖਾਨ।"[50]

ਬਾਦਸ਼ਾਹ ਮੁਹੰਮਦ ਸ਼ਾਹ ਆਪਣੇ ਵਜ਼ੀਰ ਉਪਰ ਇਸ ਹੱਦ ਤੱਕ ਨਿਰਭਰ ਸੀ ਕਿ ਉਹ ਉਸ ਦੀ ਮੌਤ ਤੋਂ ਬਾਅਦ ਮੁੜ ਕੇ ਤਖਤ ਉਪਰ ਬੈਠ ਕੇ ਆਪਣਾ ਦਰਬਾਰ ਹੀ ਨਹੀਂ ਲਗਾ ਸਕਿਆ ਸੀ। ਦਰਬਾਰ ਦੇ ਹੋਰ ਅਧਿਕਾਰੀ ਅਤੇ ਉਲੇਮਾ ਬੜੀ ਕੋਸ਼ਿਸ਼ ਕਰਦੇ ਸਨ ਕਿ ਬਾਦਸ਼ਾਹ ਨੂੰ ਇਸ ਤਰ੍ਹਾਂ ਉਦਾਸ ਨਹੀਂ ਹੋਣਾ ਚਾਹੀਦਾ ਪਰ ਬਾਦਸ਼ਾਹ ਉਪਰ ਕਿਸੇ ਦੇ ਸ਼ਬਦਾਂ ਦਾ ਵੀ ਪਰਭਾਵ ਨਹੀਂ ਪੈ ਰਿਹਾ ਸੀ। ਆਖਰ ਆਪਣੇ ਵਜ਼ੀਰ ਦੇ ਗ਼ਮ ਵਿਚ ਡੁੱਬਿਆ ਹੋਇਆ ਹੀ ਬਾਦਸ਼ਾਹ ਮੁਹੰਮਦ ਸ਼ਾਹ ਵੀ 14 ਅਪਰੈਲ, 1748 ਨੂੰ ਚਲਾਣਾ ਕਰ ਗਿਆ। ਉਸ ਦੀ ਮੌਤ ਸਮੇਂ ਸ਼ਾਹਜ਼ਾਦਾ ਅਹਿਮਦ ਸ਼ਾਹ, ਜਿਹੜਾ ਕਿ ਅਬਦਾਲੀ ਨਾਲ ਲੜਨ ਵਾਲੀ ਸੈਨਾ ਦਾ ਮੁੱਖੀ ਸੀ, ਅਜੇ ਤੱਕ ਸਰਹਿੰਦ ਵਿਚ ਹੀ ਰੰਗਰਲੀਆਂ ਮਨਾ ਰਿਹਾ ਸੀ। ਚਲਾਣਾ ਕਰ ਚੁੱਕੇ ਬਾਦਸ਼ਾਹ ਦੀ ਪਤਨੀ ਮਲਿਕਾ ਜ਼ਮਾਨੀ ਨੇ ਆਪਣੀ ਬੇਟੀ ਹਜ਼ਰਤ ਬੇਗਮ ਦੀ ਸਹਾਇਤਾ ਨਾਲ, ਬਾਦਸ਼ਾਹ ਦੀ ਮੌਤ ਨੂੰ ਗੁਪਤ ਰੱਖਿਆ। ਬਾਦਸ਼ਾਹ ਦੀ ਲਾਸ਼ ਨੂੰ ਅਧਿਕਾਰੀਆਂ ਅਤੇ ਦਰਬਾਰੀਆਂ ਦੀਆਂ ਨਜ਼ਰਾਂ ਤੋਂ ਬਚਾ ਕੇ ਰੱਖਣ ਲਈ ਇਕ ਮਹਿੰਗੀ ਚਾਦਰ, ਖਾਣੇ ਵਾਲੇ ਮੇਜ਼ ਉਪਰ ਵਿਛਾਉਣ ਦੇ ਬਹਾਨੇ ਨਾਲ ਲਈ ਗਈ। ਲਾਸ਼ ਨੂੰ ਇਸ ਚਾਦਰ ਵਿਚ ਲਪੇਟ ਕੇ ਅਤੇ ਯੂਰਪੀਅਨ ਤਰੀਕੇ ਨਾਲ ਤਿਆਰ ਹੋਏ ਇਕ ਤਾਬੂਤ ਵਿਚ ਰੱਖ ਕੇ ਅਸਥਾਈ ਰੂਪ ਵਿਚ ਮਹਿਲਾਂ ਦੇ ਅੰਦਰਲੇ ਬਾਗ ਦੇ ਇਕ ਹਿੱਸੇ, ਹਯਾਤ ਬਖ਼ਸ਼ ਦੇ ਬਗੀਚੇ ਵਿਚ ਚੁੱਪ-ਚਾਪ ਦਫਨਾ ਦਿੱਤਾ।

ਸਰਹਿੰਦ ਵਿਖੇ ਸ਼ਾਹਜ਼ਾਦਾ ਅਹਿਮਦ ਸ਼ਾਹ ਨੂੰ ਬਾਦਸ਼ਾਹ ਦੀ ਮੌਤ ਦੀ ਖ਼ਬਰ ਭੇਜੀ ਗਈ। ਸ਼ਾਹਜ਼ਾਦੇ ਨੇ ਛੇਤੀ ਛੇਤੀ ਉਥੇ ਹੀ ਨਵੀਆਂ ਨਿਯੁਕਤੀਆਂ ਕਰ ਕੇ ਆਪ ਦਿੱਲੀ ਨੂੰ ਜਾਣ ਦੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਲੜਾਈ ਦੇ ਮੁੱਖ ਹੀਰੋ ਅਤੇ ਮਰਹੂਮ ਕਮਰੂਦੀਨ ਦੇ ਪੁੱਤਰ ਮੀਰ ਮੁਈਨ-ਉਲ-ਮੁਲਕ ਨੂੰ ਪੰਜਾਬ ਦਾ ਸੂਬੇਦਾਰ ਥਾਪਿਆ ਗਿਆ। ਸ਼ਾਹਜ਼ਾਦਾ ਦਿੱਲੀ ਨੂੰ ਰਵਾਨਾ ਹੋ ਗਿਆ ਅਤੇ ਮੀਰ ਮੁਈਨ-ਉਲ-ਮੁਲਕ ਲਾਹੌਰ ਨੂੰ ਚੱਲ ਪਿਆ ਸੀ। 17 ਅਪਰੈਲ ਨੂੰ ਸ਼ਾਹਜ਼ਾਦਾ ਪਾਣੀਪਤ ਪਹੁੰਚ ਕੇ ਰੁਕ ਗਿਆ। ਉਸ ਦੀ ਮਾਂ ਬੇਗਮ ਜ਼ਮਾਨੀ ਸਾਰੀ ਵਜ਼ੀਰ ਮੰਡਲੀ ਨੂੰ ਲੈ ਕੇ ਉਥੇ ਹੀ ਪਹੁੰਚ ਗਈ। ਪਾਣੀਪਤ ਦੇ ਅਸਥਾਨ ਤੇ ਹੀ 18 ਅਪਰੈਲ, 1748 ਈ. ਨੂੰ ਸ਼ਾਹਜ਼ਾਦੇ ਨੂੰ ਬਾਦਸ਼ਾਹੀ ਤਿਲਕ ਲਗਾਇਆ ਗਿਆ। ਅਬੁਲ ਮਨਸੂਰ ਖਾਨ ਸਫ਼ਦਰ ਜੰਗ ਨੂੰ ਪਰਧਾਨ ਵਜ਼ੀਰ ਨਿਯੁਕਤ ਕੀਤਾ ਗਿਆ। ਇਹ ਸਰਹਿੰਦ ਦੀ ਲੜਾਈ ਦਾ ਹੀਰੋ ਵੀ ਸੀ ਅਤੇ ਅਵਧ ਦੇ ਸੂਬੇਦਾਰ ਸਾਦਾਅਤ ਖਾਨ ਦਾ ਪੁੱਤਰ ਸੀ। ਵਜ਼ਾਰਤ ਦੀ ਅਸਲ ਤਾਕਤ ਤਾਂ ਭਾਵੇਂ ਵਿਧਵਾ ਬੇਗਮ ਦੇ ਪਾਸ ਸੀ ਪਰ ਨਾਂ ਸਫ਼ਦਰ ਜੰਗ ਦਾ ਹੀ ਚਲਦਾ ਸੀ। ਵਿਧਵਾ ਬੇਗਮ, ਜਿਹੜੀ ਕਿ ਹੁਣ ਰਾਜ-ਮਾਤਾ ਬਣ ਗਈ ਸੀ, ਨੇ ਆਪਣਾ ਤਖੱਲਸ ਨਵਾਬ ਕੁਦਸੀਆ ਬੇਗਮ ਰੱਖ ਲਿਆ ਸੀ। ਉਸ ਦਾ ਮੁੱਖ ਸਲਾਹਕਾਰ ਜਾਵੇਦ ਖਾਨ ਨਾਂ ਦਾ ਇਕ ਹੀਂਜੜਾ ਸੀ। ਉਸ ਨੂੰ 'ਨਵਾਬ ਬਹਾਦੁਰ' ਦਾ ਖਿਤਾਬ ਦਿੱਤਾ ਗਿਆ ਸੀ। ਨਵਾਂ ਬਾਦਸ਼ਾਹ ਮੁਜ਼ਾਹਿਦ-ਉਦ-ਦੀਨ ਅਬੁਲ ਨਾਸੀਰ ਅਹਿਮਦ ਸ਼ਾਹ ਗਾਜ਼ੀ ਦਾ ਸਾਰਾ ਬਚਪਨ ਅਤੇ ਜੁਆਨੀ ਭਾਵੇਂ ਮਹਿਲਾਂ ਵਿਚ ਹੀ ਪੂਰ ਚੜ੍ਹੀ ਸੀ ਪਰ ਉਸ ਨੂੰ ਰਾਜ-ਕਾਜ ਦਾ ਕੋਈ ਤਜ਼ਰਬਾ ਨਹੀਂ ਸੀ। ਉਸ ਨੇ ਪਹਿਲਾ ਕੰਮ ਇਹ ਕੀਤਾ ਕਿ ਆਪਣੇ ਜਨਾਨਖਾਨੇ ਨੂੰ ਪੂਰੇ ਇਕ ਮੀਲ ਲੰਮੇ ਥਾਂ ਵਿਚ ਪਸਾਰਿਆ ਅਤੇ ਉਹ ਲਗਾਤਾਰ ਦੋ-ਦੋ ਮਹੀਨਿਆਂ ਤੱਕ ਬਿਨਾਂ ਕਿਸੇ ਆਦਮੀ ਦਾ ਮੂੰਹ ਦੇਖੇ, ਇਥੇ ਹੀ ਗੁਜ਼ਾਰ ਦਿੰਦਾ ਸੀ। ਰਾਜ ਦਾ ਸਾਰਾ ਕੰਮ ਉਸ ਦੀ ਮਾਂ, ਵਜ਼ੀਰ ਜਾਂ ਹੀਂਜੜਾ ਸਲਾਹਕਾਰ ਹੀ ਚਲਾਉਂਦੇ ਸਨ।

ਦਿੱਲੀ ਬਾਦਸ਼ਾਹਤ ਦੀ ਇਹ ਸੰਖੇਪ ਵਾਰਤਾ ਇਸ ਕਰਕੇ ਦਿੱਤੀ ਗਈ ਹੈ ਕਿ ਪਾਠਕ ਅੰਦਾਜ਼ਾ ਲਗਾ ਸਕਣ ਕਿ ਜਿਸ ਸਮੇਂ ਦਾ ਸਿੱਖ ਇਤਿਹਾਸ ਉਹ ਪੜ੍ਹ ਰਹੇ ਹਨ ਉਸ ਸਮੇਂ ਦੇ ਕਿਹੋ-ਜਿਹੇ ਹਾਲਾਤ ਸਨ ਅਤੇ ਕਿਸ ਤਰ੍ਹਾਂ ਦੀਆਂ ਤਾਕਤਾਂ ਕੰਮ ਕਰ ਰਹੀਆਂ ਸਨ। ਇਹ ਨੁਕਤਾ ਧਿਆਨ ਦੇਣ ਯੋਗ ਹੈ ਕਿ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਨੇ ਮੁਗ਼ਲ ਸਾਮਰਾਜ ਨੂੰ ਸਮੁੱਚੇ ਤੌਰ ਤੇ ਭਾਵੇਂ ਕਿਸੇ ਵੀ ਤਰ੍ਹਾਂ ਪਰਭਾਵਤ ਕੀਤਾ ਹੋਵੇ ਪਰ ਇਸ ਨੇ ਪੰਜਾਬ ਦੀ ਰਾਜਨੀਤੀ ਵਿਚ ਇਕ ਜਬਰਦਸਤ ਮੋੜ ਲੈ ਆਂਦਾ ਸੀ। ਭਾਵੇਂ ਅਬਦਾਲੀ ਹਾਰ ਗਿਆ ਸੀ ਅਤੇ ਮੁਗ਼ਲ ਫੌਜ ਜਿੱਤ ਗਈ ਸੀ ਪਰ ਇਹ ਹਾਰ ਅਤੇ ਜਿੱਤ ਫੌਜਾਂ ਦੇ ਤਕੜੇ ਜਾਂ ਮਾੜੇ ਹੋਣ ਕਰਕੇ ਨਹੀਂ ਸੀ। ਅਬਦਾਲੀ ਸਿਰਫ ਇਕ ਦੁਰਘਟਨਾ ਕਰਕੇ ਹਾਰਿਆ ਸੀ ਅਤੇ ਇਸੇ ਦੁਰਘਟਨਾ ਕਰਕੇ ਮੁਗ਼ਲ ਫੌਜ ਜਿੱਤੀ ਸੀ। ਜੇ ਅਬਦਾਲੀ ਦੇ ਕੈਂਪ ਵਿਚ ਮਿਜ਼ਾਇਲਾਂ ਨੂੰ ਅੱਗ ਲੱਗਣ ਦੀ ਦੁਰਘਟਨਾ ਨਾ ਵਾਪਰਦੀ ਤਾਂ ਉਸ ਨੂੰ ਹਰਾਇਆ ਨਹੀਂ ਸੀ ਜਾ ਸਕਦਾ। ਇਸ ਕਰਕੇ ਭਾਵੇਂ ਅਬਦਾਲੀ ਹਾਰ ਗਿਆ ਸੀ ਪਰ ਇਸ ਹਾਰ ਨਾਲ ਉਸ ਨੇ ਦਿਲ ਨਹੀਂ

ਛੱਡਿਆ ਸੀ ਸਗੋਂ ਪਹਿਲਾਂ ਨਾਲੋਂ ਵੱਧ ਦਰਿੜ੍ਹਤਾ ਨਾਲ ਉਸ ਨੇ ਫੇਰ ਵਾਪਸ ਆਉਣ ਦੀ ਗੱਲ ਧਾਰ ਲਈ ਸੀ। ਵਾਪਸ ਆਉਣ ਦੇ ਇਸੇ ਵਿਚਾਰ ਨੇ ਹੀ ਪੰਜਾਬ ਦੀ ਰਾਜਨੀਤੀ ਵਿਚ ਇਕ ਨਵਾਂ ਰਸਤਾ ਖੋਲ੍ਹ ਦਿੱਤਾ ਸੀ।

ਹੁਣ ਦੋ ਤਾਕਤਾਂ ਵਿਚ ਨਵੀਂ ਟੱਕਰ ਹੋਣੀ ਸੀ - ਮੁਗ਼ਲ ਸਰਕਾਰ ਅਤੇ ਅਫਗਾਨੀ ਹਮਲਾਵਰਾਂ ਵਿਚਕਾਰ। ਸਿੱਖ ਪੰਜਾਬ ਵਿਚ ਤੀਜੀ ਧਿਰ ਸਨ ਜਿਸ ਨੂੰ ਮੁਗ਼ਲ ਸਰਕਾਰ ਖ਼ਤਮ ਕਰ ਦੇਣ ਦੀ ਹੱਦ ਤੱਕ ਕੁਚਲ ਦੇਣਾ ਚਾਹੁੰਦੀ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਮੁਗ਼ਲ ਅਧਿਕਾਰੀਆਂ ਨੇ ਸਿੱਖਾਂ ਨੂੰ ਕੁਚਲਣ ਵਿਚ ਕੋਈ ਕਸਰ ਨਹੀਂ ਛੱਡੀ ਸੀ। ਸਮੇਂ ਸਮੇਂ ਅਨੁਸਾਰ ਕੁਚਲਣ ਦੀ ਨੀਤੀ ਵਿਚ ਢਿੱਲਤਾ ਤੇ ਨਰਮਾਈ ਭਾਵੇਂ ਆਉਂਦੀ ਰਹੀ ਸੀ ਪਰ ਇਹ ਨੀਤੀ ਖਤਮ ਨਹੀਂ ਸੀ ਹੋਈ। ਪੰਜਾਬ ਵਿਚ ਕੋਈ ਵੀ ਐਸਾ ਨੇਤਾ ਨਹੀਂ ਸੀ ਜਿਹੜਾ ਮੁਗ਼ਲ ਹਕੂਮਤ ਅਤੇ ਸਿੱਖਾਂ ਵਿਚਕਾਰ ਸੁਲਹਾ-ਸਫਾਈ ਕਰਵਾਉਣ ਦੀ ਹਿੰਮਤ ਕਰ ਸਕਦਾ। ਸਿੱਖਾਂ ਨੇ ਜੇ ਮੁਗ਼ਲ ਹਕੂਮਤ ਦੀ ਕੁਚਲਣ ਵਾਲੀ ਨੀਤੀ ਦਾ ਸਾਹਮਣਾ ਕੀਤਾ ਸੀ, ਜਾਂ ਜੇ ਉਹ ਮੁਗ਼ਲ ਹਕੂਮਤ ਦੇ ਅੱਤਿਆਚਾਰਾਂ ਵਿਚੋਂ ਬਚ ਕੇ ਨਿਕਲੇ ਸਨ, ਇਹ ਸਿਰਫ ਉਨ੍ਹਾਂ ਦੀ ਧਾਰਮਿਕ ਕੱਟੜਤਾ ਕਰਕੇ ਹੀ ਸੀ। ਸਿੱਖਾਂ ਦੇ ਧਾਰਮਿਕ ਜ਼ਜਬੇ ਨੇ, ਸਿੱਖਾਂ ਦੇ ਆਪਣੇ ਗੁਰੂ ਸਾਹਿਬਾਨ ਦੀ ਸਿੱਖਿਆ ਵਿਚ ਅਟੁੱਟ ਵਿਸ਼ਵਾਸ ਨੇ ਅਤੇ ਸਿੱਖਾਂ ਦੇ ਜ਼ੁਲਮ ਜ਼ਬਰ ਦੇ ਖਿਲਾਫ ਲੜਨ ਦੇ ਦਰਿੜ੍ਹ ਇਰਾਦੇ ਨੇ ਹੀ ਇਨ੍ਹਾਂ ਨੂੰ ਜੀਵਤ ਰੱਖਿਆ ਸੀ।

ਪੰਜਾਬ ਦਾ ਸੂਬੇਦਾਰ ਭਾਵੇਂ ਕੋਈ ਵੀ ਆਇਆ, ਸਿੱਖਾਂ ਪਰਤੀ ਨਫਰਤ ਦੀ ਡਿਗਰੀ ਦਾ ਤਾਂ ਉਨ੍ਹਾਂ ਵਿਚ ਕੁਝ ਫ਼ਰਕ ਹੋ ਸਕਦਾ ਸੀ ਪਰ ਸਿੱਖਾਂ ਨੂੰ ਖ਼ਤਮ ਸਾਰੇ ਹੀ ਕਰਨਾ ਚਾਹੁੰਦੇ ਸਨ। ਜੇ ਕੋਈ ਸੂਬੇਦਾਰ ਸਿੱਖਾਂ ਨੂੰ ਘੱਟ ਨੁਕਸਾਨ ਪਹੁੰਚਾ ਸਕਿਆ ਸੀ ਤਾਂ ਇਹ ਸਿਰਫ ਉਸ ਦੇ ਹਾਲਾਤਾਂ ਦੀ ਕਮਜ਼ੋਰੀ ਕਰਕੇ ਹੀ ਹੁੰਦਾ ਸੀ। ਇਹ ਇਤਫਾਕ ਦੀ ਗੱਲ ਹੀ ਸੀ ਕਿ ਦਿੱਲੀ ਦਾ ਮੁਗ਼ਲ ਕੇਂਦਰ ਕਮਜ਼ੋਰ ਤੋਂ ਕਮਜ਼ੋਰ ਬਾਦਸ਼ਾਹਾਂ ਵਾਲਾ ਸੀ ਪਰ ਇਨ੍ਹਾਂ ਕਮਜ਼ੋਰ ਬਾਦਸ਼ਾਹਾਂ ਦੇ ਸਮੇਂ ਵਿਚ ਹੀ ਪੰਜਾਬ (ਲਾਹੌਰ) ਦੇ ਸੂਬੇਦਾਰ ਐਸੇ ਕਾਬਲ, ਨਿਪੁੰਨ ਅਤੇ ਸਖਤ ਸੁਭਾਅ ਵਾਲੇ ਆਏ ਸਨ ਜਿਨ੍ਹਾਂ ਦੇ ਸਾਹਮਣੇ ਪੰਜਾਬ ਵਿਚ ਦਿੱਲੀ ਦੀ ਕਮਜ਼ੋਰ ਨੀਤੀ ਦਾ ਕੋਈ ਪਰਭਾਵ ਨਹੀਂ ਹੁੰਦਾ ਸੀ। ਨਾਦਰ ਸ਼ਾਹ ਨੇ ਭਾਵੇਂ ਮੁਗ਼ਲ ਸਾਮਰਾਜ ਦਾ ਲੱਕ ਬੁਰੀ ਤਰ੍ਹਾਂ ਤੋੜ ਦਿੱਤਾ ਸੀ ਪਰ ਉਹ ਜਾਣ ਸਮੇਂ ਆਪਣੇ ਵਲੋਂ ਜ਼ਕਰੀਆ ਖਾਨ ਨੂੰ ਪੰਜਾਬ ਦਾ ਸੂਬੇਦਾਰ ਥਾਪ ਗਿਆ ਸੀ। ਇਸ ਤਰ੍ਹਾਂ ਦਿੱਲੀ ਤਾਂ ਭਾਵੇਂ ਬਰਬਾਦ ਕਰ ਦਿੱਤੀ ਗਈ ਸੀ ਪਰ ਲਾਹੌਰ ਨਾਦਿਰ ਸ਼ਾਹ ਦੇ ਥਾਪੜੇ ਨਾਲ ਪਹਿਲਾਂ ਨਾਲੋਂ ਵੀ ਦੁੱਗਣਾ ਤਕੜਾ ਹੋ ਗਿਆ ਸੀ। ਜ਼ਕਰੀਆਂ ਖਾਨ ਦੀ ਇਹ ਦੁੱਗਣੀ ਤਿਗੁਣੀ ਹੋ ਚੁੱਕੀ ਤਾਕਤ ਸਿੱਖਾਂ ਨੂੰ ਕੁਚਲਣ ਲਈ ਵਰਤੀ ਗਈ। ਇਸ ਤਰ੍ਹਾਂ ਸਿੱਖਾਂ ਨੂੰ ਨਾਦਿਰ ਸ਼ਾਹ ਦੇ ਹਮਲੇ ਦਾ ਵਕਤੀ ਲਾਭ ਤਾਂ ਕੁਝ ਨਾ ਕੁਝ ਹੋਇਆ ਪਰ ਲੰਮੇਰੇ ਸਿੱਟਿਆਂ ਦੇ ਰੂਪ ਵਿਚ ਉਨ੍ਹਾਂ ਨੂੰ ਵਧੇਰੇ ਸਖਤਾਈਆਂ ਦਾ ਸਾਹਮਣਾ ਕਰਨਾ ਪਿਆ ਸੀ।

ਹੁਣ ਅਹਿਮਦ ਸ਼ਾਹ ਅਬਦਾਲੀ ਦੀ ਹਾਰ ਦੇ ਰੂਪ ਵਿਚ ਪੰਜਾਬ ਨੂੰ ਜ਼ਕਰੀਆ

ਖਾਨ ਤੋਂ ਵੀ ਜ਼ਿਆਦਾ ਕਾਬਲ ਅਤੇ ਸਖਤ ਸੁਭਾਅ ਵਾਲਾ ਸੂਬੇਦਾਰ ਮਿਲਿਆ ਸੀ। ਮੀਰ ਮੁਈਨ-ਉਲ-ਮੁਲਕ ਜਿਸ ਨੂੰ ਪੰਜਾਬੀ ਬੋਲੀ ਵਿਚ ਮੀਰ ਮੰਨੂੰ ਕਿਹਾ ਜਾਂਦਾ ਹੈ, ਸਰਹਿੰਦ ਦੀ ਲੜਾਈ ਦਾ ਹੀਰੋ ਸੀ। ਸੁਪਨੇ ਤਾਂ ਉਹ ਦਿੱਲੀ ਵਿਚ ਪਰਧਾਨ ਵਜ਼ੀਰ ਬਣਨ ਦੇ ਹੀ ਲੈ ਰਿਹਾ ਸੀ ਪਰ ਉਸ ਦੀ ਬਹਾਦਰੀ ਹੀ ਉਸ ਨੂੰ ਲੈ ਡੁੱਬੀ ਸੀ। ਨਵਾਂ ਬਾਦਸ਼ਾਹ ਅਹਿਮਦ ਸ਼ਾਹ ਐਸੇ ਬਹਾਦਰ ਜਰਨੈਲ ਨੂੰ ਆਪਣਾ ਵਜ਼ੀਰ ਬਣਾ ਕੇ ਖੁਸ਼ ਨਹੀਂ ਸੀ। ਇਸ ਤਰ੍ਹਾਂ ਜਿਹੜਾ ਹਾਕਮ ਪਰਧਾਨ ਵਜ਼ੀਰ ਬਣਨ ਦੇ ਸੁਪਨੇ ਲੈ ਰਿਹਾ ਹੋਵੇ ਉਸ ਲਈ ਪੰਜਾਬ ਦੀ ਸੂਬੇਦਾਰੀ ਕੋਈ ਵੱਡੀ ਗੱਲ ਨਹੀਂ ਸੀ। ਉਸ ਨੇ ਲਾਹੌਰ ਪਹੁੰਚਣ ਸਾਰ ਹੀ ਹਕੂਮਤ ਦੀਆਂ ਸਾਰੀਆਂ ਸ਼ਕਤੀਆਂ ਨੂੰ ਐਸੀ ਤਰ੍ਹਾਂ ਆਪਣੇ ਹੱਥ ਵਿਚ ਕਰ ਲਿਆ ਸੀ ਕਿ ਪਰਾਂਤ ਦੀ ਹਕੂਮਤ ਵਿਚ ਕੋਈ ਐਸਾ ਅਧਿਕਾਰੀ ਨਹੀਂ ਸੀ ਜਿਹੜਾ ਉਸ ਦੇ ਖਿਲਾਫ਼ ਸਿਰ ਉੱਚਾ ਕਰ ਸਕਦਾ ਹੋਵੇ।

ਸਿੱਖ ਕਿਉਂਕਿ ਇਕ ਐਸੀ ਸਮਾਜਿਕ ਇਕਾਈ ਸਨ ਜਿਹੜੀ ਇਕ ਜੁੱਟ ਹੋ ਕੇ ਮਰ-ਮਿਟਣ ਵਾਲੀ ਸੀ। ਇਸ ਲਈ ਇਸ ਦੀ ਦਰਿੜ੍ਹਤਾ ਵੀ ਅਜਿਹੇ ਹਾਲਾਤਾਂ ਵਿਚ ਵਧਦੀ ਗਈ ਸੀ। ਉਹ ਦੋਹਾਂ ਤਾਕਤਾਂ (ਮੁਗ਼ਲਾਂ ਅਤੇ ਅਫ਼ਗਾਨਾਂ) ਤੋਂ ਨਿਰਲੇਪ ਰਹਿ ਕੇ ਬੜੀ ਨੀਝ ਨਾਲ ਦੋਹਾਂ ਦੇ ਭੇੜ ਨੂੰ ਦੇਖ ਰਹੇ ਸਨ। ਦੋਹਾਂ ਵਿਚੋਂ ਕੌਣ ਹਾਰਦਾ ਸੀ ਜਾਂ ਕੌਣ ਜਿੱਤਦਾ ਸੀ ਇਸ ਦਾ ਉਨ੍ਹਾਂ ਲਈ ਕੋਈ ਮਤਲਬ ਨਹੀਂ ਸੀ। ਉਨ੍ਹਾਂ ਦਾ ਮਤਲਬ ਤਾਂ ਸਿਰਫ ਤੇ ਸਿਰਫ ਇਹੀ ਸੀ ਕਿ ਦੋਹਾਂ ਤਾਕਤਾਂ ਦੀ ਟੱਕਰ ਵਿਚ ਇਹ ਦੋਵੇਂ ਤਾਕਤਾਂ ਕਿੰਨਾ ਕੁ ਤਬਾਹ ਹੁੰਦੀਆਂ ਹਨ। ਸਿੱਖਾਂ ਲਈ ਮੁਗ਼ਲ ਵੀ ਹਮਲਾਵਰ ਸਨ ਅਤੇ ਅਫਗਾਨ ਵੀ ਹਮਲਾਵਰ ਸਨ। ਇਨ੍ਹਾਂ ਵਿਚੋਂ ਜਿੰਨੇ ਵੀ ਮਰਦੇ ਸਨ ਸਿੱਖਾਂ ਦੇ ਦੁਸ਼ਮਣ ਹੀ ਮਰਦੇ ਸਨ।

ਸਿੱਖਾਂ ਨੂੰ ਇਸ ਗੱਲ ਦਾ ਤਾਂ ਗਿਆਨ ਸੀ ਕਿ ਜੇਕਰ ਅਬਦਾਲੀ ਜੇਤੂ ਰਿਹਾ ਫਿਰ ਤਾਂ ਉਹ ਦਿੱਲੀ ਵੱਲ ਵਧੇਗਾ। ਉਸ ਦੇ ਹਾਰ ਜਾਣ ਦੀ ਕਿਸੇ ਨੂੰ ਵੀ ਉਮੀਦ ਨਹੀਂ ਸੀ। ਜਦੋਂ ਦੋਵੇਂ ਧਿਰਾਂ ਸਰਹਿੰਦ ਦੇ ਮੈਦਾਨਾਂ ਵਿਚ ਆਹਮੋ-ਸਾਹਮਣੇ ਖੜ੍ਹੀਆਂ ਸਨ ਤਾਂ ਖਾਲਸਈ ਜੱਥਿਆਂ ਨੇ ਲਾਹੌਰ ਨੂੰ ਜਾ ਘੇਰਿਆ ਸੀ। ਲਾਹੌਰ ਉਸ ਸਮੇਂ ਨਿਖਸਮਾਂ ਸ਼ਹਿਰ ਸੀ। ਇਸ ਦਾ ਸੂਬੇਦਾਰ ਸ਼ਾਹ ਨਿਵਾਜ਼ ਖਾਨ ਦਿੱਲੀ ਨੂੰ ਭੱਜ ਗਿਆ ਸੀ। ਸਿੰਘਾਂ ਨੇ ਸ਼ਹਿਰ ਨੂੰ ਉਜਾੜਨ ਦੀ ਥਾਂ, ਅਬਦਾਲੀ ਵਲੋਂ ਨਿਯੁਕਤ ਕੀਤੇ ਸੂਬੇਦਾਰ ਮੁਹੰਮਦ ਯਾਰ ਖਾਨ ਨੂੰ ਇਹ ਹੁਕਮ ਦਿੱਤਾ ਕਿ ਉਹ ਲੋੜੀਂਦਾ ਨਜ਼ਰਾਨਾ ਦੇਵੇ। ਸੂਬੇਦਾਰ ਨੇ ਸਿਆਣਪ ਵਰਤੀ ਅਤੇ ਲੋੜੀਂਦਾ ਨਜ਼ਰਾਨਾ ਦੇ ਦਿੱਤਾ। ਇਸ ਪੈਸੇ ਨਾਲ ਸਿੰਘਾਂ ਨੇ ਅੰਮ੍ਰਿਤਸਰ ਵਿਚਲੇ ਰਾਮਗੜ੍ਹ ਕਿਲ੍ਹੇ ਨੂੰ ਹੋਰ ਮਜ਼ਬੂਤ ਕਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਕੁਝ ਕੁ ਜੱਥਿਆਂ ਦੀ ਡਿਊਟੀ ਸਰਹਿੰਦ ਦੇ ਆਲੇ-ਦੁਆਲੇ ਦੇ ਇਲਾਕਿਆਂ ਤੇ ਨਿਗਾਹ ਰੱਖਣ ਦੀ ਲਾ ਦਿੱਤੀ ਸੀ। ਇਨ੍ਹਾਂ ਸਿੰਘ ਜੱਥਿਆਂ ਨੇ ਬਾਬਾ ਆਲਾ ਸਿੰਘ ਨੂੰ ਇਸ ਗੱਲੋਂ ਰੋਕਿਆ ਸੀ ਕਿ ਉਹ ਮੁਗ਼ਲ ਫੌਜ ਦੀ ਲੰਗਰ ਅਤੇ ਘਾਹ-ਪੱਠੇ ਨਾਲ ਸੇਵਾ ਨਾ ਕਰੇ। ਬਾਬਾ ਆਲਾ ਸਿੰਘ ਦੀ ਆਪਣੀ ਇਕ ਵੱਖਰੀ ਨੀਤੀ ਸੀ ਪਰ ਸਿੰਘਾਂ ਵਲੋਂ ਰੋਕਣ ਤੇ ਉਸ ਨੇ ਵੀ ਆਪਣੀਆਂ ਗਤੀਵਿਧੀਆਂ ਘਟਾ ਦਿੱਤੀਆਂ ਸਨ।

ਜਿਉਂ ਹੀ ਅਬਦਾਲੀ ਹਾਰ ਕੇ ਭੱਜਿਆ ਤਾਂ ਮੁਗ਼ਲ ਸੈਨਾ ਨੇ ਤਾਂ ਉਸ ਦਾ ਪਿੱਛਾ ਨਹੀਂ ਕੀਤਾ। ਇਸ ਗੱਲੋਂ ਅਬਦਾਲੀ ਅਵੇਸਲਾ ਹੋ ਗਿਆ ਸੀ, ਪਰ ਜਿਉਂ ਹੀ ਉਹ ਰਾਤ ਨੂੰ ਲਾਹੌਰ ਵਿਖੇ ਠਹਿਰਿਆ ਸੀ ਤਾਂ ਸਭ ਖਾਲਸਾ ਜੱਥੇ ਇਕੱਠੇ ਹੋ ਕੇ ਉਸ ਦੇ ਉੱਪਰ ਟੁੱਟ ਪਏ ਸਨ। ਅਬਦਾਲੀ ਨੇ ਸਾਰੀ ਰਾਤ ਬੜੀ ਮੁਸ਼ਕਲ ਨਾਲ ਆਪਣੇ ਕੈਂਪ ਦੀ ਰੱਖਿਆ ਕੀਤੀ ਅਤੇ ਅਗਲੇ ਦਿਨ ਸਵੇਰੇ ਹੀ ਉਹ ਉਥੋਂ ਰਵਾਨਾ ਹੋ ਗਿਆ ਸੀ। ਸਿੰਘ ਜੱਥੇ ਉਸ ਦੇ ਪਿੱਛੇ ਪਿੱਛੇ ਜਾ ਰਹੇ ਸਨ। ਜਿੱਥੇ ਵੀ ਇਨ੍ਹਾਂ ਦਾ ਦਾਅ ਲਗਦਾ ਸੀ ਉਥੇ ਹੀ ਅਬਦਾਲੀ ਦੀ ਫੌਜ ਨੂੰ ਲੁੱਟ ਲੈਂਦੇ ਸਨ। ਇਸ ਗੱਲ ਤੇ ਲੱਗਭੱਗ ਸਾਰੇ ਹੀ ਸਮਕਾਲੀ ਤੇ ਆਧੁਨਿਕ ਲੇਖਕ ਸਹਿਮਤ ਹਨ ਕਿ ਖਾਲਸਾ ਜੱਥਿਆਂ ਨੇ ਅਬਦਾਲੀ ਨੂੰ ਜਿਹਲਮ ਦਰਿਆ ਤੱਕ ਤੰਗ ਕਰੀ ਰੱਖਿਆ ਸੀ। ਗਯਾਨੀ ਗਯਾਨ ਸਿੰਘ ਨੇ ਲਿਖਿਆ ਹੈ :

*ਖਾਇ ਕੈ ਸਕਿਸਤ ਮੀਰ ਮਨੂੰ ਤੈ ਦੁਰਾਨੀ ਸ਼ਾਹਿ*
*ਫਿਰਯੋ ਜਬ ਕਾਬਲ ਕੀ ਓਰ ਹਾਰ ਮਾਨ ਕੈ।*
*ਪੀਛੈ ਲਗਯੋ ਖਾਲਸਾ ਬਿਸਾਲ ਸਾਦੇ ਜੋਰ ਤਾਂ ਕੈ*
*ਲੂਟੈ ਖੂਬ ਸਿੰਘਨ ਦੂਰਾਨੀ ਬਲ ਨਾਲ ਕੈ।*
*ਜੇਹਲਮ ਤੇ ਪਾਰ ਕਰ ਪੰਥ ਬਲ ਧਾਰ ਕਰ*
*ਬੇਰਨ ਪਛਾਰ ਧਿਰਯੋ ਸੁਧਾਸਰ ਆਨ ਕੈ।*

ਜਦੋਂ ਤੱਕ ਅਬਦਾਲੀ ਦਾ ਇਕ ਇਕ ਸਿਪਾਹੀ ਜਿਹਲਮ ਦਰਿਆ ਪਾਰ ਨਹੀਂ ਸੀ ਕਰ ਗਿਆ, ਖਾਲਸਾ ਜੱਥੇ ਵਾਪਸ ਨਹੀਂ ਮੁੜੇ ਸਨ। ਜਿਹਲਮ ਪੰਜਾਬ ਦੀ ਪੱਛਮੀ ਹੱਦ ਸੀ। ਪੰਜਾਬ ਉਪਰ ਖਾਲਸਾ ਆਪਣਾ ਅਧਿਕਾਰ ਸਮਝਦਾ ਸੀ। ਖਾਲਸੇ ਹੱਥ ਅਥਾਹ ਮਾਲ ਖਜ਼ਾਨਾ ਲੱਗ ਗਿਆ ਸੀ। ਪੈਸਾ, ਘੋੜੇ, ਨਵੇਂ ਨਵੇਂ ਹਥਿਆਰ, ਫੌਜੀ ਵਰਦੀਆਂ ਅਤੇ ਹੋਰ ਬਸਤਰ ਵਗੈਰਾ ਖੁੱਲ੍ਹੀ ਮਾਤਰਾ ਵਿਚ ਖਾਲਸੇ ਦੇ ਹੱਥ ਆਇਆ ਸੀ।

ਖਾਲਸੇ ਦੀ, ਆਬਾਦੀ ਦੇ ਤੌਰ ਤੇ ਭਾਵੇਂ ਗਿਣਤੀ ਬਹੁਤ ਹੀ ਥੋੜ੍ਹੀ ਸੀ ਪਰ ਖਾਲਸੇ ਦੀ ਸਮਾਜਿਕ ਸਥਿਤੀ ਦੇ ਤੌਰ ਤੇ ਵਿਸ਼ੇਸ਼ਤਾ ਇਹ ਸੀ ਕਿ ਇਸ ਦਾ ਹਰ ਮੈਂਬਰ ਬੱਚਾ, ਬੁੱਢਾ ਅਤੇ ਨੌਜੁਆਨ, ਖਾਲਸੇ ਦੀ ਮਾਣ-ਮਰਯਾਦਾ ਲਈ ਲੜ ਮਰਨਾ ਆਪਣਾ ਜ਼ਰੂਰੀ ਕਰੱਤਵ ਸਮਝਦਾ ਸੀ। ਇਥੋਂ ਤਕ ਕਿ ਖਾਲਸੇ ਦੀਆਂ ਔਰਤ ਮੈਂਬਰਾਂ ਵੀ ਲੜਨ-ਮਰਨ ਲਈ ਤਿਆਰ ਰਹਿੰਦੀਆਂ ਸਨ। ਇਸ ਲਈ ਸਾਧਾਰਨ ਰੂਪ ਵਿਚ ਖਾਲਸੇ ਦਾ ਹਰ ਮਰਦ ਅਤੇ ਹਰ ਔਰਤ ਇਸ ਦੀ ਸੈਨਾ ਦਾ ਮੈਂਬਰ ਸੀ। ਇਸ ਨੁਕਤੇ ਨੂੰ ਜੇਕਰ ਹੋਰ ਸੀਮਤ ਕਰ ਕੇ ਦੇਖੀਏ ਤਾਂ ਘੱਟੋ ਘੱਟ ਬੀਹ ਸਾਲ ਤੋਂ ਲੈ ਕੇ ਸੱਠ ਸਾਲ ਦੀ ਉਮਰ ਤੱਕ ਦਾ ਹਰ ਮਰਦ ਖਾਲਸਈ ਸੈਨਾ ਦਾ ਸਿਪਾਹੀ ਸਮਝਿਆ ਜਾਂਦਾ ਸੀ। ਲੋੜ ਪੈਣ ਤੇ ਹਰ ਖਾਲਸਾ ਮਰਦ, ਸਿੰਘ ਜੱਥਿਆਂ ਵਿਚ ਰਲ ਕੇ ਦੁਸ਼ਮਣ ਦੇ ਖਿਲਾਫ਼ ਆ ਖੜ੍ਹਦਾ ਸੀ। ਇਹ ਗੱਲ ਵੀ ਠੀਕ ਹੈ ਕਿ ਮਾੜੇ ਚੰਗੇ ਸਮਿਆਂ ਦਾ ਵੀ ਅਜਿਹੀ ਸਵੈ-ਇੱਛਕ ਫੌਜ ਉਪਰ ਪਰਭਾਵ ਪੈਂਦਾ ਹੈ। ਅਜਿਹੇ ਆਦਮੀ ਵੀ ਹੁੰਦੇ ਸਨ ਜਿਹੜੇ ਔਖੇ ਸਮਿਆਂ ਵੇਲੇ ਲੁਕ ਛਿਪ ਜਾਂਦੇ ਸਨ ਅਤੇ

ਜੱਥਿਆਂ ਵਿਚੋਂ ਨਿਕਲ ਜਾਂਦੇ ਸਨ। ਅਜਿਹੇ ਸਿਦਕੀ ਸੂਰਮੇ ਵੀ ਹੁੰਦੇ ਸਨ ਜਿਹੜੇ ਔਖੇ ਸਮਿਆਂ ਵਿਚ ਵੀ ਡਟੇ ਰਹਿੰਦੇ ਸਨ। ਅਜਿਹੇ ਸਿਦਕੀ ਸੂਰਮਿਆਂ ਦੀ ਗਿਣਤੀ ਘੱਟ ਹੀ ਹੁੰਦੀ ਹੈ। ਸੌਖੇ ਸਮਿਆਂ ਵਿਚ ਤਾਂ ਹਰ ਜਣਾ-ਖਣਾ ਲੜਨ ਲਈ ਤੁਰ ਪੈਂਦਾ ਸੀ। ਇਥੋਂ ਤੱਕ ਕਿ ਹਿੰਦੂਆਂ ਦੇ ਨੌਜੁਆਨ ਵੀ ਅੰਮ੍ਰਿਤ ਛਕ ਕੇ ਖਾਲਸਾ ਜੱਥਿਆਂ ਵਿਚ ਰਲ ਜਾਂਦੇ ਸਨ। ਸਿੱਖਾਂ ਦਾ ਇਹ ਸਮਾਂ ਵੀ ਅਜਿਹਾ ਹੀ ਸੀ। ਸਾਰੇ ਪਾਸੇ ਖਾਲਸਾ ਜੱਥਿਆਂ ਦਾ ਹੀ ਬੋਲ-ਬਾਲਾ ਸੀ। ਇਸ ਦਾ ਸਿੱਟਾ ਇਹ ਹੋਇਆ ਸੀ ਕਿ ਖਾਲਸਾ ਜੱਥਿਆਂ ਵਿਚ ਬੜੀ ਬਹੁਤਾਤ ਵਿਚ ਨਵੇਂ ਨੌਜੁਆਨ ਆ ਰਲੇ ਸਨ। ਕੋਈ ਵੀ ਤਕੜਾ ਆਦਮੀ ਆਪਣਾ ਜੱਥਾ ਬਣਾ ਕੇ ਤੁਰ ਪੈਂਦਾ ਸੀ। ਇਸ ਤਰ੍ਹਾਂ ਇਸ ਸਮੇਂ ਤੱਕ ਸਿੰਘ ਜੱਥਿਆਂ ਦੀ ਗਿਣਤੀ ਪੈਂਹਟ ਤੱਕ ਪਹੁੰਚ ਗਈ ਸੀ। ਇਤਨੀ ਜ਼ਿਆਦਾ ਗਿਣਤੀ ਵਿਚ ਜੱਥਿਆਂ ਦੀ ਗਿਣਤੀ ਦਾ ਹੋਣਾ ਮਜ਼ਬੂਤ ਸੰਗਠਿਤ ਸ਼ਕਤੀ ਦਾ ਪਰਤੀਕ ਨਹੀਂ ਸੀ। ਮਜ਼ਬੂਤ ਜੱਥੇਬੰਦੀ ਤੋਂ ਬਿਨਾ ਸੈਨਿਕ ਮੁਹਿੰਮਾਂ ਵਿਚ ਜ਼ਾਬਤਾ ਨਹੀਂ ਰਹਿ ਸਕਦਾ ਸੀ। ਇਨ੍ਹਾਂ ਪੈਂਹਟ ਜੱਥਿਆਂ ਦੇ ਜੱਥੇਦਾਰਾਂ ਦੇ ਨਾਂਵਾਂ ਦੀ ਸੂਚੀ ਇਸ ਤਰ੍ਹਾਂ ਹੈ : 1. ਨਵਾਬ ਕਪੂਰ ਸਿੰਘ, 2. ਸਰਦਾਰ ਜੱਸਾ ਸਿੰਘ ਆਹਲੂਵਾਲੀਆ, 3. ਹਰੀ ਸਿੰਘ ਭੰਗੀ, ਪਿੰਡ ਪੰਜਵੜ, 4. ਝੰਡਾ ਸਿੰਘ ਭੰਗੀ, ਪਿੰਡ ਪੰਜਵੜ, 5. ਗੰਡਾ ਸਿੰਘ ਭੰਗੀ, ਪਿੰਡ ਪੰਜਵੜ, 6. ਗੁਲਾਬ ਸਿੰਘ, 7. ਚੜ੍ਹਤ ਸਿੰਘ ਸ਼ੁਕਰਚੱਕੀਆ, 8. ਗੁੱਜਰ ਸਿੰਘ, 9. ਗਰਜਾ ਸਿੰਘ, 10. ਨਿਬਾਹੂ ਸਿੰਘ, 11. ਲਹਿਣਾ ਸਿੰਘ ਮੁਸਤਫਾਬਾਦ, 12. ਫੂਲਾ ਸਿੰਘ ਰੋੜਾਂਵਾਲਾ, 13. ਮੰਗਲ ਸਿੰਘ ਰੰਧਾਵਾ, 14. ਗੁਰਬਖਸ਼ ਸਿੰਘ ਪਿੰਡ ਦੋਦਾ, 15. ਧੰਨਾ ਸਿੰਘ ਕਲਾਲਵਾਲਾ, 16. ਤਾਰਾ ਸਿੰਘ ਚੰਨ ਪੁਰ, 17. ਪੰਜਾਬ ਸਿੰਘ ਪਿੰਡ ਸਈਅਦ ਮਹਿਮੂਦ, 18. ਹਕੀਕਤ ਸਿੰਘ, 19. ਜੈ ਸਿੰਘ ਕਾਹਨਾਕਾਛਾ, 20. ਝੰਡਾ ਸਿੰਘ ਕਾਹਨਾਕਾਛਾ, 21. ਮਨੋਹਰ ਸਿੰਘ ਕਾਹਨਾਕਾਛਾ, 22. ਤਾਰਾ ਸਿੰਘ ਕਾਹਨਾਕਾਛਾ, 23. ਮਨੋਹਰ ਸਿੰਘ ਕਾਹਨਾਕਾਛ;, 24. ਸੋਭਾ ਸਿੰਘ ਕਨ੍ਹਹੀਆ, 25. ਭੀਮ ਸਿੰਘ ਕਨ੍ਹਈਆ, 26. ਅਮਰ ਸਿੰਘ ਬਾਘਾ, 27. ਸੋਭਾ ਸਿੰਘ ਭੀਖਾ, 28. ਦੀਵਾਨ ਸਿੰਘ, 29. ਬਘੇਲ ਸਿੰਘ ਝੁਬਾਲ, 30. ਗੁਲਾਬ ਸਿੰਘ ਡੱਲੇਵਾਲੀਆ, 31. ਹਰੀ ਸਿੰਘ ਡੱਲੇਵਾਲੀਆ, 32. ਨੱਥਾ ਸਿੰਘ, 33. ਨੌਧ ਸਿੰਘ, ਸ਼ੁਕਰਚੱਕੀਆ, 34. ਗੁਲਾਬ ਸਿੰਘ, ਨੌਧ ਸਿੰਘ ਦਾ ਸਹੁਰਾ, 35. ਮਹਿਤਾਬ ਸਿੰਘ, 36. ਕਰੋੜਾ ਸਿੰਘ, 37. ਹਰਾ ਸਿੰਘ, 38. ਲੱਜਾਸਿੰਘ, 39. ਨੰਦ ਸਿੰਘ ਸਿੰਘਾਣੀਆ, 40. ਕਪੂਰ ਸਿੰਘ ਸੌਰੀਆਂਵਾਲਾ, 41. ਅਮਰ ਸਿੰਘ ਝੀਂਗੜਾ, 42. ਸਾਹਿਬ ਸਿੰਘ, 43. ਦੀਪ ਸਿੰਘ ਸ਼ਹੀਦ, 44. ਜੀਵਨ ਸਿੰਘ ਸਿਆਲਕੋਟੀਆ, 45. ਨੱਥਾ ਸਿੰਘ ਸ਼ਹੀਦ, 46. ਮੋਹਰ ਸਿੰਘ ਰਾਣੀਆਂ, 47. ਮਹਾਂ ਸਿੰਘ ਰਾਣੀਆਂ, 48. ਬਾਘ ਸਿੰਘ ਲੰਕਾਫੂਕੀਆ, 49. ਝੰਡਾ ਸਿੰਘ ਸੁਲਤਾਨ ਕਾ, 50. ਮਿਰਜਾ ਸਿੰਘ ਕਾਹਲੋਂ, 51. ਸ਼ਾਮ ਸਿੰਘ ਮਾਨ ਬੁਲਾਕੀ ਚੱਕ, 52. ਮੱਲਾਂ ਸਿੰਘ ਬੁਲਾਕੀ ਚੱਕ, 53. ਬਹਾਲ ਸਿੰਘ ਸ਼ੇਖੂਪੁਰਾ, 54. ਅਮੀਰ ਸਿੰਘ ਸ਼ੇਖੂਪੁਰਾ, 55. ਹੀਰਾ ਸਿੰਘ, 56. ਗੰਗਾ ਸਿੰਘ, 57. ਲਾਲ ਸਿੰਘ, 58. ਅਮਰ ਸਿੰਘ, 59. ਮਹਿਤਾਬ ਸਿੰਘ,

60. ਰੂਪ ਸਿੰਘ, 61. ਅਨੂਪ ਸਿੰਘ ਨਕਈ, 62. ਦਸੌਂਧਾ ਸਿੰਘ, 63. ਤਾਰਾ ਸਿੰਘ ਗੈਬਾ, 64. ਧਰਮ ਸਿੰਘ ਅੰਮ੍ਰਿਤਸਰ, 65. ਸੁੱਖਾ ਸਿੰਘ ਮਾੜੀ ਕੰਬੋਹ।

ਇਨ੍ਹਾਂ ਜੱਥੇਦਾਰਾਂ ਵਿਚ ਕਈ ਪਿਉ-ਪੁੱਤਰਾਂ ਦੇ ਜੱਥੇ ਵੀ ਸਨ ਜਿਵੇਂ ਕਿ ਨੌਧ ਸਿੰਘ ਤੇ ਚੜ੍ਹਤ ਸਿੰਘ ਸ਼ੁਕਰਚੱਕੀਏ। ਕਈ ਸਹੁਰੇ ਤੇ ਜਵਾਈਆਂ ਦੇ ਵੀ ਜੱਥੇ ਸਨ। ਕਈ ਭਰਾਵਾਂ ਭਰਾਵਾਂ ਦੇ ਅਤੇ ਕਈ ਇਕੋ ਪਿੰਡ ਦੇ ਕਈ ਕਈ ਵਿਅਕਤੀਆਂ ਦੇ। ਇਨ੍ਹਾਂ ਜੱਥੇਦਾਰਾਂ ਵਿਚ ਮਜਹਬੀ ਸਿੰਘਾਂ ਦੇ ਜੱਥੇ ਸਨ।[51] ਇਹ ਸਮੂਹ ਜੱਥੇ ਸਾਰੇ ਪੰਜਾਬ ਵਿਚ ਫੈਲੇ ਹੋਏ ਸਨ। ਸਾਰੇ ਹੀ ਬੇਮੁਹਾਰਾ ਢੰਗ ਅਨੁਸਾਰ ਅਹਿਮਦ ਸ਼ਾਹ ਅਬਦਾਲੀ ਦੇ ਪਿੱਛੇ ਪਏ ਹੋਏ ਸਨ। ਅਬਦਾਲੀ ਦਾ ਪਿੱਛਾ ਕਰਨ ਤੋਂ ਵਿਹਲਾ ਹੋ ਕੇ ਖਾਲਸਾ ਦਲ ਪਹਿਲਾਂ ਸਿੱਧਾ ਆਨੰਦਪੁਰ ਸਾਹਿਬ ਪਹੁੰਚਿਆ ਸੀ। ਇਸ ਸਮੇਂ ਹੋਲੇ-ਮੁਹੱਲੇ ਦੇ ਸ਼ੁਭ ਅਵਸਰ ਤੇ ਸਰਬੱਤ ਖਾਲਸਾ ਸਮਾਗਮ ਕੀਤਾ ਗਿਆ। ਆਨੰਦਪੁਰ ਸਾਹਿਬ ਵਿਖੇ ਇਕੱਠਾ ਹੋਣ ਤੋਂ ਰੋਕਣ ਲਈ ਭਾਵੇਂ ਜਲੰਧਰ-ਦੁਆਬ ਦੇ ਫੌਜਦਾਰ ਆਦੀਨਾ ਬੇਗ ਨੇ ਬੜੀ ਕੋਸ਼ਿਸ਼ ਕੀਤੀ ਸੀ ਪਰ ਖਾਲਸੇ ਦੀ ਸੰਯੁਕਤ ਤਾਕਤ ਅੱਗੇ ਉਸ ਦੀ ਕੋਈ ਪੇਸ਼ ਨਹੀਂ ਗਈ। ਸਰਬੱਤ ਖਾਲਸਾ ਸਮਾਗਮ ਵਿਚ ਗੁਰਮਤਾ ਕੀਤਾ ਗਿਆ ਕਿ ਖਾਲਸਾ ਪੰਜਾਬ ਵਿਚ ਆਪਣੀ ਹਕੂਮਤ ਕਾਇਮ ਕਰੇ। ਇਸ ਦੀ ਪੂਰਤੀ ਲਈ ਸਭ ਖਾਲਸਾ ਜੱਥਿਆਂ ਨੂੰ ਨਵਾਬ ਕਪੂਰ ਸਿੰਘ ਨੇ ਵਿਸਾਖੀ ਦੇ ਪੁਰਬ ਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕੱਠੇ ਹੋਣ ਦੇ ਹੁਕਮ ਦਿੱਤੇ। ਫਲਸਰੂਪ ਸਮੂਹ ਖਾਲਸਾ ਜੱਥੇ ਨਵਾਬ ਕਪੂਰ ਸਿੰਘ ਦੀ ਅਗਾਵਈ ਹੇਠ ਆਨੰਦਪੁਰ ਸਾਹਿਬ ਤੋਂ ਅੰਮ੍ਰਿਤਸਰ ਵੱਲ ਰਵਾਨਾ ਹੋਏ। ਅੰਮ੍ਰਿਤਸਰ ਵਿਚ ਪਰਵੇਸ਼ ਕਰਨ ਤੇ ਉਥੋਂ ਦੇ ਇੰਚਾਰਜ ਫੌਜਦਾਰ ਸਲਾਬਤ ਖਾਨ ਨੇ ਸਿੰਘ ਜੱਥਿਆਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਅਬਦਾਲੀ ਨੂੰ ਲੁੱਟਣ ਵਾਲੇ ਸਿੰਘਾਂ ਸਾਹਮਣੇ ਸਲਾਬਤ ਖਾਨ ਕਿਹੜੀ ਚੀਜ਼ ਸੀ ? ਉਸ ਨੂੰ ਮਾਰ ਦਿੱਤਾ ਗਿਆ ਅਤੇ ਉਸ ਦੇ ਸਿਪਾਹੀਆਂ ਨੂੰ ਕੈਦ ਕਰ ਕੇ ਰਾਮਗੜ੍ਹ ਕਿਲ੍ਹੇ ਦੀ ਉਸਾਰੀ ਵਿਚ ਕੰਮ ਲਿਆ ਗਿਆ।

ਇਹ ਇਕ ਪਹਿਲੇ ਪੜਾਅ ਦਾ ਖਾਤਮਾ ਸੀ। ਸਿੰਘ ਜੱਥੇ ਅੰਮ੍ਰਿਤਸਰ ਵਿਖੇ ਸਿਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਕਰਨ ਲਈ ਜਾ ਰਹੇ ਸਨ। ਪਹਿਲਾ ਪੜਾਅ, ਜਿਹੜਾ ਕਿ ਮੁਸ਼ਕਲਾਂ ਨਾਲ ਭਰਪੂਰ ਸੀ, ਸਿੰਘਾਂ ਨੇ ਗੁਰੂ ਆਸਰੇ ਪੂਰਾ ਕਰ ਲਿਆ ਸੀ। ਸਾਰੇ ਪਾਸੇ ਹਫੜਾ-ਦਫੜੀ ਸੀ। ਮੁਗ਼ਲ ਬਾਦਸ਼ਾਹ ਮਰ ਗਿਆ ਸੀ, ਮੀਰ ਮੰਨੂੰ ਨਵਾਂ ਨਵਾਂ ਲਾਹੌਰ ਆਇਆ ਸੀ। ਨਾ ਮੀਰ ਮਨੂੰ ਪਾਸ ਫੌਜ ਸੀ ਅਤੇ ਨਾ ਹੀ ਦਿੱਲੀ ਤੋਂ ਫੌਜੀ ਮਦਦ ਮਿਲਣ ਦੀ ਉਮੀਦ ਸੀ। ਇਸ ਹਾਲਤ ਵਿਚ ਖਾਲਸੇ ਨੇ ਆਪਣਾ ਕੰਮ ਕਰਨਾ ਸੀ। ਖਾਲਸਾ, ਲਾਹੌਰ ਦੇ ਬਰਾਬਰ ਅੰਮ੍ਰਿਤਸਰ ਨੂੰ ਖੜ੍ਹਿਆਂ ਕਰਨਾ ਚਾਹੁੰਦਾ ਸੀ। ਕਿਲ੍ਹਾ ਉਸਰ ਚੁੱਕਿਆ ਸੀ। ਸਮੂਹ ਖਾਲਸਾ ਜੱਥੇ ਇਕ ਸੰਯੁਕਤ ਫੌਜ ਦੇ ਰੂਪ ਵਿਚ ਇਥੇ ਇਕੱਠੇ ਹੋ ਚੁੱਕੇ ਸਨ। ਬੱਸ ਸਿਰਫ ਆਪਣੀ ਹਕੂਮਤ ਦਾ ਐਲਾਨ ਕਰਨਾ ਬਾਕੀ ਸੀ।

29 ਮਾਰਚ, 1748 ਈ. ਨੂੰ ਵਿਸਾਖੀ ਵਾਲੇ ਦਿਨ ਸਰਬੱਤ ਖਾਲਸਾ ਸਮਾਗਮ ਹੋਇਆ। ਸਮੂਹ ਸਿੰਘ ਜੱਥੇ ਇੱਥੇ ਹਾਜ਼ਰ ਸਨ। ਸਰਬੱਤ ਖਾਲਸਾ ਸਮਾਗਮ ਦੀ ਕਾਰਵਾਈ ਸ਼ਹੀਦੀ ਮਿਸਲ

ਦੇ ਸਿੰਘ ਚਲਾਉਂਦੇ ਸਨ। ਇਨ੍ਹਾਂ ਨੂੰ ਕੁਝ ਸਮੇਂ ਬਾਅਦ ਅਕਾਲੀ ਸਿੰਘ ਵੀ ਕਿਹਾ ਜਾਣ ਲੱਗ ਪਿਆ ਸੀ। ਨਿਹੰਗ ਸਿੰਘ ਵੀ ਇਨ੍ਹਾਂ ਨੂੰ ਹੀ ਕਿਹਾ ਜਾਂਦਾ ਸੀ। ਨਵਾਬ ਕਪੂਰ ਸਿੰਘ ਨੇ ਪਹਿਲਾ ਮਤਾ ਇਹ ਰੱਖਿਆ ਕਿ ਉਹ ਸਰਗਰਮੀ ਨਾਲ ਜੱਥੇਬੰਦਕ ਅਗਵਾਈ ਨਹੀਂ ਦੇ ਸਕਦੇ। ਉਨ੍ਹਾਂ ਦੀ ਥਾਂ ਤੇ ਕਿਸੇ ਨੌਜੁਆਨ ਵਿਅਕਤੀ ਨੂੰ ਸਾਂਝਾ ਆਗੂ ਚੁਣ ਲੈਣਾ ਚਾਹੀਦਾ ਹੈ। ਨਵਾਬ ਸਾਹਿਬ ਦੀ ਸਲਾਹ ਅਤੇ ਸਭ ਦੀ ਸੰਮਤੀ ਨਾਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੁਪਰੀਮ ਕਮਾਂਡਰ ਚੁਣਿਆ ਗਿਆ।

ਸਰਦਾਰ ਆਹਲੂਵਾਲਿਆ ਮਈ 3, 1718 ਈ. ਵਿਚ ਸਰਦਾਰ ਬਦਰ ਸਿੰਘ ਕਲਾਲ ਦੇ ਘਰ ਜਨਮੇ ਸਨ। ਇਸ ਹਿਸਾਬ ਨਾਲ ਇਨ੍ਹਾਂ ਦੀ ਉਮਰ ਇਸ ਸਮੇਂ ਤਕਰੀਬਨ ਤੀਂਹ ਸਾਲਾਂ ਦੀ ਸੀ। ਤੀਂਹ ਸਾਲਾਂ ਦਾ ਨੌਜੁਆਨ ਜੱਸਾ ਸਿੰਘ ਪੂਰਾ ਕੱਦਾਵਾਰ ਅਤੇ ਗੁੰਦਵੀਂ ਡੀਲ-ਡੌਲ ਵਾਲਾ ਨੇਤਾ ਸੀ। ਉਹ ਫਾਰਸੀ ਅਤੇ ਪੰਜਾਬੀ ਦਾ ਬਹੁਤ ਅੱਛਾ ਪੜ੍ਹਿਆ-ਲਿਖਿਆ ਨੌਜੁਆਨ ਸੀ। ਉਸ ਦਾ ਬਚਪਨ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਗੁਜ਼ਰਿਆ ਸੀ ਅਤੇ ਜੁਆਨੀ ਨਵਾਬ ਕਪੂਰ ਸਿੰਘ ਦੀ ਦੇਖ-ਰੇਖ ਹੇਠ ਪਰਵਾਨ ਚੜ੍ਹੀ ਸੀ। ਇਹ ਨਵਾਬ ਸਾਹਿਬ ਦੇ ਪੁੱਤਰਾਂ ਵਾਂਗ ਹੀ ਸਨ।

ਦੂਸਰੇ ਮਤੇ ਅਨਸਾਰ ਸਮੂਹ ਖਾਲਸਾ ਜੱਥਿਆਂ ਦਾ ਨਾਂ 'ਦਲ ਖਾਲਸਾ' ਰੱਖਿਆ ਗਿਆ। ਇਸ ਨੂੰ ਪਰਵਾਨ ਕਰ ਲਿਆ ਗਿਆ। ਦਲ ਖਾਲਸਾ ਦਾ ਭਾਵ ਸੀ ਕਿ ਖਾਲਸੇ ਦੀ ਫੌਜ। ਇਸ ਨੂੰ ਗਿਆਰਾਂ ਇਕਾਈਆਂ ਵਿਚ ਜੱਥੇਬੰਦ ਕੀਤਾ ਗਿਆ। ਗਿਆਰਾਂ ਇਕਾਈਆਂ ਦੇ ਖੇਤਰ ਵੰਡ ਦਿੱਤੇ ਗਏ ਸਨ। ਹਰ ਇਕਾਈ ਨੇ ਆਪਣੇ-ਆਪਣੇ ਖੇਤਰ ਵਿਚ ਸੁਤੰਤਰ ਰੂਪ ਵਿਚ ਵਿਚਰਨਾ ਸੀ ਪਰ ਰਾਸ਼ਟਰੀ ਸੰਕਟ ਵੇਲੇ ਇਨ੍ਹਾਂ ਸਭ ਨੇ ਇਕੱਠਿਆਂ ਹੋ ਕੇ ਆਪਣੇ ਸੁਪਰੀਮ ਕਮਾਂਡਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਵਿਚਰਨਾ ਸੀ। ਗਿਆਰਾਂ ਇਕਾਈਆਂ ਵਿਚ ਨਵਾਬ ਸਾਹਿਬ ਦਾ ਵੀ ਇਕ ਜੱਥਾ ਕਾਇਮ ਰੱਖਿਆ ਗਿਆ ਸੀ ਅਤੇ ਇਕ ਜੱਥਾ ਹੀ ਸਰਦਾਰ ਜੱਥਾ ਸਿੰਘ ਆਹਲੂਵਾਲੀਆ ਦਾ ਆਪਣਾ ਬਣਾਇਆ ਗਿਆ ਸੀ। ਇਸ ਤਰ੍ਹਾਂ ਕੁੱਲ ਗਿਆਰਾਂ ਜੱਥੇ ਬਣਾਏ ਗਏ ਸਨ ਜਿਨ੍ਹਾਂ ਵਿਚ ਦਲ ਖਾਲਸੇ ਦੀ ਸਾਰੀ ਲੜਾਕੂ ਸ਼ਕਤੀ ਨੂੰ ਪਰੋਇਆ ਗਿਆ ਸੀ। ਇਹ ਗਿਆਰਾਂ ਜੱਥੇ ਇਸ ਤਰ੍ਹਾਂ ਸਨ:

1. ਫੈਜ਼ੁਲਪੁਰੀਆ (ਸਿੰਘਪੁਰੀਆ) ਜੱਥਾ: ਇਹ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਰੱਖਿਆ ਗਿਆ ਸੀ। ਫੈਜ਼ੁਲਪੁਰਾ, ਨਵਾਬ ਕਪੂਰ ਸਿੰਘ ਦਾ ਪਿੰਡ ਸੀ। ਉਸੇ ਪਿੰਡ ਦੇ ਨਾਂ ਤੇ ਜੱਥੇ ਦਾ ਨਾਂ ਰੱਖਿਆ ਗਿਆ ਸੀ। ਕੁਝ ਸਮੇਂ ਬਾਅਦ ਨਵਾਬ ਕਪੂਰ ਸਿੰਘ ਨੇ ਆਪਣੇ ਪਿੰਡ ਦਾ ਨਾਂ ਬਦਲ ਕੇ ਸਿੰਘਪੁਰਾ ਰੱਖ ਲਿਆ ਸੀ। ਇਸ ਲਈ ਬਾਅਦ ਵਿਚ ਫੈਜ਼ੁਲਪੁਰੀਏ ਜੱਥੇ ਦਾ ਨਾਂ ਬਦਲ ਕੇ ਸਿੰਘਪੁਰੀਆਂ ਜੱਥਾ ਪਰਚੱਲਤ ਹੋ ਗਿਆ ਸੀ।
2. ਆਹਲੂਵਾਲੀਆ ਜੱਥਾ: ਇਹ ਜੱਥਾ ਸਰਦਾਰ ਜੱਸਾ ਸਿੰਘ ਦੀ ਅਗਵਾਈ ਹੇਠ ਸੀ। ਸ੍ਰ. ਜੱਸਾ ਸਿੰਘ ਦਾ ਪਿੰਡ ਆਹਲੂ ਹੋਣ ਕਰਕੇ ਉਸ ਨੂੰ ਆਹਲੂਵਾਲੇ ਵਾਲਾ ਜੱਸਾ ਸਿੰਘ ਕਿਹਾ ਜਾਂਦਾ ਸੀ। ਇਸ ਤਰ੍ਹਾਂ ਇਸ ਜੱਥੇ ਦਾ ਨਾਂ ਆਹਲੂਵਾਲੀਆ ਪਰਚੱਲਤ ਹੋਇਆ।
3. ਜੱਥਾ ਭੰਗੀਆਂ: ਇਹ ਜੱਥਾ ਸਰਦਾਰ ਹਰੀ ਸਿੰਘ ਭੰਗੀ ਦੀ ਅਗਵਾਈ ਹੇਠ ਸੀ। ਇਸ

ਸਰਦਾਰ ਨੂੰ ਜ਼ਿਆਦਾ ਭੰਗ ਪੀਣ ਦੀ ਆਦਤ ਸੀ ਪਰ ਦਲੇਰ ਅਤੇ ਨਿਡਰ ਬਹੁਤ ਹੱਦ ਦਰਜੇ ਦਾ ਸੀ। ਭੰਗ ਪੀਣ ਕਰਕੇ ਭੰਗੀ ਨਾਂ ਪਰਚੱਲਤ ਹੋ ਗਿਆ।

4. ਡੱਲੇਵਾਲੀਆ ਜੱਥਾ : ਇਹ ਜੱਥਾ ਸਰਦਾਰ ਗੁਲਾਬ ਸਿੰਘ ਦੀ ਅਗਵਾਈ ਹੇਠ ਸੀ। ਸ. ਗੁਲਾਬ ਸਿੰਘ ਪਿੰਡ ਡੱਲੇਵਾਲ ਦਾ ਵਸਨੀਕ ਸੀ ਜਿਹੜਾ ਕਿ ਡੇਰਾ ਬਾਬਾ ਨਾਨਕ ਨੇੜੇ ਸਥਿਤ ਹੈ। ਡੱਲੇਵਾਲ ਪਿੰਡ ਕਰਕੇ ਇਸ ਜੱਥੇ ਨੂੰ ਡੱਲੇਵਾਲੀਆ ਜੱਥਾ ਕਿਹਾ ਜਾਣ ਲੱਗਿਆ।

5. ਸ਼ੁਕਰਚੱਕੀਆ ਜੱਥਾ : ਇਹ ਜੱਥਾ ਸਰਦਾਰ ਨੌਧ ਸਿੰਘ ਦੀ ਅਗਵਾਈ ਹੇਠ ਸੀ। ਸ.ਨੌਧ ਸਿੰਘ ਦਾ ਪਿੰਡ ਸ਼ੁਕਰਚੱਕ ਸੀ। ਇਸ ਕਰਕੇ ਜੱਥੇ ਦਾ ਨਾਂ ਵੀ ਜੱਥਾ ਸ਼ੁਕਰਚੱਕੀਆ ਰੱਖਿਆ ਗਿਆ।

6. ਜੱਥਾ ਰਾਮਗੜ੍ਹੀਆਂ : ਇਹ ਸਰਦਾਰ ਜੱਸਾ ਸਿੰਘ ਸਿੰਘਾਣੀਆਂ ਦੀ ਅਗਵਾਈ ਹੇਠ ਸੀ। ਸਿੰਘਾਣੀਆਂ ਸ. ਜੱਸਾ ਸਿੰਘ ਦੇ ਪਿੰਡ ਦਾ ਨਾਂ ਸੀ। ਜਦੋਂ ਸ. ਜੱਸਾ ਸਿੰਘ ਨੂੰ ਅੰਮ੍ਰਿਤਸਰ ਵਾਲੇ ਕਿਲ੍ਹੇ ਰਾਮਗੜ੍ਹ ਦਾ ਅਧਿਕਾਰੀ ਥਾਪਿਆ ਗਿਆ ਸੀ ਤਾਂ ਉਸ ਨੂੰ ਜੱਸਾ ਸਿੰਘ ਰਾਮਗੜ੍ਹੀਆ ਕਿਹਾ ਜਾਣ ਲੱਗ ਪਿਆ ਸੀ।

7. ਜੱਥਾ ਕਨ੍ਹੱਈਆ : ਇਹ ਜੱਥਾ ਸਰਦਾਰ ਜੈ ਸਿੰਘ ਦੀ ਅਗਵਾਈ ਹੇਠ ਸੀ। ਸ. ਜੈ ਸਿੰਘ ਦਾ ਪਿੰਡ ਕਾਨ੍ਹਾ (ਲਾਹੌਰ ਜ਼ਿਲ੍ਹਾ) ਸੀ। ਕਾਨ੍ਹਾ ਤੋਂ ਕਨ੍ਹੱਈਆ ਨਾਂ ਪਰਚੱਲਤ ਹੋ ਗਿਆ ਸੀ।

8. ਜੱਥਾ ਕਰੋੜ ਸਿੰਘੀਆ : ਇਹ ਜੱਥਾ ਸ. ਕਰੋੜਾ ਸਿੰਘ ਪੰਜਵੜ ਦੀ ਅਗਵਾਈ ਹੇਠ ਸੀ।

9. ਜੱਥਾ ਨਕੱਈਆਂ : ਇਹ ਜੱਥਾ ਸ. ਹੀਰਾ ਸਿੰਘ ਨਕੱਈ ਦੀ ਅਗਵਾਈ ਹੇਠ ਸੀ। ਇਹ ਪਿੰਡ ਬੈਹੜਵਾਲ (ਤਹਿਸੀਲ ਚੂਨੀਆਂ, ਜ਼ਿਲ੍ਹਾ ਲਾਹੌਰ) ਦਾ ਸੀ। ਇਸ ਪਿੰਡ ਕੋਲ ਸਰਕਾਰ ਦਾ ਪੱਕਾ ਨਾਕਾ ਲੱਗਿਆ ਰਹਿੰਦਾ ਸੀ। ਇਸ ਕਰਕੇ ਇਸ ਥਾਂ ਨੂੰ ਨਕੱਈ ਵੀ ਕਿਹਾ ਜਾਂਦਾ ਸੀ। ਮਿਸਲ ਵੀ ਇਸੇ ਨਾਂ ਨਾਲ ਮਸ਼ਹੂਰ ਹੋਈ।

10. ਜੱਥਾ ਨਿਸ਼ਾਨਵਾਲਾ : ਇਹ ਜੱਥਾ ਸਰਦਾਰ ਦਸੌਧਾ ਸਿੰਘ ਦੀ ਅਗਵਾਈ ਹੇਠ ਸੀ। ਸ. ਦਸੌਧਾ ਸਿੰਘ ਹਰ ਸਮਾਗਮ ਜਾਂ ਜਲੂਸ ਸਮੇਂ ਨਿਸ਼ਾਨ ਸਾਹਿਬ ਚੁੱਕ ਕੇ ਤੁਰਦਾ ਹੁੰਦਾ ਸੀ। ਇਸ ਤੋਂ ਇਹ ਨਿਸ਼ਾਨਵਾਲਾ ਦਸੌਧਾ ਸਿੰਘ ਪਰਚੱਲਤ ਹੋਇਆ।

11. ਜੱਥਾ ਸ਼ਹੀਦਾਂ : ਇਹ ਜੱਥਾ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਸੀ। ਬਾਬਾ ਜੀ ਨਿਰੋਲ ਗੁਰਦੁਆਰਾ ਸਾਂਭ-ਸੰਭਾਲ ਤੱਕ ਹੀ ਸੀਮਤ ਰਹਿੰਦੇ ਸਨ। ਇਨ੍ਹਾਂ ਦਾ ਕੋਈ ਵੀ ਰਾਜਨੀਤਿਕ ਨਿਸ਼ਾਨਾ ਨਹੀਂ ਸੀ। ਗੁਰਧਾਮਾਂ ਦੀ ਰਾਖੀ ਲਈ ਇਹ ਹਰ ਸਮੇਂ ਲੜਨ-ਮਰਨ ਲਈ ਤਿਆਰ ਰਹਿੰਦੇ ਸਨ। ਇਸ ਕਰਕੇ ਇਨ੍ਹਾਂ ਨੂੰ ਸ਼ਹੀਦ ਦੇ ਤਖ਼ੱਲਸ ਨਾਲ ਬੁਲਾਇਆ ਜਾਂਦਾ ਸੀ। ਬਾਬਾ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ ਅਤੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਕਰਦੇ ਰਹਿੰਦੇ ਸਨ। ਇਹ ਹਰ ਸਮੇ ਤਖ਼ਤ ਸਿਰੀ ਦਮਦਮਾ ਸਾਹਿਬ ਵਿਖੇ ਹੀ ਰਹਿੰਦੇ ਸਨ।

ਇਸ ਤਰ੍ਹਾਂ ਇਹ ਗਿਆਰਾਂ ਜੱਥੇ ਦਲ ਖਾਲਸਾ ਦੀ ਸਮੁੱਚੀ ਸ਼ਕਤੀ ਸਨ. ਹਰ ਜੱਥੇ ਦਾ ਖੇਤਰ ਅਲੱਗ ਅਲੱਗ ਸੀ। ਸਥਾਨਕ ਤੌਰ ਤੇ ਹਰ ਜੱਥਾ ਆਪਣੇ ਤੌਰ ਤੇ ਵਿਚਰਦਾ ਸੀ ਪਰ ਜਦੋਂ ਸਮੂਹਕ ਰੂਪ ਵਿਚ ਵਿਚਰਨ ਦਾ ਮੌਕਾ ਆਉਂਦਾ ਸੀ ਉਸ ਸਮੇਂ ਸਾਰੇ ਜੱਥੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਵਿਚਰਦੇ ਸਨ ਅਤੇ ਸਾਰੇ ਜੱਥਿਆਂ ਦਾ ਸਮੂਹਿਕ ਨਾਂ ਦਲ ਖਾਲਸਾ ਹੁੰਦਾ ਸੀ। ਭਾਵੇਂ ਦਲ ਖਾਲਸਾ ਨਾਂ ਨੂੰ ਯੂਰਪੀਅਨ ਅਤੇ ਹੋਰ ਇਤਿਹਾਸਕਾਰਾਂ ਨੇ ਆਪਣੀ ਆਪਣੀ ਸੂਝ ਅਨੁਸਾਰ ਵੱਖ-ਵੱਖ ਨਾਵਾਂ ਨਾਲ ਸੰਬੋਧਨ ਕੀਤਾ ਹੈ ਜਿਵੇਂ ਕਿ ਜੇਮਜ਼ ਬਰਾਊਨ (James Brown) ਨੇ ਇਸ ਨੂੰ 'ਖਾਲਸਾ ਜੀ ਦਾ ਸੰਘ' ਅਤੇ 'ਦਲ ਖਾਲਸਾ ਜੀ' ਦੋਵਾਂ ਨਾਂਵਾਂ ਨਾਲ ਹੀ ਲਿਖਿਆ ਹੈ।[52] ਕਨਿੰਘਮ ਨੇ ਇਸ ਨੂੰ "ਸਿੰਘਾਂ ਦੀ ਧਰਮ-ਤੰਤਰ ਫੌਜ" ਕਿਹਾ ਹੈ।[53] ਐਨ.ਕੇ. ਸਿਨਹਾ ਨੇ ਇਸ ਨੂੰ "ਖਾਲਸਾ ਸੰਘ ਦੀ ਮਹਾਨ ਫੌਜ" ਕਿਹਾ ਹੈ।[54] ਇਹ ਨਾਂ ਇਨ੍ਹਾਂ ਲੇਖਕਾਂ ਦੀ ਆਪਣੀ ਸੋਚ ਅਨੁਸਾਰ ਦਿੱਤੇ ਗਏ ਹਨ। ਉਨ੍ਹਾਂ ਦੇ ਨਾਵਾਂ ਨੂੰ ਅਸੀਂ ਇੰਨ-ਬਿੰਨ ਨਹੀਂ ਅਪਣਾ ਸਕਦੇ ਕਿਉਂਕਿ ਇਹ ਲੇਖਕ ਖਾਲਸਾ ਰਹਿਤ-ਮਰਯਾਦਾ ਤੋਂ ਪੂਰੀ ਤਰ੍ਹਾਂ ਜਾਣੂ ਨਹੀਂ ਸਨ। ਦਲ ਖਾਲਸਾ ਖਾਲਸੇ ਦੀ ਲੜਾਕੀ ਸ਼ਕਤੀ ਦਾ ਸਮੂਹ ਸੀ। ਇਸ ਨੂੰ ਆਧੁਨਿਕ ਬੋਲੀ ਵਿਚ ਸਿੱਖ ਕੌਮ ਦੀ ਰਾਸ਼ਟਰੀ ਸੈਨਾ ਕਿਹਾ ਜਾ ਸਕਦਾ ਹੈ। ਇਸ ਸਮੇਂ ਖਾਲਸੇ ਨੇ ਰਾਜਨੀਤਕ ਤੌਰ ਤੇ ਸੁਤੰਤਰ ਹਕੂਮਤ ਕਾਇਮ ਕਰਨ ਦਾ ਐਲਾਨ ਕੀਤਾ ਸੀ। ਅੰਮ੍ਰਿਤਸਰ ਇਸ ਦੀ ਰਾਜਧਾਨੀ ਸੀ। ਸਰਬੱਤ ਖਾਲਸਾ ਇਸ ਦੀ ਪਾਰਲੀਮੈਂਟ ਸੀ। ਦਲ ਖਾਲਸਾ ਇਸ ਦੀ ਰਾਸ਼ਟਰੀ ਸੈਨਾ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਇਸ ਦਾ ਸੁਪਰੀਮ ਕਮਾਂਡਰ ਤੇ ਸੁਲਤਾਨ-ਉਲ-ਕੌਮ ਸੀ। ਗਿਆਰਾਂ ਜੱਥੇ ਇਸ ਰਾਸ਼ਟਰ ਦੀਆਂ ਖੇਤਰੀ ਇਕਾਈਆਂ ਸਨ। ਇਸ ਦਿਨ ਤੋਂ ਖਾਲਸੇ ਨੇ ਆਪਣੀ ਹਕੂਮਤ ਕਾਇਮ ਕਰ ਲਈ ਸੀ। ਇਸੇ ਕਰਕੇ ਹੀ ਲਾਹੌਰ ਦੀ ਹਕੂਮਤ ਨਾਲ ਬਕਾਇਦਾ ਹਥਿਆਰਬੰਦ ਸੰਘਰਸ਼ ਸ਼ੁਰੂ ਹੋ ਗਿਆ ਸੀ।

ਜੱਥੇਦਾਰ ਅਤੇ ਇਨ੍ਹਾਂ ਦਾ ਸੁਪਰੀਮ ਕਮਾਂਡਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਜਿਨ੍ਹਾਂ ਨੇ ਗਿਆਰਾਂ ਜੱਥੇ ਨਾਲ ਰਲਾ ਕੇ ਦਲ ਖਾਲਸੇ ਦੀ ਸਥਾਪਨਾ ਕੀਤੀ ਸੀ, ਸਚਮੁੱਚ ਹੀ ਮਹਾਨ ਸਿਪਾਹੀ ਅਤੇ ਦੂਰ-ਅੰਦੇਸ਼ੀ ਵਾਲੇ ਵਿਅਕਤੀ ਸਨ। ਉਨ੍ਹਾਂ ਦੀ ਸੋਚ ਖੁੱਲ੍ਹੇ ਦਿਲ ਵਾਲੀ ਸੀ, ਸਥਿਤੀਆਂ ਨੂੰ ਪੂਰੀ ਤਰ੍ਹਾਂ ਸਮਝਣ ਵਾਲੀ ਸੀ ਅਤੇ ਆਪਣੀ ਕਹਿਣੀ ਅਤੇ ਕਥਨੀ ਵਿਚ ਪੂਰੀ ਸਪਸ਼ਟਤਾ ਰੱਖਣ ਵਾਲੀ ਸੀ। ਇਨ੍ਹਾਂ ਵਿਚ ਹਰ ਇਕ ਜੱਥੇਦਾਰ ਸਿੰਘ ਸ਼ਕਤੀ ਦੀ ਸਥਾਪਨਾ ਵਾਸਤੇ ਸਭ ਤੋਂ ਵਧ ਚੜ੍ਹ ਕੇ ਕੰਮ ਕਰਨ ਲਈ ਤਿਆਰ ਰਹਿੰਦਾ ਸੀ। ਸਿਪਾਹੀ ਸਿੰਘਾਂ ਦਾ ਅਤੇ ਜੱਥੇਦਾਰ ਦਾ ਆਪਸ ਵਿਚ ਪੂਰਾ ਤਾਲਮੇਲ ਹੁੰਦਾ ਸੀ। ਹਰ ਇਕ ਨੂੰ ਇਕ-ਦੂਜੇ ਉਪਰ ਪੂਰਾ ਵਿਸ਼ਵਾਸ ਸੀ। ਸਿਪਾਹੀ ਆਪਣੇ ਨੇਤਾ ਵਾਸਤੇ ਮਰ ਮਿਟਣ ਲਈ ਤਿਆਰ ਰਹਿੰਦਾ ਸੀ ਅਤੇ ਨੇਤਾ ਆਪਣੇ ਸਿਪਾਹੀ ਲਈ ਹਰ ਸੁੱਖ ਸਹੂਲਤ ਮੁਹੱਈਆ ਕਰਨ ਲਈ ਤੱਤਪਰ ਰਹਿੰਦਾ ਸੀ। ਸਭ ਦਾ ਉਦੇਸ਼ ਇਕੋ ਸੀ: ਪੰਥ ਦੀ ਸ਼ਾਨ ਲਈ ਮਰ ਮਿਟਣਾ। ਇਸ ਤਰ੍ਹਾਂ ਬਰਾਬਰੀ ਦੇ ਆਧਾਰ ਤੇ ਸਥਾਪਤ ਹੋਇਆ ਦਲ ਖਾਲਸਾ ਇਕ ਕਾਮਯਾਬੀ ਤੋਂ ਬਾਅਦ ਦੂਜੀ ਕਾਮਯਾਬੀ ਤੱਕ ਵਧਦਾ ਗਿਆ ਸੀ।

ਦਲ ਖਾਲਸੇ ਦੀ ਸਥਾਪਨਾ ਅਠਾਰ੍ਹਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਵਿਚ ਇਕ

ਬਹੁਤ ਹੀ ਮਹੱਤਵਪੂਰਨ ਰਾਜਨੀਤਕ ਪੁਲਾਂਘ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716 ਈ.) ਤੋਂ ਬਾਅਦ ਇਹ ਪਹਿਲਾ ਮੌਕਾ ਸੀ ਜਦੋਂ ਕਿ ਖਾਲਸੇ ਨੇ ਬਕਾਇਦਾ ਆਪਣੀ ਹਕੂਮਤ ਦਾ ਐਲਾਨ ਕੀਤਾ ਸੀ। ਇਹ ਪੰਜਾਬ ਵਿਚ ਮੁਗ਼ਲ ਹਕੂਮਤ ਦਾ ਸ਼ਰੀਕ ਬਣ ਗਿਆ ਸੀ। ਇਸ ਨਾਲ ਇਹ ਗੱਲ ਸਾਬਤ ਹੋ ਗਈ ਸੀ ਕਿ ਪੰਜਾਬ ਦੇ ਰਖਵਾਲੇ ਅੱਗੇ ਆ ਰਹੇ ਸਨ। ਮੁਗ਼ਲ ਹਕੂਮਤ ਜੇ ਹਾਰਦੀ ਸੀ ਤਾਂ ਇਸ ਦੀ ਥਾਂ ਪੂਰੀ ਕਰਨ ਲਈ ਦਲ ਖਾਲਸਾ ਤਿਆਰ ਬੈਠਾ ਸੀ। ਇਕ ਬਹੁਤ ਹੀ ਘੱਟ-ਗਿਣਤੀ ਦੀ ਕੌਮ ਵਲੋਂ ਇਸ ਤਰ੍ਹਾਂ ਸਦੀਆਂ ਤੋਂ ਰਾਜ ਕਰਦੀ ਆ ਰਹੀ ਮੁਗ਼ਲ ਹਕੂਮਤ ਦੀ ਥਾਂ ਆਪਣੇ ਆਪ ਨੂੰ ਪੰਜਾਬ ਦੀ ਇਕੋ-ਇਕ ਜ਼ਿੰਮੇਵਾਰ ਧਿਰ ਦਾ ਦਰਜਾ ਅਖਤਿਆਰ ਕਰ ਲੈਣ ਵਿਚ ਹੀ ਇਕ ਬਹੁਤ ਵੱਡੀ ਰਾਜਨੀਤਕ ਪਰਾਪਤੀ ਸੀ। ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਜਿਨ੍ਹਾਂ ਬਦੇਸ਼ੀ ਹਮਲਵਾਰਾਂ ਅੱਗੇ ਮੁਗ਼ਲ ਹਕੂਮਤ ਦੇ ਬਾਦਸ਼ਾਹ ਅਤੇ ਹੋਰ ਅਧਿਕਾਰੀ ਝੁਕਦੇ, ਈਨ ਮੰਨਦੇ ਅਤੇ ਜੁਰਮਾਨੇ ਭਰਦੇ ਹੋਏ ਆ ਰਹੇ ਸਨ, ਖਾਲਸਾ ਉਨ੍ਹਾਂ ਹੀ ਹਮਲਵਾਰਾਂ ਨੂੰ ਲੁੱਟਦਾ-ਕੁੱਟਦਾ ਅਤੇ ਪਛਾੜਦਾ ਆ ਰਿਹਾ ਸੀ। ਇਤਿਹਾਸ ਦੇ ਅਗਲੇ ਅਧਿਆਇ ਦੱਸਣਗੇ ਕਿ ਜਿਨ੍ਹਾਂ ਹਮਲਵਾਰਾਂ ਤੋਂ ਭਾਰਤ ਦੇ ਮੁਗ਼ਲ ਅਤੇ ਮਰਾਠੇ ਹਾਰ ਗਏ ਸਨ, ਖਾਲਸੇ ਨੇ ਉਨ੍ਹਾਂ ਹੀ ਹਮਲਾਵਰਾਂ ਨੂੰ ਪੰਜਾਬ ਦੀ ਧਰਤੀ ਉਪਰੋਂ ਖੁਦੇੜ ਸੁੱਟਿਆ ਸੀ ਅਤੇ ਉਲਟਾ ਉਨ੍ਹਾਂ ਦੇ ਮੁਲਕਾਂ ਉਪਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਇਹ ਦਲ ਖਾਲਸੇ ਦੀ ਪਰਾਪਤੀ ਸੀ। ਇਹ ਸਿੱਖ ਧਰਮ, ਸਿੱਖ ਸਿਧਾਂਤਾਂ ਅਤੇ ਦਸ ਗੁਰੂ ਸਾਹਿਬਾਨ ਦੀ ਸਿੱਖਿਆ ਦੀ ਪਰਾਪਤੀ ਸੀ।

## ਟਿੱਪਣੀਆਂ ਤੇ ਹਵਾਲੇ

1. As guoted by Hari Ram Gupta, *History of The Sikhs : Evolution of Sikh Cofederacies*, Vol. II, New Delhi, 1978, p. 68.
2. *Ibid.*, p. 71.
3. ਵਿਸਥਾਰ ਲਈ ਦੇਖੋ ਸੁਖਦਿਆਲ ਸਿੰਘ, *ਸ੍ਰੀ ਅਕਾਲ ਤਖ਼ਤ ਸਾਹਿਬ : 1606-1982, ਵਿਸ਼ਲੇਸ਼ਣਾਤਮਕ ਅਧਿਐਨ*, ਗੁਰਮੀਤ ਪ੍ਰਕਾਸ਼ਨ, ਨਵੀਂ ਦਿੱਲੀ, 2003.
4. ਇਸ ਸਮੇਂ ਸ਼ਹੀਦੀ ਜੱਥੇ ਦੇ ਉਹ ਅਕਾਲੀ ਸਿੰਘ ਹੀ ਸਿਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਕਰਦੇ ਸਨ ਜਿਹੜੇ ਅੰਮ੍ਰਿਤਸਰ ਰਹਿੰਦੇ ਸਨ। ਇਨ੍ਹਾਂ ਦਾ ਆਗੂ ਭਾਈ ਗੁਰਬਖ਼ਸ਼ ਸਿੰਘ ਸੀ।
5. ਗਯਾਨੀ ਗਯਾਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ* (ਪੱਥਰ ਛਾਪ), ਸਿਆਲਕੋਟ, 1892, ਪੰਨੇ 100-101.
6. *ਉਕਤ*, ਪੰਨਾ 102.
7. *Ibid*, p. 3 ਹੋਰ ਦੇਖੋ ਗੋਕਲ ਚੰਦ ਨਾਰੰਗ, *ਸਿੱਖ ਮਤ ਦਾ ਪਰਿਵਰਤਨ*, (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 138.
8. ਭੰਗੂ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਨੂੰ ਹੁਣ ਤਕ ਤਿੰਨ ਸੰਸਥਾਵਾਂ ਵਲੋਂ ਪਰਕਾਸ਼ਤ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ ਖਾਲਸਾ ਸਮਾਚਾਰ ਅੰਮ੍ਰਿਤਸਰ ਤੋਂ 1962 ਵਿਚ ਸੰਪਾਦਤ ਕਰ ਕੇ ਛਪਵਾਇਆ ਸੀ। ਫਿਰ ਡਾ.ਜੀਤ ਸਿੰਘ ਸੀਤਲ ਨੇ

ਸੰਪਾਦਤ ਕਰ ਕੇ ਸਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਵਿਚ ਛਪਵਾਇਆ ਸੀ।ਫਿਰ ਡਾ. ਬਲਵੰਤ ਸਿੰਘ ਢਿੱਲੋਂ ਵਲੋਂ ਸੰਪਾਦਤ ਕਰ ਕੇ ਅੰਮ੍ਰਿਤਸਰ ਤੋਂ 2004 ਵਿਚ ਛਪਵਾਇਆ ਗਿਆ ਹੈ। ਇਥੇ ਇਸੇ ਹੀ ਛਾਪ ਨੂੰ ਵਰਤਿਆ ਗਿਆ ਹੈ।

9. ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ (ਸੰ. ਬਲਵੰਤ ਸਿੰਘ ਢਿੱਲੋਂ), ਅੰਮ੍ਰਿਤਸਰ, 2004, ਪੰਨਾ 286.
10. *ਉਕਤ*, ਪੰਨਾ 287.
11. ਵਰਤਮਾਨ ਕਾਹਨੂੰਵਾਨ ਅਤੇ ਤਿੱਬੜ ਇਸ ਛੰਭ ਦੇ ਕੇਂਦਰੀ ਅਸਥਾਨ ਸਨ। ਜਿਸ ਥਾਂ ਤੇ ਇਸ ਸਮੇਂ ਗੁਰਦੁਆਰਾ ਛੋਟਾ ਘੱਲੂਘਾਰਾ ਬਣਿਆ ਹੋਇਆ ਹੈ ਇਥੇ ਅਜੇ ਵੀ ਪਹਿਲਾਂ ਵਾਂਗ ਦਲਦਲ ਅਤੇ ਸਰਕੰਡੇਦਾਰ ਜੰਗਲ ਹੈ।
12. ਰਤਨ ਸਿੰਘ ਭੰਗੂ, ਪੰਨਾ 286.
13. ਗਿਆਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ*, ਪੰਨਾ 101.
14. *ਉਕਤ*, ਪੰਨਾ 288.
15. ਕੁਝ ਇਤਿਹਾਸਕਾਰਾਂ ਦਾ ਮੱਤ ਹੈ ਕਿ ਸਿੰਘ ਗੋਂਡਲਾ ਵਾਲਾ ਪਿੰਡ ਵਿਚੋਂ ਲੋਕਾਂ ਦੀਆਂ ਭੇਡਾਂ-ਬੱਕਰੀਆਂ ਦੇ ਇੱਜੜ ਉਠਾ ਲਿਆਏ ਸਨ। ਇਸ ਲਈ ਇਸ ਪਿੰਡ ਦੇ ਲੋਕਾਂ ਨੇ ਜਾ ਕੇ ਜਸਪਤ ਰਾਇ ਕੋਲ ਸ਼ਿਕਾਇਤ ਕੀਤੀ ਸੀ। ਦੇਖੋ ਗੋਕਲ ਚੰਦ ਨਾਰੰਗ, *ਪੂਰਵ ਅੰਕਤ*, ਪੰਨਾ 138ਅਤੇ ਹਰੀ ਰਾਮ ਗੁਪਤਾ, *ਪੂਰਵ ਅੰਕਤ*, ਪੰਨਾ 74. ਪਰ ਇਹ ਗੱਲ ਠੀਕ ਨਹੀਂ ਹੈ। ਰਤਨ ਸਿੰਘ ਭੰਗੂ ਦੀ ਗੱਲ ਸਚਾਈ ਦੇ ਜ਼ਿਆਦਾ ਨੇੜੇ ਹੈ।
16. ਰਤਨ ਸਿੰਘ ਭੰਗੂ, ਪੰਨੇ 288-89.
17. *ਉਕਤ*, ਪੰਨਾ 290.
18. *ਉਕਤ*, ਪੰਨਾ ਓਹੀ।
19. *ਉਕਤ*, ਪੰਨਾ 291. ਇਸ ਸੋਮਵਾਰੀ ਅਮਾਵਸ ਦੀਆਂ ਮਿਤੀਆਂ ਅਲੱਗ ਅਲੱਗ ਦਿੱਤੀਆਂ ਗਈਆਂ ਹਨ। ਹਰੀ ਰਾਮ ਗੁਪਤਾ ਅਨੁਸਾਰ ਇਹ ਅਮਾਵਸ 9 ਅਪਰੈਲ, 1746 ਨੂੰ ਸੀ, ਦੇਖੋਂ ਉਸ ਦੀ *ਪੂਰਵਅੰਕਤ* ਪੁਸਤਕ ਦਾ ਪੰਨਾ 75. ਤੇਜਾ ਸਿੰਘ ਗੰਡਾ ਸਿੰਘ ਅਨੁਸਾਰ ਇਹ 10 ਮਾਰਚ 1746 ਨੂੰ ਸੀ। ਦੇਖੋ, *ਸਿੱਖ ਇਤਿਹਾਸ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 127.
20. *ਉਕਤ*, ਪੰਨਾ ਉਹੀ।
21. *ਉਕਤ*, ਪੰਨਾ 292.
22. ਸਯਾਨਨ ਨੇ ਯੋ ਬਾਤ ਸੁਨਾਈ। ਲੜਾਈ ਕੇ ਫੱਟ ਕਹੈ ਸੁ ਢਾਈ।
    ਮਿਲਨ ਭੱਜਨ ਇਹ ਸਾਰ ਦੋਇ। ਲੜ ਮਰ ਮੁੱਕਣ ਆਧਾ ਸੋਇ।
    *ਉਕਤ*, ਪੰਨਾ ਉਹੀ।
23. *ਉਕਤ*, ਪੰਨਾ 293.
24. *ਉਕਤ*, ਪੰਨਾ 297.
25. *ਉਕਤ*, ਪੰਨਾ 299.
26. *ਉਕਤ*, ਪੰਨਾ ਉਹੀ।
27. ਗਿਆਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ* (ਪੱਥਰ ਛਾਪ) ਸਿਆਲਕੋਟ, 1892 ਈ.,

ਪੰਨਾ 105.

28. ਉਕਤ, ਪੰਨਾ ਉਹੀ।
29. ਉਕਤ, ਪੰਨਾ 106.
30. ਰਤਨ ਸਿੰਘ ਭੰਗੂ, ਪੂਰਵਅੰਕਤ, ਪੰਨੇ 301-02.
31. ਉਕਤ, ਪੰਨਾ 302.
32. *ਸਿੱਖ ਇਤਿਹਾਸ*, ਪੰਨਾ 127.
33. Hari Ram Gupta, *History of The Sikhs : Eolution of Sikhs Confederacies*, Vol. II, New Delhi, 1978, p. 78.
34. *Ibid.* p. 79.
35. S.M. Latif. *History of The Panjab,* New Delhi, 1964, p. 214.
36. *Ibid.*
37. ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ : 1469-1765*, ਪੰਜਾਬੀ ਯੂਨੀਵਰਸਿਟੀ ਪਟਿਆਲਾ, 1999.
38. *ਸ੍ਰੀ ਗੁਰੂ ਪੰਥ ਪ੍ਰਕਾਸ਼*, (ਪੱਥਰ ਛਾਪ), ਅੰਮ੍ਰਿਤਸਰ, 1889, ਪੰਨਾ 524.
39. ਰਤਨ ਸਿੰਘ ਭੰਗੂ, ਪੰਨਾ 325, ਅਤੇ ਗਯਾਨ ਸਿੰਘ, ਪੰਨਾ 524.
40. ਉਕਤ, ਪੰਨਾ 326.
41. ਉਕਤ, ਪੰਨਾ 326, ਅਤੇ ਗਯਾਨ ਸਿੰਘ, ਪੰਨਾ 525-26.
42. *History of The Panjab,* p. 214
43. *Ibid.* p. 215.
44. *Ibid.* p. 216.
45. *Ibid.*
46. *Ibid.* p. 215
47. Latif, op.cit., p. 217.
48. As quoted by Hari Ram Gupta, *op. cit.,* p. 85.
49. Latif, *op. cit.,* p. 219.
50. Latif, *op. cit.,* p. 219.
51. ਧਿਆਨ ਦੇਣ ਯੋਗ ਨੁਕਤਾ ਇਕ ਇਹ ਹੈ ਕਿ ਇਸ ਸਮੇਂ ਤਕ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਦਾ ਜੱਥਾ ਸਿੱਖ ਰਾਜਨੀਤੀ ਵਿਚੋਂ ਉੱਕਾ ਹੀ ਖ਼ਤਮ ਹੋ ਗਿਆ ਸੀ। ਇਹ ਇਤਨੇ ਬਦਨਾਮ ਹੋ ਗਏ ਸਨ ਕਿ ਇਹ ਪੰਥਕ ਇਕੱਠਾਂ ਵਿਚ ਆਉਣ ਤੋਂ ਹੀ ਹਟ ਗਏ ਸਨ।
52. ***Early european Accounts of Ths Sikhs,*** Calcutta, 1962.
53. ***A History of ths Sikhs,*** New Delhi, 1985, P.P 94-95.
54. ***Rise of the Sikh Power,*** Calcutta, 1960, chapter viii.

# 4
# ਸਿੱਖ ਅਤੇ ਮੀਰ ਮਨੂੰ
## 1748-1753 ਈ.

ਅਹਿਮਦ ਸ਼ਾਹ ਅਬਦਾਲੀ ਦੀ ਹਾਰ ਦਾ ਮੁੱਖ ਜ਼ਿੰਮੇਵਾਰ ਮੀਰ ਮਨੂੰ ਸੀ ਜਿਸ ਦਾ ਪੂਰਾ ਨਾਂ ਮੀਰ ਮੁਈਨ-ਉਲ-ਮੁਲਕ ਸੀ। ਇਹ ਮਾਰੇ ਜਾ ਚੁੱਕੇ ਵਜ਼ੀਰ ਕਮਰੂਦੀਨ ਦਾ ਪੁੱਤਰ ਸੀ। ਪੂਰਾ ਨਾਂ ਕਿਉਂਕਿ ਪੰਜਾਬ ਦੀ ਪੇਂਡੂ ਜਨਤਾ ਨੂੰ ਲੈਣਾ ਔਖਾ ਲਗਦਾ ਸੀ, ਇਸ ਲਈ ਉਹ ਪੂਰਾ ਨਾਂ ਲੈਣ ਦੀ ਥਾਂ ਮੁਈਨ ਨੂੰ ਮਨੂੰ, ਭਾਵ ਕਿ ਮੀਰ ਮਨੂੰ ਕਹਿ ਕੇ ਬੁਲਾਉਂਦੀ ਸੀ। ਸਿੱਖ ਵੈਸੇ ਹੀ ਉਸ ਦਾ ਨਾਂ ਬਿਗਾੜ ਕੇ ਕਹਿੰਦੇ ਸਨ। ਅਸਲ ਵਿਚ ਜਿਹੜੀ ਮੁਗ਼ਲ ਸ਼ਾਹੀ ਫ਼ੌਜ, ਸਰਹਿੰਦ ਦੀ ਥਾਂ ਤੇ ਅਹਿਮਦ ਸ਼ਾਹ ਅਬਦਾਲੀ ਨਾਲ ਲੜੀ ਸੀ ਉਹ ਮੀਰ ਮਨੂੰ ਨੂੰ ਲਾਹੌਰ ਦਾ ਗਵਰਨਰ ਬਣਾਉਣ ਵਾਸਤੇ ਹੀ ਆਈ ਸੀ ਪਰ ਆਉਂਦੇ ਆਉਂਦੇ ਅਬਦਾਲੀ ਉਥੇ ਪਹੁੰਚ ਗਿਆ ਸੀ। ਇਸ ਕਰਕੇ ਇਸ ਫ਼ੌਜ ਨੇ ਅਬਦਾਲੀ ਨਾਲ ਟੱਕਰ ਲੈਣ ਦਾ ਫੈਸਲਾ ਕਰ ਲਿਆ ਸੀ। ਇਸ ਫ਼ੌਜ ਦੀ ਜਿੱਤ ਵੀ ਕੁਦਰਤ ਦੇ ਕਰਿਸ਼ਮੇ ਕਰਕੇ ਹੀ ਹੋਈ ਸੀ, ਕਿਸੇ ਸੋਚੀ ਸਮਝੀ ਨੀਤੀ ਕਾਰਨ ਨਹੀਂ ਸੀ ਹੋਈ। ਲੜਾਈ ਵਿਚ ਹੋਈ ਜਿੱਤ ਤੋਂ ਬਾਅਦ ਦੀ ਸਥਿਤੀ ਵਿਚ ਭਾਵੇਂ ਵਜ਼ੀਰ ਕਮਰੂਦੀਨ ਨਹੀਂ ਸੀ ਪਰ ਫਿਰ ਵੀ ਜਿਹੜਾ ਫੈਸਲਾ ਪਹਿਲਾਂ, ਮੀਰ ਮਨੂੰ ਨੂੰ ਲਾਹੌਰ ਦਾ ਗਵਰਨਰ ਬਣਾਉਣ ਦਾ ਹੋ ਚੁੱਕਿਆ ਸੀ ਉਸ ਨੂੰ ਬਦਲਿਆ ਨਹੀਂ ਜਾ ਸਕਿਆ। ਵੈਸੇ ਸ਼ਾਹੀ ਫ਼ੌਜ ਨਾਲ ਦੂਸਰਾ ਮੁਗ਼ਲ ਜਰਨੈਲ, ਸਫ਼ਦਰ ਜੰਗ ਸੀ। ਇਹ ਅਵਧ ਦੇ ਨਵਾਬ ਦਾ ਪੁੱਤਰ ਸੀ ਅਤੇ ਮੀਰ ਮਨੂੰ ਦਾ ਕੱਟੜ ਵਿਰੋਧੀ ਸੀ। ਇਸ ਨੇ ਕੋਸ਼ਿਸ਼ ਤਾਂ ਪੂਰੀ ਕੀਤੀ ਸੀ ਕਿ ਮੀਰ ਮਨੂੰ ਲਾਹੌਰ ਦਾ ਗਵਰਨਰ ਨਾ ਬਣੇ ਪਰ ਉਹ ਸਫ਼ਲ ਨਾ ਹੋ ਸਕਿਆ। ਪਰ ਉਹ ਨਵੇਂ ਬਣੇ ਬਾਦਸ਼ਾਹ ਅਹਿਮਦ ਸ਼ਾਹ ਦਾ ਵਿਸ਼ਵਾਸ-ਪਾਤਰ ਜ਼ਰੂਰ ਬਣ ਗਿਆ ਸੀ ਜਿਸ ਕਾਰਨ ਉਸ ਨੂੰ ਕਮਰੂਦੀਨ ਦੀ ਥਾਂ ਤੇ ਮੁਗ਼ਲ ਸਾਮਰਾਜ ਦਾ ਵਜ਼ੀਰ ਨਿਯੁਕਤ ਕਰ ਲਿਆ ਗਿਆ ਸੀ। ਸਫ਼ਦਰ ਜੰਗ ਅਤੇ ਮੀਰ ਮਨੂੰ ਦੋ ਵਿਰੋਧੀ ਨਸਲੀ-ਕਬੀਲਿਆਂ ਨਾਲ ਸੰਬੰਧਤ ਸਨ। ਮੀਰ ਮਨੂੰ ਤੁਰਾਨੀ ਕਬੀਲੇ ਦਾ ਆਗੂ ਮੰਨਿਆ ਗਿਆ ਸੀ ਜਦੋਂ ਕਿ ਸਫ਼ਦਰ ਜੰਗ ਭਾਰਤੀ ਮੁਸਲਮਾਨਾਂ ਦਾ ਨੇਤਾ ਮੰਨਿਆ ਜਾਂਦਾ ਸੀ। ਸਫ਼ਦਰ ਜੰਗ ਹਰ ਹਾਲਤ ਵਿਚ ਮੁਗ਼ਲ ਦਰਬਾਰ ਵਿਚੋਂ ਤੁਰਾਨੀ ਧੜੇ ਦਾ ਖ਼ਾਤਮਾ ਕਰਨਾ ਚਾਹੁੰਦਾ ਸੀ। ਇਸ ਕਰਕੇ ਉਹ ਲਾਹੌਰ ਵਿਚ ਬੈਠੇ ਮੀਰ ਮਨੂੰ ਦੇ ਰਸਤੇ ਵਿਚ ਲਗਦੀ ਵਾਹ ਹਰ ਤਰ੍ਹਾਂ ਦੀ ਮੁਸ਼ਕਲ ਖੜ੍ਹੀ ਕਰਨ ਤੋਂ ਗੁਰੇਜ਼ ਨਹੀਂ ਸੀ ਕਰਦਾ। ਇਸ ਗੱਲ ਨੇ ਪੰਜਾਬ ਦੀ ਰਾਜਨੀਤੀ ਨੂੰ ਬਹੁਤ ਪਰਭਾਵਤ ਕੀਤਾ ਸੀ।

ਅਪਰੈਲ, 1748 ਦੇ ਸ਼ੁਰੂ ਵਿਚ ਮੀਰ ਮਨੂੰ ਸਰਹਿੰਦ ਤੋਂ ਚੱਲ ਕੇ ਲਾਹੌਰ ਪਹੁੰਚਿਆ। ਉਹ ਆਪਣੀਆਂ ਸਾਰੀਆਂ ਮੁਸ਼ਕਲਾਂ ਤੋਂ ਜਾਣੂ ਸੀ। ਸਫ਼ਦਰ ਜੰਗ ਦੀ ਦੁਸ਼ਮਣੀ ਨੂੰ ਉਹ ਵੀ ਸਮਝਦਾ ਸੀ। ਉਸ ਪਾਸ ਫ਼ੌਜ਼ ਬਹੁਤ ਥੋੜ੍ਹੀ ਸੀ। ਇਸ ਲਈ ਉਸ ਦੀ ਪਹਿਲੀ ਚਿੰਤਾ ਸਿਰਫ ਆਪਣੇ ਆਪ ਨੂੰ ਬਚਾ ਕੇ ਰੱਖਣ ਦੀ ਹੀ ਸੀ। ਲਾਹੌਰ ਦੇ ਗੁਆਂਢ ਵਿਚ, ਮੁਲਤਾਨ ਦਾ ਫੌਜਦਾਰ ਨਾਸੀਰ ਖਾਨ ਨੂੰ ਬਣਾ ਦਿੱਤਾ ਗਿਆ ਸੀ। ਇਹ ਸਫ਼ਦਰ ਜੰਗ ਦੀ ਚਾਲ ਸੀ ਤਾਂ ਕਿ ਮੀਰ ਮਨੂੰ ਦੇ ਮੋਢਿਆਂ ਤੇ ਹਰ ਸਮੇਂ ਇਕ ਵਿਰੋਧੀ ਫੌਜਦਾਰ ਖੜ੍ਹਾ ਰਹੇ।[1] ਦੂਜੀ ਮੁਸ਼ਕਲ ਲਾਹੌਰ ਦੇ ਉਜਾੜੇ ਦੀ ਸੀ। ਅਬਦਾਲੀ ਦੇ ਹਮਲੇ ਸਮੇਂ ਅਤੇ ਸ਼ਾਹ ਨਿਵਾਜ਼ ਖਾਨ ਦੇ ਭੱਜ ਜਾਣ ਕਰਕੇ ਲਾਹੌਰ ਬਿਲਕੁਲ ਉੱਜੜ-ਪੁੱਜੜ ਗਿਆ ਸੀ। ਰਹਿੰਦੀ ਕਸਰ ਸਿੰਘਾਂ ਨੇ ਕੱਢ ਦਿੱਤੀ ਸੀ। ਮੀਰ ਮਨੂੰ ਪਾਸ ਨਾ ਫੌਜ ਸੀ ਤੇ ਨਾ ਧਨ। ਤੀਜੀ ਸਭ ਤੋਂ ਵੱਡੀ ਮੁਸ਼ਕਲ ਖਾਲਸਾ ਪੰਥ ਦੀ ਸੀ ਜਿਸ ਨੇ ਹੁਣੇ ਹੀ ਆਪਣੀ ਹਕੂਮਤ ਦਾ ਐਲਾਨ ਕਰ ਕੇ ਦਲ ਖਾਲਸੇ ਦੇ ਰੂਪ ਵਿਚ ਇਕ ਮਜ਼ਬੂਤ ਅਤੇ ਵਿਸ਼ਾਲ ਫੌਜ ਜੱਥੇਬੰਦ ਕਰ ਲਈ ਸੀ।

ਮੀਰ ਮਨੂੰ ਨੇ ਲਾਹੌਰ ਪਹੁੰਚਣ ਸਾਰ ਪਹਿਲਾ ਕੰਮ ਆਪਣੇ ਭਰੋਸੇਯੋਗ ਅਧਿਕਾਰੀਆਂ ਨੂੰ ਨਿਯੁਕਤ ਕਰਨ ਦਾ ਕੀਤਾ। ਦੀਵਾਨ ਕੌੜਾ ਮੱਲ ਨੂੰ ਉਸ ਨੇ ਆਪਣਾ ਦੀਵਾਨ (ਮੁੱਖ ਮੰਤਰੀ) ਨਿਯੁਕਤ ਕੀਤਾ। ਆਦੀਨਾ ਬੇਗ ਖਾਨ ਨੂੰ ਮੁੜ ਤੋਂ ਜਲੰਧਰ-ਦੁਆਬ ਦਾ ਫੌਜਦਾਰ ਨਿਯੁਕਤ ਕੀਤਾ ਗਿਆ। ਮੀਰ ਮਨੂੰ ਨੇ ਆਪਣੇ ਭਰੋਸੇਯੋਗ ਬੰਦੇ ਤੁਰਕੀ ਵੱਲ ਭੇਜੇ ਜਿਥੋਂ ਉਹ ਉਸੇ ਦੀ ਨਸਲ ਦੇ ਮੁਸਲਮਾਨਾਂ ਨੂੰ ਫੌਜ ਵਿਚ ਭਰਤੀ ਹੋਣ ਲਈ ਪਰੇਰ ਕੇ ਲਿਆਉਂਦੇ ਸਨ। ਇਸ ਤਰ੍ਹਾਂ ਤੁਰਕਾਨੀਆਂ ਦੀ ਹੀ ਇਕ ਤਕੜੀ ਫੌਜ ਮੀਰ ਮਨੂੰ ਦੇ ਪਾਸ ਖੜ੍ਹੀ ਹੋ ਗਈ ਸੀ। ਇਸ ਤੁਰਾਨੀ ਟੋਲੇ ਨਾਲ ਇਕ ਨੌ ਕੁ ਸਾਲ ਦੀ ਉਮਰ ਦਾ ਲੜਕਾ ਤਹਿਮਾਸ ਖਾਨ ਮਿਸਕੀਨ ਵੀ ਸੀ। ਇਸ ਨੇ ਵੱਡਿਆਂ ਹੋ ਕੇ 'ਤਜ਼ਕਰਾ-ਏ-ਮਿਸਕੀਨ' ਲਿਖਿਆ। ਜਿਸ ਵਿਚ ਇਸ ਨੇ ਮੀਰ ਮਨੂੰ ਦੀਆਂ ਸਿੱਖਾਂ ਖਿਲਾਫ ਕੀਤੀਆਂ ਗਈਆਂ ਲੜਾਈਆਂ ਦਾ ਅੱਖੀਂ ਦੇਖਿਆ ਹਾਲ ਲਿਖਿਆ ਹੈ।[2]

ਸਤੰਬਰ, 1748 ਈ. ਤੱਕ ਮੀਰ ਮਨੂੰ ਪੂਰੀ ਤਰ੍ਹਾਂ ਸੰਭਲ ਚੁੱਕਿਆ ਸੀ ਅਤੇ ਉਸ ਦੀ ਸਭ ਤੋਂ ਪਹਿਲੀ ਤਰਜੀਹ ਅੰਮ੍ਰਿਤਸਰ ਵਿਚ ਸਥਾਪਤ ਹੋਈ ਖਾਲਸਾ ਸ਼ਕਤੀ ਨੂੰ ਤਬਾਹ ਕਰਨ ਦੀ ਸੀ। ਧਿਆਨ ਰਹੇ ਕਿ ਇਸ ਸਮੇਂ ਤੱਕ ਦਲ ਖਾਲਸੇ ਨੇ ਵੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਥਾਪਤ ਕਰ ਲਿਆ ਸੀ। ਅੰਮ੍ਰਿਤਸਰ ਤੋਂ ਇਲਾਵਾ ਜਿਹੜੇ ਵੀ ਖੇਤਰ ਦਲ ਖਾਲਸੇ ਦੇ ਜੱਥਿਆਂ ਦੇ ਸਨ ਉਨ੍ਹਾਂ ਵਿਚ ਉਹ ਜੱਥੇ ਪੂਰੀ ਤਰ੍ਹਾਂ ਛਾ ਗਏ ਸਨ। ਅੰਮ੍ਰਿਤਸਰ ਵਿਚ ਹਰ ਸਮੇਂ ਪੰਜ ਸੌ ਸਿੰਘ ਕਿਲ੍ਹਾ ਰਾਮਗੜ੍ਹ ਵਿਚ ਤਾਇਨਾਤ ਰਹਿੰਦਾ ਸੀ। ਬਾਕੀ ਜੱਥੇ ਆਪੋ-ਆਪਣੇ ਖੇਤਰਾਂ ਵਿਚ ਵਿਚਰਦੇ ਰਹਿੰਦੇ ਸਨ। ਅਕਤੂਬਰ, 1748 ਈ. ਦੀ ਦਿਵਾਲੀ ਤੇ ਸਰਬੱਤ ਖਾਲਸਾ ਸਮਾਗਮ ਫਿਰ ਹੋਇਆ। ਖਾਲਸੇ ਨੇ ਆਪਣੀ ਤਾਕਤ ਦਾ ਫਿਰ ਤੋਂ ਜਾਇਜ਼ਾ ਲਿਆ। ਇਸ ਇਕੱਠ ਨੇ ਲਾਹੌਰ ਨੂੰ ਝੰਜੋੜ ਦਿੱਤਾ ਸੀ। ਮੀਰ ਮਨੂੰ ਸਭ ਕੁਝ ਦੇਖ ਰਿਹਾ ਸੀ। ਖਾਲਸਾ ਬੇਖ਼ੌਫ ਹੋਇਆ ਸਰਬੱਤ ਖਾਲਸਾ ਸਮਾਗਮ ਕਰ ਰਿਹਾ ਸੀ। ਮੀਰ ਮਨੂੰ ਨੇ ਸਮਾਗਮ ਤਾਂ ਲੰਘਣ ਦਿੱਤਾ ਪਰ ਖਾਲਸਾ ਜੱਥਿਆਂ ਦੇ ਚਲੇ ਜਾਣ ਬਾਅਦ ਉਸ ਨੇ ਅੰਮ੍ਰਿਤਸਰ ਤੇ ਚੜ੍ਹਾਈ ਕਰ ਦਿੱਤੀ। ਰਾਮ ਰੌਣੀ ਨੂੰ ਘੇਰਾ ਪਾ ਲਿਆ

ਗਿਆ। ਦੀਵਾਨ ਕੌੜਾ ਮੱਲ ਅਤੇ ਅਦੀਨਾ ਬੇਗ ਉਸ ਦੇ ਨਾਲ ਸਨ। ਤਾਰੀਖ਼-ਏ-ਸਿੱਖਾਂ ਦਾ ਲੇਖਕ ਖੁਸ਼ਵਕਤ ਰਾਇ[3] ਲਿਖਦਾ ਹੈ ਕਿ "ਰਾਮਗੜ੍ਹ ਦੀ ਮੋਰਚਾਬੰਦੀ ਕਰਨ ਦੀਆਂ ਖਬਰਾਂ ਸੁਣ ਕੇ ਮੀਰ ਮਨੂੰ ਨੇ ਸਿੰਘਾਂ ਨੂੰ ਸੋਧਣ ਲਈ ਅੰਮ੍ਰਿਤਸਰ ਉਪਰ ਚੜ੍ਹਾਈ ਕੀਤੀ। ਉਸ ਦੇ ਹੁਕਮਾਂ ਮੁਤਾਬਕ ਆਦੀਨਾ ਬੇਗ ਖਾਨ ਵੀ ਉਸ ਨਾਲ ਆ ਰਲਿਆ. ਅੰਮ੍ਰਿਤਸਰ ਪਹੁੰਚਣ ਤੇ ਉਨ੍ਹਾਂ ਨੇ ਰਾਮ ਰੌਣੀ ਨੂੰ ਘੇਰਾ ਪਾ ਲਿਆ। ਇਸ ਨੂੰ ਰਾਮਗੜ੍ਹ ਵੀ ਕਿਹਾ ਜਾਂਦਾ ਸੀ। ਘੇਰਾ ਚਾਰ ਮਹੀਨੇ ਰਿਹਾ ਅਤੇ ਹਰ ਰੋਜ਼ ਝੜੱਪਾਂ ਹੁੰਦੀਆਂ ਸਨ।"[3] ਰਾਮਗੜ੍ਹ ਅੰਦਰਲੇ ਸਿੰਘਾਂ ਨੇ ਭਾਵੇਂ ਡੱਟ ਕੇ ਮੁਕਾਬਲਾ ਕੀਤਾ ਪਰ ਗਿਣਤੀ ਥੋੜ੍ਹੀ ਹੋਣ ਕਰਕੇ ਸਾਹਮਣੇ ਆ ਕੇ ਨਹੀਂ ਲੜ ਸਕਦੇ ਸਨ। ਮੀਰ ਮਨੂੰ ਨੇ ਕਿਲ੍ਹੇ ਨੂੰ ਘੇਰਾ ਪਾ ਕੇ ਅੰਦਰੋਂ-ਬਾਹਰੋਂ ਹਰ ਇਕ ਵਸਤੂ ਦੇ ਆਉਣ-ਜਾਣ ਤੇ ਪਾਬੰਦੀ ਲਗਾ ਦਿੱਤੀ। ਇਸ ਦੇ ਨਾਲ ਹੀ ਅੰਮ੍ਰਿਤਸਰ ਸ਼ਹਿਰ ਨੂੰ ਵੀ, ਸਮੇਤ ਸਿਰੀ ਦਰਬਾਰ ਸਾਹਿਬ ਦੇ, ਘੇਰਾ ਪਾ ਲਿਆ ਗਿਆ। ਆਪਣੇ ਆਪਣੇ ਖੇਤਰਾਂ ਵਿਚ ਜਾ ਚੁੱਕੇ ਜੱਥਿਆਂ ਨੂੰ ਜਦੋਂ ਇਸ ਗੱਲ ਦਾ ਪਤਾ ਲਗਿਆ ਤਾਂ ਉਨ੍ਹਾਂ ਨੇ ਵਾਪਸ ਅੰਮ੍ਰਿਤਸਰ ਨੂੰ ਮੁਹਾਣਾਂ ਮੋੜ ਦਿੱਤੀਆਂ। ਇਹ ਸਿੰਘ ਜੱਥੇ ਰਾਤ ਦੇ ਸਮੇਂ, ਬਾਹਰ ਘੇਰਾ ਪਾ ਕੇ ਬੈਠੀ ਮੁਗ਼ਲ ਫੌਜ ਉਪਰ ਹਮਲੇ ਕਰਦੇ ਸਨ। ਇਸ ਤਰ੍ਹਾਂ ਘੇਰਾ ਪਾਉਣ ਵਾਲੀ ਮੁਗ਼ਲ ਫੌਜ ਨੂੰ ਦੋ ਮੁਹਾਣਾਂ ਤੇ ਲੜਾਈ ਕਰਨੀ ਪੈਂਦੀ ਸੀ।

ਜਦੋਂ ਬਾਹਰਲੇ ਖਾਲਸੇ ਜੱਥੇ ਅੰਮ੍ਰਿਤਸਰ ਪੁੱਜਣੇ ਸ਼ੁਰੂ ਹੋ ਗਏ ਸਨ ਤਾਂ ਇਸ ਡਰੋਂ ਕਿ ਕਿਤੇ ਸਾਰੇ ਜੱਥੇ ਇਕੱਠੇ ਹੋ ਕੇ ਮੁਗ਼ਲ ਫੌਜ ਉਪਰ ਨਾ ਆ ਪੈਣ, ਉਨ੍ਹਾਂ ਦੇ ਇਕੱਠੇ ਹੋਣ ਤੋਂ ਪਹਿਲਾਂ ਹੀ ਮੀਰ ਮਨੂੰ ਨੇ ਦਿਨ ਸਮੇਂ ਕਿਲ੍ਹੇ ਉਪਰ ਇਕਾ-ਇਕ ਹਮਲਾ ਕਰਕੇ ਕਿਲ੍ਹਾ ਸਰ ਕਰਨ ਦੀ ਸਕੀਮ ਸੋਚੀ। ਇਸ ਮਨੋਰਥ ਲਈ ਕੁਝ ਪੌੜੀਆਂ ਤਿਆਰ ਕਰਵਾਈਆਂ ਗਈਆਂ ਸਨ। ਜਦੋਂ ਇਸ ਗੱਲ ਦਾ ਪਤਾ ਜੱਸਾ ਸਿੰਘ ਠੋਕੇ ਨੂੰ ਲਗਿਆ ਤਾਂ ਉਸ ਦੀ ਆਪਣੀ ਜ਼ਮੀਰ ਨੇ ਉਸ ਨੂੰ ਫਿੱਟ ਲਾਹਣਤ ਪਾਈ। ਜੱਸਾ ਸਿੰਘ ਠੋਕਾ, ਜਾਤ ਦਾ ਤਰਖਾਣ ਸੀ ਅਤੇ ਇਹ ਨਵਾਬ ਅਦੀਨਾ ਬੇਗ ਖਾਨ ਦੀ ਫੌਜ ਵਿਚ ਇਕ ਘੋੜ-ਸੁਆਰ ਦਸਤੇ ਦਾ ਇੰਚਾਰਜ ਸੀ। ਰੁਜ਼ਗਾਰ ਲਈ ਇਸ ਨੇ ਨਵਾਬ ਅਧੀਨ ਨੌਕਰੀ ਕਰਨੀ ਸਵੀਕਾਰ ਕਰ ਲਈ ਸੀ। ਇਸ ਦੇ ਮਾਤਹਿਤ, ਜਿਹੜੇ ਘੋੜ-ਸੁਆਰ ਸਿੰਘ ਸਨ, ਉਨ੍ਹਾਂ ਨੇ ਆਪਣੇ ਆਗੂ ਨਾਲ ਸਲਾਹ ਕੀਤੀ ਕਿ ਕਿਲ੍ਹੇ ਅੰਦਰਲੇ ਸਿੰਘਾਂ ਨੂੰ ਇਉਂ ਮਰਨ ਨਹੀਂ ਦੇਣਾ ਚਾਹੀਦਾ, ਨਹੀਂ ਤਾਂ ਉਹ ਰਹਿੰਦੀ ਉਮਰ ਤੱਕ ਸਿੱਖ ਜਗਤ ਦੇ ਦੇਣਦਾਰ ਰਹਿਣਗੇ। ਜੱਸਾ ਸਿੰਘ ਨੇ ਵੀ ਇਸ ਸਲਾਹ ਨੂੰ ਠੀਕ ਸਮਝਿਆ। ਸਿੱਟੇ ਵਜੋਂ ਉਹ ਮੁਗ਼ਲ ਫੌਜ ਵਲੋਂ ਅਗਲੇ ਦਿਨ ਕਿਲ੍ਹੇ ਉਪਰ ਜਬਰਦਸਤ ਧਾਵਾ ਕਰਨ ਤੋਂ ਪਹਿਲਾਂ ਹੀ, ਮੁਗ਼ਲ ਫੌਜ ਨੂੰ ਛੱਡ ਕੇ ਕਿਲ੍ਹੇ ਅੰਦਰਲੇ ਸਿੰਘਾਂ ਨਾਲ ਰਲਣ ਲਈ ਚੱਲ ਪਏ। ਭਾਵੇਂ ਕਿਲ੍ਹੇ ਵਿਚਲੇ ਪੰਜ ਸੌ ਸਿੰਘਾਂ ਵਿਚੋਂ ਦੋ ਸੌ ਸਿੰਘ ਮਾਰਿਆ ਜਾ ਚੁੱਕਿਆ ਸੀ ਪਰ ਸ. ਜੱਸਾ ਸਿੰਘ ਠੋਕਾ ਦੇ ਦਸਤੇ ਦੇ ਆ ਰਲਣ ਕਰਕੇ ਉਨ੍ਹਾਂ ਦਾ ਹੌਸਲਾ ਇਤਨਾ ਜ਼ਿਆਦਾ ਵੱਧ ਗਿਆ ਸੀ ਕਿ ਉਨ੍ਹਾਂ ਨੇ ਬਾਹਰ ਨਿਕਲ ਕੇ ਮੁਗ਼ਲ ਫੌਜ ਨਾਲ ਲੜਨਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਮੁਗ਼ਲ ਫੌਜ ਵਲੋਂ ਕਿਲ੍ਹੇ ਉਪਰ ਅਚਨਚੇਤ ਕੀਤੇ ਜਾਣ ਵਾਲਾ ਹਮਲਾ ਅਸਫ਼ਲ ਹੋ ਕੇ ਰਹਿ ਗਿਆ ਸੀ।

ਮੀਰ ਮਨੂੰ ਡਾਢਾ ਕੁੜਿੱਕੀ ਵਿਚ ਫਸ ਗਿਆ ਸੀ। ਉਸ ਨੂੰ ਘੇਰਾ ਚੁੱਕਣਾ ਵੀ ਅਸੰਭਵ

ਲੱਗਦਾ ਸੀ ਅਤੇ ਘੇਰਾ ਪਾ ਕੇ ਰੱਖਣਾ ਵੀ ਔਖਾ ਲੱਗ ਰਿਹਾ ਸੀ। ਪੰਜਾਬ ਦੇ ਕੋਨੇ ਕੋਨੇ ਵਿਚੋਂ ਸਿੱਖ ਜੱਥੇ ਅੰਮ੍ਰਿਤਸਰ ਪਹੁੰਚ ਰਹੇ ਸਨ। ਇਸ ਤਰ੍ਹਾਂ ਮੁਗ਼ਲ ਫੌਜ ਦੇ ਪਿਛਲੇ ਪਾਸੇ ਵੀ ਦਲ ਖਾਲਸਾ ਭਾਰੀ ਗਿਣਤੀ ਵਿਚ ਇਕੱਠਾ ਹੋ ਰਿਹਾ ਸੀ ਅਤੇ ਕਿਲ੍ਹੇ ਵਿਚਲੇ ਸਿੰਘ ਵੀ ਅੰਦਰੋਂ ਨਿਕਲ ਕੇ ਡਾਢਾ ਨੁਕਸਾਨ ਕਰਦੇ ਸਨ।

ਇਹ ਘੇਰਾ ਲਗਾਤਾਰ ਲੰਮਾ ਹੋ ਰਿਹਾ ਸੀ। ਦਸੰਬਰ ਦਾ ਮਹੀਨਾ ਆ ਗਿਆ ਸੀ। ਕਾਬੁਲ ਵਾਲੇ ਪਾਸਿਓਂ ਖੁਫ਼ੀਆ ਖ਼ਬਰਾਂ ਪਹੁੰਚ ਰਹੀਆਂ ਸਨ ਕਿ ਅਹਿਮਦ ਸ਼ਾਹ ਅਬਦਾਲੀ ਫਿਰ ਦੂਜੀ ਵਾਰ ਪੰਜਾਬ ਉਪਰ ਹਮਲਾ ਕਰਨ ਲਈ ਪਹੁੰਚ ਰਿਹਾ ਹੈ। ਮੀਰ ਮਨੂੰ ਡਾਢੀ ਚਿੰਤਾ ਵਿਚ ਸੀ। ਅਖੀਰ ਉਸ ਦੇ ਮੁੱਖ ਮੰਤਰੀ ਦੀਵਾਨ ਕੌੜਾ ਮੱਲ ਨੇ ਇਹ ਕਹਿ ਕੇ ਉਸ ਦਾ ਕੰਮ ਸੁਖਾਲਾ ਕਰ ਦਿੱਤਾ ਕਿ ਸਿੱਖ ਆਖਰ ਆਪਣੇ ਹੀ ਨਾਗਰਿਕ ਹਨ। ਇਨ੍ਹਾਂ ਨੂੰ ਅੰਮ੍ਰਿਤਸਰ ਵਿਚ ਇਨ੍ਹਾਂ ਦੀ ਮਰਜ਼ੀ ਮੁਤਾਬਕ ਰਹਿਣ ਦਿਓ। ਆਪਾਂ ਨੂੰ ਪੂਰੀ ਫੌਜੀ ਤਾਕਤ ਨਾਲ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਤੋਂ ਰੱਖਿਆ ਕਰਨੀ ਚਾਹੀਦੀ ਹੈ। ਦੀਵਾਨ ਕੌੜਾ ਮੱਲ ਨੇ ਸਿੱਖ ਜੱਥੇਦਾਰਾਂ ਨਾਲ ਇਸ ਤਰੀਕੇ ਨਾਲ ਘੇਰਾ ਚੁੱਕਣ ਦੀ ਗੱਲਬਾਤ ਕੀਤੀ ਜਾਵੇਂ ਕਿ ਮੀਰ ਮਨੂੰ ਉਨ੍ਹਾਂ ਉਪਰ ਅਹਿਸਾਨ ਕਰ ਰਿਹਾ ਹੁੰਦਾ ਹੈ। ਅਸਲ ਵਿਚ ਉਸ ਨੂੰ ਸਿੰਘਾਂ ਨਾਲ ਮੁਕਾਬਲਾ ਕਰਨਾ ਔਖਾ ਹੋ ਰਿਹਾ ਸੀ। ਮੀਰ ਮਨੂੰ ਨੇ ਇਕ ਰਾਤ ਅਚਾਨਕ ਹੀ ਘੇਰਾ ਚੁੱਕ ਲਿਆ ਅਤੇ ਦਲ ਖਾਲਸਾ ਫਤਹਿ ਦੇ ਡੰਕੇ ਵਜਾਉਂਦਾ ਹੋਇਆ ਸਿਰੀ ਦਰਬਾਰ ਸਾਹਿਬ ਅਤੇ ਪਵਿੱਤਰ ਸਰੋਵਰਾਂ ਦੀ ਕਾਰ-ਸੇਵਾ ਲਈ ਜੁੱਟ ਗਿਆ।

ਅਹਿਮਦ ਸ਼ਾਹ ਅਬਦਾਲੀ ਆਪਣੀ ਪਹਿਲੀ ਹਾਰ ਨੂੰ ਇਕ ਦਿਨ ਲਈ ਵੀ ਨਹੀਂ ਭੁੱਲ ਸਕਿਆ ਸੀ। ਉਸ ਦੀ ਹਾਰ ਉਸ ਦੀ ਫੌਜ ਦੇ ਮਾੜੇ ਹੋਣ ਕਰਕੇ ਨਹੀਂ ਹੋਈ ਸੀ ਸਗੋਂ ਅਚਾਨਕ ਹੀ ਬਾਰੂਦ ਫੱਟਣ ਦੀ ਦੁਰਘਟਨਾ ਕਰਕੇ ਹੋਈ ਸੀ। ਇਸ ਗੱਲ ਦਾ ਅਬਦਾਲੀ ਨੂੰ ਪਤਾ ਸੀ। ਉਹ ਹਾਰ ਕੇ ਚਲਾ ਤਾਂ ਗਿਆ ਸੀ ਪਰ ਕਿਹਾ ਜਾਂਦਾ ਹੈ ਕਿ ਉਹ ਇਸ ਪਿੱਛੋਂ ਇਕ ਰਾਤ ਲਈ ਵੀ ਆਪਣੇ ਹਰਮ ਵਿਚ ਨਹੀਂ ਗਿਆ ਸੀ। ਉਸ ਦਾ ਕਹਿਣਾ ਸੀ ਕਿ ਕੇਵਲ ਤੇ ਕੇਵਲ ਹਿੰਦੁਸਤਾਨ ਨੂੰ ਜਿੱਤਣ ਤੋਂ ਪਿੱਛੋਂ ਹੀ ਉਹ ਆਪਣੇ ਹਰਮ ਵਿਚ ਜਾ ਕੇ ਆਪਣੀਆਂ ਬੇਗਮਾਂ ਨਾਲ ਹਮਬਿਸਤਰ ਹੋਵੇਗਾ। ਸਿੱਟੇ ਵਜੋਂ ਉਸ ਨੇ ਨੌਂ ਮਹੀਨੇ ਪੂਰੀ ਤਿਆਰੀ ਕੀਤੀ ਅਤੇ 1748 ਦੇ ਦਸੰਬਰ ਦੇ ਅਖੀਰ ਵਿਚ ਉਹ ਸਿੰਧ ਦਰਿਆ ਪਾਰ ਕਰਕੇ ਚਨਾਬ ਦਰਿਆ ਉਪਰ ਪਹੁੰਚ ਗਿਆ ਸੀ।

ਉਧਰ ਮੀਰ ਮਨੂੰ ਨੇ ਪੂਰੀ ਤਾਕਤ ਨਾਲ ਅਬਦਾਲੀ ਨੂੰ ਰੋਕਣ ਦੀ ਤਿਆਰੀ ਕੀਤੀ। ਉਸ ਨੇ ਆਪਣੇ ਸਾਰੇ ਫੌਜਦਾਰਾਂ ਨੂੰ ਲਾਹੌਰ ਬੁਲਾ ਲਿਆ ਅਤੇ ਦਿੱਲੀ ਨੂੰ ਇਕ ਤੇਜ਼-ਰਫ਼ਤਾਰ ਹਰਕਾਰਾ ਇਹ ਸੁਨੇਹਾ ਦੇ ਕੇ ਤੋਰਿਆ ਕਿ ਜਲਦੀ ਤੋਂ ਜਲਦੀ ਸ਼ਾਹੀ ਫੌਜ ਨੂੰ ਉਸ ਦੀ ਮਦਦ ਲਈ ਭੇਜਿਆ ਜਾਵੇ। ਦਿੱਲੀ ਦਾ ਵਜ਼ੀਰ ਸਫ਼ਦਰ ਜੰਗ ਨਹੀਂ ਚਾਹੁੰਦਾ ਸੀ ਕਿ ਮੀਰ ਮਨੂੰ ਦੀ ਮਦਦ ਕੀਤੀ ਜਾਵੇ। ਉਸ ਨੇ ਮੀਰ ਮਨੂੰ ਦੀ ਚਿੱਠੀ ਦੀ ਕੋਈ ਵੀ ਪਰਵਾਹ ਨਾ ਕੀਤੀ। ਮੀਰ ਮਨੂੰ ਸ਼ਾਹੀ ਫੌਜ ਦੀ ਉਡੀਕ ਵਿਚ ਕਾਫੀ ਦਿਨ ਲਾਹੌਰ ਵਿਚ ਬੈਠਾ ਰਿਹਾ। ਆਖੀਰ ਜਦੋਂ ਦਿੱਲੀ ਤੋਂ ਕੋਈ ਮਦਦ ਨਾ ਪਹੁੰਚੀ ਤਾਂ ਮੀਰ ਮਨੂੰ ਅਬਦਾਲੀ ਨਾਲ ਸੁਲਾਹ ਕਰਨ ਲਈ ਤਿਆਰ ਹੋ ਗਿਆ।[4]

ਅਬਦਾਲੀ ਨੇ ਚਨਾਬ ਦਰਿਆ ਤੇ ਪਹੁੰਚ ਕੇ ਆਪਣੀ ਫੌਜ ਨੂੰ ਦੋ ਭਾਗਾਂ ਵਿਚ ਵੰਡ

ਇਹ ਗੱਲ ਨਾ ਹੀ ਮੀਰ ਮਨੂੰ ਦੇ ਵਿਚ ਅਤੇ ਨਾ ਹੀ ਕਿਸੇ ਹੋਰ ਮੁਗ਼ਲ ਅਧਿਕਾਰੀ ਦੇ ਮਨ ਵਿਚ ਆਈ ਕਿ ਸਿੱਖਾਂ ਨੂੰ ਕੁਝ ਮਾਣ-ਸਤਿਕਾਰ ਦਿੱਤਾ ਜਾਵੇ। ਇਸ ਦੇ ਉਲਟ ਉਹ ਸਿੱਖਾਂ ਦਾ ਨਾਂ-ਨਿਸ਼ਾਨ ਮਿਟਾਉਣ ਵਿਚ ਹੀ ਲੱਗੇ ਰਹੇ।

ਜਦੋਂ ਮੀਰ ਮਨੂੰ ਵਾਪਸ ਲਾਹੌਰ ਵਿਚ ਦਾਖਲ ਹੋਇਆ ਤਾਂ ਉਸ ਦੇ ਸਾਹਮਣੇ ਉਸ ਦਾ ਆਪਣਾ ਸ਼ਹਿਰ ਹੀ ਸਾੜਿਆਂ ਫੂਕਿਆ ਅਤੇ ਉਜਾੜਿਆ ਪਿਆ ਸੀ। ਸ਼ਹਿਰ ਦੀ ਸਲਾਮਤੀ ਲਈ ਹੀ ਤਾਂ ਉਸ ਨੇ ਅਬਦਾਲੀ ਨੂੰ ਲੱਖਾਂ ਰੁਪਈਆਂ ਦਾ ਮੁਆਵਜ਼ਾ ਭਰਿਆ ਸੀ, ਪਰ ਲਾਹੌਰ ਨੂੰ ਫਿਰ ਵੀ ਉਜਾੜ ਦਿੱਤਾ ਗਿਆ ਸੀ। ਅਬਦਾਲੀ ਨੇ ਨਾ ਉਜਾੜਿਆ ਤਾਂ ਸਿੱਖਾਂ ਨੇ ਉਜਾੜ ਦਿੱਤਾ। ਮੀਰ ਮਨੂੰ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ। ਉਸ ਨੇ ਲਾਹੌਰ ਦੇ ਆਲੇ-ਦੁਆਲੇ ਵਿਚੋਂ, ਜਿੱਥੋਂ ਵੀ ਕੋਈ ਸਿੱਖ ਫੜਿਆ ਜਾ ਸਕਦਾ ਸੀ, ਫੜ ਲਿਆ। ਭਾਵੇਂ ਉਸ ਸਿੱਖ ਨੇ ਲੜਾਈ ਵਿਚ ਭਾਗ ਨਾ ਵੀ ਲਿਆ ਹੋਵੇ ਤੇ ਭਾਵੇਂ ਉਹ ਕਿੰਨਾ ਹੀ ਅਣਭੋਲ ਸੀ, ਉਸ ਨੇ ਸਭ ਸਿੱਖ ਪਰਿਵਾਰ ਲਾਹੌਰ ਦੀ ਨਾਖਾਸ਼ ਮੰਡੀ ਵਿਚ ਫੜ ਕੇ ਬਿਠਾ ਲਏ। ਇਨ੍ਹਾਂ ਸਿੱਖ ਪਰਿਵਾਰਾਂ ਕੋਲੋਂ ਸ਼ਹਿਰ ਦਾ ਹਰ ਗੰਦੇ ਤੋਂ ਗੰਦਾ ਕੰਮ ਕਰਵਾਇਆ ਜਾਂਦਾ ਸੀ। ਕੁਝ ਕੁ ਨੂੰ ਭੰਗੀਆਂ ਦੇ ਹਵਾਲੇ ਕੀਤਾ ਗਿਆ ਸੀ ਤਾਂ ਕਿ ਉਹ ਇਨ੍ਹਾਂ ਕੋਲੋਂ ਸ਼ਹਿਰ ਦਾ ਗੰਦਾ ਮਲ-ਮੂਤਰ ਚੁਕਵਾਉਣ। ਕਈਆਂ ਨੂੰ ਸਰਕਾਰੀ ਫੌਜਾਂ ਵਾਸਤੇ ਆਟਾ ਮੁਹੱਈਆ ਕਰਨ ਲਈ ਪੀਸਣ ਲਈ ਅਨਾਜ ਦਿੱਤਾ ਗਿਆ ਸੀ। ਬੱਚਿਆ ਅਤੇ ਗੱਭਰੂਆਂ ਨੂੰ ਕਤਲ ਕਰ ਦਿੱਤਾ ਜਾਂਦਾ ਸੀ। ਪਿੰਡਾ ਵਿਚ ਫੌਜੀ ਟੁਕੜੀਆਂ ਸਿੱਖਾਂ ਦੀ ਭਾਲ ਕਰਨ ਲਈ ਹਰਲ ਹਰਲ ਕਰਦੀਆਂ ਫਿਰਦੀਆਂ ਸਨ। ਦਲ ਖਾਲਸੇ ਨਾਲ ਤਾਂ ਮੱਥਾ ਲਾਉਣ ਦੀ ਹਿੰਮਤ ਨਹੀਂ ਸੀ ਪੈਂਦੀ ਪਰ ਪਿੰਡਾਂ ਅਤੇ ਸ਼ਹਿਰਾਂ ਵਿਚ ਸਿੱਖ ਪਰਿਵਾਰਾਂ ਦਾ ਤੁਰਨਾ-ਫਿਰਨਾ ਅਸੰਭਵ ਕਰ ਰੱਖਿਆ ਸੀ। ਇਕ ਹਜ਼ਾਰ ਚੋਣਵੇ ਸੈਨਿਕਾਂ ਦਾ ਇਕ ਵਿਸ਼ੇਸ਼ ਜੱਥਾ ਸਿਰਫ ਸਿੱਖਾਂ ਨੂੰ ਸੋਧਣ ਲਈ ਤਿਆਰ ਕੀਤਾ ਗਿਆ ਸੀ। ਇਸ ਨੂੰ ਜਜ਼ਾਈਲਜ਼ ਕਿਹਾ ਜਾਂਦਾ ਸੀ।[5] ਜਜ਼ਾਈਲਾਂ, ਇਕ ਕਿਸਮ ਦੀਆਂ ਵਿਸ਼ੇਸ਼ ਤੌਰ ਤੇ ਤਿਆਰ ਕਰਵਾਈਆਂ ਗਈਆਂ ਤੋੜੇਦਾਰ ਬੰਦੂਕਾਂ ਸਨ। ਇਨ੍ਹਾਂ ਦੀ ਮਾਰ ਕਾਫੀ ਦੂਰ ਤੱਕ ਹੁੰਦੀ ਸੀ। ਜਜ਼ਾਈਲਜ਼ ਨੂੰ ਚਲਾਉਣ ਵਾਲੇ ਊਠਾਂ ਉਤੇ ਬੈਠ ਕੇ ਘੁੰਮਦੇ ਸਨ। ਜਿਥੇ ਵੀ ਕੋਈ ਸਿੱਖ ਦਿਸਦਾ ਸੀ ਉਸ ਦਾ ਉਥੋਂ ਹੀ ਨਿਸ਼ਾਨਾ ਸੇਧ ਕੇ ਬੰਦੂਕ ਚਲਾ ਦਿੱਤੀ ਜਾਂਦੀ ਸੀ। ਹਰ ਸਰਕਾਰੀ ਸਿਪਾਹੀ ਨੂੰ ਸਿੱਖਾਂ ਨੂੰ ਮਾਰਨ ਲਈ ਪੂਰੀ ਸਰਕਾਰੀ ਮਦਦ ਦਿੱਤੀ ਜਾਂਦੀ ਸੀ। ਜੇਕਰ ਕਿਸੇ ਸਿਪਾਹੀ ਦਾ ਊਠ ਜਾਂ ਘੋੜਾ ਸਿੱਖਾਂ ਨਾਲ ਲੜਦਿਆਂ ਮਰ ਜਾਂਦਾ ਸੀ ਤਾਂ ਉਸ ਨੂੰ ਸਰਕਾਰੀ ਅਸਤਬਲ ਵਿਚੋਂ ਉਸੇ ਤਰ੍ਹਾਂ ਦਾ ਘੋੜਾ ਜਾਂ ਊਠ ਦਿੱਤਾ ਜਾਂਦਾ ਸੀ। ਜੇ ਕੋਈ ਸਿੱਖ ਦਾ ਘੋੜਾ ਖੋਹ ਲੈਂਦਾ ਤਾਂ ਉਸ ਨੂੰ ਆਪਣੇ ਪਾਸ ਰੱਖਣ ਦੀ ਪੂਰੀ ਖੁੱਲ੍ਹ ਹੁੰਦੀ ਸੀ। ਸਿੱਖਾਂ ਦੇ ਘਰੋਂ ਕੀਤੀ ਗਈ ਲੁੱਟ-ਮਾਰ ਦਾ ਕੋਈ ਹਿਸਾਬ-ਕਿਤਾਬ ਦੇਣ ਦੀ ਲੋੜ ਨਹੀਂ ਸੀ। ਜੇ ਕੋਈ ਸਿੱਖ ਦਾ ਸਿਰ ਕੱਟ ਕੇ ਲੈ ਕੇ ਆਉਂਦਾ ਸੀ ਤਾਂ ਉਸ ਨੂੰ ਦੱਸ ਰੁਪਏ ਮਿਲਦੇ ਸਨ ਤੇ ਜਿਹੜਾ ਜੀਵਤ ਸਿੰਘ ਨੂੰ ਲੈ ਕੇ ਆਉਂਦਾ ਸੀ ਤਾਂ ਉਸ ਨੂੰ ਪੰਦਰਾਂ ਰੁਪਏ ਮਿਲਦੇ ਸਨ। ਗਯਾਨ ਸਿੰਘ ਲਿਖਦਾ ਹੈ ਕਿ ਸਿਰਾਂ ਦਾ ਮੁੱਲ ਲੈਣ ਦਾ ਕੰਮ ਇਤਨੀ ਵੱਡੀ ਪੱਧਰ ਤੇ ਵੱਧ ਗਿਆ ਸੀ ਕਿ ਕਈ ਮੁਗ਼ਲ ਸਿਪਾਹੀ ਤਾਂ ਸਿੱਖ ਨਾ ਮਿਲਣ ਦੀ ਸੂਰਤ ਵਿਚ ਹਿੰਦੂਆਂ ਦੀਆਂ ਕੁੜੀਆਂ ਦੇ ਹੀ ਸਿਰ ਲਾਹ ਕੇ ਲੈ ਜਾਂਦੇ ਸਨ। ਕੁੜੀ ਦੇ ਸਿਰ ਤੇ ਕਿਉਂਕਿ ਲੰਮੇ ਵਾਲ ਹੁੰਦੇ

ਸਨ, ਇਸ ਲਈ ਕਹਿ ਦਿੱਤਾ ਜਾਂਦਾ ਸੀ ਕਿ ਇਹ ਕਿਸੇ ਸਿੱਖ ਬਾਲਕ ਦਾ ਸਿਰ ਹੈ। ਸਿੱਟੇ ਦੇ ਤੌਰ ਤੇ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਸਿੱਖ ਪਰਿਵਾਰ ਦੂਰ-ਦੁਰਾਡੇ ਜਾ ਕੇ ਛੁਪ ਗਏ ਸਨ। ਦਲ ਖਾਲਸੇ ਦੇ ਜੱਥੇ, ਜਿਥੇ ਵੀ ਦਾਅ ਲਗਦਾ ਸੀ, ਕੈਦੀ ਸਿੱਖ ਪਰਿਵਾਰਾਂ ਨੂੰ ਹਮਲਾ ਕਰਕੇ ਛੁਡਵਾ ਲੈਂਦੇ ਸਨ ਪਰ ਜਿਥੇ ਉਨ੍ਹਾਂ ਦਾ ਬਲ ਨਹੀਂ ਪੈਂਦਾ ਸੀ ਤਾਂ ਉਥੇ ਸਿੱਖ ਪਰਿਵਾਰਾਂ ਨੂੰ ਕਤਲ ਕਰ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਸਿੱਖਾਂ ਅਤੇ ਮੁਗ਼ਲ ਸਰਕਾਰ ਦੀ ਇਹ ਟੱਕਰ ਪੂਰੇ ਵੇਗ ਨਾਲ ਚਲਦੀ ਸੀ। ਦਲ ਖਾਲਸੇ ਨੇ ਵੀ ਇਸ ਚੁਣੌਤੀ ਨੂੰ ਪੂਰੇ ਹੌਂਸਲੇ ਨਾਲ ਮਨਜ਼ੂਰ ਕੀਤਾ ਸੀ। ਉਹ ਵੀ ਸਰਕਾਰੀ ਖਜ਼ਾਨਿਆਂ, ਇਮਾਰਤਾਂ ਅਤੇ ਅਸਲਾ ਖਾਨਿਆਂ ਨੂੰ ਲੁੱਟ-ਪੁੱਟ ਲੈਂਦੇ ਸਨ। ਮੀਰ ਮਨੂੰ ਦੇ ਇਨ੍ਹਾਂ ਜ਼ੁਰਮਾਂ ਨੂੰ ਦਲ ਖਾਲਸਾ ਇਨ੍ਹਾਂ ਸ਼ਬਦਾਂ ਨਾਲ ਲੋਕਾਂ ਵਿਚ ਪਰਚਾਰਦਾ ਸੀ :

ਮਨੂੰ ਅਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ।
ਮਨੂੰ ਜਿਉਂ ਜਿਉਂ ਸਾਨੂੰ ਵੱਢਦਾ ਅਸੀਂ ਦੂਨੇ-ਚੌਣੇ ਹੋਏ।[6]

ਇਨ੍ਹਾਂ ਸ਼ਬਦਾਂ ਦਾ ਭਾਵ ਸੀ ਕਿ ਸਿੱਖ ਕਹਿੰਦੇ ਸਨ ਕਿ ਉਹ ਉਨ੍ਹਾਂ ਪੂਲਿਆਂ ਵਾਂਗ ਹਨ ਜਿਹੜੇ ਵਾਰ ਵਾਰ ਕੁਤਰਨ ਤੇ ਦੂਣੇ ਚੌਣੇ ਹੋ ਕੇ ਫੁੱਟਦੇ ਹਨ। ਮਨੂੰ ਉਨ੍ਹਾਂ ਲਈ ਦਾਤਰੀ ਸਮਾਨ ਹੈ ਅਤੇ ਉਹ ਪੂਲਿਆਂ ਸਮਾਨ ਹਨ। ਪੂਲਿਆਂ ਵਾਂਗ ਉਹ ਵੀ ਇਕ ਇਕ ਸਿੰਘ ਦੇ ਡੁੱਲ੍ਹੇ ਖ਼ੂਨ ਵਿਚੋਂ ਅਨੇਕਾਂ ਹੋਰ ਸਿੰਘ ਬਣ ਕੇ ਪੈਦਾ ਹੁੰਦੇ ਹਨ। ਕਿਸੇ ਸਰਕਾਰ ਦੇ ਜ਼ੁਲਮ ਝੱਲਣ ਲਈ ਇਹ ਇਕ ਸਭ ਤੋਂ ਵੱਧ ਦਰਿੜ੍ਹਤਾ ਨਾਲ ਟਾਕਰਾ ਕਰਨ ਦਾ ਉਪਾਅ ਸੀ। ਭਾਵ ਕਿ ਸਿੰਘਾਂ ਨੇ ਆਪਣੀ ਮੌਤ ਨੂੰ ਹੀ ਆਪਣੇ ਵਾਧੇ ਦਾ ਇਕ ਢੰਗ ਮੰਨ ਲਿਆ ਸੀ। ਜਿਥੇ ਇਸ ਤਰ੍ਹਾਂ ਦੀ ਸੋਚ ਅਤੇ ਦਰਿੜ੍ਹਤਾ ਹੁੰਦੀ ਹੈ ਉਥੇ ਜ਼ੁਲਮ ਦਾ ਜ਼ੋਰ ਜ਼ਿਆਦਾ ਸਮਾਂ ਨਹੀਂ ਰਹਿ ਸਕਦਾ।

ਮੀਰ ਮਨੂੰ ਦੀਆਂ ਜੜ੍ਹਾਂ ਦੂਸਰੇ ਪਾਸਿਓਂ ਕੱਟੀਆਂ ਜਾਣੀਆਂ ਸ਼ੁਰੂ ਹੋ ਗਈਆਂ ਸਨ। ਦਿੱਲੀ ਦਾ ਵਜ਼ੀਰ ਸਫ਼ਦਰ ਜੰਗ ਟਿਕ ਕੇ ਨਹੀਂ ਸੀ ਬੈਠਿਆ। ਉਸ ਨੇ ਮੀਰ ਮਨੂੰ ਨੂੰ ਹੈਰਾਨ-ਪਰੇਸ਼ਾਨ ਕਰਨ ਲਈ ਪਹਿਲਾਂ ਤਾਂ ਨਾਸੀਰ ਖਾਨ ਨੂੰ ਉਕਸਾਇਆ। ਨਾਸੀਰ ਖਾਨ ਨੂੰ ਸਫ਼ਦਰ ਜੰਗ ਨੇ ਮੁਲਤਾਨ ਦਾ ਫੌਜਦਾਰ ਨੀਅਤ ਕਰ ਰੱਖਿਆ ਸੀ। ਸਫ਼ਦਰ ਜੰਗ ਨੇ ਇਸ ਨੂੰ ਕਹਿ ਰੱਖਿਆ ਸੀ ਕਿ ਜੇ ਉਹ ਕਿਸੇ ਵੀ ਤਰੀਕੇ ਨਾਲ ਮੀਰ ਮਨੂੰ ਨੂੰ ਮਾਰ ਦਿੰਦਾ ਹੈ ਜਾਂ ਭਜਾ ਦਿੰਦਾ ਹੈ ਤਾਂ ਉਸ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ ਜਾਵੇਗਾ। ਇਸ ਲਾਲਚ ਵਿਚ ਆ ਕੇ ਉਸ ਨੇ ਜੁਲਾਈ, 1750 ਵਿਚ ਮਨੂੰ ਦੇ ਖਿਲਾਫ਼ ਬਗਾਵਤ ਕਰ ਦਿੱਤੀ ਪਰ ਇਹ ਬਗਾਵਤ ਅਸਫ਼ਲ ਰਹੀ। ਨਾਸੀਰ ਖਾਨ ਹੀ ਉਲਟਾ ਹਾਰ ਖਾ ਕੇ ਭੱਜ ਗਿਆ ਸੀ।[7]

ਇਸ ਤੋਂ ਕੁਝ ਹੀ ਮਹੀਨਿਆਂ ਬਾਅਦ ਸਫ਼ਦਰ ਜੰਗ ਨੇ ਇਹ ਕਹਿ ਕੇ ਸ਼ਾਹ ਨਿਵਾਜ਼ ਨੂੰ ਮੁਲਤਾਨ ਦਾ ਸੁਤੰਤਰ ਸੂਬੇਦਾਰ ਬਣਾ ਕੇ ਭੇਜ ਦਿੱਤਾ ਕਿ ਲਾਹੌਰ ਤੋਂ ਮੁਲਤਾਨ ਦਾ ਪਰਬੰਧ ਠੀਕ ਤਰੀਕੇ ਨਾਲ ਨਹੀਂ ਹੋ ਰਿਹਾ। ਸ਼ਾਹ ਨਿਵਾਜ਼ ਆਪਣੀ ਪੰਦਰਾਂ ਹਜ਼ਾਰ ਫੌਜ ਨਾਲ ਦਿੱਲੀ ਤੋਂ ਮੁਲਤਾਨ ਪਹੁੰਚ ਗਿਆ ਸੀ। ਮੁਲਤਾਨ ਦਾ ਰਾਜਭਾਗ ਸੰਭਾਲ ਕੇ ਉਸ ਦੀ ਮੁੱਖ ਕੋਸ਼ਿਸ਼ ਮੀਰ ਮਨੂੰ ਦੇ ਖਿਲਾਫ਼ ਮੁਸ਼ਕਲਾਂ ਖੜ੍ਹੀਆਂ ਕਰਨ ਦੀ ਹੀ ਹੁੰਦੀ ਸੀ। ਉਸ ਨੇ ਸਿੱਖਾਂ ਨੂੰ ਉਕਸਾਉਣ ਦੀ ਬੜੀ ਕੋਸ਼ਿਸ਼ ਕੀਤੀ ਤਾਂ ਕਿ ਮੀਰ ਮਨੂੰ ਉਨ੍ਹਾਂ ਨਾਲ ਹੀ ਉਲਝਿਆ ਰਹੇ।[8] ਆਪ ਲਾਹੌਰ ਤੇ ਚੜ੍ਹਾਈ ਕਰਨ

ਦੇ ਮਨਸੂਬੇ ਬਣਾਉਂਦਾ ਰਿਹਾ। ਸਿੱਖਾਂ ਨੇ ਉਸ ਦੀਆਂ ਗੱਲਾਂ ਤੇ ਕੋਈ ਵਿਸ਼ਵਾਸ ਨਹੀਂ ਕੀਤਾ ਸੀ ਸਗੋਂ ਉਹ ਉਸ ਵੱਲੋਂ ਕੀਤੇ ਗਏ ਜ਼ੁਲਮ ਯਾਦ ਕਰ ਕੇ, ਉਸ ਦੇ ਖਿਲਾਫ਼ ਕਾਰਵਾਈ ਕਰਨ ਦੀ ਸਕੀਮ ਬਣਾਉਂਦੇ ਸਨ। ਮੁਲਤਾਨ ਸਿੱਖਾਂ ਦੀਆਂ ਕਾਰਵਾਈਆਂ ਵਾਲੇ ਖੇਤਰ ਤੋਂ ਦੂਰ ਸੀ ਇਸ ਕਰਕੇ ਸਿੱਖ ਜੱਥਾ ਤਾਂ ਉਧਰ ਕੋਈ ਨਹੀਂ ਜਾਂਦਾ ਸੀ ਪਰ ਸਿੱਖਾਂ ਲਈ ਇਕ ਮੌਕਾ ਐਸਾ ਆ ਗਿਆ ਸੀ ਜਦੋਂ ਕਿ ਉਹ ਸ਼ਾਹ ਨਿਵਾਜ ਖਾਨ ਦੇ ਨਾਲ ਆਪਣਾ ਹਿਸਾਬ ਚੁਕਤਾ ਕਰ ਸਕਦੇ ਸਨ।

ਸ਼ਾਹ ਨਿਵਾਜ਼ ਖਾਨ ਨੇ ਮੀਰ ਮਨੂੰ ਤੋਂ ਇਜਾਜ਼ਤ ਮੰਗੀ ਕਿ ਉਹ ਆਪਣੇ ਪਿਤਾ ਜ਼ਕਰੀਆ ਖਾਨ ਦੇ ਮਕਬਰੇ ਤੇ ਇਬਾਦਤ ਕਰਨ ਆਉਣਾ ਚਾਹੁੰਦਾ ਹੈ ਇਸ ਲਈ ਉਸ ਨੂੰ ਪੂਰੀ ਫੌਜ ਸਮੇਤ ਲਾਹੌਰ ਆਉਣ ਦੀ ਖੁੱਲ੍ਹ ਦਿੱਤੀ ਜਾਵੇ। ਮੀਰ ਮਨੂੰ ਉਸ ਦੀ ਸਾਜਿਸ਼ ਸਮਝਦਾ ਸੀ ਅਤੇ ਉਸ ਤੋਂ ਅੱਕਿਆ ਪਿਆ ਸੀ। ਉਸ ਨੇ ਆਪਣੇ ਮੁੱਖ ਸਲਾਹਕਾਰ ਦੀਵਾਨ ਕੌੜਾ ਮੱਲ ਨਾਲ ਸਲਾਹ ਕੀਤੀ ਕਿ ਸ਼ਾਹ ਨਿਵਾਜ ਦਾ ਕਿਵੇਂ ਟਾਕਰਾ ਕੀਤਾ ਜਾਵੇ? ਦੀਵਾਨ ਕੌੜਾ ਮੱਲ ਨੇ ਕਿਹਾ ਕਿ ਜੇਕਰ ਦਲ ਖਾਲਸੇ ਨੂੰ ਅੰਮ੍ਰਿਤਸਰ ਵਿਚ ਆਰਾਮ ਨਾਲ ਰਹਿਣ ਦਿੱਤਾ ਜਾਵੇ ਤਾਂ ਅਸੀਂ ਸ਼ਾਹ ਨਿਵਾਜ਼ ਖਾਨ ਨਾਲ ਬੜੀ ਆਸਾਨੀ ਨਾਲ ਨਜਿੱਠ ਸਕਦੇ ਹਾਂ। ਮੀਰ ਮਨੂੰ ਨੇ ਦੀਵਾਨ ਕੌੜਾ ਮਲ ਨੂੰ ਪੂਰੇ ਅਖਤਿਆਰ ਦੇ ਦਿੱਤੇ ਕਿ ਉਹ ਜਿਵੇਂ ਚਾਹੇ ਸਿੱਖਾਂ ਨਾਲ ਗੱਲਬਾਤ ਕਰ ਸਕਦਾ ਹੈ। ਦੀਵਾਨ ਕੌੜਾ ਮੱਲ ਨੇ ਦਲ ਖਾਲਸੇ ਦੇ ਆਗੂਆਂ ਨਾਲ ਗੱਲਬਾਤ ਕੀਤੀ ਕਿ ਸਰਕਾਰ ਉਨ੍ਹਾਂ ਨੂੰ ਅੰਮ੍ਰਿਤਸਰ ਵਿਚ ਰਹਿਣ ਦੀ ਪੂਰੀ ਖੁੱਲ੍ਹ ਦਿੰਦੀ ਹੈ ਅਤੇ ਉਹ ਵੀ ਸਰਕਾਰ ਨਾਲ ਸਹਿਯੋਗ ਕਰਨ। ਦਲ ਖਾਲਸੇ ਨੂੰ ਸਿਰਫ ਆਪਣੀ ਮਾਣਤਾ ਚਾਹੀਦੀ ਸੀ ਅਤੇ ਬਰਾਬਰ ਦੇ ਸਲੂਕ ਵਾਲਾ ਸ਼ਹਿਰੀ ਦਰਜਾ। ਜੇ ਸਰਕਾਰ ਇਹ ਦਿੰਦੀ ਸੀ ਤਾਂ ਦਲ ਖਾਲਸਾ ਸਰਕਾਰ ਲਈ ਕੋਈ ਮੁਸ਼ਕਲ ਨਹੀਂ ਖੜ੍ਹੀ ਕਰਨਾ ਚਾਹੁੰਦਾ ਸੀ।

ਦੀਵਾਨ ਕੌੜਾ ਮੱਲ ਨੇ ਦਲ ਖਾਲਸੇ ਨੂੰ ਸ਼ਾਹ ਨਿਵਾਜ ਦੇ ਖਿਲਾਫ ਸੈਨਿਕ ਮਦਦ ਦੇਣ ਲਈ ਕਿਹਾ। ਦਲ ਖਾਲਸੇ ਨੇ ਇਹ ਗੱਲ ਮੰਨ ਲਈ। ਦਲ ਖਾਲਸੇ ਦਾ ਪੰਜ ਹਜ਼ਾਰ ਸਿੰਘ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਦੀਵਾਨ ਕੌੜਾ ਮੱਲ ਦੇ ਨਾਲ ਮੁਲਤਾਨ ਪੁੱਜਿਆ। ਭਾਵੇਂ ਸ਼ਾਹ ਨਿਵਾਜ਼ ਖਾਨ ਨੇ ਪੂਰੀ ਬਹਾਦਰੀ ਨਾਲ ਇਸ ਸੰਯੁਕਤ ਫੌਜ ਦਾ ਮੁਕਾਬਲਾ ਕੀਤਾ ਪਰ ਉਹ ਇਨ੍ਹਾਂ ਉਪਰ ਫਤਹਿ ਪਰਾਪਤ ਨਹੀਂ ਕਰ ਸਕਿਆ। ਸ਼ਾਹ ਨਿਵਾਜ਼ ਮਾਰਿਆ ਗਿਆ। ਦੀਵਾਨ ਕੌੜਾ ਮੱਲ ਨੇ ਉਸ ਦਾ ਸਿਰ ਲਾਹ ਕੇ ਮੀਰ ਮਨੂੰ ਅੱਗੇ ਪੇਸ਼ ਕੀਤਾ ਗਿਆ। ਮੀਰ ਮਨੂੰ ਨੇ ਦੀਵਾਨ ਨੂੰ 'ਰਾਜਾ' ਦਾ ਖਿਤਾਬ ਦਿੱਤਾ ਅਤੇ ਮੁਲਤਾਨ ਦਾ ਪੂਰੇ ਅਖਤਿਆਰਾਂ ਵਾਲਾ ਫੌਜਦਾਰ ਨਿਯੁਕਤ ਕਰ ਦਿੱਤਾ।

ਦੀਵਾਨ ਕੌੜਾ ਮੱਲ ਰਾਹੀਂ ਸਿੱਖਾਂ ਅਤੇ ਸਰਕਾਰ ਦਾ ਮੇਲ ਕਰਾਉਣ ਲਈ ਇਹ ਇਕ ਬੜੀ ਅੱਛੀ ਸ਼ੁਰੂਆਤ ਸੀ। ਦਲ ਖਾਲਸਾ ਸੋਚਦਾ ਸੀ ਕਿ ਜੇਕਰ ਇਹ ਮੇਲ ਇਸੇ ਤਰ੍ਹਾਂ ਹੀ ਵੱਧਦਾ ਜਾਵੇ ਤਾਂ ਉਹ ਟਿਕ ਕੇ ਆਪਣੀਆਂ ਜ਼ਮੀਨਾਂ ਦੀ ਵਾਹੀ ਵਗੈਰਾ ਕਰ ਸਕਦਾ ਹੈ ਅਤੇ ਚਿਰਾਂ ਤੋਂ ਟੁੱਟੇ ਸਮਾਜਕ ਰਿਸ਼ਤਿਆਂ ਨੂੰ ਫਿਰ ਤੋਂ ਅਪਣਾ ਸਕਦਾ ਹੈ। ਦੀਵਾਨ ਕੌੜਾ ਮੱਲ ਆਪਣੀਆਂ ਕੋਸ਼ਿਸ਼ਾਂ ਵਿਚ ਪੂਰਾ ਗੰਭੀਰ ਸੀ ਪਰ ਉਸ ਨੂੰ ਹੋਰ ਕਿਸੇ ਮੁਗ਼ਲ ਅਧਿਕਾਰੀ ਦੀ ਮਦਦ ਨਹੀਂ ਸੀ ਮਿਲ ਰਹੀ। ਉਹ ਅੰਮ੍ਰਿਤਸਰ ਵਿਖੇ ਦਲ ਖਾਲਸੇ ਦੇ ਦੀਵਾਨਾਂ ਵਿਚ ਸ਼ਾਮਲ ਵੀ ਹੁੰਦਾ ਸੀ ਅਤੇ ਦਿਲ ਖੋਲ੍ਹ ਕੇ

ਖਾਲਸੇ ਦੇ ਲੰਗਰ ਨੂੰ ਰਸਦ-ਪਾਣੀ ਵੀ ਦਿੰਦਾ ਸੀ। ਖਾਲਸੇ ਦੀ ਮੁਲਤਾਨ ਫ਼ਤਹਿ ਕਰਨ ਵਿਚ ਦਿੱਤੀ ਗਈ ਮਦਦ ਤੋਂ ਉਹ ਇਤਨਾ ਖੁਸ਼ ਸੀ ਕਿ ਉਹ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਕਹਾਉਣ ਲੱਗ ਪਿਆ ਸੀ। ਖਾਲਸਾ ਵੀ ਦੀਵਾਨ ਕੌੜਾ ਮੱਲ ਦੀਆਂ ਭਾਵਨਾਵਾਂ ਅਤੇ ਸ਼ੁਭ-ਇੱਛਾਵਾਂ ਤੋਂ ਇਤਨਾ ਖੁਸ਼ ਸੀ ਕਿ ਸਿੰਘਾਂ ਨੇ ਉਸ ਦਾ ਨਾਂ ਕੌੜਾ ਮੱਲ ਤੋਂ ਬਦਲ ਕੇ ਮਿੱਠਾ ਮੱਲ ਰੱਖ ਲਿਆ ਸੀ। ਉਸ ਨੇ ਸਿਰੀ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਦੀ ਕਾਰ ਸੇਵਾ ਲਈ ਗਿਆਰਾਂ ਹਜ਼ਾਰ ਰੁਪਏ ਚੜ੍ਹਾਏ। ਨਨਕਾਣਾ ਸਾਹਿਬ ਦੇ ਗੁਰ-ਅਸਥਾਨ ਲਈ ਤਿੰਨ ਲੱਖ ਰੁਪਏ ਚੜ੍ਹਾਏ। ਇਸ ਸਾਲ ਦੀ ਦਿਵਾਲੀ ਵੀ ਬੜੀ ਧੂਮ-ਧਾਮ ਨਾਲ ਮਨਾਈ ਗਈ। ਸਿੱਖਾਂ ਲਈ ਅਜਿਹਾ ਸ਼ਾਂਤੀ ਵਾਲਾ ਸਮਾਂ ਪਹਿਲਾਂ ਕਦੇ ਨਹੀਂ ਆਇਆ ਸੀ।

1751 ਦੇ ਅਖੀਰ ਵਿਚ ਫਿਰ ਖਬਰਾਂ ਆ ਪਹੁੰਚੀਆਂ ਕਿ ਅਹਿਮਦ ਸ਼ਾਹ ਅਬਦਾਲੀ ਫਿਰ ਤੋਂ ਭਾਰੀ ਫੌਜ ਨਾਲ ਆ ਰਿਹਾ ਹੈ। ਇਨ੍ਹਾਂ ਖਬਰਾਂ ਨੇ ਮੀਰ ਮਨੂੰ ਨੂੰ ਇਕ ਵਾਰ ਫਿਰ ਇਮਤਿਹਾਨ ਵਿਚ ਪਾ ਦਿੱਤਾ। ਦਿੱਲੀ ਦਰਬਾਰ ਵਲੋਂ ਉਸ ਨੂੰ ਕਿਸੇ ਤਰ੍ਹਾਂ ਦੀ ਵੀ ਮਦਦ ਦੀ ਉਮੀਦ ਨਹੀਂ ਸੀ। ਦਿੱਲੀ ਤੋਂ ਲਗਭੱਗ ਉਹ ਸਤੰਤਰ ਹੀ ਸੀ। ਹੁਣ ਅਬਦਾਲੀ ਦਾ ਸਫ਼ਲਤਾ ਨਾਲ ਮੁਕਾਬਲਾ ਕਰ ਕੇ ਉਹ ਅਬਦਾਲੀ ਤੋਂ ਵੀ ਸੁਤੰਤਰਤਾ ਪਰਾਪਤ ਕਰਨੀ ਚਾਹੁੰਦਾ ਸੀ। ਦੂਜੇ ਹਮਲੇ ਤੋਂ ਬਾਅਦ ਮੀਰ ਮਨੂੰ ਨੇ ਕਿਸੇ ਵੀ ਕਿਸਮ ਦਾ ਕੋਈ ਮਾਮਲਾ ਅਬਦਾਲੀ ਨੂੰ ਨਹੀਂ ਭੇਜਿਆ। ਅਬਦਾਲੀ ਨੇ ਸਿੰਧ ਦਰਿਆ ਪਾਰ ਕਰਨ ਤੋਂ ਪਹਿਲਾਂ ਆਪਣੇ ਵਿਸ਼ੇਸ਼ ਪਰਤੀਨਿਧ ਸੁਖ ਜੀਵਨ ਮੱਲ ਨੂੰ ਮੀਰ ਮਨੂੰ ਵੱਲ ਭੇਜਿਆ। ਅਬਦਾਲੀ ਦੇ ਹਿਸਾਬ ਨਾਲ ਕੁੱਲ ਚੌਵੀ ਲੱਖ ਰੁਪਏ ਮੀਰ ਮਨੂੰ ਵਲ ਨਿਕਲਦੇ ਸਨ। ਸੁਨੇਹਾ ਮਿਲਣ ਤੇ ਮੀਰ ਮਨੂੰ ਨੇ ਜਵਾਬ ਭੇਜਿਆ ਕਿ 'ਮੁਆਵਜੇ ਦੇਣ ਦੇ ਵਾਇਦੇ ਮੌਕਿਆਂ ਅਨੁਸਾਰ ਕੀਤੇ ਜਾਂਦੇ ਨੇ। ਨਾਸੀਰ ਖਾਨ ਦੀ ਬਗਾਵਤ ਨੇ ਉਨ੍ਹਾਂ ਚਾਰ ਜ਼ਿਲ੍ਹਿਆਂ ਦੇ ਮਾਮਲੇ ਨੂੰ ਫਜ਼ੂਲ ਵਿਚ ਖਰਚ ਕਰਵਾ ਦਿੱਤਾ ਹੈ। ਉਸ ਨੇ ਸਿਰਫ ਤਿੰਨ ਫਸਲਾਂ ਦਾ ਮਾਮਲਾ ਹੀ ਇਕੱਠਾ ਕੀਤਾ ਹੈ। ਇਸ ਦਾ ਨੌਂ ਲੱਖ ਰੁਪਿਆ ਭੇਜਿਆ ਜਾ ਸਕਦਾ ਹੈ। ਹੁਣ ਉਸ ਦੇ ਹਮਲੇ ਦੀਆਂ ਖਬਰਾਂ ਸੁਣ ਕੇ ਇਥੋਂ ਦੇ ਕਿਸਾਨ ਅਤੇ ਹੋਰ ਲੋਕ ਸਭ ਕੁੱਝ ਛੱਡ ਕੇ ਦੌੜ ਗਏ ਹਨ। ਇਸ ਤਰ੍ਹਾਂ ਦੇ ਮਾਹੌਲ ਵਿਚ ਮਾਮਲਾ ਇਕੱਠਾ ਨਹੀਂ ਕੀਤਾ ਜਾ ਸਕਦਾ।'

ਮੀਰ ਮਨੂੰ ਦੇ ਉਪਰੋਕਤ ਕਿਸਮ ਦੇ ਜਵਾਬ ਵਿਚ ਨਾ ਹੀ ਅਬਦਾਲੀ ਪਰੱਤੀ ਉਸ ਦੀ ਵਫਾਦਾਰੀ ਝਲਕਦੀ ਸੀ ਅਤੇ ਨਾ ਹੀ ਬਗਾਵਤ। ਪਰ ਇਹ ਸਪੱਸ਼ਟ ਸੀ ਕਿ ਅਬਦਾਲੀ ਦਾ ਮੂੰਹ ਮੰਗਿਆ ਮੁਆਵਜ਼ਾ ਸੌਖਿਆਂ ਕੀਤੇ ਮੀਰ ਮਨੂੰ ਨੇ ਅਦਾ ਨਹੀਂ ਕਰਨਾ ਸੀ। ਮੀਰ ਮਨੂੰ ਨੇ ਦੀਵਾਨ ਕੌੜਾ ਮੱਲ ਨੂੰ ਅਬਦਾਲੀ ਦਾ ਟਾਕਰਾ ਕਰਨ ਲਈ ਸਭ ਤਿਆਰੀਆਂ ਪੂਰੀਆਂ ਕਰਨ ਲਈ ਕਿਹਾ। ਦੀਵਾਨ ਨੇ ਦਲ ਖਾਲਸੇ ਨਾਲ ਗੱਲ ਕੀਤੀ। ਦਲ ਖਾਲਸੇ ਨੇ ਬੀਹ ਹਜ਼ਾਰ ਸਿੰਘ ਭੇਜਣ ਦਾ ਵਾਇਦਾ ਕੀਤਾ ਪਰ ਘਣੀਏ ਕੇ ਪਿੰਡ ਵਿਖੇ ਜਦੋਂ ਕਿ ਇਹ ਖਾਲਸਾ ਸੈਨਾ ਦੀਵਾਨ ਕੌੜਾ ਮੱਲ ਵੱਲ ਜਾ ਰਹੀ ਸੀ ਤਾਂ ਤੀਹ ਹਜ਼ਾਰ ਸਿੰਘ ਇਕੱਠਾ ਹੋ ਗਿਆ ਸੀ। ਸਾਰਾ ਦਲ ਭਾਈ ਸੁੱਖਾ ਸਿੰਘ, ਸੰਗਤ ਸਿੰਘ ਅਤੇ ਹਰੀ ਸਿੰਘ ਭੰਗੀ ਦੀ ਅਗਵਾਈ ਹੇਠ ਸੀ। ਉਧਰ ਲਾਹੌਰ ਵਿਚ ਮੀਰ ਮਨੂੰ ਨੇ ਆਪਣੇ ਸਭ ਸਹਾਇਕ ਫੌਜਦਾਰਾਂ ਨੂੰ ਇਕੱਠਾ ਕਰ ਲਿਆ ਸੀ। ਉਸ ਨੇ ਲਾਹੌਰ ਸ਼ਹਿਰ ਨੂੰ ਪੂਰੇ ਮੋਰਚਿਆਂ

ਨਾਲ ਕਿਲ੍ਹੇਬੰਦ ਕਰ ਲਿਆ ਸੀ।

ਅਬਦਾਲੀ ਚਨਾਬ ਪਾਰ ਕਰ ਆਇਆ ਸੀ। ਮੀਰ ਮਨੂੰ ਨੇ ਉਸ ਦੀ ਰਵਾਨਗੀ ਨੂੰ ਮੱਠਾ ਕਰਨ ਲਈ ਅੱਗੋਂ ਨੌ ਲੱਖ ਰੁਪਿਆ ਭੇਜ ਦਿੱਤਾ ਅਤੇ ਬਾਕੀ ਦੀ ਰਕਮ ਨੂੰ ਉਗਰਾਹੁਣ ਲਈ ਸਮਾਂ ਮੰਗਿਆ। ਅਬਦਾਲੀ ਨੇ ਪੇਸ਼ ਕੀਤਾ ਗਿਆ ਨੌ ਲੱਖ ਰੁਪਿਆ ਵੀ ਹੜੱਪ ਕਰ ਲਿਆ ਅਤੇ ਆਪਣੀ ਰਵਾਨਗੀ ਵੀ ਜਾਰੀ ਰੱਖੀ। ਆਖਰ ਉਹ 4 ਦਸੰਬਰ, 1751 ਈ. ਨੂੰ ਵਜ਼ੀਰਾਵਾਦ (ਰਾਵੀ ਤੋਂ ਪਾਰ) ਵਿਖੇ ਪਹੁੰਚ ਗਿਆ। ਅਬਦਾਲੀ ਦਾ ਜਰਨੈਲ ਜਹਾਨ ਖਾਨ ਆਪਣੀ ਵੱਖਰੀ ਸੈਨਾ ਨਾਲ ਲਾਹੌਰ ਨੇੜੇ ਪਹੁੰਚ ਗਿਆ ਸੀ।

ਦੂਜੇ ਪਾਸੇ ਮੀਰ ਮਨੂੰ ਨੇ ਜਦੋਂ ਤੀਹ ਹਜ਼ਾਰ ਦੀ ਵਿਸ਼ਾਲ ਸੈਨਾ ਸਿੰਘਾਂ ਦੀ ਦੇਖੀ ਤਾਂ ਉਹ ਘਬਰਾ ਗਿਆ। ਉਸ ਦੇ ਖਿਆਲ ਵਿਚ ਇਹ ਵਹਿਮ ਆ ਗਿਆ ਕਿ ਜੇ ਕਿਤੇ ਇਤਨੀ ਭਾਰੀ ਸੈਨਾ, ਅਬਦਾਲੀ ਅਤੇ ਮੀਰ ਮਨੂੰ ਦੇ ਆਪਸੀ ਭੇੜ ਤੋਂ ਫਾਇਦਾ ਲੈ ਕੇ ਬਗਾਵਤ ਤੇ ਉਤਰ ਆਈ ਤਾਂ ਲਾਹੌਰ ਉਪਰ ਕਬਜ਼ਾ ਕਰ ਲਵੇਗੀ। ਉਸ ਨੇ ਦੀਵਾਨ ਕੌੜਾ ਮੱਲ ਨੂੰ ਅਸਿੱਧੇ ਢੰਗ ਨਾਲ ਕਿਹਾ ਕਿ ਸਿੱਖ ਸੈਨਾ ਨੂੰ ਸ਼ਹਿਰ ਤੋਂ ਬਾਹਰ ਰੱਖਿਆ ਜਾਵੇ। ਇਸ ਗੱਲ ਲਈ ਨਾ ਹੀ ਦੀਵਾਨ ਕੌੜਾ ਮੱਲ ਤਿਆਰ ਸੀ ਅਤੇ ਨਾ ਹੀ ਖਾਲਸਾ। ਸ਼ਹਿਰ ਦੀ ਮੋਰਚਾਬੰਦੀ ਕਰਨ ਸਮੇਂ ਖਾਲਸੇ ਨੂੰ ਸ਼ਹਿਰ ਦਾ ਕੋਈ ਕੋਨਾ ਨਹੀਂ ਦਿੱਤਾ ਗਿਆ। ਖਾਲਸਾ ਦਲ ਦੀ ਇਕ ਸੈਨਿਕ ਟੁਕੜੀ ਭਾਈ ਸੁੱਖਾ ਸਿੰਘ ਦੀ ਅਗਵਾਈ ਹੇਠ ਰਾਵੀ ਦਰਿਆ ਦੇ ਨਜ਼ਦੀਕ ਫਿਰ ਰਹੀ ਸੀ। ਇਥੋਂ ਦੀ ਜਦੋਂ ਜਹਾਨ ਖਾਨ ਨੇ ਆਪਣੀ ਫੌਜ ਨਾਲ ਦਰਿਆ ਪਾਰ ਕੀਤਾ ਤਾਂ ਉਸ ਦਾ ਮੁਕਾਬਲਾ ਇਸ ਸਿੰਘ ਜੱਥੇ ਨਾਲ ਹੋ ਗਿਆ। ਭਾਈ ਸੁੱਖਾ ਸਿੰਘ ਨੇ ਬੜੀ ਦਲੇਰੀ ਨਾਲ ਅਬਦਾਲੀ ਦੀ ਸੈਨਾ ਦਾ ਮੁਕਾਬਲਾ ਕੀਤਾ। ਇਨ੍ਹਾਂ ਦੇ ਮਨ ਵਿਚ ਇਹ ਗੱਲ ਵੀ ਸੀ ਕਿ ਜੇਕਰ ਮੁਕਾਬਲੇ ਤੋਂ ਟਲ ਕੇ ਇਹ ਪਿੱਛੇ ਹਟੇ ਤਾਂ ਮੀਰ ਮਨੂੰ ਨੇ ਸਮਝਣਾ ਹੈ ਕਿ ਸਿੰਘ ਤਨ-ਮਨ ਨਾਲ ਨਹੀਂ ਲੜਦੇ। ਸਿੱਟੇ ਵਜੋਂ ਸਿੰਘ ਜੱਥਾ ਪੂਰੀ ਦਰਿੜ੍ਹਤਾ ਨਾਲ ਲੜਿਆ। ਇਸ ਦੀ ਮਦਦ ਲਈ ਕੋਈ ਮੁਗ਼ਲ ਟੁਕੜੀ ਨਹੀਂ ਆਈ। ਭਾਈ ਸੁੱਖਾ ਸਿੰਘ ਲੜਦਾ ਹੋਇਆ ਸ਼ਹੀਦ ਹੋ ਗਿਆ। ਬਾਕੀ ਬਚੇ ਸਿੰਘ ਪਿੱਛੇ ਹਟਦੇ ਹਟਦੇ ਸ਼ਹਿਰ ਵੱਲ ਨੂੰ ਆ ਰਹੇ ਸਨ। ਸ਼ਹਿਰ ਦੇ ਦਰਵਾਜੇ ਬੰਦ ਸਨ। ਸ਼ਹਿਰੀਆਂ ਨੇ ਦਰਵਾਜ਼ੇ ਖੋਲ੍ਹਣ ਦੀ ਵਜਾਏ ਆ ਰਹੇ ਸਿੰਘਾਂ ਉਪਰ ਪੱਥਰ ਵਰਸਾਉਣੇ ਸ਼ੁਰੂ ਕਰ ਦਿੱਤੇ। ਅਖੀਰ ਇਹ ਸਿੰਘ ਲੜਦੇ ਹੋਏ ਸਾਰੇ ਦੇ ਸਾਰੇ ਸ਼ਹੀਦ ਹੋ ਗਏ। ਮੁਗ਼ਲ ਸੈਨਾ ਵਲੋਂ ਅਤੇ ਲਾਹੌਰ ਦੇ ਸ਼ਹਿਰੀਆਂ ਵਲੋਂ ਇਸ ਤਰ੍ਹਾਂ ਦਾ ਵਿਵਹਾਰ ਦੇਖ ਕੇ ਅਤੇ ਆਪਣੇ ਜੱਥੇ ਦੀ ਇਤਨੀ ਵੱਡੀ ਸ਼ਹਾਦਤ ਦੇਖ ਕੇ ਬਾਕੀ ਦੀ ਸਿੰਘ ਸੈਨਾ ਮੀਰ ਮੰਨੂੰ ਦੀ ਫੌਜ ਦਾ ਸਾਥ ਛੱਡ ਕੇ ਵਾਪਸ ਚਲੀ ਗਈ ਸੀ।

ਸਿੰਘ ਸੈਨਾ ਦੇ ਸਾਥ ਛੱਡ ਜਾਣ ਨਾਲ ਮੀਰ ਮਨੂੰ ਨੇ ਅਤੇ ਹੋਰ ਮੁਗ਼ਲ ਅਧਿਕਾਰੀਆਂ ਨੇ ਚੰਗਾ ਹੀ ਸਮਝਿਆ ਸੀ। ਉਹ ਅਬਦਾਲੀ ਨਾਲੋਂ ਸਿੰਘਾਂ ਤੋਂ ਜ਼ਿਆਦਾ ਡਰਦੇ ਸਨ। ਅਬਦਾਲੀ ਬਾਰੇ ਤਾਂ ਉਨ੍ਹਾਂ ਨੂੰ ਪਤਾ ਸੀ ਕਿ ਇਸ ਨੇ ਹਰ ਹਾਲਤ ਵਿਚ ਵਾਪਸ ਚਲੇ ਜਾਣਾ ਹੈ ਪਰ ਸਿੰਘਾਂ ਤੋਂ ਡਰ ਇਹ ਸੀ ਕਿ ਇਨ੍ਹਾਂ ਨੇ ਇਕ ਵਾਰ ਸ਼ਹਿਰ ਵਿਚ ਵੜ ਕੇ ਮੁੜ ਕੇ ਨਿਕਲਣਾ ਨਹੀਂ। ਮੀਰ ਮਨੂੰ ਪੰਜਾਹ ਹਜਾਰ ਘੋੜ ਸਵਾਰ ਸੈਨਾ ਲੈ ਕੇ ਰਾਵੀ ਵੱਲ ਨੂੰ ਚੱਲ ਪਿਆ। ਦਰਿਆ ਰਾਵੀ ਪਾਰ ਕੀਤਾ ਅਤੇ ਵਜ਼ੀਰਾਬਾਦ ਨੇੜੇ ਪਹੁੰਚ ਗਿਆ ਜਿਥੇ ਕਿ ਅਬਦਾਲੀ ਦੀ ਛਾਉਣੀ ਸੀ। ਦੋਵੇਂ ਧਿਰਾਂ ਕਈ ਦਿਨਾ

ਤੱਕ ਆਹਮੋ-ਸਾਹਮਣੇ ਬੈਠੀਆਂ ਰਹੀਆਂ। ਅਚਾਨਕ ਇਕ ਦਿਨ ਪਤਾ ਲਗਿਆ ਕਿ ਅਬਦਾਲੀ ਤਾਂ ਆਪਣੀ ਤਕੜੀ ਸੈਨਾ ਨਾਲ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਪਹੁੰਚ ਗਿਆ। ਵਜ਼ੀਰਾਬਾਦ ਵਿਖੇ ਤਾਂ ਸਿਰਫ ਭੁਲੇਖਾ ਪਾਊ ਸੈਨਾ ਹੀ ਸੀ। ਮੀਰ ਮਨੂੰ ਡਾਢਾ ਹੈਰਾਨ ਵੀ ਸੀ ਅਤੇ ਪਰੇਸ਼ਾਨ ਵੀ। ਲਾਹੌਰ ਸ਼ਹਿਰ ਤੇ ਅਬਦਾਲੀ ਕਾਬਜ਼ ਹੋ ਗਿਆ ਸੀ। ਜਲਦੀ ਨਾਲ ਮੀਰ ਮਨੂੰ ਵਾਪਸ ਲਾਹੌਰ ਆ ਗਿਆ। ਮੁੱਖ ਦਰਵਾਜ਼ੇ ਬੰਦ ਸਨ ਅਤੇ ਅਬਦਾਲੀ ਅਧੀਨ ਸਨ। ਮੁਗ਼ਲ ਸੈਨਾ ਸਿਰਫ ਸ਼ਹਿਰ ਦੀ ਬਾਹਰਲੀ ਕੰਧ ਦੇ ਉਹਲੇ ਹੀ ਖੜ੍ਹੇ ਸਕੀ ਸੀ। ਦੋਵੇਂ ਫੌਜਾਂ ਸ਼ਹਿਰ ਵਿਚ ਸਨ। ਲਾਹੌਰ ਦੇ ਹਮਲਾ-ਕਰੂ ਮੋਰਚੇ ਅਬਦਾਲੀ ਪਾਸ ਸਨ ਅਤੇ ਸਾਰੀ ਆਮਦ ਵੀ ਉਸ ਦੇ ਅਧੀਨ ਸੀ। ਮੀਰ ਮਨੂੰ ਸਿਰਫ ਤੁਰੰਤ ਬਣਾਏ ਕੱਚੇ ਮੋਰਚਿਆਂ ਵਿਚ ਸੀ। ਉਸ ਦੀ ਫੌਜ ਲਈ ਬਾਹਰੋਂ ਕੋਈ ਰਸਦ ਨਹੀਂ ਆ ਸਕਦੀ ਸੀ ਅਤੇ ਨਾ ਹੀ ਅੰਦਰੋਂ। ਚਾਰ ਮਹੀਨੇ ਲਗਾਤਾਰ ਇਸੇ ਤਰ੍ਹਾਂ ਆਹਮੋ-ਸਾਹਮਣੇ ਬੈਠੇ ਰਹੇ। ਮੁਗ਼ਲ ਫੌਜ ਅਤੇ ਘੋੜੇ ਘਾਹ-ਪੱਠੇ ਵਲੋਂ ਡਾਢੇ ਤੰਗ ਸਨ। ਲਾਹੌਰ ਦੇ ਆਲੇ-ਦੁਆਲੇ ਦਾ ਅੱਸੀ ਮੀਲਾਂ ਦਾ ਇਲਾਕਾ ਪੂਰੀ ਤਰ੍ਹਾਂ ਉਜੜ ਚੁੱਕਿਆ ਸੀ। ਲੋਕਾਂ ਦੇ ਘਰ ਢਾਹੇ ਜਾ ਚੁੱਕੇ ਸਨ। ਡੰਗਰ ਵੱਢ ਕੇ ਖਾਧੇ ਜਾ ਚੁੱਕੇ ਸਨ। ਆਖੀਰ ਜਦੋਂ ਕੁਝ ਦਿਨਾਂ ਦਾ ਹੀ ਅਨਾਜ ਰਹਿ ਗਿਆ ਤਾਂ ਮੀਰ ਮਨੂੰ ਨੇ ਆਪਣੇ ਜਰਨੈਲਾਂ ਨਾਲ ਸਲਾਹ ਕੀਤੀ ਕਿ ਕੀ ਕੀਤਾ ਜਾਵੇ? ਸਲਾਹ ਹੋਈ ਕਿ ਇਕ ਦਮ ਹਮਲਾ ਕਰ ਦਿੱਤਾ ਜਾਵੇ। ਦੀਵਾਨ ਕੌੜਾ ਮੱਲ ਨੇ ਸਲਾਹ ਦਿੱਤੀ ਕਿ ਗਰਮੀਆਂ ਦੀ ਰੁੱਤ ਤੱਕ ਇਸੇ ਤਰ੍ਹਾਂ ਹੀ ਇੰਤਜਾਰ ਕੀਤੀ ਜਾਵੇ ਤਾਂ ਕਿ ਗਰਮੀਆਂ ਵਿਚ ਤੰਗ ਹੋਏ ਪਠਾਣ ਘੇਰਾ ਚੁੱਕਣ ਲਈ ਮਜ਼ਬੂਰ ਹੋ ਜਾਣ। ਇਹ ਗੱਲ ਨਾ ਮੰਨੀ ਗਈ ਪਰ ਤੁਰੰਤ ਹਮਲਾ ਕਰਨ ਦੀ ਗੱਲ ਮੰਨੀ ਗਈ। ਹਮਲਾ ਕੀਤਾ ਗਿਆ। ਦੋਵਾਂ ਧਿਰਾਂ ਵਿਚਕਾਰ ਮੁੱਠਭੇੜ ਵਿਚ ਦੀਵਾਨ ਕੌੜਾ ਮੱਲ ਮਾਰਿਆ ਗਿਆ ਜਾਂ ਮੀਰ ਮਨੂੰ ਦੇ ਆਪਣੇ ਜਰਨੈਲਾਂ ਵਲੋਂ ਹੀ ਮਾਰ ਦਿੱਤਾ ਗਿਆ। ਦੀਵਾਨ ਦੇ ਮਾਰੇ ਜਾਣ ਨਾਲ ਮੀਰ ਮਨੂੰ ਦਾ ਦਿਲ ਟੁੱਟ ਗਿਆ। ਲੜਾਈ ਬੰਦ ਕਰਨ ਲਈ ਚਿੱਟਾ ਝੰਡਾ ਲਹਿਰਾ ਦਿੱਤਾ ਗਿਆ। ਮੀਰ ਮਨੂੰ ਨੇ ਹਾਰ ਮੰਨ ਲਈ ਅਤੇ ਅਬਦਾਲੀ ਅੱਗੇ ਪੇਸ਼ ਹੋਣ ਲਈ ਅਰਜ਼ ਕੀਤੀ।[10]

ਅਬਦਾਲੀ ਨੇ ਆਪਣੇ ਜਰਨੈਲ ਜਹਾਨ ਖਾਨ ਨੂੰ ਮੀਰ ਮਨੂੰ ਨੂੰ ਲਿਆਉਣ ਲਈ ਭੇਜਿਆ। ਜਹਾਨ ਖਾਨ ਨੇ ਪੂਰੇ ਸਤਿਕਾਰ ਸਹਿਤ ਮੀਰ ਮਨੂੰ ਨੂੰ ਅਬਦਾਲੀ ਅੱਗੇ ਪੇਸ਼ ਕੀਤਾ। ਮੀਰ ਮਨੂੰ ਪੰਜਾਹ ਲੱਖ ਰੁਪਿਆ, ਸੋਨੇ-ਚਾਂਦੀ ਦੇ ਗਹਿਣਿਆਂ ਨਾਲ ਜੜੇ ਹੋਏ ਗਿਆਰਾਂ ਘੋੜੇ ਅਤੇ ਦੋ ਹਾਥੀ ਲੈ ਕੇ ਹਾਜ਼ਰ ਹੋਇਆ। ਇਹ ਮੁਲਾਕਾਤ ਸ਼ਾਲਾਮਾਰ ਬਾਗ ਵਿਚ ਹੋਈ। ਅਬਦਾਲੀ ਮੀਰ ਮੰਨੂੰ ਦੇ ਵਰਤਾਓ ਤੋਂ ਬੜਾ ਖੁਸ਼ ਹੋਇਆ। ਉਸ ਨੇ ਪੂਰੇ ਸਤਿਕਾਰ ਸਹਿਤ ਮੀਰ ਮਨੂੰ ਨੂੰ ਹੀ ਲਾਹੌਰ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਅਤੇ ਕੀਮਤੀ ਖਿੱਲਤ ਪਹਿਨਾਈ। ਮੀਰ ਮਨੂੰ ਨੇ ਅੱਗੇ ਤੋਂ ਅਬਦਾਲੀ ਦਾ ਵਫਾਦਾਰ ਰਹਿਣ ਦਾ ਵਾਇਦਾ ਕੀਤਾ।

ਜਿਹੜਾ ਸੂਬੇਦਾਰ ਪਹਿਲਾਂ ਚੌਵੀ ਲੱਖ ਰੁਪਏ ਵੀ ਦੇਣ ਲਈ ਤਿਆਰ ਨਹੀਂ ਹੋਇਆ ਸੀ, ਹੁਣ ਨੌਂ ਲੱਖ ਰੁਪਈਆਂ ਤੋਂ ਇਲਾਵਾ ਪੰਜਾਹ ਲੱਖ ਰੁਪਏ ਹੋਰ ਵੀ ਦੇਣ ਲਈ ਤਿਆਰ ਹੋ ਗਿਆ ਸੀ। ਉਜਾੜਾ ਅਤੇ ਜ਼ਿਲਤ ਵਾਧੂ ਦੀ ਝੱਲਣੀ ਪਈ ਸੀ। ਇਹ ਹਾਕਮ ਆਪਣੇ ਲੋਕਾਂ ਤੇ ਇਤਬਾਰ ਕਰਨ ਨੂੰ ਤਿਆਰ ਨਹੀਂ ਸਨ ਪਰ ਹਮਲਾਵਰਾਂ ਨੂੰ ਸਭ ਕੁਝ ਦੇਣ ਲਈ ਤਿਆਰ ਹੋ ਜਾਂਦੇ ਸਨ। ਸਿੰਘਾਂ ਦੀ ਵਿਸ਼ਾਲ ਫੌਜ ਸਿਰਫ ਫਿਰਕੂ ਨਫ਼ਰਤ ਕਰਕੇ ਵਾਪਸ ਮੋੜ ਦਿੱਤੀ ਗਈ ਸੀ ਜਦੋਂ ਕਿ ਉਹ

ਤਨੋ-ਮਨੋ ਹਮਲਾਵਰ ਦੇ ਨਾਲ ਲੜਨ ਆਈ ਸੀ। ਇਸ ਆਪਸੀ ਨਫ਼ਰਤ, ਅਵਿਸ਼ਵਾਸੀ ਅਤੇ ਸੌੜੀ ਰਾਜਨੀਤੀ ਨੇ ਪੰਜਾਬ ਦਾ ਬੇੜਾ ਗਰਕ ਕਰ ਦਿੱਤਾ ਸੀ। ਇਤਿਹਾਸਕਾਰਾਂ ਨੇ ਮੀਰ ਮਨੂੰ ਨੂੰ ਬੜਾ ਦਲੇਰ, ਦੂਰ-ਅੰਦੇਸ਼ ਅਤੇ ਕਾਬਲ ਸੂਬੇਦਾਰ ਦਰਸਾਇਆ ਹੈ ਪਰ ਇਹ ਕਿਹੜੀ ਦਲੇਰੀ, ਦੂਰ-ਅੰਦੇਸ਼ੀ ਅਤੇ ਕਾਬਲੀਅਤ ਸੀ ਕਿ ਉਹ ਕਿਸੇ ਹਮਲੇ ਵੇਲੇ ਵੀ ਸਹੀ ਅੰਦਾਜ਼ਾ ਨਹੀਂ ਲਗਾ ਸਕਿਆ? ਪਹਿਲਾਂ ਚੌਵੀ ਲੱਖ ਰੁਪਇਆ ਦਿੱਤਾ ਨਹੀਂ, ਪਿੱਛੋਂ ਸੱਠ ਲੱਖ ਰੁਪਏ ਤੋਂ ਵੱਧ ਦੇਣਾ ਪਿਆ ਸੀ। ਹਰ ਹਾਕਮ ਨੂੰ ਆਪਣੀ ਫੌਜੀ ਤਾਕਤ ਦਾ ਪਤਾ ਹੁੰਦਾ ਹੈ। ਮੀਰ ਮਨੂੰ ਨੂੰ ਤਾਂ ਇਸ ਗੱਲ ਦਾ ਭੋਰਾ ਭਰ ਵੀ ਪਤਾ ਨਹੀਂ ਸੀ। ਸਿੰਘਾਂ ਨੂੰ ਤਾਂ ਉਹ ਕਾਬੂ ਵਿਚ ਕਰ ਨਹੀਂ ਸਕਿਆ ਸੀ, ਫਿਰ ਅਬਦਾਲੀ ਦਾ ਮੁਕਾਬਲਾ ਕਿਵੇਂ ਕਰ ਸਕਦਾ ਸੀ? ਜਿਸ ਹਾਕਮ ਨੂੰ ਆਪਣੇ ਸਹਾਇਕਾਂ ਉਪਰ ਹੀ ਵਿਸ਼ਵਾਸ਼ ਨਹੀਂ ਸੀ, ਉਹ ਮੈਦਾਨੇ-ਜੰਗ ਵਿਚ ਕਿਵੇਂ ਫ਼ਤਹਿ ਪਰਾਪਤ ਕਰ ਸਕਦਾ ਸੀ ? ਇਸ ਤਰ੍ਹਾਂ ਮੀਰ ਮਨੂੰ ਦੀਆਂ ਗਲਤੀਆਂ ਨੇ ਪੰਜਾਬ ਦਾ ਪੂਰਾ ਉਜਾੜਾ ਕਰਵਾ ਦਿੱਤਾ ਸੀ।

ਮੀਰ ਮਨੂੰ ਦੋਵੇਂ ਤਾਕਤਾਂ-ਅਫਗਾਨ ਅਤੇ ਮੁਗ਼ਲ-ਵਿਚਕਾਰ ਲਟਕ ਰਿਹਾ ਸੀ। ਕਿਸੇ ਵੀ ਤਾਕਤ ਪਰਤੀ ਉਸ ਦੀ ਵਫਾਦਾਰੀ ਨਹੀਂ ਸੀ। ਉਹ ਨਾ ਹੀ ਜੰਗਬਾਜ਼ ਸੀ ਅਤੇ ਨਾ ਹੀ ਸ਼ਾਂਤੀ ਪਸੰਦ ਸੀ। ਲੜਾਈ ਲੜਨ ਦੀ ਤਿਆਰੀ ਕਰ ਕੇ ਪਿੱਛੋਂ ਈਨ ਵੀ ਮੰਨ ਲੈਂਦਾ ਸੀ। ਉਸ ਨੇ ਕਿਸੇ ਪਾਸੇ ਵੀ ਕਿਸੇ ਕਿਸਮ ਦੀ ਦਰਿੜ੍ਹਤਾ ਨਹੀਂ ਦਿਖਾਈ ਸੀ। ਜੇਕਰ ਉਸ ਨੂੰ ਪਤਾ ਸੀ ਕਿ ਦਿੱਲੀ ਦਰਬਾਰ ਵਲੋਂ ਉਸ ਨੂੰ ਕੋਈ ਮਦਦ ਨਹੀਂ ਪਹੁੰਚਣੀ ਤਾਂ ਉਸ ਨੂੰ ਜਾਂ ਤਾਂ ਪੂਰੀ ਤਰ੍ਹਾਂ ਅਬਦਾਲੀ ਅੱਗੇ ਝੁਕ ਜਾਣਾ ਚਾਹੀਦਾ ਸੀ ਜਾਂ ਉਸ ਨੂੰ ਹਰ ਸਮੇਂ ਬਾਗੀ ਹੋ ਕੇ ਰਹਿਣਾ ਚਾਹੀਦਾ ਸੀ। ਜੇ ਉਹ ਅਬਦਾਲੀ ਦਾ ਵਫਾਦਾਰ ਬਣਨਾ ਚਾਹੁੰਦਾ ਸੀ ਤਾਂ ਦਿੱਲੀ ਦਰਬਾਰ ਨਾਲ ਉਸ ਨੂੰ ਸਬੰਧ ਤੋੜ ਕੇ ਰੱਖਣੇ ਚਾਹੀਦੇ ਸਨ। ਪਰ ਉਹ ਕਿਸੇ ਪਾਸੇ ਵੀ ਨਹੀਂ ਹੋ ਸਕਿਆ। ਉਸ ਦੀ ਇਸ ਦੋਚਿੱਤੀ ਅਤੇ ਡਾਵਾਂਡੋਲਤਾ ਨੇ ਉਸ ਦੇ ਸਾਹਮਣੇ ਹੀ ਸਾਰੇ ਪੰਜਾਬ ਦਾ ਉਜਾੜਾ ਕਰਵਾ ਦਿੱਤਾ ਸੀ। ਚਿਨਾਬ ਤੋਂ ਲੈ ਕੇ ਰਾਵੀ ਤੱਕ ਦਾ ਸਾਰਾ ਇਲਾਕਾ ਅਬਦਾਲੀ ਦੀ ਫੌਜ ਨੇ ਉਜਾੜ ਸੁੱਟਿਆ ਸੀ। ਲਾਹੌਰ ਦੇ ਅੱਸੀ ਕਿਲੋਮੀਟਰ ਦੇ ਦਾਇਰੇ ਵਿਚ ਲਗਾਤਾਰ ਚਾਰ ਪੰਜ ਮਹੀਨੇ ਕੋਈ ਦੀਵਾ ਨਹੀਂ ਬਲਿਆ ਸੀ।[11] ਇਤਨੀ ਤਬਾਹੀ ਕਰਵਾ ਕੇ ਉਸ ਨੂੰ ਆਪਣੀ ਫੌਜ ਸਮੇਤ ਭੱਜ ਜਾਣਾ ਚਾਹੀਦਾ ਸੀ ਤਾਂ ਕਿ ਉਹ ਅਬਦਾਲੀ ਦੇ ਮੁੜ ਜਾਣ ਬਾਅਦ ਫਿਰ ਲਾਹੌਰ ਨੂੰ ਆਪਣੇ ਕਬਜ਼ੇ ਵਿਚ ਕਰ ਲੈਂਦਾ। ਇਸ ਨਾਲ ਉਸ ਦੀ ਲੜਾਕੀ ਸੋਚ ਪਰਖੀ ਜਾਣੀ ਸੀ ਪਰ ਉਹ ਨਾ ਹੀ ਲੜਿਆ, ਨਾ ਹੀ ਲੜਨ ਦੀ ਦਰਿੜ੍ਹਤਾ ਦਿਖਾਈ ਅਤੇ ਨਾ ਹੀ ਈਨ ਮੰਨ ਕੇ ਆਪਣੇ ਸੂਬੇ ਨੂੰ ਉਜਾੜੇ ਤੋ ਬਚਾ ਸਕਿਆ।

ਅਬਦਾਲੀ ਡੇਢ ਮਹੀਨਾ ਲਾਹੌਰ ਵਿਚ ਰਿਹਾ ਸੀ। ਇਸ ਦੌਰਾਨ ਉਸ ਨੇ ਕਸ਼ਮੀਰ ਵੱਲ ਵੀ ਆਪਣੀ ਫੌਜ ਭੇਜ ਕੇ ਕਸ਼ਮੀਰ ਨੂੰ ਫਤਹਿ ਕਰ ਲਿਆ ਸੀ। ਸੁਖਜੀਵਨ ਮੱਲ ਨੂੰ ਕਸ਼ਮੀਰ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਇਸੇ ਦੌਰਾਨ ਉਸ ਨੇ ਦਿੱਲੀ ਵਿਚ ਬਾਦਸ਼ਾਹ ਅਹਿਮਦ ਸ਼ਾਹ ਨਾਲ ਚਿੱਠੀ ਪੱਤਰ ਕਰ ਕੇ ਲਿਖਤੀ ਰੂਪ ਵਿਚ ਘੱਗਰ ਤੱਕ ਦਾ ਸਾਰਾ ਪੰਜਾਬ ਆਪਣੇ ਅਧੀਨ ਕਰ ਲਿਆ ਸੀ। ਹੁਣ ਪੂਰਾ ਪੰਜਾਬ ਕਾਬੁਲ ਦੀ ਬਾਦਸ਼ਾਹੀ ਅਧੀਨ ਆ ਗਿਆ ਸੀ।[12]

ਵਰਖਾ ਰੁੱਤ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਅਬਦਾਲੀ ਵਾਪਸ ਚਲਾ ਗਿਆ ਸੀ। ਮੀਰ ਮਨੂੰ ਦੇ ਸਾਹਮਣੇ ਉਸ ਦਾ ਸਾਰਾ ਪੰਜਾਬ ਉਜੜਿਆ ਪਿਆ ਸੀ। ਦਲ ਖਾਲਸਾ ਆਪਣੀ ਤਾਕਤ

ਜਮਾਅ ਚੁੱਕਿਆ ਸੀ। ਦਲ ਖਾਲਸੇ ਦੀ ਤਾਕਤ ਤੋਂ ਉਹ ਬੇਹੱਦ ਭੈ-ਭੀਤ ਸੀ। ਹੁਣ ਮੀਰ ਮਨੂੰ ਸਿੱਖਾਂ ਨੂੰ ਸਿਰਫ ਉਥੇ ਹੀ ਤੰਗ ਕਰ ਸਕਦਾ ਸੀ ਜਿਥੇ ਦਲ ਖਾਲਸੇ ਦੇ ਜੱਥੇ ਨਹੀਂ ਸੀ ਹੁੰਦੇ। ਸਾਰਾ ਰਾਜ ਪਰਬੰਧ ਉਸ ਦੇ ਹੱਥੋਂ ਨਿਕਲ ਚੁੱਕਿਆ ਸੀ। ਉਸ ਨੇ ਅਬਦਾਲੀ ਤੋਂ ਵਿਹਲਾ ਹੋ ਕੇ ਉੱਜੜ-ਪੁੱਜੜੇ ਸੂਬੇ ਵਿਚ ਸਭ ਤੋਂ ਪਹਿਲਾਂ ਦਲ ਖਾਲਸੇ ਨੂੰ ਦਬਾਉਣ ਵੱਲ ਧਿਆਨ ਦਿੱਤਾ। ਜਿਹੜੇ ਚਾਰ ਮਹੀਨੇ ਮੀਰ ਮਨੂੰ ਅਤੇ ਅਬਦਾਲੀ ਦੀਆਂ ਫੌਜਾਂ ਇਕ ਦੂਜੇ ਦੇ ਸਾਹਮਣੇ ਲਾਹੌਰ ਸ਼ਹਿਰ ਵਿਚ ਖੜ੍ਹੀਆਂ ਰਹੀਆਂ ਸਨ ਉਨ੍ਹਾਂ ਚਾਰ ਮਹੀਨਿਆਂ ਵਿਚ ਦਲ ਖਾਲਸੇ ਨੇ ਸਾਰਾ ਪੰਜਾਬ, ਜਿਹਲਮ ਤੋਂ ਲੈ ਕੇ ਜਮੁਨਾ ਤੱਕ ਗਾਹ ਮਾਰਿਆ ਸੀ। ਸਿੱਖਾਂ ਦਾ ਇਕੋ ਇਕ ਹਮਦਰਦ ਅਧਿਕਾਰੀ, ਦੀਵਾਨ ਕੌੜਾ ਮੱਲ ਮਾਰਿਆ ਜਾ ਚੁੱਕਿਆ ਸੀ। ਬਾਕੀ ਮੁਗ਼ਲ ਅਧਿਕਾਰੀਆਂ ਤੇ ਨਾ ਹੀ ਸਿੱਖਾਂ ਨੂੰ ਵਿਸ਼ਵਾਸ ਸੀ ਅਤੇ ਨਾ ਹੀ ਇਨ੍ਹਾਂ ਅਧਿਕਾਰੀਆਂ ਦਾ ਸਿੱਖਾਂ ਉਪਰ।

ਸਭ ਤੋਂ ਪਹਿਲਾਂ ਦਲ ਖਾਲਸਾ ਨੇ ਆਪਣੇ ਆਪ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਪੰਜਾਬ ਦੀਆਂ ਵੱਖ-ਵੱਖ ਦਿਸ਼ਾਵਾਂ ਤੇ ਹਮਲੇ ਕਰਨ ਲਈ ਵੰਡ ਲਿਆ ਸੀ। ਇਕ ਹਿੱਸਾ ਸ. ਚੜ੍ਹਤ ਸਿੰਘ ਦੀ ਅਗਵਾਈ ਹੇਠ ਜਿਹਲਮ ਵੱਲ ਗਿਆ। ਉਧਰ ਉਸ ਨੇ ਸੱਯਦ ਕਸਰਾਂ ਤੱਕ ਦੇ ਸਾਰੇ ਖੇਤਰ ਨੂੰ ਗਾਹ ਸੁੱਟਿਆ। ਗੁਜਰਾਤ ਦੇ ਗੱਖੜ ਸਰਦਾਰ, ਮੁਕਰਬ ਖਾਨ ਨੂੰ ਚਿਨਾਬ ਤੋਂ ਪਾਰ ਦੇ ਆਪਣੇ ਇਲਾਕੇ ਛੱਡ ਕੇ ਭੱਜਣ ਲਈ ਮਜ਼ਬੂਰ ਕਰ ਦਿੱਤਾ ਸੀ। ਸਰਦਾਰ ਜੱਸਾ ਸਿੰਘ ਦੀ ਅਗਵਾਈ ਹੇਠ ਦੂਸਰਾ ਭਾਗ ਬਾਰੀ ਦੁਆਬ ਦੇ ਖੇਤਰ ਵਿਚ ਜਾ ਵੜਿਆ ਸੀ। ਉਥੋਂ ਦੇ ਤਅੱਸਬੀ ਸੱਯਦਾਂ ਅਤੇ ਪੀਰਜ਼ਾਦਿਆਂ ਨੂੰ ਸੱਤੇ-ਸੁਧਾਂ ਭੁਲਾ ਦਿੱਤੀਆਂ ਸਨ। ਤੀਜਾ ਭਾਗ ਸ਼ਤਲੁਜ ਨੂੰ ਪਾਰ ਕਰ ਕੇ ਸਰਹਿੰਦ, ਸਮਾਣਾ, ਥਾਨੇਸਰ ਅਤੇ ਸੋਨੀਪਤ ਤੱਕ ਜਾ ਪਹੁੰਚਿਆ ਸੀ। ਜਿਹੜੀ ਕਸਰ ਉਜਾੜੇ ਦੀ ਅਬਦਾਲੀ ਤੋਂ ਰਹਿ ਗਈ ਸੀ, ਉਹ ਕਸਰ ਦਲ ਖਾਲਸੇ ਨੇ ਪੂਰੀ ਕਰ ਦਿੱਤੀ ਸੀ।

ਜਿਉਂ ਹੀ ਅਬਦਾਲੀ ਅਤੇ ਮੀਰ ਮਨੂੰ ਦੀ ਸੁਲਾਹ ਹੋਈ ਅਤੇ ਅਬਦਾਲੀ ਵਾਪਸ ਜਾਣ ਦੀਆਂ ਤਿਆਰੀਆਂ ਕਰਨ ਲੱਗਾ ਤਾਂ ਇਹ ਜੱਥੇ ਅੰਮ੍ਰਿਤਸਰ ਵਿਖੇ ਇਕੱਠੇ ਹੋਣ ਲੱਗ ਪਏ ਤਾਂ ਕਿ ਅੰਮ੍ਰਿਤਸਰ ਉਪਰ ਹਮਲਾ ਕਰ ਕੇ ਕੋਈ ਮੁਗ਼ਲ ਹਾਕਮ ਸਿਰੀ ਦਰਬਾਰ ਸਾਹਿਬ ਨੂੰ ਨੁਕਸਾਨ ਨਾ ਪਹੁੰਚਾ ਸਕੇ। ਮੀਰ ਮਨੂੰ ਨੇ ਅਬਦਾਲੀ ਤੋਂ ਵਿਹਲਾ ਹੋ ਕੇ ਸਭ ਤੋਂ ਪਹਿਲਾਂ ਦਲ ਖਾਲਸੇ ਦੇ ਜੱਥਿਆਂ ਨੂੰ ਸੋਧਣ ਦੀ ਗੱਲ ਸੋਚੀ। ਉਸ ਨੇ ਅਦੀਨਾ ਬੇਗ ਖਾਨ ਨੂੰ ਸਖ਼ਤ ਹੁਕਮਾਂ ਨਾਲ ਦੁਆਬੇ ਵਿਚ ਸਿੱਖਾਂ ਨੂੰ ਸਬਕ ਸਿਖਾਉਣ ਲਈ ਭੇਜਿਆ। ਦਲ ਖਾਲਸੇ ਦਾ ਇਕ ਜੱਥਾ ਤਖ਼ਤ ਸਿਰੀ ਕੇਸਗੜ੍ਹ ਸਾਹਿਬ ਵਿਖੇ ਠਹਿਰਿਆ ਹੋਇਆ ਸੀ। ਅਦੀਨਾ ਬੇਗ ਖਾਨ ਇਸ ਉਪਰ ਰਾਤ ਨੂੰ ਆ ਝਪਟਿਆ। ਸਿੰਘਾਂ ਦਾ ਨੁਕਸਾਨ ਤਾਂ ਇਸ ਅਚਨਚੇਤ ਹੋਏ ਹਮਲੇ ਵਿਚ ਕਾਫੀ ਹੋਇਆ ਸੀ ਪਰ ਉਹ ਛੇਤੀ ਹੀ ਸੰਭਲ ਗਏ ਸਨ। ਦਿਨ ਚੜ੍ਹੇ ਉਨ੍ਹਾਂ ਨੇ ਅਦੀਨਾ ਬੇਗ ਨੂੰ ਪਿੱਛੇ ਹਟਣ ਲਈ ਮਜ਼ਬੂਰ ਕਰ ਦਿੱਤਾ ਸੀ। ਇਹ ਜੱਥਾ ਅਦੀਨਾ ਬੇਗ ਨੂੰ ਪਿੱਛੇ ਹਟਾਉਂਦਾ ਹੋਇਆ ਅੰਮ੍ਰਿਤਸਰ ਵੱਲ ਵੱਧ ਰਿਹਾ ਸੀ।

ਕਸੂਰ ਦੇ ਅਫਗਾਨ ਹਾਕਮ ਮੀਰ ਮੋਮਨ ਖਾਨ ਅਤੇ ਹੁਸੈਨ ਖਾਨ ਨੇ ਸਿੱਖਾਂ ਵਿਰੁੱਧ ਮੁਹਿੰਮਾਂ ਭੇਜੀਆਂ। ਮੀਰ ਮਨੂੰ ਖੁਦ ਇਕ ਤਕੜੀ ਫੌਜ ਲੈ ਕੇ ਸਿੱਖਾਂ ਦੇ ਖਿਲਾਫ ਬਟਾਲੇ ਵੱਲ ਰਵਾਨਾ ਹੋਇਆ। ਇਥੇ ਸਿੰਘਾਂ ਦਾ ਇਕ ਤਕੜਾ ਜੱਥਾ ਬੈਠਾ ਸੀ। ਇੱਥੇ ਮੀਰ ਮਨੂੰ ਅਤੇ ਇਸ ਜੱਥੇ

ਵਿਚਕਾਰ ਗਹਿਗੱਚ ਲੜਾਈ ਹੋਈ। ਜੱਥਾ ਲੜਦਾ ਲੜਦਾ ਅੰਮ੍ਰਿਤਸਰ ਵੱਲ ਨੂੰ ਆ ਰਿਹਾ ਸੀ ਤਾਂ ਕਿ ਬਾਕੀ ਦੇ ਸਿੰਘ ਜੱਥਿਆਂ ਨਾਲ ਮਿਲ ਸਕੇ। ਅੰਮ੍ਰਿਤਸਰ ਪਹੁੰਚਣ ਤੇ ਸਿੰਘ ਜੱਥੇ ਅੱਗੋਂ ਲੜਨ ਲਈ ਤਿਆਰ ਹੋ ਗਏ ਪਰ ਮੀਰ ਮਨੂੰ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਹੀ ਲਾਹੌਰ ਵੱਲ ਨੂੰ ਮੁੜ ਗਿਆ ਸੀ।

ਅਜੇ ਲਾਹੌਰ ਵਿਚ ਮੀਰ ਮਨੂੰ ਸਿੱਖਾਂ ਦੇ ਖਿਲਾਫ ਹੋਰ ਕਾਰਵਾਈਆਂ ਕਰਨ ਬਾਰੇ ਸੋਚ ਹੀ ਰਿਹਾ ਸੀ ਕਿ ਇਕ ਦਿਨ ਉਹ ਲਾਹੌਰ ਤੋਂ ਥੋੜ੍ਹੀ ਜਿਹੀ ਵਿੱਥ ਤੇ ਮਲਿਕਪੁਰ ਵਿਖੇ ਆਪਣੇ ਡੇਰੇ ਵਿਚ ਦੋ ਨਵੰਬਰ, 1753 ਈ. ਨੂੰ ਮਰ ਗਿਆ ਸੀ। ਉਸ ਦੀ ਮੌਤ ਦੇ ਵੱਖ ਵੱਖ ਕਾਰਨ ਦੱਸੇ ਗਏ ਹਨ। ਉਸ ਦਾ ਨਿੱਜੀ ਨੌਕਰ ਅਤੇ ਲੇਖਕ ਤਹਿਮਾਸ ਖਾਨ ਮਿਸਕੀਨ ਉਸ ਦੀ ਮੌਤ ਜ਼ਹਿਰ ਦੇਣ ਨਾਲ ਹੋਈ ਦੱਸਦਾ ਹੈ, ਜਦੋਂ ਕਿ ਗਯਾਨ ਸਿੰਘ ਅਤੇ ਰਤਨ ਸਿੰਘ ਭੰਗੂ ਵਰਗੇ ਲੇਖਕ ਲਿਖਦੇ ਹਨ ਕਿ ਇਹ ਮੌਤ ਅਚਾਨਕ ਘੋੜੇ ਦੇ ਡਰ ਜਾਣ ਕਾਰਨ ਹੋਈ। ਖੈਰ ਮੌਤ ਦੇ ਕਾਰਨ ਕੁਝ ਵੀ ਹੋਣ, ਮੀਰ ਮਨੂੰ ਮਰ ਗਿਆ ਸੀ। ਇਸ ਦੀ ਮੌਤ ਨਾਲ ਸਿੱਖਾਂ ਦਾ ਇਕ ਬਹੁਤ ਵੱਡਾ ਦੁਸ਼ਮਣ ਖ਼ਤਮ ਹੋ ਗਿਆ ਸੀ। ਦਲ ਖਾਲਸੇ ਦੀ ਤਾਕਤ ਤਾਂ ਭਾਵੇਂ ਮੀਰ ਮਨੂੰ ਤੇ ਵੀ ਭਾਰੂ ਸੀ ਪਰ ਹੁਣ ਉਸ ਦੇ ਮਾਰੇ ਜਾਣ ਨਾਲ ਤਾਂ ਲਾਹੌਰ ਦੀ ਹਕੂਮਤ ਬਿਲਕੁਲ ਹਿੱਲ ਗਈ ਸੀ।

## ਟਿੱਪਣੀਆਂ ਤੇ ਹਵਾਲੇ


1. Tahmas Khan Miskin's *Tahmas Namah* (Abridged and Translated by P. Seteu Madhava Rao), Bombay, 1967, p.12.
2. *Ibid.*, pp. 9-10.
3. ਖੁਸ਼ਵਕਤ ਰਾਇ, *ਤਾਰਿਖ-ਏ-ਸਿੱਖਾਂ* (ਪੰਜਾਬੀ ਅਨੁਵਾਦ), ਅਣਪਰਕਾਸ਼ਿਤ ਖਰੜਾ, ਲਾਇਬਰੇਰੀ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ।
4 ਕਨ੍ਹੱਈਆ ਲਾਲ, ਤਾਰੀਖ-ਇ-ਪੰਜਾਬ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 67.
5. *Tahmas Namah, op.cit.*, p. 18 .
6. ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ (ਪੰਜਾਬੀ ਅਨੁਵਾਦ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 143 .
7. *Tahmas Namah*, p.12 .
8 . *Ibid.*, p, 13 .
10. *Tahmas Namah*, pp. 15-17 and Prinsep, *Origin of The Sikh Power In The Punjab*, Pat}la, 1970 (reprint), pp. 9-10.
11. *Tahmas Namah*, pp. 15-16 .
12. Hari Ram Gupta, *History of The Sikhs : Evolution of The Sikh Confederacies (1708-1769)*, New Delhi, 1978, p.111.

# 5

# ਸਿੱਖ, ਮੁਰਾਦ ਬੇਗਮ ਅਤੇ ਅਬਦਾਲੀ ਦਾ ਚੌਥਾ ਹਮਲਾ 1753-1757 ਈ.

ਮੀਰ ਮਨੂੰ ਦੀ ਮੌਤ ਨਾਲ ਪੰਜਾਬ ਦੇ ਪਰਬੰਧਕੀ ਢਾਂਚੇ ਵਿਚ ਸਭ ਤੋਂ ਵੱਧ ਮਾੜਾ ਪਰਭਾਵ ਇਹ ਪਿਆ ਸੀ ਕਿ ਪੰਜਾਬ ਦੇ ਸੂਬੇਦਾਰ (ਗਵਰਨਰ) ਦੀ ਨਿਯੁਕਤੀ ਕੌਣ ਕਰੇ? ਪੰਜਾਬ, ਘੱਗਰ ਨਦੀ ਤੱਕ ਅਹਿਮਦ ਸ਼ਾਹ ਅਬਦਾਲੀ ਦੇ ਕਬਜ਼ੇ ਹੇਠ ਸੀ। ਇਹ ਇਕਰਾਰਨਾਮਾ ਦਿੱਲੀ ਦਾ ਮੁਗ਼ਲ ਬਾਦਸ਼ਾਹ ਅਹਿਮਦ ਸ਼ਾਹ, ਆਪਣੇ ਜੇਤੂ ਅਹਿਮਦ ਸ਼ਾਹ ਅਬਦਾਲੀ ਨੂੰ ਤੀਜੇ ਹਮਲੇ ਸਮੇਂ ਲਿਖਤੀ ਰੂਪ ਵਿਚ ਦੇ ਚੁੱਕਿਆ ਸੀ। ਮੀਰ ਮਨੂੰ ਵੀ ਅਬਦਾਲੀ ਦਾ ਨੁਮਾਇੰਦਾ ਸੀ। ਹੁਣ ਉਸ ਦੇ ਮਰਨ ਪਿੱਛੋਂ ਦਿੱਲੀ ਦੀ ਮੁਗ਼ਲ ਹਕੂਮਤ ਨੂੰ ਪੰਜਾਬ ਦਾ ਸੂਬੇਦਾਰ ਨਿਯੁਕਤ ਕਰਨ ਦਾ ਕੋਈ ਅਧਿਕਾਰ ਨਹੀਂ ਸੀ ਪਰ ਅਬਦਾਲੀ ਵੀ ਲਾਹੌਰ ਤੋਂ ਦੂਰ ਸੀ। ਦੂਜਾ, ਉਹ ਆਪਣੇ ਅੰਦਰੂਨੀ ਮਾਮਲਿਆਂ ਵਿਚ ਹੀ ਬੜਾ ਰੁੱਝਿਆ ਹੋਇਆ ਸੀ। ਮੀਰ ਮਨੂੰ ਦੀ ਮੌਤ ਦੀ ਖ਼ਬਰ ਵੀ ਉਸ ਕੋਲ ਛੇਤੀ ਨਹੀਂ ਪਹੁੰਚੀ ਸੀ।

ਮੀਰ ਮਨੂੰ ਦੀ ਵਿਧਵਾ ਪਤਨੀ ਮੁਰਾਦ ਬੇਗਮ ਬਹੁਤ ਸਿਆਣੀ ਅਤੇ ਦਲੇਰ ਔਰਤ ਸੀ। ਉਹ ਜਿਤਨੀ ਸਿਆਣੀ ਅਤੇ ਦਲੇਰ ਸੀ ਉਤਨੀ ਹੀ ਉਹ ਖ਼ੂਬਸੂਰਤ ਅਤੇ ਮੁਟਿਆਰ ਸੀ। ਇਸ ਮੁਰਾਦ ਬੇਗਮ ਨੂੰ ਮੁਗਲੀਆ ਬੇਗਮ ਅਤੇ ਮੁਗਲਾਨੀ ਬੇਗਮ ਵੀ ਕਿਹਾ ਜਾਂਦਾ ਸੀ। ਮੁਰਾਦ ਬੇਗਮ ਦਾ ਮਤਲਬ ਸੀ ਮੁਰਾਦਾਂ ਨਾਲ ਮੰਗੀ ਹੋਈ ਬੇਗਮ। ਮੁਗਲੀਆ ਬੇਗਮ ਦਾ ਅਰਥ ਸੀ ਮੁਗ਼ਲਾਂ ਦੀ ਸਭ ਤੋ ਵੱਡੀ ਬੇਗਮ, ਅਤੇ ਮੁਗਲਾਨੀ ਬੇਗਮ ਤੋਂ ਵੀ ਇਹੋ ਭਾਵ ਸੀ। ਇਹ ਨਾਂ ਦਰਸਾਉਂਦੇ ਹਨ ਕਿ ਮੀਰ ਮਨੂੰ ਨੇ ਕਿੰਨੇ ਮਾਣਾਂ, ਸਤਿਕਾਰਾਂ ਅਤੇ ਚਾਵਾਂ ਨਾਲ ਰੱਖਿਆ ਹੋਇਆ ਸੀ ਆਪਣੀ ਬੇਗਮ ਨੂੰ। ਚੜ੍ਹੀ ਜੁਆਨੀ ਵਿਚ ਹੀ ਇਹ ਵਿਧਵਾ ਹੋ ਗਈ ਸੀ।

ਮੀਰ ਮਨੂੰ ਦਾ ਇਕੋ-ਇਕ ਦੋ ਸਾਲ ਦਾ ਪੁੱਤਰ ਸੀ। ਇਸ ਦਾ ਨਾਂ ਸੀ ਅਮੀਨ ਖਾਨ। ਪਹਿਲਾਂ ਇਕ ਵੱਡੀ ਲੜਕੀ ਸੀ। ਮੁਰਾਦ ਬੇਗਮ ਨੇ ਆਪਣੇ ਪੁੱਤਰ ਨੂੰ ਲਾਹੌਰ ਦਾ ਸੂਬੇਦਾਰ ਐਲਾਨ ਕਰ ਦਿੱਤਾ ਅਤੇ ਆਪ ਉਸ ਦੀ ਮੁਖਤਿਆਰ ਬਣ ਬੈਠੀ। ਸਾਰੀ ਤਾਕਤ ਮੁਰਾਦ ਬੇਗਮ ਨੇ ਆਪਣੇ ਹੱਥ ਵਿਚ ਲੈ ਲਈ। ਜਿੰਨੇ ਵੀ ਮੀਰ ਮਨੂੰ ਦੇ ਭਰੋਸੇਯੋਗ ਦਰਬਾਰੀ ਅਤੇ ਅਹਿਲਕਾਰ ਸਨ ਉਨ੍ਹਾਂ ਸਭ ਨੂੰ ਮੁਰਾਦ ਬੇਗਮ ਨੇ ਵੀ ਆਪਣੇ ਭਰੋਸੇ ਵਿਚ ਲੈ ਲਿਆ ਸੀ ਅਤੇ ਇਹ ਅਧਿਕਾਰੀ ਵੀ ਬੇਗਮ ਦੀ ਤਾਕਤ ਨੂੰ ਪਰਵਾਨ ਕਰ ਕੇ ਉਸ ਨੂੰ ਪੂਰੀ ਵਫਾਦਾਰੀ ਨਾਲ ਰਾਜ-ਕਾਜ ਦੇ ਕੰਮ ਵਿਚ

ਸਹਿਯੋਗ ਦਿੰਦੇ ਸਨ।

ਦਿੱਲੀ ਦਰਬਾਰ ਵਿਚ ਵੀ ਕਿਉਂਕਿ ਮੀਰ ਮਨੂੰ ਦੇ ਆਪਣੇ ਸਾਥੀ ਸਨ, ਇਸ ਲਈ ਬੇਗਮ ਨੇ ਉਨ੍ਹਾਂ ਰਾਹੀਂ ਮੁਗ਼ਲ ਬਾਦਸ਼ਾਹ ਤੋਂ ਆਪਣੇ ਨਵੇਂ ਪਰਬੰਧ ਦੀ ਮਾਨਤਾ ਪਰਾਪਤ ਕਰ ਲਈ ਸੀ। ਇਸ ਗੱਲ ਦਾ ਫਾਇਦਾ ਉਠਾ ਕੇ ਮੁਗ਼ਲ ਬਾਦਸ਼ਾਹ ਨੇ ਆਪਣੇ ਤਿੰਨ ਸਾਲਾਂ ਦੇ ਪੁੱਤਰ ਮਹਿਮੂਦ ਸ਼ਾਹ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜ ਦਿੱਤਾ ਸੀ। ਮੁਰਾਦ ਬੇਗਮ ਨੂੰ ਇਸ ਦਾ ਕੋਈ ਇਤਰਾਜ਼ ਨਹੀਂ ਸੀ। ਉਹ ਸਗੋਂ ਦੋ ਬੱਚਿਆਂ ਦੀ ਮੁਖਤਿਆਰ ਬਣ ਗਈ ਸੀ। ਉਸ ਨੇ ਆਪਣੇ ਪੁੱਤਰ ਨੂੰ ਉਪ-ਸੂਬੇਦਾਰ ਬਣਾ ਲਿਆ ਸੀ। ਇਹ ਕੰਮ-ਕਾਜ ਕੁਝ ਮਹੀਨੇ ਚੰਗੀ ਤਰ੍ਹਾਂ ਚਲਦਾ ਰਿਹਾ ਸੀ। ਇਸ ਪਰਬੰਧ ਦੀ ਉਸ ਨੇ ਆਪਣੀ ਸਿਆਣਪ ਨਾਲ ਅਹਿਮਦ ਸ਼ਾਹ ਅਬਦਾਲੀ ਤੋਂ ਵੀ ਮਾਨਤਾ ਪਰਾਪਤ ਕਰ ਲਈ ਸੀ। ਅਚਨਚੇਤ ਹੀ ਨੌਂ ਮਹੀਨਿਆਂ ਬਾਅਦ ਬੇਗਮ ਦਾ ਪੁੱਤਰ ਅਮੀਨ ਖਾਨ ਮਰ ਗਿਆ ਸੀ। ਇਸ ਨਾਲ ਬੇਗਮ ਦਾ ਲੱਕ ਹੀ ਟੁੱਟ ਗਿਆ ਸੀ। ਪਹਿਲਾਂ ਉਸ ਨੂੰ ਆਪਣੇ ਪੁੱਤਰ ਦੇ ਜੁਆਨ ਹੋਣ ਦੀ ਉਮੀਦ ਹੌਸਲਾ ਦੇ ਰਹੀ ਸੀ। ਇਸ ਦੀ ਮੌਤ ਨਾਲ ਉਸ ਦੀ ਇਕੋ-ਇਕ ਉਮੀਦ ਖਤਮ ਹੋ ਗਈ ਸੀ। ਪਰ ਬੇਗਮ ਨੇ ਇਤਨੀ ਹਿੰਮਤ ਨਹੀਂ ਹਾਰੀ ਸੀ ਕਿ ਰਾਜ ਭਾਗ ਤੋਂ ਹੀ ਸੰਨਿਆਸ ਲੈ ਲੈਂਦੀ। ਉਸ ਨੇ ਇਸ ਗਹਿਰੇ ਝਟਕੇ ਵਿਚੋਂ ਇਕ ਬਗਾਵਤ ਦੀ ਪੁਲਾਂਘ ਪੁੱਟੀ। ਉਸ ਨੇ ਬਾਦਸ਼ਾਹ ਦੇ ਪੁੱਤਰ ਨੂੰ ਇਕ ਪਾਸੇ ਕਰ ਕੇ ਆਪ ਪੰਜਾਬ ਦੀ ਸੂਬੇਦਾਰੀ ਦੀਆਂ ਤਾਕਤਾਂ ਸੰਭਾਲ ਲਈਆਂ ਅਤੇ ਅਹਿਮਦ ਸ਼ਾਹ ਅਬਦਾਲੀ ਤੋਂ ਇਸ ਦੀ ਪਰਵਾਨਗੀ ਲੈ ਗਈ। ਅਬਦਾਲੀ ਲਈ ਬੇਗਮ ਤੋਂ ਵੱਧ ਭਰੋਸੇਯੋਗ ਅਧਿਕਾਰੀ ਲਾਹੌਰ ਵਿਚ ਹੋਰ ਕੋਈ ਨਹੀਂ ਸੀ।

ਪੰਜਾਬ ਦੀ ਸੂਬੇਦਾਰ ਬਣਨ ਸਾਰ ਹੀ ਬੇਗਮ ਦੇ ਕੰਮ-ਕਾਰ ਕਰਨ ਵਿਚ ਵੀ ਤਬਦੀਲੀ ਆ ਗਈ ਸੀ। ਸ਼ਾਇਦ ਇਸ ਲਈ ਉਸ ਦੇ ਪੁੱਤਰ ਦੀ ਮੌਤ ਦਾ ਕਹਿਰ ਜ਼ਿੰਮੇਵਾਰ ਹੋਵੇ। ਮਨੁੱਖ ਕਈ ਵਾਰ ਕੁਦਰਤ ਦੀਆਂ ਚੋਟਾਂ ਤੋਂ ਖਿੱਝਿਆ ਕੁਦਰਤ ਤੋਂ ਹੀ ਬਾਗੀ ਹੋ ਜਾਂਦਾ ਹੈ। ਬੇਗਮ ਨੇ ਆਪਣੇ ਕੰਮਾਂ ਵਿਚ ਆਪਣੀ ਮਨ-ਮਰਜ਼ੀ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਨਾਲ ਮੀਰ ਮਨੂੰ ਦੇ ਆਪਣੇ ਵਫਾਦਾਰਾਂ ਦਾ ਨਜ਼ਰੀਆ ਵੀ ਬਦਲਣਾ ਸ਼ੁਰੂ ਹੋ ਗਿਆ ਸੀ। ਬੇਗਮ ਦੀ ਕਾਮ-ਵਾਸ਼ਨਾ ਵੀ ਜ਼ਿਆਦਾ ਉਤੇਜਿਤ ਹੋਣ ਲੱਗ ਪਈ ਸੀ। ਇਸ ਸਭ ਕੁਝ ਨੇ ਬੜਾ ਮਾੜਾ ਪਰਭਾਵ ਪਾਇਆ ਸੀ।

ਮੀਰ ਭਿਖਾਰੀ ਖਾਨ, ਜਿਹੜਾ ਮੀਰ ਮਨੂੰ ਦੇ ਵਫਾਦਾਰਾਂ ਵਿਚੋਂ ਸਭ ਤੋਂ ਸਰੇਸ਼ਟ ਅਧਿਕਾਰੀ ਸੀ, ਨੇ ਬੇਗਮ ਨੂੰ ਕਾਮ-ਵਾਸ਼ਨਾ ਵਾਲੇ ਪਾਸਿਓਂ ਰੋਕਣ ਦੀ ਕੋਸ਼ਿਸ਼ ਕੀਤੀ। ਇਸ ਦਾ ਬੇਗਮ ਨੇ ਬਹੁਤ ਬੁਰਾ ਮਨਾਇਆ। ਇਕ ਦਿਨ ਭਿਖਾਰੀ ਖਾਨ ਬੇਗਮ ਦੇ ਮਹਿਲਾਂ ਵਿਚ ਬੇਗਮ ਨੂੰ ਕੁਝ ਸਮਝਾਉਣ ਲਈ ਗਿਆ ਸੀ ਪਰ ਬੇਗਮ ਨੇ ਉਲਟਾ ਉਸ ਨੂੰ ਹੀ ਆਪਣੀ ਕਾਮ-ਉਤੇਜਨਾ ਨੂੰ ਪੂਰਾ ਕਰਨ ਲਈ ਕਿਹਾ। ਇਸ ਦਾ ਭਿਖਾਰੀ ਖਾਨ ਨੇ ਬਹੁਤ ਬੁਰਾ ਮਨਾਇਆ। ਆਪਣੀ ਮੰਗ ਨੂੰ ਠੁਕਰਾਏ ਜਾਣ ਤੇ ਬੇਗਮ ਨੂੰ ਗੁੱਸਾ ਆ ਗਿਆ। ਉਸ ਨੇ ਆਪਣੀਆਂ ਨੌਕਰਾਣੀਆਂ ਨੂੰ ਹੁਕਮ ਦਿੱਤਾ ਕਿ ਉਹ ਭਿਖਾਰੀ ਖਾਨ ਨੂੰ ਮਹਿਲਾਂ ਵਿਚ ਹੀ ਕੁੱਟ ਦੇਣ। ਸਿੱਟੇ ਵਜੋਂ ਨੌਕਰਾਣੀਆਂ ਨੇ ਉਸ ਨੂੰ ਇੰਨਾ ਕੁੱਟਿਆ ਮਾਰਿਆ ਕਿ ਉਹ ਮਰ ਗਿਆ। ਇਸ ਘਟਨਾ ਨੇ ਸਭ ਉੱਚ ਅਧਿਕਾਰੀਆਂ ਨੂੰ

ਚਿੰਤਾ ਵਿਚ ਡੋਬ ਦਿੱਤਾ ਸੀ। ਸਾਰੇ ਹੀ ਬੇਗਮ ਤੋਂ ਦੂਰ ਭੱਜਣ ਲੱਗ ਪਏ ਸਨ। 'ਜਾਨਾਂ ਤੋਂ ਹੱਥ ਧੋ ਜਾਣ ਦਾ ਵੀ ਖਤਰਾ ਸੀ। ਇਨ੍ਹਾਂ ਨੇ ਬੇਗਮ ਦੀਆਂ ਸ਼ਿਕਾਇਤਾਂ ਦਿੱਲੀ ਭੇਜਣੀਆਂ ਸ਼ੁਰੂ ਕਰ ਦਿੱਤੀਆਂ ਸਨ।

ਦਿੱਲੀ ਦਰਬਾਰ ਵਿਚ ਪਰਧਾਨ ਵਜ਼ੀਰ ਗ਼ਾਜ਼ੀਉੱਦੀਨ ਸਾਰੀਆਂ ਸ਼ਕਤੀਆਂ ਆਪਣੇ ਹੱਥਾਂ ਵਿਚ ਕਰੀਂ ਬੈਠਾ ਸੀ। ਬਾਦਸ਼ਾਹ ਆਲਮਗੀਰ ਸਾਨੀ ਸਿਰਫ਼ ਨਾਂ ਦਾ ਹੀ ਬਾਦਸ਼ਾਹ ਸੀ। ਗ਼ਾਜ਼ੀਉੱਦੀਨ, ਮੀਰ ਮਨੂੰ ਦੇ ਹੁੰਦੇ ਹੋਏ ਹੀ ਉਸ ਦੀ ਲੜਕੀ ਨਾਲ ਮੰਗਿਆ ਹੋਇਆ ਸੀ। ਗ਼ਾਜ਼ੀਉੱਦੀਨ ਨੇ, ਆਪਣੀ ਹੋਣ ਵਾਲੀ ਸੱਸ ਮੁਰਾਦ ਬੇਗਮ ਦੀ ਸਹਾਇਤਾ ਕਰਨ ਲਈ, ਆਪਣੇ ਇੱਕ ਭਰੋਸੇਯੋਗ ਅਧਿਕਾਰੀ ਸਯੱਦ ਜਮੀਲ ਖਾਨ ਨੂੰ ਲਾਹੌਰ ਭੇਜਿਆ। ਗ਼ਾਜ਼ੀਉੱਦੀਨ ਦੀ ਮਨਸ਼ਾ ਤਾਂ ਇਹ ਸੀ ਕਿ ਜਮੀਲ ਖਾਨ ਦੀ ਮਦਦ ਨਾਲ ਬੇਗਮ (ਉਸ ਦੀ ਸੱਸ) ਰਾਜ-ਪਰਬੰਧ ਉਪਰ ਪਕੜ ਮਜ਼ਬੂਤ ਕਰ ਲਵੇਗੀ ਪਰ ਬੇਗਮ ਨੇ ਇਸ ਕਦਮ ਨੂੰ ਠੀਕ ਨਾ ਸਮਝਿਆ। ਜਮੀਲ ਖਾਨ ਨੇ ਰਾਜ-ਪਰਬੰਧ ਵਿਚ ਤੁਰੰਤ ਸੁਧਾਰ ਲਿਆਉਣੇ ਸ਼ੁਰੂ ਕਰ ਦਿੱਤੇ। ਇਸ ਨਾਲ ਬੇਗਮ ਆਪਣੇ ਆਪ ਨੂੰ ਕਮਜ਼ੋਰ ਹੁੰਦੀ ਸਮਝ ਰਹੀ ਸੀ ਇਸ ਨੇ ਆਪਣੇ ਹੋਣ ਵਾਲੇ ਜੁਆਈ, ਗ਼ਾਜ਼ੀਉੱਦੀਨ ਨੂੰ ਕਹਿ ਭੇਜਿਆ ਕਿ ਉਹ ਜਮੀਲ ਖਾਨ ਨੂੰ ਵਾਪਸ ਬੁਲਾ ਲਵੇ। ਗ਼ਾਜ਼ੀਉੱਦੀਨ ਨੇ ਇਨ੍ਹਾਂ ਸੁਨੇਹਿਆਂ ਉਪਰ ਕੋਈ ਅਮਲ ਨਾ ਕੀਤਾ। ਅਖੀਰ ਬੇਗਮ ਨੇ ਅੱਕ ਕੇ ਕੰਧਾਰ ਵਿਚ ਅਹਿਮਦ ਸ਼ਾਹ ਅਬਦਾਲੀ ਪਾਸ ਆਪਣਾ ਇਕ ਏਲਚੀ ਇਹ ਸੁਨੇਹਾ ਦੇ ਕੇ ਭੇਜਿਆ ਕਿ ਦਿੱਲੀ ਦਰਬਾਰ ਲਾਹੌਰ ਦੇ ਪਰਬੰਧ ਵਿਚ ਹੱਦੋਂ ਵੱਧ ਦਖ਼ਲ-ਅੰਦਾਜ਼ੀ ਕਰ ਰਿਹਾ ਹੈ। ਗ਼ਾਜ਼ੀਉੱਦੀਨ ਨੂੰ ਬੇਗਮ ਦੀ ਇਸ ਦੋਗਲੀ ਨੀਤੀ ਦਾ ਪਤਾ ਲੱਗ ਗਿਆ। ਗੱਲ ਅੱਗੇ ਨਾ ਵੱਧ ਜਾਵੇ, ਇਸ ਲਈ ਉਸ ਨੇ ਵੱਲੀ ਅਹਿਦ ਸ਼ਾਹਜ਼ਾਦਾ ਅਲੀ ਗੌਹਰ ਨੂੰ ਨਾਲ ਲੈ ਕੇ ਇਕ ਤਕੜੀ ਫੌਜ ਨਾਲ ਲਾਹੌਰ ਵੱਲ ਤਿਆਰੀ ਕਰ ਦਿੱਤੀ। ਇਹ ਸਾਰੀ ਫੌਜ ਸਤਲੁਜ ਦਰਿਆ ਉਪਰ ਮਾਛੀਵਾੜੇ ਦੇ ਘਾਟ ਤੇ ਪਹੁੰਚ ਗਈ। ਇਥੇ ਇਸ ਫੌਜ ਦਾ ਡੇਰਾ ਲਾਇਆ ਗਿਆ। ਇਥੋਂ ਲਾਹੌਰ ਬੇਗਮ ਪਾਸ ਸੁਨੇਹਾ ਭੇਜਿਆ ਗਿਆ ਕਿ ਗ਼ਾਜ਼ੀਉੱਦੀਨ ਸਿਰਫ਼ ਉਸ ਦੀ ਲੜਕੀ ਨਾਲ ਸ਼ਾਦੀ ਕਰਵਾਉਣ ਆਇਆ ਹੈ ਇਸ ਲਈ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਜਾਣ। ਬੇਗਮ ਧੋਖੇ ਵਿਚ ਆ ਗਈ। ਗ਼ਾਜ਼ੀਉੱਦੀਨ ਲੋੜ ਅਨੁਸਾਰ ਫੌਜ ਲੈ ਕੇ ਲਾਹੌਰ ਪਹੁੰਚ ਗਿਆ ਅਤੇ ਬੇਗਮ ਨੂੰ ਉਸ ਦੇ ਸੌਣ ਵਾਲੇ ਕਮਰੇ ਵਿਚ ਹੀ ਕੈਦ ਕਰ ਲਿਆ ਗਿਆ। ਲੜਕੀ ਦੀ ਸ਼ਾਦੀ ਦੀ ਗੱਲ ਤਹਿ ਨਹੀਂ ਹੋ ਸਕੀ। ਸਿੱਟੇ ਵਜੋਂ ਗ਼ਾਜ਼ੀਉੱਦੀਨ ਬੇਗਮ ਨੂੰ ਨਾਲ ਲੈ ਕੇ ਦਿੱਲੀ ਨੂੰ ਚੱਲ ਪਿਆ। ਰਸਤੇ ਵਿਚ ਬੇਗਮ ਨੇ ਉਸ ਨੂੰ ਬੜੀਆਂ ਧਮਕੀਆਂ ਦਿੱਤੀਆਂ ਕਿ ਅਹਿਮਦ ਸ਼ਾਹ ਅਬਦਾਲੀ ਉਸ ਦੇ ਕੈਦ ਹੋਣ ਦੀ ਗੱਲ ਸੁਣ ਕੇ ਸਾਰੀ ਦਿੱਲੀ ਨੂੰ ਉਜਾੜ ਸੁੱਟੇਗਾ। ਜਦੋਂ ਬੇਗਮ ਦੀਆਂ ਧਮਕੀਆਂ ਦਾ ਗ਼ਾਜ਼ੀਉੱਦੀਨ ਉਪਰ ਕੋਈ ਅਸਰ ਨਾ ਹੋਇਆ ਤਾਂ ਬੇਗਮ ਨੇ ਵਲੀ ਅਹਿਦ ਅਲੀ ਗੌਹਰ ਨਾਲ ਨੇੜਤਾ ਬਣਾਉਣੀ ਸ਼ੁਰੂ ਕਰ ਦਿੱਤੀ। ਅਲੀ ਗੌਹਰ ਉਸ ਦੀਆਂ ਗੱਲਾਂ ਵਿਚ ਆ ਗਿਆ ਸੀ। ਉਸ ਨੇ ਅਲੀ ਗੌਹਰ ਨੂੰ ਗ਼ਾਜ਼ੀਉੱਦੀਨ ਦੇ ਖਿਲਾਫ਼ ਚੁੱਕਿਆ।

ਜਦੋਂ ਗ਼ਾਜ਼ੀਉੱਦੀਨ ਲਾਹੌਰ ਤੋਂ ਬੇਗਮ ਨੂੰ ਕੈਦ ਕਰ ਕੇ ਦਿੱਲੀ ਨੂੰ ਤੁਰਿਆ ਸੀ ਤਾਂ ਉਸ ਨੇ ਨਵਾਬ ਅਦੀਨਾ ਬੇਗ ਨੂੰ ਤੀਹ ਲੱਖ ਰੁਪਏ ਸਲਾਨਾ ਦੇਣ ਦੀ ਸ਼ਰਤ ਲਾ ਕੇ, ਲਾਹੌਰ ਦਾ

ਸਲਾਮਤ ਸਨ। ਇਹ ਸਿੰਘਾਂ ਉਪਰ ਹਮਲਾ ਕਰਨ ਲਈ ਝੁਬਾਲ ਗਏ ਸਨ। ਅਸੀ ਹੋਰ ਅਗਾਂਹ ਗਏ। ਮੈਂ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਸਿਰਫ ਤਿੰਨ ਸਿੰਘ ਘੋੜ-ਸੁਆਰ ਸਾਡੀ ਫੌਜ ਨੂੰ ਅੱਗੇ ਲਾਈ ਆ ਰਹੇ ਹਨ। ਮੈਂ ਵੀ ਉਨ੍ਹਾਂ ਦੇ ਪਿੱਛੇ ਤਿੰਨ ਕਿਲੋਮੀਟਰ ਤੱਕ ਭੱਜਿਆ ਗਿਆ। ਰਸਤੇ ਵਿਚ ਮੈਂ ਦੇਖਿਆ ਕਿ ਬਹੁਤ ਸਾਰੇ ਸਾਡੇ ਸਿਪਾਹੀ ਮਾਰੇ ਪਏ ਸਨ। ਮੁਹੰਮਦ ਆਕਿਲ ਨੇ ਮੈਨੂੰ ਧੱਕੇ ਨਾਲ ਫੜ ਕੇ ਵਾਪਿਸ ਲਿਆਂਦਾ। ਉਸ ਦਿਨ ਅਸੀਂ ਸਹੀ ਸਲਾਮਤ ਆਪਣੇ ਡੇਰੇ ਵਿਚ ਆ ਗਏ। ਅਗਲੇ ਦਿਨ ਮੈਂ ਕਾਸਿਮ ਖਾਨ ਨੂੰ ਇਕ ਨੇਕ ਰਾਏ ਦਿੱਤੀ ਪਰ ਉਹ ਮੇਰੀ ਨੇਕ ਰਾਏ ਨਾਲ ਸਹਿਮਤ ਨਹੀਂ ਹੋਇਆ। ਉਸ ਨੇ ਗੁੱਸੇ ਹੋ ਕੇ ਸਖ਼ਤ ਸ਼ਬਦ ਵੀ ਮੈਨੂੰ ਕਹੇ। ਇਸ ਪਿੱਛੋਂ ਮੈਂ ਵਾਪਸ ਲਾਹੌਰ ਆ ਗਿਆ।

"ਕੁਝ ਦਿਨਾਂ ਪਿੱਛੋਂ ਕਾਸਿਮ ਖਾਂ ਵੀ ਬਿਨਾਂ ਕੁਝ ਪਰਾਪਤ ਕੀਤੇ ਅਤੇ ਬਹੁਤ ਨੁਕਸਾਨ ਉਠਾਉਣ ਪਿੱਛੋਂ, ਉਸ ਥਾਂ ਤੋਂ ਵਾਪਿਸ ਆ ਗਿਆ ਸੀ। ਉਹ ਲਾਹੌਰ ਤੋਂ ਪੰਦਰਾਂ ਕਿਲੋਮੀਟਰ ਦੀ ਦੂਰੀ ਤੇ ਰਾਵੀ ਦਰਿਆ ਦੇ ਕੰਢੇ ਉਪਰ ਰੁਕ ਗਿਆ ਸੀ। ਮੈਂ ਉਸ ਨੂੰ ਉਥੇ ਹੀ ਮਿਲਣ ਲਈ ਗਿਆ। ਉਸ ਨੇ ਮੈਨੂੰ ਦੱਸਿਆ ਕਿ ਉਸ ਨੇ ਅੱਠ ਹਜ਼ਾਰ ਸਿੰਘਾਂ ਨੂੰ , ਦੋਸਤਾਨਾਂ ਗੱਲਾਂ ਕਰਕੇ ਆਪਣੇ ਨਾਲ ਮਿਲਾ ਲਿਆ ਹੈ। ਉਹ ਛੇਤੀ ਹੀ ਲਾਹੌਰ ਨੂੰ ਕਾਬੂ ਕਰ ਲਵੇਗਾ। ਫਿਰ ਹੋਰ ਫੌਜਾਂ ਖੜ੍ਹੀਆਂ ਕਰ ਕੇ ਦਿੱਲੀ ਨੂੰ ਜਾ ਕਾਬੂ ਕਰੇਗਾ ਅਤੇ ਆਪਣੇ ਆਪ ਨੂੰ ਬਾਦਸ਼ਾਹ ਐਲਾਨ ਕਰ ਦੇਵੇਗਾ। ਉਸ ਨੇ ਸਹਾਰਨਪੁਰ ਦੇ ਭੱਜੇ ਹੋਏ ਇਕ ਸਾਬਕਾ ਫੌਜਦਾਰ ਅਤੇ ਪੈਸੇ ਵਲੋਂ ਬਿਲਕੁਲ ਗਰੀਬ ਖਵਾਜ਼ੇ ਨੂੰ ਆਪਣਾ ਵਜ਼ੀਰ ਬਣਾਉਣ ਦੀ ਪੇਸ਼ਕਸ਼ ਕੀਤੀ ਅਤੇ ਮੈਨੂੰ ,ਜਦੋਂ ਕਿ ਮੇਰੀ ਉਮਰ ਉਸ ਸਮੇਂ ਸਿਰਫ ਪੰਦਰਾਂ ਸਾਲਾਂ ਦੀ ਸੀ, ਸਾਰੀਆਂ ਸ਼ਾਹੀ ਫੌਜਾਂ ਦਾ ਬਖ਼ਸ਼ੀ ਬਣਾਏ ਜਾਣ ਲਈ ਕਿਹਾ। ਮੈਂ ਉਸ ਨੂੰ ਕਿਹਾ ਕਿ ਇਸ ਤਰ੍ਹਾਂ ਦੀਆਂ ਬੇਮਾਅਣਾਂ ਗੱਲਾਂ ਉਸ ਲਈ ਸ਼ੋਭਾ ਨਹੀਂ ਦਿੰਦੀਆਂ, ਜੇ ਉਹ ਇਸੇ ਤਰ੍ਹਾਂ ਦੀਆਂ ਗੱਲਾਂ ਕਰਦਾ ਰਿਹਾ ਤਾਂ ਇਕ ਦਿਨ ਉਸ ਨੂੰ ਪਛਤਾਉਣਾ ਪਵੇਗਾ। ਪੰਜ ਦਿਨਾਂ ਪਿੱਛੋਂ ਉਸ ਨੇ ਇਹ ਥਾਂ ਛੱਡ ਕੇ ਲਾਹੌਰ ਸ਼ਹਿਰ ਦੇ ਬਾਹਰਵਾਰ ਸ਼ਾਹ ਬਲਾਵਲ ਦੇ ਨੇੜੇ ਡੇਰਾ ਲਾ ਲਿਆ। ਮੈਂ ਫਿਰ ਦੁਬਾਰਾ ਉਸ ਕੋਲ ਗਿਆ। ਉਸ ਨੇ ਆਪਣੇ ਪਾਸ ਕੁਝ ਵੀ ਨਹੀਂ ਰੱਖਿਆ ਸੀ। ਉਸ ਨੇ ਆਪਣੇ ਦੋਸਤ ਸਿੰਘ ਸਿਪਾਹੀਆਂ ਵਿਚ ਬੇਕਾਰ ਹੀ ਹਜ਼ਾਰਾਂ ਰੁਪਏ, ਤੋੜੇ ਦਾਰ ਬੰਦੂਕਾਂ, ਤੀਰ ਕਮਾਨ ਅਤੇ ਹੋਰ ਹਥਿਆਰ ਵੰਡ ਦਿੱਤੇ, ਜਦੋਂ ਕਿ ਉਸ ਦੇ ਆਪਣੇ ਸੈਨਿਕ ਤਨਖਾਹਾਂ ਲੈਣ ਲਈ ਤਰਸ ਰਹੇ ਸਨ। ਉਸ ਦੇ ਸੈਨਿਕਾਂ ਨੇ ਉਸ ਨੂੰ ਘੇਰ ਲਿਆ ਅਤੇ ਉਸ ਦੀ ਬੇਇੱਜ਼ਤੀ ਵੀ ਕੀਤੀ। ਉਸੇ ਦਿਨ ਹੀ ਉਸਦੇ ਸੈਨਿਕਾਂ ਨੇ ਉਸ ਦੇ ਤੰਬੂ ਦੀਆਂ ਰੱਸੀਆਂ ਕੱਟ ਦਿੱਤੀਆਂ ਅਤੇ ਉਸ ਨੂੰ ਘੜੀਸ ਕੇ ਬੇਗਮ ਪਾਸ ਲੈ ਗਏ। ਬੇਗਮ ਨੇ ਆਪਣੇ ਮਹਿਲਾਂ ਅੰਦਰ ਹੀ ਉਸ ਨੂੰ ਬੰਦੀਖਾਨੇ ਵਿਚ ਪੂਰੇ ਸਖ਼ਤ ਪਹਿਰੇ ਹੇਠ ਬੰਦ ਕਰ ਦਿੱਤਾ ਸੀ।"[2]

ਇਸ ਤਰ੍ਹਾਂ ਤਹਿਮਾਸ ਖਾਨ ਮਿਸਕੀਨ ਦੀ ਉਪਰ ਲਿਖੀ ਆਪਣੀ ਅੱਖੀਂ ਦੇਖੀ ਗਵਾਹੀ ਤੋਂ ਭਲੀ-ਭਾਂਤ ਦੋ ਗੱਲਾਂ ਸਪਸ਼ਟ ਹੋ ਜਾਂਦੀਆਂ ਹਨ। ਇਕ ਤਾਂ ਇਹ ਕਿ ਲਾਹੌਰ ਦੇ ਸੂਬੇ ਦੀ ਐਸੀ ਕੋਈ ਥਾਂ ਨਹੀਂ ਸੀ ਜਿਹੜੀ ਸਿੰਘਾਂ ਦੇ ਹਮਲਿਆਂ ਤੋਂ ਬਚੀ ਰਹੀ ਹੋਵੇ। ਉਹ ਲਾਹੌਰ ਸ਼ਹਿਰ ਦੇ ਅੰਦਰ ਵੀ ਹਮਲੇ ਕਰ ਸਕਦੇ ਸਨ ਅਤੇ ਬਾਹਰਲੇ ਖੇਤਰਾਂ ਵਿਚ ਲਾਏ ਗਏ ਡੇਰਿਆਂ ਉਪਰ ਵੀ

ਹਮਲੇ ਕਰ ਸਕਦੇ ਸਨ। ਸਿੰਘਾਂ ਦੇ ਹਮਲਿਆਂ ਦਾ ਭੈ ਇਤਨਾ ਵੱਧ ਗਿਆ ਸੀ ਕਿ ਕੋਈ ਵੀ ਫੌਜਦਾਰ ਆਪਣੇ ਡੇਰੇ ਵਿਚ ਨਿਸਚਿੰਤ ਹੋ ਕੇ ਸੌਂ ਨਹੀ ਸਕਦਾ ਸੀ। ਦੂਜਾ ਇਹ ਕਿ ਮੁਗ਼ਲ ਅਧਿਕਾਰੀਆਂ ਨੇ ਸਿੰਘਾਂ ਦੇ ਖਿਲਾਫ਼ ਇਤਨੀ ਫਿਰਕੂ ਨਫ਼ਰਤ ਫੈਲਾ ਦਿੱਤੀ ਸੀ ਕਿ ਕੋਈ ਵੀ ਮੁਗ਼ਲ ਸੈਨਿਕ ਸਿੰਘਾਂ ਨਾਲ ਰਲ ਕੇ ਚੱਲਣ ਨੂੰ ਤਿਆਰ ਨਹੀ ਸੀ ਹੁੰਦਾ। ਪਹਿਲਾਂ ਜਦੋਂ ਮੀਰ ਮਨੂੰ ਦੀ ਮਦਦ ਲਈ ਤੀਹ ਹਜ਼ਾਰ ਸਿੰਘਾਂ ਦਾ ਦਲ ਲਾਹੌਰ ਗਿਆ ਸੀ ਤਾਂ ਵੀ ਉਨ੍ਹਾਂ ਨੂੰ ਤਿਰਸਕਾਰਿਆ ਗਿਆ ਸੀ ਅਤੇ ਹੁਣ ਜਦੋਂ ਕਾਸਿਮ ਖਾਨ ਨੇ ਸਿੰਘਾਂ ਨੂੰ ਆਪਣਾ ਸਾਥੀ ਬਣਾਇਆ, ਤਾਂ ਇਸ ਗੱਲ ਨੂੰ ਨਾ ਸਹਿੰਦੇ ਹੋਏ ਉਸ ਦੇ ਸੈਨਿਕਾਂ ਨੇ ਵੀ ਬਗ਼ਾਵਤ ਕਰ ਦਿੱਤੀ। ਇਸ ਦਾ ਭਾਵ ਸੀ ਕਿ ਸਿੰਘ ਸੁਲਹਾ-ਸਫਾਈ ਨਾਲ ਲਾਹੌਰ ਦੇ ਸ਼ਹਿਰੀ ਤਾਂ ਬਣ ਹੀ ਨਹੀਂ ਸਕਦੇ ਸਨ। ਫਿਰ ਹਕੂਮਤ ਇਨ੍ਹਾਂ ਕੋਲੋਂ ਵਫਾਦਾਰੀ ਦੀ ਉਮੀਦ ਕਿਵੇਂ ਰੱਖ ਸਕਦੀ ਸੀ ? ਸਿੰਘਾਂ ਨੇ ਇਸ ਸਮੇਂ ਦੌਰਾਨ ਜੋ ਵੀ ਰਸਤਾ ਚੁਣਿਆ ਸੀ ਉਸ ਤੋਂ ਸਿਵਾ ਉਨ੍ਹਾਂ ਲਈ ਕੋਈ ਹੋਰ ਚਾਰਾ ਹੀ ਨਹੀ ਸੀ। ਅਜਿਹੀ ਸੂਰਤ ਵਿਚ ਜਦੋਂ ਵੀ ਹਕੂਮਤ ਕਮਜ਼ੋਰ ਹੁੰਦੀ ਸੀ, ਸਿੰਘ ਆਪਣਾ ਦਾਅ ਲਗਾ ਲੈਂਦੇ ਸਨ।

ਮੀਰ ਮਨੂੰ ਦੀ ਮੌਤ (ਦੋ ਨਵੰਬਰ, 1753) ਤੋਂ ਲੈ ਕੇ 1756 ਦੇ ਅਖੀਰ ਤੱਕ ਦੇ ਜਿਹੜੇ ਵੀ ਤਿੰਨ ਕੁ ਸਾਲ ਸਨ ਇਹ ਲਾਹੌਰ ਦੀ ਮੁਗ਼ਲ ਹਕੂਮਤ ਲਈ ਬਹੁਤ ਹੀ ਮਾੜੇ ਸਾਲ ਸਨ। ਹਕੂਮਤ ਦਾ ਹੁਕਮ ਸਿਰਫ ਲਾਹੌਰ ਸ਼ਹਿਰ ਤੱਕ ਹੀ ਸੀਮਤ ਹੋ ਕੇ ਰਹਿ ਗਿਆ ਸੀ। ਲਾਹੌਰ ਤੋਂ ਬਾਹਰ ਜਾਂ ਤਾਂ ਸਿੰਘਾਂ ਦਾ ਹੁਕਮ ਚਲਦਾ ਸੀ ਤੇ ਜਾਂ ਸਥਾਨਕ ਅਧਿਕਾਰੀ ਆਪੋ-ਆਪਣੇ ਖੇਤਰਾਂ ਵਿਚ ਆਪਣਾ ਹੁਕਮ ਚਲਾਉਂਦੇ ਸਨ। ਮੁਲਤਾਨ ਵੈਸੇ ਹੀ ਲਾਹੌਰ ਤੋਂ ਸੁਤੰਤਰ ਹੋ ਗਿਆ ਸੀ। ਔਰੰਗਾਬਾਦ, ਗੁਜਰਾਤ, ਸਿਆਲਕੋਟ ਅਤੇ ਪਸਰੂਰ ਦੇ ਚਾਰ ਜ਼ਿਲ੍ਹੇ ਬੜੇ ਚਿਰ ਤੋਂ ਅਹਿਮਦ ਸ਼ਾਹ ਅਬਦਾਲੀ ਦੇ ਸਿੱਧੇ ਤੌਰ ਤੇ ਅਧੀਨ ਹੋਣ ਕਰਕੇ, ਇਥੋਂ ਦਾ ਅਧਿਕਾਰੀ ਵੈਸੇ ਹੀ ਲਾਹੌਰ ਦੀ ਪਰਵਾਹ ਨਹੀਂ ਕਰਦਾ ਸੀ। ਜਲੰਧਰ ਦੁਆਬ, ਵੜੈਚ ਸਰਦਾਰ ਮੁਕੱਰਬ ਖਾਨ ਦੇ ਅਧੀਨ ਸੀ ਜੋ ਲਾਹੌਰ ਤੋਂ ਬਾਗੀ ਹੋ ਚੁੱਕਿਆ ਸੀ। ਰਚਨਾ ਦੁਆਬ ਦੇ ਚੱਠੇ ਜ਼ਿਮੀਦਾਰ ਵੀ ਬਾਗੀ ਹੋ ਚੁੱਕੇ ਸਨ। ਮਾਝੇ, ਦੁਆਬੇ ਅਤੇ ਮਾਲਵੇ ਵਿਚ ਸਿੰਘਾਂ ਨੇ ਹਕੂਮਤ ਨੂੰ ਹੱਥਾਂ-ਪੈਰਾਂ ਦੀ ਪਾ ਕੇ ਰੱਖੀ ਹੋਈ ਸੀ। ਸਿਰਫ ਲਾਹੌਰ ਦੇ ਪੰਦਰਾਂ-ਵੀਹ ਕਿਲੋਮੀਟਰ ਦੇ ਆਲੇ-ਦੁਆਲੇ ਦੇ ਖੇਤਰ ਵਿਚ ਹੀ ਹਕੂਮਤ ਦਾ ਹੁਕਮ ਚਲਦਾ ਸੀ।

ਇਸ ਭਗਦੜੀ ਅਤੇ ਲਾ-ਕਾਨੂੰਨੀ ਵਾਲੇ ਮਾਹੌਲ ਵਿਚ ਸਿੰਘ ਹੀ ਇਕ ਐਸੀ ਧਿਰ ਸਨ ਜਿਹੜੇ ਸਭ ਤੋਂ ਵੱਧ ਲੜਾਕੀ ਸ਼ਕਤੀ ਰੱਖਦੇ ਸਨ ਅਤੇ ਇਕ ਬੱਝਵੀਂ ਕਮਾਂਡ ਤੇ ਇਕ ਝੰਡੇ ਹੇਠ ਸਨ। ਨਿਕਟ ਸਮਕਾਲੀ ਅੰਗਰੇਜ਼ ਲਿਖਾਰੀ ਪਰਿੰਸੈਪ ਲਿਖਦਾ ਹੈ ਕਿ ਮੀਰ ਮਨੂੰ ਦੀ ਮੌਤ ਤੋਂ ਪਿੱਛੋਂ ਇਨ੍ਹਾਂ (ਸਿੰਘਾਂ) ਦੀ ਗਿਣਤੀ ਅਤੇ ਹਮਲਿਆਂ ਦੀ ਦਰ ਅਚਾਨਕ ਹੀ ਬਹੁਤ ਵੱਧ ਗਈ ਸੀ। ਇਹ ਦਾੜ੍ਹੀਆਂ-ਮੁੱਛਾਂ ਵਾਲੇ ਧਾੜਵੀ ਹਰ ਪਾਸੇ ਧਾੜਾਂ ਮਾਰਦੇ ਦੇਖੇ ਜਾ ਸਕਦੇ ਸਨ।[3] ਇਨ੍ਹਾਂ ਨੇ ਨੂਰ ਦੀਨ ਦੀ ਸਰਾਏ, ਸਿੰਘਕੋਟ, ਮਜੀਠਾ, ਜੰਡਿਆਲਾ, ਸੈਦੇਵਾਲਾ, ਭੂਰੇਵਾਲਾ, ਮੰਡਿਆਲਾ, ਬਟਾਲਾ, ਬੁੰਡਾਲਾ, ਮੱਲਪੁਰ, ਫਗਵਾੜਾ, ਨੁਸ਼ੈਹਰਾ, ਸ਼ੇਖੂਪੁਰਾ ਆਦਿ ਇਲਾਕੇ ਲੁੱਟ-ਪੁੱਟ ਕੇ ਬੁਰੀ ਤਰ੍ਹਾਂ ਉਜਾੜ ਦਿੱਤੇ ਸਨ ਕਿਉਂਕਿ ਇਥੋਂ ਦੇ ਚੌਧਰੀ ਹਰ ਸਮੇਂ ਸਿੰਘਾਂ ਨੂੰ ਫੜਾਉਣ ਵਿਚ ਮੋਹਰੀ ਰਹਿੰਦੇ ਸਨ।

ਲਾਹੌਰ ਦੇ ਨੇੜੇ ਐਮਨਾਬਾਦ ਦੇ ਫੌਜਦਾਰ ਖਵਾਜ਼ਾ ਮਿਰਜ਼ਾ ਨੇ ਸਿੰਘਾਂ ਦਾ ਮੁਕਾਬਲਾ ਕਰਨ ਲਈ ਛੇ ਹਜ਼ਾਰ ਨਵੇਂ ਲਿਆਂਦੇ ਗਏ ਤੁਰਕੀ ਸਿਪਾਹੀਆਂ ਦੀ ਫੌਜ ਖੜ੍ਹੀ ਕੀਤੀ। ਇਸ ਫੌਜ ਦੀ ਸਹਾਇਤਾ ਨਾਲ ਭਾਵੇਂ ਪਹਿਲਾਂ-ਪਹਿਲਾਂ ਸਿੰਘਾਂ ਦੇ ਖਿਲਾਫ਼ ਕਾਫੀ ਪਰਾਪਤੀਆਂ ਕੀਤੀਆਂ ਸਨ ਪਰ ਸਿੰਘ ਜੱਥੇ ਜਲਦੀ ਹੀ ਸੰਭਲ ਗਏ ਸਨ। ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਆਪਣੇ ਪੰਜ ਸੌ ਜਾਨਬਾਜ਼ ਘੋੜਸਵਾਰਾਂ ਨਾਲ ਦਿਨ-ਦਿਹਾੜੇ ਲਾਹੌਰ ਦੇ ਉਨ੍ਹਾਂ ਮੁਹੱਲਿਆਂ ਉਪਰ ਜਾ ਝਪਟਿਆ ਸੀ ਜਿਹੜੇ ਅਮੀਰਜ਼ਾਦਿਆਂ ਦੇ ਸਨ। ਸ਼ਾਹ ਆਲਮੀ ਦਰਵਾਜ਼ੇ ਦੇ ਅੰਦਰ ਪਰੀ ਮਹਿਲ ਅਤੇ ਰੰਗ-ਮਹਿਲ ਦੇ ਨਾਂ ਨਾਲ ਜਾਣੇ ਜਾਂਦੇ ਅਮੀਰ ਵਪਾਰੀਆਂ ਨੂੰ ਬੁਰੀ ਤਰ੍ਹਾਂ ਲੁੱਟ-ਪੁੱਟ ਲਿਆ ਸੀ। ਚੜ੍ਹਤ ਸਿੰਘ ਦਾ ਇਹ ਹਮਲਾ ਸੁਣ ਕੇ ਭਾਵੇਂ ਲਾਹੌਰ ਦਾ ਡਿਪਟੀ ਸੂਬੇਦਾਰ ਮੁਮੀਨ ਖਾਨ ਆਪਣੀ ਫੌਜ ਲੈ ਕੇ ਆਇਆ ਸੀ ਪਰ ਸਿੰਘ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਸਭ ਕੁਝ ਕਰ ਗਏ ਸਨ। ਬਾਰਾਂ ਹਜ਼ਾਰ ਸਿੰਘਾਂ ਦਾ ਇਕ ਤਕੜਾ ਦਲ ਸਰਹਿੰਦ ਉਪਰ ਜਾ ਝਪਟਿਆ ਅਤੇ ਇਥੋਂ ਦੇ ਸਰਕਾਰੀ ਦਫ਼ਤਰਾਂ ਨੂੰ ਲੁੱਟ-ਪੁੱਟ ਕੇ ਠੀਕਰੀਵਾਲੇ ਜਾ ਪਹੁੰਚਿਆ ਸੀ। ਇਸੇ ਹੀ ਦਲ ਵਿਚੋਂ ਕੁਝ ਜੱਥੇ ਅੰਬਾਲੇ ਉਪਰ ਜਾ ਝਪਟੇ ਸਨ।

ਅਦੀਨਾ ਬੇਗ ਖਾਂ, ਜਿਹੜਾ ਬੜੇ ਚਿਰਾਂ ਤੋਂ ਸਿੰਘਾਂ ਦੀ ਸ਼ਕਤੀ ਅਤੇ ਲੜਾਕੂ ਰੁਚੀਆਂ ਤੋਂ ਜਾਣੂ ਸੀ, ਉਹ ਭਾਵੇਂ ਇਸ ਹਫੜਾ-ਦਫੜੀ ਦੀ ਰਾਜਨੀਤੀ ਵਿਚ ਲਾਹੌਰ ਦਾ ਸੂਬੇਦਾਰ ਥਾਪਿਆ ਗਿਆ ਸੀ ਪਰ ਉਸ ਨੂੰ ਆਪਣੇ ਅਹੁਦੇ ਦੀ ਹਮੇਸ਼ਾਂ ਹੀ ਬੇਭਰੋਸਗੀ ਬਣੀ ਰਹੀ ਸੀ ਅਤੇ ਸਿੰਘਾਂ ਨਾਲ ਮੇਲ-ਜੋਲ ਕਾਇਮ ਕਰਨ ਲਈ ਮਜ਼ਬੂਰ ਹੋ ਗਿਆ ਸੀ। ਉਸ ਦੇ ਲਈ ਕੁਤਬ ਖਾਨ ਰੁਹੀਲਾ ਇਕ ਬੜਾ ਭਾਰੀ ਖਤਰਾ ਬਣ ਕੇ ਆ ਰਿਹਾ ਸੀ। ਕੁਤਬ ਖਾਨ ਰੁਹੀਲੇ ਨੂੰ ਅਦੀਨਾ ਬੇਗ ਦੇ ਖਿਲਾਫ਼ ਲਾਹੌਰ ਵੱਲ ਭੇਜਣਾ ਵੀ ਭਾਵੇਂ ਦਿੱਲੀ ਦਰਬਾਰ ਵਿਚਲੀਆਂ ਸਾਜ਼ਸ਼ਾਂ ਦੀ ਹੀ ਇਕ ਕੜੀ ਸੀ ਪਰ ਅਦੀਨਾ ਬੇਗ ਨੇ ਸਿੰਘਾਂ ਦੀ ਮਦਦ ਨਾਲ ਉਸ ਨੂੰ ਅੱਗੋਂ ਸਤਲੁਜ ਦਰਿਆ ਉਪਰ ਆ ਘੇਰਿਆ ਸੀ। ਇਹ ਗੱਲ ਅਪਰੈਲ, 1755 ਦੀ ਹੈ। ਅਦੀਨਾ ਬੇਗ ਖਾਨ ਅਤੇ ਸਿੰਘਾਂ ਦੀ ਸੈਨਾ ਨੇ ਸੰਯੁਕਤ ਰੂਪ ਵਿਚ ਕੁਤਬ ਖਾਨ ਨੂੰ ਰੋਪੜ ਦੇ ਅਸਥਾਨ ਤੇ ਹਰਾ ਦਿੱਤਾ ਸੀ। ਉਸ ਨੂੰ ਹਰਾਉਣ ਬਾਅਦ ਸੰਯੁਕਤ ਦਲ ਸਰਹਿੰਦ ਵੱਲ ਵਧਿਆ, ਇਸ ਤੇ ਕਬਜ਼ਾ ਕੀਤਾ ਅਤੇ ਅੱਗੇ ਸ਼ਾਹਬਾਦ, ਥ਼ਾਨੇਸਰ, ਘੁੜਾਮ, ਮਨਸੂਰਪੁਰ (ਛੀਟਾਂਵਾਲਾ) ਅਤੇ ਮੁਸਤਫਾਬਾਦ ਆਦਿ ਪਠਾਣ ਚੌਕੀਆਂ ਨੂੰ ਵੀ ਹਰਾ ਦਿੱਤਾ ਸੀ। ਇਨ੍ਹਾਂ ਜਿੱਤਾਂ ਨਾਲ ਅਦੀਨਾ ਬੇਗ ਖਾਨ ਦੀ ਇੱਜ਼ਤ, ਦਿੱਲੀ ਦੇ ਨਵੇਂ ਬਾਦਸ਼ਾਹ ਆਲਮਗੀਰ ਦੂਜੇ ਦੀਆਂ ਨਿਗਾਹਾਂ ਵਿਚ ਕਾਫੀ ਵੱਧ ਗਈ ਸੀ ਅਤੇ ਉਸ ਨੇ ਅਦੀਨਾ ਬੇਗ ਖਾਨ ਨੂੰ "ਜ਼ਫ਼ਰ ਜੰਗ ਬਹਾਦੁਰ" ਦਾ ਖ਼ਿਤਾਬ ਵੀ ਦਿੱਤਾ ਸੀ।[4]

ਇਥੇ ਪਹੁੰਚ ਕੇ ਸਿੰਘਾਂ ਅਤੇ ਅਦੀਨਾ ਬੇਗ ਖਾਨ ਵਿਚਕਾਰ ਅਣਬਣ ਹੋ ਗਈ ਸੀ ਕਿਉਂਕਿ ਸਿੰਘ ਜੱਥੇ ਹੋਰ ਅੱਗੇ ਜਮੁਨਾ-ਗੰਗਾ ਦੇ ਖੇਤਰਾਂ ਵਿਚ ਵੀ ਜਾਣਾ ਚਾਹੁੰਦੇ ਸਨ ਜਦੋਂ ਕਿ ਅਦੀਨਾ ਬੇਗ ਖਾਨ ਵਾਪਸ ਲਾਹੌਰ ਨੂੰ ਮੁੜਨਾ ਚਾਹੁੰਦਾ ਸੀ। ਸਿੰਘ ਉਸ ਨਾਲੋਂ ਅਲੱਗ ਹੋ ਕੇ ਕਰਨਾਲ ਅਤੇ ਭਰਤਪੁਰ ਤੱਕ ਚਲੇ ਗਏ ਸਨ। ਇਹ ਜੈਪੁਰ ਦੇ ਰਾਜਾ ਮਾਧੋ ਸਿੰਘ ਦਾ ਇਲਾਕਾ ਸੀ। ਰਾਜੇ ਨੇ ਮਰਹੱਟਿਆਂ ਕੋਲੋਂ ਸਹਿਇਤਾ ਮੰਗੀ। ਮਰਹੱਟਿਆਂ ਨੇ ਪੰਜ ਹਜ਼ਾਰ ਰੁਪਏ ਪਰਤੀ

ਦਿਨ ਦੇ ਹਿਸਾਬ ਨਾਲ ਮਦਦ ਦੇਣ ਦਾ ਮੁੱਲ ਮੰਗਿਆ। ਰਾਜਾ ਜੈਪੁਰ ਇਤਨਾ ਮੁੱਲ ਦੇਣ ਨਾਲੋਂ ਸਿੰਘਾਂ ਨੂੰ ਹੀ ਪੈਸੇ ਦੇ ਕੇ ਵਾਪਸ ਭੇਜ਼ ਦੇਣ ਲਈ ਰਾਜੀ ਹੋ ਗਿਆ। ਰਾਜੇ ਨੇ ਸਿੰਘ ਨੇਤਾਵਾਂ ਤੱਕ ਪਹੁੰਚ ਕੀਤੀ। ਸਿੱਟੇ ਵਜੋਂ ਸਿੰਘ ਕੁਝ ਨਜ਼ਰਾਨਾ ਲੈ ਕੇ ਵਾਪਸ ਪੰਜਾਬ ਨੂੰ ਆ ਗਏ।

ਨਵੰਬਰ, 1755 ਵਿਚ ਸਿੰਘਾਂ ਨੇ ਵਾਪਸ ਆ ਕੇ ਅਦੀਨਾ ਬੇਗ ਦੀ ਸੂਬੇਦਾਰੀ ਵਿਚੋਂ ਫ਼ਤੇਹਾਬਾਦ ਦਾ ਪਰਗਨਾ ਆਪਣੇ ਖਰਚੇ ਪੂਰੇ ਕਰਨ ਲਈ ਰੋਕ ਲਿਆ ਸੀ। ਫਿਰ ਇਥੋਂ ਅੱਗੇ ਵੱਧ ਕੇ ਲਾਹੌਰ ਦੇ ਬਿਲਕੁਲ ਗੁਆਂਢ ਵਿਚ ਅਪਰੈਲ, 1756 ਨੂੰ ਸੱਯਦ ਜਾਮੀਲੁਦੀਨ ਨੂੰ ਹਮਲਾ ਕਰ ਕੇ ਭਜਾ ਦਿੱਤਾ। ਅੱਪਰ ਬਾਰੀ ਦੁਆਬ ਵਿਚ ਕਲਾਨੌਰ, ਬਟਾਲਾ ਅਤੇ ਅੰਮ੍ਰਿਤਸਰ ਦੇ ਅਨੇਕਾਂ ਖੇਤਰ ਸਿੰਘਾਂ ਨੇ ਜਿੱਤ ਕੇ ਆਪਣੇ ਅਧੀਨ ਕਰ ਲਏ ਸਨ। ਇਸ ਨਾਲ ਅਦੀਨਾ ਬੇਗ ਖਾਨ ਸਿੰਘਾਂ ਨਾਲ ਹੋਰ ਗੁੱਸੇ ਹੋ ਗਿਆ ਸੀ ਪਰ ਸਿੰਘ ਸਭ ਕੁਝ ਤੋਂ ਬੇਪਰਵਾਹ ਹੋਏ ਵੱਧ ਤੋਂ ਵੱਧ ਇਲਾਕਿਆਂ ਉਪਰ ਆਪਣੀਆਂ ਸਰਦਾਰੀਆਂ ਕਾਇਮ ਕਰ ਰਹੇ ਸਨ। ਸੋਹਣ ਲਾਲ ਸੂਰੀ ਦੇ ਅਨੁਸਾਰ ਸਿੰਘ ਸਰਦਾਰਾਂ ਨੇ ਮੋਟੇ ਜਿਹੇ ਰੂਪ ਵਿਚ ਆਪਣੇ ਆਪਣੇ ਖੇਤਰ ਨਿਰਧਾਰਤ ਕਰ ਲਏ ਸਨ। ਉਸ ਅਨੁਸਾਰ ਰਾਵੀ ਦਰਿਆ ਦਾ ਇਲਾਕਾ ਅਤੇ ਲਾਹੌਰ ਦੇ ਉਪਰ ਵੱਲ ਡੱਲੇਵਾਲੀਆਂ ਦਾ ਸੀ ; ਲਾਹੌਰ ਦੇ ਦੱਖਣ-ਪੱਛਮ ਵੱਲ ਨਾਕੇ ਵਾਲਾ ਇਲਾਕਾ ਨਕੱਈ ਜੱਥੇ ਦੀ ਸਰਦਾਰੀ ਹੇਠ ਸੀ ; ਚਿਨਾਬ-ਜਿਹਲਮ ਅਤੇ ਚਿਨਾਬ-ਰਾਵੀ ਦੇ ਦੁਆਬੇ ਭੰਗੀ ਸਰਦਾਰਾਂ ਅਤੇ ਸ਼ੁਕਰਚੱਕੀਏ ਸਰਦਾਰ ਚੜ੍ਹਤ ਸਿੰਘ ਦੇ ਅਧਿਕਾਰ ਹੇਠ ਸਨ। ਅੰਮ੍ਰਿਤਸਰ ਦੇ ਉੱਤਰ ਵਾਲਾ ਖੇਤਰ ਜੱਸਾ ਸਿੰਘ ਰਾਮਗੜ੍ਹੀਏ ਅਤੇ ਜੈ ਸਿੰਘ ਕਨ੍ਹੱਈਏ ਦੀ ਸਰਦਾਰੀ ਹੇਠ ਸੀ। ਸਤਲੁਜ ਦੇ ਦੋਵੇਂ ਕੰਢਿਆਂ ਉਪਰ ਦਾ ਅਤੇ ਕੁਝ ਸਤਲੁਜ ਤੇ ਬਿਆਸ ਵਿਚਲੇ ਦੁਆਬ ਦਾ ਖੇਤਰ ਆਹਲੂਵਾਲੀਏ ਅਤੇ ਸਿੰਘਪੁਰੀਏ ਸਰਦਾਰਾਂ ਦੇ ਅਧਿਕਾਰ ਹੇਠ ਸੀ।

ਉਪਰੋਕਤ ਤੋਂ ਇਲਾਵਾ ਅੰਮ੍ਰਿਤਸਰ ਦਾ ਖਾਸ ਸ਼ਹਿਰ, ਦਮਦਮਾ ਸਾਹਿਬ ਅਤੇ ਹੋਰ ਪਰਮੁੱਖ ਇਤਿਹਾਸਕ ਅਸਥਾਨ ਸ਼ਹੀਦੀ ਜੱਥੇ ਪਾਸ ਸਨ। ਮਾਲਵੇ ਦੇ ਸਮੁੱਚੇ ਖੇਤਰ ਉਪਰ ਬਾਬਾ ਆਲਾ ਸਿੰਘ ਅਤੇ ਉਸ ਦੇ ਫੂਲਕੀਆਂ ਘਰਾਣੇ ਦੇ ਦੂਸਰੇ ਸਰਦਾਰਾਂ ਦਾ ਦਬਦਬਾ ਸੀ। ਇਹ ਇਕ ਮੋਟੀ ਜਿਹੀ ਅਧਿਕਾਰਤ ਰੂਪ-ਰੇਖਾ ਸੀ। ਨਾਮ ਦੇ ਤੌਰ ਤੇ ਭਾਵੇਂ ਅਦੀਨਾ ਬੇਗ ਖਾਨ ਲਾਹੌਰ ਦਾ ਸੂਬੇਦਾਰ ਸੀ ਪਰ ਉਸ ਦੇ ਪੈਰ ਉਖੜੇ ਹੋਏ ਸਨ। ਨਾ ਹੀ ਦਿੱਲੀ ਦਰਬਾਰ ਵਲੋਂ ਉਸ ਦੀ ਮਦਦ ਹੋ ਰਹੀ ਸੀ ਅਤੇ ਨਾ ਹੀ ਮੁਗ਼ਲਾਨੀ ਬੇਗਮ ਦੇ ਬੰਦੇ ਉਸ ਨੂੰ ਸਹਿਣ ਕਰਨ ਲਈ ਤਿਆਰ ਸਨ। ਸਿੰਘ ਜੱਥੇ ਵੈਸੇ ਹੀ ਉਸ ਦੀ ਪਰਵਾਹ ਨਹੀਂ ਕਰਦੇ ਸਨ। ਕਿਉਂਕਿ ਇਹ ਆਪਣੀ ਤਾਕਤ ਵਧਾ ਰਹੇ ਸਨ। ਅਦੀਨਾ ਬੇਗ ਖਾਨ ਭਾਵੇਂ ਬੜਾ ਤਜਰਬੇਕਾਰ ਅਤੇ ਕਾਬਲ ਅਧਿਕਾਰੀ ਸੀ ਪਰ ਉਹ ਲੋੜ ਨਾਲੋਂ ਜ਼ਿਆਦਾ ਚਲਾਕ ਅਤੇ ਮੌਕਾਪਰੱਸਤ ਸੀ। ਲੋੜ ਪੈਣ ਤੇ ਉਹ ਕਿਸੇ ਨਾਲ ਵੀ ਦੋਸਤੀ ਪਾ ਸਕਦਾ ਸੀ ਅਤੇ ਕਿਸੇ ਨੂੰ ਵੀ ਘੇਰ ਕੇ ਮਾਰ ਸਕਦਾ ਸੀ। ਸਿੰਘ ਉਸ ਦੀ ਇਸ ਚਲਾਕੀ ਤੇ ਮੌਕਾਪਰੱਸਤੀ ਨੂੰ ਜਾਣਦੇ ਸਨ ਅਤੇ ਉਹ ਵੀ ਸਿੰਘਾਂ ਦੀ ਸ਼ਕਤੀ ਨੂੰ ਸਮਝ ਚੁੱਕਿਆ ਸੀ। ਇਸ ਲਈ ਉਹ ਸਿੰਘਾਂ ਨਾਲ ਬਿਗਾੜਨਾ ਨਹੀਂ ਚਾਹੁੰਦਾ ਸੀ। ਸਿੰਘਾਂ ਨੂੰ ਖੁਸ਼ ਕਰਨ ਲਈ ਉਹ ਸਿੰਘਾਂ ਵਿਚ ਚਲਾ ਜਾਂਦਾ ਸੀ ਅਤੇ ਉਥੇ ਜਾ ਕੇ ਕੜਾਹ-ਪਰਸ਼ਾਦ ਵੀ ਕਰਵਾ ਦਿੰਦਾ ਸੀ। ਸਿੰਘਾਂ ਦੇ ਲੰਗਰ

ਲਈ ਵੀ ਇਮਦਾਦ ਦੇ ਦਿੰਦਾ ਸੀ ਅਤੇ ਕਈ ਵਾਰ ਆਪਣੇ ਆਪ ਨੂੰ ਰੋੜਾ-ਭੋੜਾ ਸਿੰਘ ਵੀ ਕਹਿ ਦਿੰਦਾ ਸੀ। ਖੈਰ! ਭਾਵੇਂ ਕੁਝ ਵੀ ਸੀ, ਪੈਂਤੜੇ ਵਜੋਂ ਦੋਵੇਂ ਧਿਰਾਂ-ਸਿੰਘ ਅਤੇ ਅਦੀਨਾ ਬੇਗ ਖਾਨ-ਇਕ ਦੂਜੇ ਦੇ ਕੰਮ ਆ ਰਹੇ ਸਨ।

ਫਲਸਰੂਪ, ਅਕਤੂਬਰ-ਨਵੰਬਰ, 1756 ਈ. ਤੱਕ ਪੰਜਾਬ ਦੀ ਹਾਲਤ ਬਿਲਕੁਲ ਬਿਗੜ ਚੁੱਕੀ ਸੀ। ਇਥੇ ਕੋਈ ਵੀ ਇਕ ਐਸੀ ਤਾਕਤ ਨਹੀਂ ਸੀ ਜਿਹੜੀ ਇਕ ਦਮ ਅੱਗੇ ਆ ਕੇ ਪੰਜਾਬ ਦੇ ਪਰਬੰਧ ਨੂੰ ਸੰਭਾਲ ਸਕਦੀ। ਇਸ ਸਮੇਂ ਦੌਰਾਨ ਸਰਕਾਰੀ ਪੱਧਰ ਤੇ ਅਨੇਕਾਂ ਤਬਦੀਲੀਆਂ ਹੋਈਆਂ ਸਨ। ਇਹ ਤਬਦੀਲੀਆਂ ਅਤੇ ਰਾਜ-ਪਲਟੇ ਐਸੇ ਸਨ ਕਿ ਆਮ ਲੋਕਾਂ ਨੂੰ ਵੀ ਅਤੇ ਇਥੋਂ ਤੱਕ ਕਿ ਸਰਕਾਰੀ ਅਧਿਕਾਰੀਆਂ ਨੂੰ ਵੀ ਇਹ ਪਤਾ ਨਹੀਂ ਲੱਗਦਾ ਸੀ ਕਿ ਲਾਹੌਰ ਦਾ ਅਸਲ ਹਾਕਮ ਕੌਣ ਹੈ ? ਇਸ ਸਮੇਂ ਦੌਰਾਨ ਕੁੱਲ ਮਿਲਾ ਕੇ ਨੌਂ ਸੂਬੇਦਾਰ ਬਣੇ ਸਨ। ਤਿੰਨ ਸਾਲਾਂ ਦੇ ਸਮੇਂ ਨੂੰ ਜੇਕਰ ਨੌਂ ਸੂਬੇਦਾਰਾਂ ਤੇ ਵੰਡਿਆਂ ਜਾਵੇ ਤਾਂ ਹਰ ਇਕ ਸੂਬੇਦਾਰ ਦੀ ਔਸਤ ਮਿਆਦ ਚਾਰ-ਕੁ ਮਹੀਨੇ ਬੈਠਦੀ ਹੈ।

ਜਿਹੜੇ ਬਾਦਸ਼ਾਹ ਕੋਲੋਂ ਇਹ ਉਮੀਦ ਵੀ ਨਹੀਂ ਕੀਤੀ ਜਾ ਸਕਦੀ ਸੀ ਕਿ ਉਹ ਪੰਜਾਬ ਜੈਸੇ ਅਤੇ ਸਰਹੱਦੀ ਸੂਬੇ ਵਿਚ, ਜਿਥੇ ਕਿ ਹਾਲਾਤ ਕਈ ਸਾਲਾਂ ਤੋਂ ਬੇਯਕੀਨੇ ਬਣੇ ਹੋਏ ਸਨ, ਕੋਈ ਕਾਬਲ ਅਧਿਕਾਰੀ ਭੇਜ ਸਕਦਾ, ਉਸ ਕੋਲੋਂ ਇਹ ਉਮੀਦ ਕਿਵੇਂ ਰੱਖੀ ਜਾ ਸਕਦੀ ਸੀ ਕਿ ਉਹ ਪੰਜਾਬ ਉਪਰ ਹੋਏ ਬਾਹਰਲੇ ਹਮਲੇ ਨੂੰ ਆ ਕੇ ਰੋਕਦਾ ? ਬਿਲਕੁਲ ਇਸੇ ਤਰ੍ਹਾਂ ਜਿਹੜੀ ਮੁਗ਼ਦ ਬੇਗ਼ਮ ਖੁਦ ਹੀ ਬਾਹਰਲੇ ਹਮਲਾਵਰ ਨੂੰ ਆਉਣ ਲਈ ਸੱਦੇ ਭੇਜ ਰਹੀ ਸੀ, ਉਸ ਤੋਂ ਕਿਵੇਂ ਆਸ ਰੱਖੀ ਜਾ ਸਕਦੀ ਸੀ ਕਿ ਉਹ ਪੰਜਾਬ ਦੇ ਲੋਕਾਂ ਨੂੰ ਅਮਨ-ਅਮਾਨ ਦਾ ਜੀਵਨ ਜੀਣ ਦੇਵੇਗੀ ? ਜੋ. ਪੱਤਰ ਮੁਰਾਦ ਬੇਗ਼ਮ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਭੇਜਿਆ ਸੀ ਉਸ ਵਿਚ ਮੁਫ਼ਤੀ ਅਲੀਉਦੀਨ ਦੇ ਇਬਰਤਨਾਮੇ ਅਨੁਸਾਰ ਇਹ ਲਿਖਿਆ ਸੀ "ਕਰੋੜਾਂ ਰੁਪਈਆਂ ਦਾ ਮਾਲ ਅਤੇ ਖਜ਼ਾਨਾ ਮੇਰੇ ਸਵਰਗੀ ਸਹੁਰੇ ਦੇ ਮਹਿਲਾਂ ਵਿਚ ਦੱਬਿਆ ਪਿਆ ਹੈ। ਜਦੋਂ ਕਿ ਢੇਰਾਂ ਦੇ ਢੇਰ ਸੋਨਾ ਅਤੇ ਚਾਂਦੀ ਉਸ ਦੇ ਮਹਿਲਾਂ ਦੀਆਂ ਛੱਤਾਂ ਵਿਚ ਛੁਪਾਇਆ ਹੋਇਆ ਹੈ। ਬਾਦਸ਼ਾਹ, ਉਸ ਦੇ ਵਜ਼ੀਰਾਂ ਅਤੇ ਅਹਿਲਕਾਰਾਂ ਵਿਚ ਜ਼ਬਰਦਸਤ ਫੁੱਟ ਹੈ। ਜੇ ਤੁਸੀਂ ਇਸ ਵਾਰ ਦਿੱਲੀ ਉਪਰ ਹਮਲਾ ਕਰੋਂ ਤਾਂ ਸਾਰੀ ਹਿੰਦੁਸਤਾਨੀ ਬਾਦਸ਼ਾਹਤ, ਬਿਨਾਂ ਕਿਸੇ ਬਹੁਤੇ ਤਰੱਦਦ ਦੇ ਤੁਹਾਡੇ ਹੱਥਾਂ ਵਿਚ ਹੋਵੇਗੀ।"[5]

ਮੁਰਾਦ ਬੇਗ਼ਮ ਤੋਂ ਇਲਾਵਾ ਰੋਹੀਲਾ ਨੇਤਾ ਨਾਜੀਬਉਦੌਲਾ ਨੇ ਵੀ ਅਲੱਗ ਤੌਰ ਤੇ ਅਬਦਾਲੀ ਨੂੰ ਆਉਣ ਦੇ ਸੁਨੇਹੇ ਭੇਜੇ ਸਨ। ਨੂਰਉਦੀਨ ਦੀ ਤਾਰੀਖ਼-ਏ-ਨਾਜੀਬਉਦੌਲਾ ਵਿਚ ਦੱਸਿਆ ਗਿਆ ਹੈ ਕਿ ਇਸ ਨੇ ਆਪਣੇ ਪੱਤਰ ਵਿਚ ਲਿਖ ਕੇ ਭੇਜਿਆ ਸੀ ਕਿ "ਇਸ ਦੇਸ਼ ਵਿਚ ਮੈਂ ਪੰਝੀ ਹਜ਼ਾਰ ਅਫਗਾਨ ਸਿਪਾਹੀ ਭਰਤੀ ਕਰ ਰੱਖਿਆ ਹੈ। ਗੰਗਾ ਪਾਰ ਦੇ ਇਲਾਕੇ ਵਿਚ ਮੈਂ ਚਾਲੀ ਹਜ਼ਾਰ ਹੋਰ ਅਫਗਾਨਾਂ ਦੀ ਫੌਜ ਤੁਹਾਡੀ ਸੇਵਾ ਵਿਚ ਪੇਸ਼ ਕਰਨ ਲਈ ਤਿਆਰ ਕਰ ਰਿਹਾ ਹਾਂ। ਤੁਸੀਂ ਬਿਨਾਂ ਕਿਸੇ ਸ਼ੱਕ-ਸੁਬਹਾ ਦੇ ਇਥੇ ਆ ਸਕਦੇ ਹੋ। ਇਮਾਦਉੱਲ-ਮੁਲਕ (ਗਾਜ਼ੀ ਖਾਨ ਵਜ਼ੀਰ) ਦੇ ਪਾਸ ਤੁਹਾਡੀ ਵਿਰੋਧਤਾ ਕਰਨ ਦੇ ਲਈ ਲੋੜੀਂਦੀ ਫੌਜ ਨਹੀਂ ਹੈ। ਮੈਂ ਹੀ ਉਸ ਦਾ ਸਭ ਤੋਂ ਵੱਡਾ ਹਮਾਇਤੀ ਹਾਂ। ਮੈਂ ਕਿਉਂਕਿ ਤੁਹਾਡਾ ਵਫ਼ਦਾਰ ਬਣ ਗਿਆ ਹਾਂ ਇਸ ਲਈ ਉਸ ਦੀ

ਮਦਦ ਕਰਨ ਲਈ ਉਸ ਕੋਲ ਹੋਰ ਕੋਈ ਵੀ ਜਰਨੈਲ ਨਹੀਂ ਹੈ।"[6]

ਕੁਝ ਇਕ ਇਤਿਹਾਸਕਾਰਾਂ ਦਾ ਇਹ ਵੀ ਮੱਤ ਹੈ ਕਿ ਬਾਦਸ਼ਾਹ ਆਲਮਗੀਰ ਦੂਜਾ ਖੁਦ ਵੀ ਆਪਣੇ ਤਾਕਤਵਾਰ ਵਜ਼ੀਰ ਗਾਜ਼ੀਉੱਦੀਨ ਤੋਂ ਛੁਟਕਾਰਾ ਪਾਉਣ ਲਈ ਅਬਦਾਲੀ ਨੂੰ ਬੁਲਾਉਣਾ ਚਾਹੁੰਦਾ ਸੀ। ਇਸ ਤਰ੍ਹਾਂ ਮੁਗ਼ਲ ਹਕੂਮਤ ਦੇ ਮਾਲਕ ਅਤੇ ਦੂਸਰੇ ਅਧਿਕਾਰੀਆਂ ਦੇ ਸੁਆਰਥਾਂ ਨੂੰ ਪੂਰਾ ਕਰਨ ਲਈ ਅਬਦਾਲੀ ਕੰਧਾਰ ਤੋਂ ਰਵਾਨਾ ਹੋ ਕੇ ਨਵੰਬਰ, 1756 ਨੂੰ ਪਿਸ਼ਾਵਰ ਪਹੁੰਚ ਗਿਆ ਸੀ। ਪੰਦਰਾਂ ਨਵੰਬਰ ਨੂੰ ਉਹ ਪਿਸ਼ਾਵਰ ਤੋਂ ਰਵਾਨਾ ਹੋਇਆ, 26 ਨਵੰਬਰ ਨੂੰ ਸਿੰਧ ਦਰਿਆ ਪਾਰ ਕੀਤਾ ਅਤੇ ਤੀਹ ਨਵੰਬਰ ਨੂੰ ਲਾਹੌਰ ਪਹੁੰਚ ਗਿਆ ਸੀ।

ਲਾਹੌਰ ਦਾ ਸੂਬੇਦਾਰ ਅਦੀਨਾ ਬੇਗ ਖਾਨ ਅਬਦਾਲੀ ਦੇ ਆਉਣ ਤੋਂ ਪਹਿਲਾਂ ਹੀ ਲਾਹੌਰ ਛੱਡ ਗਿਆ ਸੀ। ਅਬਦਾਲੀ ਲਾਹੌਰ ਵਿਚ ਬਾਰਾਂ ਦਿਨ ਰੁਕਿਆ ਰਿਹਾ ਲਾਹੌਰ ਨਿਵਾਸੀਆਂ ਕੋਲੋਂ ਅਤੇ ਹੋਰਨਾਂ ਸਭ ਅਧਿਕਾਰੀਆਂ ਕੋਲੋਂ ਨਜ਼ਰਾਨੇ ਵਸੂਲ ਕੀਤੇ ਗਏ। 10 ਜਨਵਰੀ, 1757 ਈ. ਨੂੰ ਲਾਹੌਰ ਤੋਂ ਰਵਾਨਾ ਹੋ ਕੇ ਅਬਦਾਲੀ 28 ਜਨਵਰੀ ਨੂੰ ਦਿੱਲੀ ਦੇ ਨੇੜੇ ਨਰੇਲਾ ਪਿੰਡ ਕੋਲ ਪਹੁੰਚ ਗਿਆ ਸੀ। ਰੁਹੇਲਾ ਆਗੂ ਨਾਜੀਬਉੱਦੌਲਾ ਪਹਿਲੋਂ ਹੀ ਉਸ ਨੂੰ ਕਰਨਾਲ ਵਿਖੇ ਆ ਮਿਲਿਆ ਸੀ। ਬਾਦਸ਼ਾਹ ਆਲਮਗੀਰ ਅਤੇ ਉਸ ਦੀ ਵਜ਼ੀਰ ਮੰਡਲੀ ਪੂਰੇ ਅਹਿਲਕਾਰਾਂ ਦੇ ਕਾਫਲੇ ਸਮੇਤ ਨਰੇਲਾ ਵਿਖੇ ਪਹੁੰਚ ਗਏ ਸਨ। ਨਰੇਲਾ ਵਿਖੇ ਹੀ ਦੋਵੇਂ ਬਾਦਸ਼ਾਹ ਇਕ ਦੂਜੇ ਨੂੰ ਮਿਲੇ। ਅਬਦਾਲੀ ਨੇ ਮੁਗ਼ਲ ਬਾਦਸ਼ਾਹ ਨੂੰ ਆਪਣੇ ਕੈਂਪ ਵਿਚ ਪੂਰੇ ਸਤਿਕਾਰ ਸਹਿਤ 'ਜੀ ਆਇਆਂ' ਕਿਹਾ ਅਤੇ ਬਾਦਸ਼ਾਹ ਆਲਮਗੀਰ, ਅਹਿਮਦ ਸ਼ਾਹ ਅਬਦਾਲੀ ਨੂੰ ਪੂਰੇ ਸਤਿਕਾਰ ਸਹਿਤ ਦਿੱਲੀ ਵਿਖੇ ਆਪਣੇ ਮਹਿਲਾਂ ਵਿਚ ਲੈ ਕੇ ਗਿਆ। ਭਾਵੇਂ ਸਾਰੀ ਵਜ਼ੀਰ ਮੰਡਲੀ ਅਬਦਾਲੀ ਦੇ ਮਾਣ ਵਿਚ ਰੁੱਝੀ ਹੋਈ ਸੀ ਪਰ ਪਰਧਾਨ ਵਜ਼ੀਰ ਗ਼ਾਜ਼ੀਉੱਦੀਨ ਇਸ ਸਭ ਕੁਝ ਤੋਂ ਬੜਾ ਘਬਰਾਇਆ ਹੋਇਆਂ ਸੀ। ਉਸ ਨੇ ਆਪਣੀ ਸੱਸ, ਮੁਗਲਾਨੀ ਬੇਗਮ ਕੋਲ ਜਾ ਕੇ ਬੇਨਤੀ ਕੀਤੀ ਕਿ ਉਹ ਆਪਣਾ ਅਸਰ ਰਸੂਖ ਵਰਤ ਕੇ ਅਬਦਾਲੀ ਦੇ ਉਸ ਪਰੱਤੀ ਗੁੱਸੇ ਨੂੰ ਖ਼ਤਮ ਕਰੇ। ਮੁਗਲਾਨੀ ਬੇਗ਼ਮ ਨੇ ਇਹ ਗੱਲ ਮੰਨ ਲਈ ਅਤੇ ਅਬਦਾਲੀ ਦਾ ਵਿਵਹਾਰ ਗ਼ਾਜ਼ੀਉੱਦੀਨ ਪਰੱਤੀ ਠੀਕ ਹੋ ਗਿਆ, ਪਰ ਇਸ ਬਦਲੇ ਵਜ਼ੀਰ ਨੂੰ ਬੜਾ ਭਾਰੀ ਹਰਜਾਨਾ ਤਾਰਨਾ ਪਿਆ ਸੀ। ਇਸ ਤੋਂ ਬਾਅਦ ਅਬਦਾਲੀ ਨੇ ਦਿੱਲੀ ਦੇ ਸਾਰੇ ਅਹਿਲਕਾਰਾਂ ਤੋਂ ਨਜ਼ਰਾਨੇ ਲੈਣ ਦੇ ਹੁਕਮ ਦਿੱਤੇ। ਸਭ ਤੋਂ ਪਹਿਲਾਂ ਨਵਾਬ ਇੰਤਜ਼ਾਮਉੱਦੌਲਾ ਖ਼ਾਨ-ਏ-ਖਾਨਾ ਨੂੰ ਹੁਕਮ ਹੋਇਆ ਕਿ ਉਹ ਨੱਬੇ ਲੱਖ ਰੁਪਏ ਅਦਾ ਕਰੇ। ਉਸ ਨੇ ਇਤਨੀ ਭਾਰੀ ਰਕਮ ਦੇਣ ਤੋਂ ਅਸਮਰੱਥਾ ਪਰਗਟ ਕੀਤੀ। ਅਬਦਾਲੀ ਨੇ ਉਸ ਦੇ ਮਹਿਲਾਂ ਦੀ ਤਲਾਸ਼ੀ ਲੈਣ ਦਾ ਹੁਕਮ ਦੇ ਦਿੱਤਾ। ਤਲਾਸ਼ੀ ਕਰਨ ਤੇ ਇਸ ਤੋਂ ਤਿੰਨ ਗੁਣਾਂ ਜ਼ਿਆਦਾ ਰਕਮ ਨਿਕਲੀ। ਇਸ ਤੋਂ ਗੁੱਸੇ ਹੋ ਕੇ ਅਬਦਾਲੀ ਨੇ ਉਸ ਦੇ ਮਹਿਲ ਦੀਆਂ ਛੱਤਾਂ ਅਤੇ ਕੰਧਾਂ ਸਭ ਢੁਹਾਅ ਦਿੱਤੀਆਂ ਜਿਨ੍ਹਾਂ ਵਿਚੋਂ ਬੇਸ਼ੁਮਾਰ ਹੀਰੇ, ਸੋਨਾ, ਚਾਂਦੀ ਦੇ ਜੇਵਰਾਤ ਨਿਕਲੇ। ਇਸ ਪਿੱਛੋਂ ਹੁਕਮ ਦਿੱਤਾ ਗਿਆ ਕਿ ਸਭ ਅਹਿਲਕਾਰਾਂ ਦੇ ਮਹਿਲ, ਹਵੇਲੀਆਂ ਢਾਹ ਦਿਓ ਅਤੇ ਜੋ ਵੀ ਧਨ-ਮਾਲ ਮਿਲਦਾ ਹੈ, ਇਕੱਠਾ ਕਰ ਲਓ। ਮੁਗਲਾਨੀ ਬੇਗਮ ਨੇ ਦੱਸਿਆ ਕਿ ਬਾਦਸ਼ਾਹ ਦੇ ਅਤੇ ਅਹਿਲਕਾਰਾਂ ਦੇ ਹਰਮਾਂ ਵਿਚ ਸੈਂਕੜੇ ਹੀ ਅਤੀ ਖ਼ੂਬਸੂਰਤ ਕੁਆਰੀਆਂ ਕੁੜੀਆਂ ਰੱਖੀਆਂ

ਹੋਈਆਂ ਹਨ। ਇਹ ਵੀ ਦੱਸਿਆ ਕਿ ਸਵਰਗੀ ਕਮਰੂਦੀਨ ਦੀ ਵਿਧਵਾ ਦੇ ਮਹਿਲਾਂ ਦੀਆਂ ਛੱਤਾਂ ਵਿਚ ਬੇਸ਼ੁਮਾਰ ਸੋਨਾ, ਚਾਂਦੀ ਛੁਪਾਇਆ ਹੋਇਆ ਹੈ। ਇਹ ਸਭ ਕੁਝ ਸੱਚ ਨਿਕਲਿਆ। ਇਸ ਤੋਂ ਉਤਸ਼ਾਹਤ ਹੋ ਕੇ ਅਬਦਾਲੀ ਨੇ ਸਾਰੀ ਦਿੱਲੀ ਨੂੰ ਮੁਹੱਲਿਆਂ ਵਿਚ ਵੰਡ ਲਿਆ। ਹਰ ਮੁਹੱਲੇ ਨੂੰ ਪੂਰੇ ਯੋਜਨਾਬੱਧ ਤਰੀਕੇ ਨਾਲ ਲੁੱਟਿਆ ਗਿਆ। ਇਹ ਸਾਰੀ ਲੁੱਟ-ਖਸੁੱਟ ਅਤੇ ਕਤਲੇਆਮ ਪੂਰਾ ਇਕ ਮਹੀਨਾ ਚਲਦਾ ਰਿਹਾ।

ਦਿੱਲੀ ਵਿਖੇ ਅਬਦਾਲੀ ਨੇ ਪਤਾ ਨਹੀਂ ਹੋਰ ਕਿੰਨਾ ਸਮਾਂ ਠਹਿਰਣਾਂ ਸੀ ਪਰ ਉਥੇ ਹੈਜ਼ੇ ਦੀ ਬਿਮਾਰੀ ਫੈਲ ਗਈ ਸੀ। ਦਿੱਲੀ ਨਿਵਾਸੀ ਤਾਂ ਇਸ ਬਿਮਾਰੀ ਵਿਚ ਮਰਦੇ ਹੀ ਮਰਦੇ ਸਨ ਪਰ ਅਫਗਾਨ ਫੌਜੀ ਵੀ ਡੇਢ-ਡੇਢ ਸੌ ਦੀ ਗਿਣਤੀ ਵਿਚ ਹਰ ਰੋਜ਼ ਮਰਨੇ ਸ਼ੁਰੂ ਹੋ ਗਏ ਸਨ। ਇਤਨੀ ਗਿਣਤੀ ਵਿਚ ਫੌਜੀਆਂ ਦੀ ਮੌਤ ਅਬਦਾਲੀ ਲਈ ਅਸਿਹ ਸੀ। ਕਈ ਕਈ ਮਹੀਨਿਆਂ ਤੋਂ ਆਪਣੇ ਪਰਿਵਾਰਾਂ ਕੋਲੋਂ ਆਏ ਹੋਏ ਫੌਜੀ ਵਾਪਸ ਜਾਣ ਲਈ ਰੌਲਾ ਪਾਉਣ ਲੱਗ ਪਏ। ਸਿੱਟੇ ਵਜੋਂ ਅਬਦਾਲੀ ਨੇ ਦਿੱਲੀ ਤੋਂ ਵਾਪਸ ਕੰਧਾਰ ਨੂੰ ਜਾਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਦਿੱਲੀ ਛੱਡੇ ਜਾਣ ਤੋਂ ਪਹਿਲਾਂ ਅਬਦਾਲੀ ਨੇ ਬਾਦਸ਼ਾਹ ਆਲਮਗੀਰ ਦੀ 16 ਸਾਲਾਂ ਦੀ ਮੁਟਿਆਰ ਭੈਣ ਹਜਰਤ ਬੇਗਮ ਨਾਲ 31 ਮਾਰਚ, 1757 ਨੂੰ ਸ਼ਾਦੀ ਕਰ ਲਈ। ਬਾਦਸ਼ਾਹ ਦੀ ਆਪਣੀ ਬੇਟੀ ਉਸ ਨੇ ਆਪਣੇ ਪੁੱਤਰ ਤੈਮੂਰ ਨਾਲ ਵਿਆਹ ਦਿੱਤੀ। ਇਉਂ ਅਬਦਾਲੀ ਅਤੇ ਤੈਮੂਰ ਦੋਵੇਂ ਪਿਉ-ਪੁੱਤਰ ਬਾਦਸ਼ਾਹ ਆਲਮਗੀਰ ਦੇ ਭਣੋਈਏ ਅਤੇ ਜੁਆਈ ਬਣ ਗਏ ਸਨ। ਕੁਝ ਲੁੱਟ ਦਾ ਮਾਲ ਸੀ ਜਿਹੜਾ ਕਿ ਆਪਣੇ ਆਪ ਵਿਚ ਹੀ ਬੇਸ਼ੁਮਾਰ ਸੀ ਅਤੇ ਇਸ ਤੋਂ ਵੀ ਜ਼ਿਆਦਾ ਧਨ-ਮਾਲ ਦੋਵੇਂ ਵਿਆਹਾਂ ਦੇ ਦਹੇਜ ਦੇ ਤੌਰ ਤੇ ਮਿਲਿਆ ਹੋਇਆ, ਅਬਦਾਲੀ ਦੇ ਸਾਹਮਣੇ ਪਿਆ ਸੀ। ਮੁੱਖ ਸਮੱਸਿਆ ਇਸ ਧਨ-ਮਾਲ ਨੂੰ ਲੈ ਕੇ ਜਾਣ ਦੀ ਸੀ। ਦਿੱਲੀ ਦੇ ਨੇੜਲੇ ਇਲਾਕਿਆਂ ਵਿਚ ਹਰ ਇਕ ਆਦਮੀ ਲਈ ਇਹ ਹੁਕਮ ਸੀ ਕਿ ਜਿਸ ਦੇ ਪਾਸ ਵੀਂ ਊਠ, ਘੋੜਾ, ਖੱਚਰ, ਗਧਾ ਜਾਂ ਬਲਦ ਹੈ ਉਹ ਲੈ ਕੇ ਪਹੁੰਚੇ। ਮੁਗ਼ਲ ਅਧਿਕਾਰੀਆਂ ਪਾਸ ਅਤੇ ਬਾਦਸ਼ਾਹ ਦੇ ਆਪਣੇ ਪਾਸ ਜਿੰਨੇ ਵੀ ਹਾਥੀ, ਘੋੜੇ, ਊਠ ਅਤੇ ਬਲਦ ਸਨ, ਸਭ ਦੇ ਸਭ ਅਬਦਾਲੀ ਦੇ ਅੱਗੇ ਪੇਸ਼ ਕੀਤੇ ਗਏ।

2 ਅਪਰੈਲ, 1757 ਨੂੰ ਅਬਦਾਲੀ ਦਿੱਲੀ ਤੋਂ ਰਵਾਨਾ ਹੋਇਆ। ਲੁੱਟੇ ਹੋਏ ਅਤੇ ਦਹੇਜ-ਨਜ਼ਰਾਨਿਆਂ ਦੇ ਰੂਪ ਵਿਚ ਮਿਲੇ ਹੋਏ ਧਨ-ਮਾਲ ਨੂੰ ਅਬਦਾਲੀ ਆਪਣੇ ਨਾਲ ਕਿਵੇਂ ਲੈ ਕੇ ਗਿਆ, ਉਸ ਦੀ ਜਾਣਕਾਰੀ ਇਸ ਤਰ੍ਹਾਂ ਹੈ : ਉਸ ਦੇ ਕਾਫਲੇ ਵਿਚ ਅਠਾਈ ਹਜ਼ਾਰ ਉਹ ਹਾਥੀ, ਊਠ, ਘੋੜੇ ਅਤੇ ਖੱਚਰਾਂ ਸਨ ਜਿਨ੍ਹਾਂ ਉਪਰ ਸਿਰਫ ਮਾਲ ਅਸਬਾਬ ਹੀ ਲੱਦਿਆ ਹੋਇਆ ਸੀ। ਦੋ ਸੌ ਉਹ ਊਠ ਸੀ ਜਿਨ੍ਹਾਂ ਉਪਰ ਉਸ ਨੂੰ ਵਿਆਹਾਂ ਵਿਚ ਮਿਲਿਆ ਹੋਇਆ ਦਹੇਜ਼ ਸੀ। ਇਸ ਦੇ ਨਾਲ ਅਬਦਾਲੀ ਦੀ ਆਪਣੀ ਨਵ-ਵਿਆਹੀ ਪਤਨੀ ਹਜ਼ਰਤ ਬੇਗਮ ਨਾਲ ਸਤਾਰਾਂ ਉਹ ਵਿਧਾਵਾ ਬੇਗਮਾਂ ਸਨ ਜਿਹੜੀਆਂ ਸਵਰਗੀ ਬਾਦਸ਼ਾਹ ਮੁਹੰਮਦ ਸ਼ਾਹ ਦੇ ਹਰਮ ਵਿਚ ਸਨ। ਚਾਰ ਸੌ ਬਾਂਦੀਆਂ ਸਨ ਜਿਹੜੀਆਂ ਬਾਦਸ਼ਾਹ ਆਲਮਗੀਰ ਦੇ ਆਪਣੇ ਹਰਮ ਵਿਚ ਸਨ। ਮੁਗ਼ਲ ਬਾਦਸ਼ਾਹ ਦੀ ਆਪਣੀ ਅਤੇ ਅਬਦਾਲੀ ਦੀ ਆਪਣੀ ਘੋੜਸਵਾਰ ਸੈਨਾਂ ਵੀ ਪੈਦਲ ਤੁਰ ਕੇ ਜਾ ਰਹੀ ਸੀ ਕਿਉਂਕਿ

ਉਨ੍ਹਾਂ ਦੇ ਘੋੜਿਆਂ ਉਪਰ ਲੁੱਟ ਦਾ ਮਾਲ ਲੱਦਿਆ ਹੋਇਆ ਸੀ।

ਜਾਣ ਸਮੇਂ ਅਬਦਾਲੀ ਨੇ ਸਾਰਾ ਪੰਜਾਬ ਜਿਸ ਵਿਚ ਸਰਹਿੰਦ ਦਾ ਸਾਰਾ ਪਰਾਂਤ ਸ਼ਾਮਲ ਸੀ, ਬਾਦਸ਼ਾਹ ਆਲਮਗੀਰ ਤੋਂ ਲੈ ਕੇ ਆਪਣੇ ਰਾਜ ਨਾਲ ਮਿਲਾ ਲਿਆ ਸੀ। ਦਿੱਲੀ ਵਿਖੇ ਉਸ ਨੇ ਇਮਾਦ-ਉਲ-ਮੁਲਕ ਗਾਜ਼ੀਉਦੀਨ ਨੂੰ ਪਹਿਲਾਂ ਵਾਂਗ ਹੀ ਵਜ਼ੀਰ ਬਣਿਆ ਰਹਿਣ ਦਿੱਤਾ। ਨਾਜੀਬਉਦੌਲਾ ਨੂੰ ਦਿੱਲੀ ਦਾ ਮੀਰ-ਬਖਸ਼ੀ ਨਿਯੁਕਤ ਕੀਤਾ। ਇਹ ਉਸ ਦਾ ਆਪਣਾ ਮੁਖਤਿਆਰ ਵੀ ਸੀ ਅਤੇ ਦਿੱਲੀ ਦੇ ਸਾਰੇ ਪਰਬੰਧਕੀ ਮਾਮਲਿਆਂ ਦਾ ਅਸਲ ਵਿਚ ਨਿਗਰਾਨ ਵੀ ਸੀ। ਇਸ ਤਰ੍ਹਾਂ ਬਾਦਸ਼ਾਹ ਦੇ ਸ਼ਾਹੀ ਦਰਬਾਰ ਦੀ ਸਾਰੀ ਤਾਕਤ ਅਸਲ ਵਿਚ ਨਾਜੀਬਉਦੌਲਾ ਦੇ ਹੱਥਾਂ ਵਿਚ ਹੀ ਸੀ।[7]

ਜਿਉਂ ਹੀ ਉਕਤ ਸਾਰਾ ਕਾਫਲਾ ਹਰਿਆਣੇ ਵਿਚਲੇ ਥਾਨੇਦਾਰ ਸ਼ਹਿਰ ਵਿਚ ਪਹੁੰਚਿਆ ਤਾਂ ਥਾਨੇਸਰ ਦੇ ਹਜ਼ਾਰਾਂ ਬਰਾਹਮਣ ਧਨ ਲੈ ਕੇ ਅੱਗੋਂ ਆ ਮਿਲੇ ਅਤੇ ਥਾਨੇਸਰ ਨੂੰ ਲੁੱਟਣ ਤੋਂ ਮੁਆਫ਼ ਕਰਨ ਦੀ ਬੇਨਤੀ ਕੀਤੀ। ਅਬਦਾਲੀ ਕਿਉਂਕਿ ਮਥੁਰਾ ਅਤੇ ਬਿੰਦਰਾਬਨ ਦੇ ਮੰਦਰਾਂ ਵਿਚਲੀ ਬੇ ਅੰਤ ਧਨ-ਦੌਲਤ ਦੇਖ ਚੁੱਕਿਆ ਸੀ ਇਸ ਲਈ ਉਸ ਨੇ ਥਾਨੇਸਰ ਦੇ ਮੰਦਰਾਂ ਨੂੰ ਵੀ ਲੁੱਟਣ ਦੇ ਅਤੇ ਢਾਹੁਣ ਦੇ ਹੁਕਮ ਦੇ ਦਿੱਤੇ। ਬਰਾਹਮਣਾਂ ਨੂੰ ਕਤਲ ਕਰ ਦਿੱਤਾ ਗਿਆ ਸੀ ਅਤੇ ਔਰਤਾਂ ਨੂੰ ਪਕੜ ਕੇ ਨਾਲ ਤੋਰ ਲਿਆ ਗਿਆ ਸੀ।[8] ਥਾਨੇਸਰ ਤੋਂ ਚੱਲ ਕੇ ਜਦੋਂ ਘੁੜਾਮ ਦੇ ਕੋਲੋਂ ਦੀ ਅਬਦਾਲੀ ਦਾ ਇਹ ਕਾਫਲਾ ਸਨੌਰ (ਪਟਿਆਲਾ) ਕਸਬੇ ਕੋਲੋਂ ਦੀ ਲੰਘਣ ਲੱਗਿਆ ਤਾਂ ਬਾਬਾ ਆਲਾ ਸਿੰਘ ਦੀ ਅਗਵਾਈ ਵਿਚ ਸਿੰਘ ਜੱਥੇ ਅਚਨਚੇਤ ਹੀ ਇਸ ਕਾਫਲੇ ਉਪਰ ਟੁੱਟ ਪਏ ਸਨ। ਸ਼ਾਹਜ਼ਾਦਾ ਤੈਮੂਰ ਵਾਲਾ ਕਾਫਲਾ ਸਾਰਾ ਹੀ ਲੁੱਟ ਲਿਆ ਗਿਆ ਸੀ। ਸ਼ਾਹਜ਼ਾਦੇ ਨੇ ਸਿੰਘਾਂ ਦਾ ਪਿੱਛਾ ਕਰਨ ਦੀ ਬਜਾਏ ਆਪਣੇ ਧਨ-ਮਾਲ ਨੂੰ ਘੇਰੇ ਵਿਚ ਲੈ ਕੇ, ਉਥੇ ਹੀ ਡੇਰਾ ਲਾ ਲਿਆ ਅਤੇ ਫਿਰ ਤੋਂ ਸਿੰਘਾਂ ਦੇ ਜੱਥੇ ਦੀ ਆਉਣ ਦੀ ਉਡੀਕ ਕਰਨ ਲੱਗਾ। ਸਿੰਘ ਬਹੁਤ ਦੂਰ ਚਲੇ ਗਏ ਸਨ। ਅਬਦਾਲੀ ਦਾ ਇਕ ਹੋਰ ਕਾਫਲਾ, ਜਰਨੈਲ ਜਹਾਨ ਖਾਨ ਦੀ ਕਮਾਂਡ ਹੇਠ ਮਾਲੇਰਕੋਟਲੇ ਕੋਲੋਂ ਦੀ ਗੁਜ਼ਰ ਰਿਹਾ ਸੀ, ਸਿੰਘਾਂ ਦੇ ਜੱਥਿਆਂ ਨੇ ਇਥੇ ਵੀ ਅਚਨਚੇਤ ਹਮਲਾ ਕਰ ਕੇ ਅੱਧ ਨਾਲੋਂ ਬਹੁਤਾ ਧਨ-ਮਾਲ ਖੋਹ ਲਿਆ ਸੀ। ਗਯਾਨ ਸਿੰਘ ਲਿਖਦਾ ਹੈ ਕਿ ਮਾਲਵੇ ਦਾ ਹਰ ਆਦਮੀ ਸਿੰਘਾਂ ਦੇ ਨਾਲ ਸੀ ਅਤੇ ਜਿੰਨਾ ਵੀ ਸਮਾਨ ਉਹ ਖੋਹ ਸਕਦਾ ਸੀ ਉਸ ਨੂੰ ਆਪਣੇ ਘਰ ਲੈ ਕੇ ਜਾਣ ਦੀ ਖੁੱਲ੍ਹ ਸੀ। ਮਰਾਠਾ ਖੁਫ਼ੀਆਂ ਖਬਰਾਂ, ਜਿਹੜੀਆਂ ਮਾਰਚ, 1757 ਵਿਚ ਭੇਜੀਆਂ ਗਈਆਂ ਸਨ, ਵਿਚ ਲਿਖਿਆ ਗਿਆ ਹੈ ਕਿ ਸਿੰਘਾਂ ਦੇ ਹਮਲਿਆਂ ਦੀ ਇਤਨੀ ਚਰਚਾ ਹੋ ਰਹੀ ਸੀ ਕਿ ਇਕ ਵਾਰ ਤਾਂ ਅਬਦਾਲੀ ਦੀ ਸਾਰੀ ਫੌਜ ਵਿਚ ਇਹ ਗੱਲ ਧੁੰਮ ਗਈ ਸੀ ਕਿ ਪਰਿੰਸ ਤੈਮੂਰ ਜਾਂ ਤਾਂ ਮਾਰਿਆ ਗਿਆ ਹੈ ਤੇ ਜਾਂ ਫਿਰ ਸਿੰਘਾਂ ਨੇ ਬੰਦੀ ਬਣਾ ਲਿਆ ਹੈ। ਪਰਿੰਸ ਤੈਮੂਰ ਅਬਦਾਲੀ ਦਾ ਵਲੀ ਅਹਿਦ ਪੁੱਤਰ ਸੀ। ਅਬਦਾਲੀ ਅਤੇ ਦਿੱਲੀ ਦੇ ਮੁਗ਼ਲ ਜਰਨੈਲ ਹੈਰਾਨ ਸਨ ਕਿ ਸਿੰਘ ਕਿਸ ਤਰ੍ਹਾਂ ਉਨ੍ਹਾਂ ਦੀਆਂ ਸੈਨਾਵਾਂ ਉਪਰ ਹਮਲੇ ਕਰ ਰਹੇ ਹਨ।

ਗਯਾਨ ਸਿੰਘ ਅਨੁਸਾਰ ਅਬਦਾਲੀ ਅਤੇ ਮੁਗ਼ਲ ਫੌਜ ਨੇ ਸਰਹਿੰਦ ਵਿਖੇ ਡੇਰਾ ਕੀਤਾ ਸੀ। ਇਥੇ ਅੱਠ ਦਿਨਾਂ ਤੱਕ ਅਬਦਾਲੀ ਠਹਿਰਿਆ ਰਿਹਾ। ਉਸ ਨੇ ਪੁੱਛਗਿੱਛ ਕੀਤੀ ਕਿ ਸਿੰਘ

ਕਿੱਥੇ ਰਹਿੰਦੇ ਹਨ। ਗਯਾਨ ਸਿੰਘ ਅਨੁਸਾਰ, "ਫੇਰ ਅੱਠ ਦਿਨ ਤੱਕ ਸਰਹਿੰਦ ਠਹਿਰ ਕੇ ਉੱਥੋਂ ਦੀ ਸੂਬੇਦਾਰੀ ਵੀ ਆਪਣੇ ਕਬਜ਼ੇ ਵਿਚ ਕਰ ਲਈ। ਉਸ ਦੇਸ਼ ਦੇ ਸਰਦਾਰ ਚੌਧਰੀ ਨਜ਼ਰਾਂ ਲੈ ਕੇ ਮਿਲੇ। ਸਭ ਨੂੰ ਹੁਕਮ ਦਿੱਤਾ ਕਿ ਅੱਜ ਤੋਂ ਬਾਵਨੀ ਸਰਹਿੰਦ ਤੇ ਪੰਜਾਬ ਮੁਲਕ ਬਾਦਸ਼ਾਹ ਕਾਬੁਲ ਦਾ ਸਮਝੋ। ਅੱਗੇ ਨੂੰ ਨਜ਼ਰਾਨੇ ਪੇਸ਼ ਕਰਕੇ ਜੇ ਕੋਈ ਸਾਡੀ ਸੰਨਦ ਲਵੇਗਾ, ਉਸ ਦੀ ਚੌਧਰਾਯਤ ਅਤੇ ਸਰਦਾਰੀ ਪੱਕੀ ਸਮਝੀ ਜਾਊ। ਉਸ ਸਮੇਂ ਅਨੇਕਾਂ ਨੇ ਨਜ਼ਰਾਨੇ ਭਰਕੇ ਸੰਨਦਾਂ ਲਿਖਵਾ ਲਈਆਂ। ਬਾਕੀ ਦੇ ਰਹਿੰਦੇ ਲੋਕ ਉਸ ਦੇ ਬੇਟੇ ਤੈਮੂਰ ਸ਼ਾਹ ਪਾਸੋਂ ਲਾਹੌਰ ਜਾਕਰ ਪਰਵਾਨੇ ਤੇ ਪਟੇ ਲੈਂਦੇ ਰਹੇ। ਇਹ ਪੱਟੇ ਹੁਣ ਤੱਕ ਬਹੁਤ ਲੋਕਾਂ ਪਾਸ ਹਨ।"[9] ਅਬਦੁਲ ਸਾਮੇਦ ਖਾਨ ਮੁਹੰਮਦ ਜ਼ੇਈ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ।[10]

ਸਰਹਿੰਦ ਤੋਂ ਰਵਾਨਾ ਹੋ ਕੇ ਇਹ ਬੇਸ਼ੁਮਾਰ ਕਾਫਲਾ ਲਾਹੌਰ ਪਹੁੰਚਿਆ। ਰਸਤੇ ਵਿਚ ਸਾਰੇ ਪਿੰਡ ਅਤੇ ਕਸਬੇ ਉਜਾੜ ਪਏ ਸਨ। ਤਾਰੀਖ-ਏ-ਆਲਮਗੀਰ ਸਾਨੀ ਦੀ ਲਿਖਤ ਦੇ ਆਧਾਰ ਤੇ ਸਰ ਜਾਦੂ ਨਾਥ ਸਰਕਾਰ ਨੇ ਲਿਖਿਆ ਹੈ ਕਿ ਸਰਹਿੰਦ ਤੋਂ ਲੈ ਕੇ ਲਾਹੌਰ ਤੱਕ ਕਿਸੇ ਪਿੰਡ ਵਿਚ ਇਕ ਵੀ ਵਿਅਕਤੀ ਦੇਖਣ ਨੂੰ ਨਹੀਂ ਮਿਲਿਆ ਸੀ। ਸਭ ਅਮੀਰ ਅਤੇ ਗਰੀਬ ਦੂਰ-ਦੂਰ ਤੱਕ ਨੱਸ ਗਏ ਸਨ। ਲਾਹੌਰ ਪਹੁੰਚ ਕੇ ਸਭ ਤੋਂ ਪਹਿਲਾਂ ਕੰਮ ਅਬਦਾਲੀ ਨੇ ਇਹ ਕੀਤਾ ਕਿ ਉਸ ਨੇ ਇਕ ਤਕੜੀ ਸੈਨਾ ਸਿੰਘਾਂ ਨੂੰ ਖ਼ਤਮ ਕਰਨ ਲਈ ਅੰਮ੍ਰਿਤਸਰ ਭੇਜੀ। ਸਿੰਘ ਜੱਥੇ ਉਰਾਂ-ਪਰ੍ਹਾਂ ਖਿੰਡੇ ਹੋਏ ਸਨ। ਇਸ ਅਫਗਾਨ ਸੈਨਾ ਨੇ ਰਾਮਗੜ੍ਹ ਦਾ ਕਿਲਾ ਢਾਹ ਦਿੱਤਾ ਸੀ। ਸਿਰੀ ਦਰਬਾਰ ਸਾਹਿਬ ਵਿਚਲੇ ਸੇਵਾਦਾਰ ਕਤਲ ਕਰ ਦਿੱਤੇ ਸਨ। ਪਵਿੱਤਰ ਸਰੋਵਰ ਨੂੰ ਮਰੇ ਹੋਏ ਪਸ਼ੂਆਂ ਨਾਲ ਭਰ ਦਿੱਤਾ ਗਿਆ ਸੀ। ਮਾਰਨਾ ਤਾਂ ਉਹ ਸਿੰਘਾਂ ਨੂੰ ਬਹੁਤ ਵੱਡੀ ਤਾਦਾਦ ਵਿਚ ਚਾਹੁੰਦਾ ਸੀ ਪਰ ਸਿੰਘ ਜੱਥੇ ਉਸ ਦੀ ਮਾਰ ਤੋਂ ਬਹੁਤ ਦੂਰ, ਸਾਂਦਲ ਦੀ ਬਾਰ ਵਿਚ ਚਲੇ ਗਏ ਸਨ।

ਲਾਹੌਰ ਵਿਖੇ ਹੀ ਅਫਗਾਨਿਸਤਾਨ ਤੋਂ ਖਬਰਾਂ ਪਹੁੰਚੀਆਂ ਸਨ ਕਿ ਤੁਰਕਿਸਤਾਨ ਸੂਬੇ ਵਿਚ ਖਤਰਨਾਕ ਪੱਧਰ ਤੱਕ ਦੀ ਬਗਾਵਤ ਫੈਲ ਗਈ ਹੈ। ਇਸ ਕਰਕੇ ਅਬਦਾਲੀ ਨੂੰ ਜਲਦੀ ਜਲਦੀ ਸਾਰੇ ਪਰਬੰਧ ਕਰ ਕੇ ਲਾਹੌਰ ਤੋਂ ਰਵਾਨਾ ਹੋਣਾ ਪਿਆ ਸੀ। ਜੇਕਰ ਉਸ ਦੇ ਆਪਣੇ ਰਾਜ ਵਿਚ ਬਗਾਵਤ ਨਾ ਹੁੰਦੀ ਤਾਂ ਸ਼ਾਇਦ ਉਹ ਸਿੰਘਾਂ ਦੇ ਖਿਲਾਫ਼ ਖੁਦ ਹੀ ਚੜ੍ਹਾਈ ਕਰਦਾ। ਪਰ ਉਸ ਦੀ ਕਾਹਲ ਨੇ ਇਹ ਕੰਮ ਕਿਸੇ ਹੋਰ ਢੁਕਵੇਂ ਸਮੇਂ ਤੱਕ ਅੱਗੇ ਪਾ ਦਿੱਤਾ ਸੀ। ਉਸ ਨੇ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ। ਮੁਲਤਾਨ ਅਤੇ ਸਰਹਿੰਦ ਵੀ ਇਸ ਦੀ ਨਿਗਰਾਨੀ ਹੇਠ ਸਨ। ਅਫਗਾਨ ਫੌਜ ਦੇ ਸਭ ਤੋਂ ਵਧੀਆ ਅਤੇ ਕਾਬਲ ਜਰਨੈਲ ਜਹਾਨ ਖਾਨ ਨੂੰ ਦਸ ਹਜ਼ਾਰ ਅਫਗਾਨਾਂ ਦੀ ਚੋਣਵੀਂ ਸੈਨਾ ਦੇ ਕੇ, ਉਸ ਨੂੰ ਪਰਿੰਸ ਤੈਮੂਰ ਦੇ ਪਾਸ ਛੱਡਿਆ ਗਿਆ। ਇਨ੍ਹਾਂ ਨੂੰ ਹੁਕਮ ਦਿੱਤਾ ਗਿਆ ਸੀ ਕਿ ਲੋੜ ਅਨੁਸਾਰ ਤੁਰਕੀ ਮੁਸਲਮਾਨਾਂ ਦੀ ਹੋਰ ਸੈਨਾ ਖੜ੍ਹੀ ਕਰ ਲੈਣ। ਸਿੰਘਾਂ ਨੂੰ ਮਾਰਨ ਲਈ ਪਰਿੰਸ ਤੈਮੂਰ ਨੂੰ ਕੋਈ ਔਖਿਆਈ ਨਾ ਆਵੇ, ਇਸ ਲਈ ਅਬਦਾਲੀ ਨੇ ਜੰਮੂ ਦੇ ਰਾਜਾ ਰਣਜੀਤ ਦੇਵ ਨੂੰ ਕਾਫੀ ਤੋਹਫ਼ੇ ਦੇ ਕੇ ਅਤੇ ਕੁਝ ਇਲਾਕਾ ਦੇ ਕੇ ਆਪਣਾ ਦੋਸਤ ਬਣਾ ਲਿਆ ਸੀ। ਉਸ ਨੂੰ ਕਿਹਾ ਗਿਆ ਸੀ ਕਿ ਉਹ ਸਿੰਘਾਂ ਨੂੰ ਜੰਮੂ ਦੇ ਖੇਤਰ ਵਿਚ ਵੜਨ ਨਾ ਦੇਵੇ। ਉਸ ਨੂੰ ਮਾਝੇ ਵਿਚਲੇ ਤਿੰਨ ਪਰਗਨੇ ਜ਼ਫਰਵਾਲ, ਸਨਕਟੜਾ ਅਤੇ ਔਰੰਗਾਬਾਦ ਦਿੱਤੇ ਗਏ ਸਨ।

ਜਿਉਂ ਹੀ ਅਬਦਾਲੀ ਲਾਹੌਰ ਤੋਂ ਰਵਾਨਾ ਹੋਇਆ, ਸਿੰਘ ਜੱਥੇ ਉਸ ਦੀ ਫੌਜ ਦੇ ਦੋਵੇਂ ਪਾਸਿਆਂ ਦੇ ਨਾਲ ਨਾਲ ਇਸ ਤਰ੍ਹਾਂ ਚੱਲ ਪਏ ਸਨ ਜਿਵੇਂ ਹਿਰਨਾਂ ਦੇ ਝੁੰਡ ਵਿਚੋਂ ਸ਼ਿਕਾਰ ਫੜਨ ਲਈ ਕੋਈ ਚੀਤਾ ਸੰਘਣੇ ਝਾੜਾਂ ਵਿਚੋਂ ਦੀ ਸਹਿ ਸਹਿ ਕੇ ਚਲਦਾ ਹੁੰਦਾ ਹੈ। ਜਿਥੇ ਵੀ ਸਿੰਘ ਇਹ ਦੇਖਦੇ ਸਨ ਕਿ ਅਬਦਾਲੀ ਦੀ ਫੌਜ ਥੱਕ ਗਈ ਹੈ, ਉਹ ਉਥੇ ਹੀ ਹਮਲਾ ਕਰ ਦਿੰਦੇ ਸਨ। ਅਫਗਾਨੀ ਸੈਨਿਕ ਆਪਣੇ ਧਨ-ਮਾਲ ਵਿਚ ਇਤਨੇ ਫਸੇ ਹੋਏ ਸਨ ਕਿ ਨਾਂ ਤਾਂ ਉਹ ਆਪਣੇ ਘੋੜਿਆਂ ਤੇ ਚੜ੍ਹ ਕੇ ਸਿੰਘਾਂ ਦਾ ਪਿੱਛਾ ਕਰ ਸਕਦੇ ਸਨ ਅਤੇ ਨਾ ਹੀ ਆਪਣੇ ਧਨ-ਮਾਲ ਨੂੰ ਘੋੜਿਆਂ ਤੋਂ ਲਾਹ ਸਕਦੇ ਸਨ ਜੇ ਸਿੰਘ ਇਕ ਪਾਸੇ ਤੋਂ ਹਮਲਾ ਕਰਦੇ ਸਨ ਤਾਂ ਕੁਝ ਦੇਰ ਬਾਅਦ ਦੂਸਰੇ ਪਾਸੇ ਤੋਂ ਦੂਸਰੇ ਸਿੰਘ ਆ ਹਮਲਾ ਕਰਦੇ ਸਨ। ਜੇ ਫੌਜ ਇਕ ਪਾਸੇ ਸਿੰਘਾਂ ਵੱਲ ਪੈਂਦੀ ਸੀ ਤਾਂ ਦੂਸਰਾ ਪਾਸਾ ਦੂਸਰੇ ਜੱਥਿਆਂ ਨਾਲ ਲੁੱਟ ਲਿਆ ਜਾਂਦਾ ਸੀ। ਸਿੰਘਾਂ ਦੀ ਇਸ ਲੁੱਟ ਤੋਂ ਦੁਖੀ ਹੋਏ ਅਬਦਾਲੀ ਅੱਗੇ ਕੋਈ ਚਾਰਾ ਨਹੀਂ ਸੀ। ਉਸ ਨੇ ਰਸਤੇ ਵਿਚ ਰੁਕਣ ਦੀ ਬਜਾਏ ਪੂਰੀ ਤੇਜ਼ੀ ਨਾਲ ਸਿੰਧ ਦਰਿਆ ਪਾਰ ਕਰਨ ਵਿਚ ਹੀ ਆਪਣੀ ਭਲਾਈ ਸਮਝੀ। ਸਿੰਘ ਜੱਥੇ ਦਰਿਆ ਸਿੰਧ ਤੱਕ ਲੁੱਟਦੇ ਚਲੇ ਗਏ ਸਨ। ਅਬਦਾਲੀ ਸਿੰਧ ਦਰਿਆ ਪਾਰ ਕਰ ਗਿਆ ਸੀ ਅਤੇ ਸਿੰਘ ਜੱਥੇ ਵਾਪਸ ਮੁੜ ਆਏ ਸਨ। ਹਿੰਦੁਸਤਾਨ ਦੇ ਲੁਟੇਰੇ ਨੂੰ ਅਤੇ ਮੁਗ਼ਲ ਸਾਮਰਾਜ ਦੇ ਜੇਤੂ ਨੂੰ ਸਿੰਘਾਂ ਨੇ ਲੁੱਟ ਲਿਆ ਸੀ।

## ਟਿੱਪਣੀਆਂ ਤੇ ਹਵਾਲੇ

1. Syad Muhammad Latif, *History of The Panjab*, New Delhi, 1964, pp. 226-27.
2. *Tahmas Namah*, pp. 22-24
3. *The Rise of The Sikh Power*, Patiala. 1970, pp. 11-12.(reprint).
4. S.M. Latif, *Op.cit.*, p.232.
5. As quoted by Hari Ram Gupta, *op.cit.*, p.128.
6. *Ibid.*, p. 128.
7. Jadu Nath Sarkar, *Fall of the Mughal Empire*,Vol.11, Chapters XV-XV1.
8. ਗਯਾਨੀ ਗਯਾਨ ਸਿੰਘ, ਤਵਾਰੀਖ ਸ਼ਮਸ਼ੇਰ ਖਾਲਸਾ(ਪੱਥਰ ਛਾਪ, ਪਹਿਲੀ), ਸਿਆਲਕੋਟ, 1894, ਪੰਨਾ 482.
9. ਤਵਾਰੀਖ ਸ਼ਮਸ਼ੇਰ ਖਾਲਸਾ, ਪੰਨਾ 483.
10. Latif, *op.cit.*, p. 229.

# 6

# ਸਿੱਖ ਅਤੇ ਪੰਜਾਬ ਦਾ ਅਫ਼ਗਾਨੀ ਪਰਬੰਧ

ਅਹਿਮਦ ਸ਼ਾਹ ਅਬਦਾਲੀ ਆਪਣੇ ਪੰਜਵੇਂ ਹਮਲੇ ਪਿੱਛੋਂ ਪੰਜਾਬ ਦਾ ਸਾਰਾ ਪਰਬੰਧ ਆਪਣੇ ਪੁੱਤਰ ਤੈਮੂਰ ਸ਼ਾਹ ਅਤੇ ਜਰਨੈਲ ਜਹਾਨ ਖਾਨ ਦੀ ਨਿਗਰਾਨੀ ਹੇਠ ਅਫ਼ਗਾਨ ਅਧਿਕਾਰੀਆਂ ਨੂੰ ਸੌਂਪ ਗਿਆ ਸੀ। ਇਹ ਪਹਿਲਾ ਮੌਕਾ ਸੀ ਜਦੋਂ ਕਿ ਅਬਦਾਲੀ ਨੇ ਇਸ ਤਰ੍ਹਾਂ ਸਿੱਧੇ ਤੌਰ ਤੇ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਸੀ, ਨਹੀਂ ਤਾਂ ਪਹਿਲੇ ਹਮਲਿਆਂ ਵੇਲੇ ਉਹ ਅਕਸਰ ਇਥੋਂ ਦੇ ਪਹਿਲੇ ਮੁਗ਼ਲ ਅਧਿਕਾਰੀਆਂ ਨੂੰ ਹੀ ਕੁਝ ਸ਼ਰਤਾਂ ਅਧੀਨ ਪਰਬੰਧ ਸੰਭਾਲ ਕੇ ਚਲਾ ਜਾਂਦਾ ਸੀ। ਇਸ ਵਾਰ ਦਾ ਪਰਬੰਧ ਸਿੱਖਾਂ ਲਈ ਵੀ ਓਪਰਾ ਸੀ ਅਤੇ ਉਨ੍ਹਾਂ ਮੁਗ਼ਲ ਅਧਿਕਾਰੀਆਂ ਲਈ ਵੀ ਓਪਰਾ ਸੀ ਜਿਹੜੇ ਪਹਿਲਾਂ ਪੰਜਾਬ ਦਾ ਕਿਸੇ ਨਾ ਕਿਸੇ ਰੂਪ ਵਿਚ ਪਰਬੰਧ ਸੰਭਾਲਦੇ ਰਹੇ ਸਨ ਜਿਵੇਂ ਕਿ ਅਦੀਨਾ ਬੇਗ ਖਾਨ ਅਤੇ ਮੁਰਾਦ ਬੇਗਮ। ਮੁਰਾਦ ਬੇਗ਼ਮ ਨੂੰ ਪੰਜਵੇਂ ਹਮਲੇ ਤੋਂ ਪਿੱਛੋਂ ਕੁਝ ਨਹੀਂ ਮਿਲਿਆ ਸੀ ਹਾਲਾਂਕਿ ਪੰਜਵੇਂ ਹਮਲੇ ਸਮੇਂ ਅਬਦਾਲੀ ਨੂੰ ਬੁਲਾਉਣ ਲਈ ਉਹ ਮੁੱਖ ਜ਼ਿੰਮੇਵਾਰ ਸੀ। ਲਾਹੌਰ ਦੀ ਸੂਬੇਦਾਰੀ ਮਿਲਣੀ ਤਾਂ ਇਕ ਪਾਸੇ ਰਹੀ, ਸਗੋਂ ਲਾਹੌਰ ਵਿਚ ਉਹ ਜਹਾਨ ਖਾਨ ਦੀ ਇਕ ਕਿਸਮ ਦੀ ਅਸਿੱਧੇ ਤੌਰ ਤੇ ਕੈਦਣ ਬਣ ਕੇ ਰਹਿ ਗਈ ਸੀ। ਇਕ ਵਾਰ ਤਾਂ ਮੌਕਾ ਐਸਾ ਵੀ ਆਇਆ ਸੀ ਜਦੋਂ ਕਿ ਜਹਾਨ ਖਾਨ ਨੇ ਮੁਰਾਦ ਬੇਗ਼ਮ ਨੂੰ ਡੰਡਿਆਂ ਨਾਲ ਕੁੱਟਿਆ ਸੀ।[1] ਲਾਹੌਰ ਦੀ ਸਾਬਕਾ ਸੂਬੇਦਾਰਨੀ ਅਤੇ ਮੀਰ ਮਨੂੰ ਦੀ ਵਿਧਵਾ ਦਾ ਡੰਡਿਆਂ ਨਾਲ ਕੁੱਟਿਆ ਜਾਣਾ ਸੱਚਮੁੱਚ ਹੀ ਬੜਾ ਹੈਰਾਨੀ ਭਰਿਆ ਵਰਤਾਓ ਸੀ।

ਅਦੀਨਾ ਬੇਗ ਖਾਨ ਜਿੰਨਾ ਲਾਲਚੀ ਅਤੇ ਮੌਕਾਪਰੱਸਤ ਸੀ ਉਤਨਾ ਹੀ ਉਹ ਹਰ ਸਮੇ ਲਾਹੌਰ ਦੀ ਸੂਬੇਦਾਰੀ ਤੋਂ ਪਿੱਛੇ ਧੱਕ ਦਿੱਤਾ ਜਾਇਆ ਕਰਦਾ ਸੀ। ਅਬਦਾਲੀ ਦੇ ਆਉਣ ਸਮੇਂ ਅਦੀਨਾ ਬੇਗ ਖਾਨ ਹੀ ਲਾਹੌਰ ਦਾ ਗਵਰਨਰ ਸੀ ਪਰ ਉਹ ਅਬਦਾਲੀ ਦੇ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਲਾਹੌਰ ਛੱਡ ਕੇ ਦੌੜ ਗਿਆ ਸੀ। ਇਸ ਨਾਲ ਉਸ ਨੇ ਘੱਟੋ-ਘੱਟ ਆਪਣੀ ਫੌਜ ਨੂੰ ਹੋਣ ਵਾਲੇ ਨੁਕਸਾਨ ਤੋਂ ਤਾਂ ਬਚਾ ਲਿਆ ਸੀ ਪਰ ਇਹ ਲਾਹੌਰ ਦੇ ਵਸਨੀਕਾਂ ਨਾਲ ਬਹੁਤ ਵੱਡੀ ਗਦਾਰੀ ਸੀ, ਜੇ ਲਾਹੌਰ ਦਾ ਗਵਰਨਰ ਹੀ ਲਾਹੌਰ ਦੀ ਵਸਨੀਕਾਂ ਦੀ ਸੁਰੱਖਿਆ ਨਹੀਂ ਕਰਦਾ ਸੀ ਤਾਂ ਹੋਰ ਕਿਸ ਨੇ ਆ ਕੇ ਸੁਰੱਖਿਆ ਕਰਨੀ ਸੀ ? ਲਾਹੌਰ ਨੂੰ ਹਮਲਾਵਰ ਦੇ ਰਹਿਮੋ-ਕਰਮ ਤੇ ਛੱਡ ਦਿੱਤਾ ਗਿਆ ਸੀ। ਫਲਸਰੂਪ, ਅਬਦਾਲੀ ਦੇ ਚਲੇ ਜਾਣ ਬਾਅਦ ਅਦੀਨਾ ਬੇਗ ਖਾਨ ਵੀ ਕੁਝ ਪਰਾਪਤ ਕਰਨ ਤੋਂ ਵਾਂਝਿਆਂ ਰਹਿ ਗਿਆ ਸੀ। ਇਸ ਤਰ੍ਹਾਂ ਉਹ ਸਖ਼ਸ਼ ਵੀ ਉਨ੍ਹਾਂ ਧਿਰਾਂ ਨਾਲ ਰਲ ਗਿਆ ਸੀ ਜਿਨ੍ਹਾਂ ਨੇ ਪੰਜਾਬ ਦੇ ਅਫਗਾਨੀ ਅਧਿਕਾਰੀਆਂ ਦੇ ਖਿਲਾਫ ਸੰਘਰਸ਼ ਸ਼ੁਰੂ ਕਰਨਾ ਸੀ।

ਇਹ ਧਿਰ ਸਨ ਸਿੱਖ। ਸਿੱਖ ਅਬਦਾਲੀ ਦੇ ਪੰਜਵੇਂ ਹਮਲੇ ਸਮੇਂ ਹੋ ਰਹੇ ਭੇੜ ਤੋਂ ਭਾਵੇਂ ਬਿਲਕੁਲ ਨਿਰਲੇਪ ਸਨ ਪਰ ਉਨ੍ਹਾਂ ਨੇ ਅਬਦਾਲੀ ਨੂੰ ਸੁੱਕਾ ਨਹੀਂ ਜਾਣ ਦਿੱਤਾ ਸੀ। ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਅਬਦਾਲੀ ਨੂੰ ਮੁੜਨ ਸਮੇਂ ਘੱਗਰ ਤੋਂ ਲੈ ਕੇ ਸਿੰਧ ਦਰਿਆ ਤੱਕ ਸਿੰਘਾਂ ਨੇ ਜੀਅ ਭਰ ਕੇ ਲੁੱਟਿਆ ਸੀ। ਇਸ ਲੁੱਟ ਤੋਂ ਤੰਗ ਆ ਕੇ ਅਬਦਾਲੀ ਜਾਣ ਸਮੇਂ ਤੈਮੂਰ ਸ਼ਾਹ ਅਤੇ ਜਹਾਨ ਖਾਨ ਨੂੰ ਸਖ਼ਤ ਹਦਾਇਤਾਂ ਦੇ ਗਿਆ ਸੀ ਕਿ ਉਹ ਸਿੱਖਾਂ ਨਾਲ ਪੂਰੀ ਸਖ਼ਤਾਈ ਨਾਲ ਨਿੱਬੜਨ।

ਅਬਦਾਲੀ ਦੇ ਜਾਣ ਬਾਅਦ ਤੈਮੂਰ ਸ਼ਾਹ ਅਤੇ ਜਹਾਨ ਖਾਨ ਨੇ ਪਹਿਲਾਂ ਪਹਿਲਾਂ ਬਿਨਾਂ ਸ਼ੱਕ ਲਾਹੌਰ ਦਾ ਪਰਬੰਧ ਸੁਧਾਰਿਆ। ਇਨ੍ਹਾਂ ਦੀ ਵਿਰੋਧਤਾ ਕਰਨ ਵਾਲਾ ਸਿੱਖਾਂ ਤੋਂ ਬਿਨਾਂ ਹੋਰ ਕੋਈ ਹੈ ਵੀ ਨਹੀਂ ਸੀ। ਅਦੀਨਾ ਬੇਗ ਖਾਨ ਪਹਿਲਾਂ ਹਾਂਸੀ-ਹਿਸਾਰ ਦੇ ਮਾਰੂਥਲ ਵੱਲ ਭੱਜ ਗਿਆ ਸੀ ਪਰ ਹੁਣ ਉਹ ਵਾਪਸ ਤਾਂ ਆ ਗਿਆ ਸੀ ਪਰ ਉਹ ਨੀਮ-ਪਹਾੜੀ ਇਲਾਕੇ ਵਿਚ ਫਿਰ ਰਿਹਾ ਸੀ। ਜਹਾਨ ਖਾਨ ਨੇ ਇਹ ਸੋਚ ਕੇ ਕਿ ਅਦੀਨਾ ਬੇਗ ਖਾਨ ਤੋਂ ਬਿਨਾਂ ਜਲੰਧਰ ਦੁਆਬ ਨੂੰ ਹੋਰ ਕੋਈ ਵੀ ਅਧਿਕਾਰੀ ਚੰਗੀ ਤਰ੍ਹਾਂ ਨਹੀਂ ਸੰਭਾਲ ਸਕੇਗਾ। ਇਸ ਲਈ ਠੀਕ ਸਮੇਂ ਲੋੜੀਂਦਾ ਮੁਆਮਲਾ ਇਕੱਠਾ ਹੋ ਸਕੇ, ਜਹਾਨ ਖਾਨ ਨੇ ਅਦੀਨਾ ਬੇਗ ਨੂੰ ਬੁਲਾਇਆ ਅਤੇ ਜਲੰਧਰ ਦੁਆਬ ਦਾ ਪਰਬੰਧ ਸੰਭਾਲਣ ਲਈ ਕਿਹਾ। ਉਸ ਨੂੰ ਲਾਹੌਰ ਵਿਖੇ ਹਾਜ਼ਰ ਹੋਣ ਲਈ ਵੀ ਕਿਹਾ ਗਿਆ। ਅਦੀਨਾ ਬੇਗ ਨੂੰ ਜਹਾਨ ਖਾਨ ਉਪਰ ਵਿਸ਼ਵਾਸ਼ ਨਹੀ ਸੀ ਇਸ ਲਈ ਉਸ ਨੇ ਜਵਾਬ ਭੇਜਿਆ ਕਿ ਉਹ ਜਲੰਧਰ-ਦੁਆਬ ਦਾ ਪਰਬੰਧ ਸੰਭਾਲਣ ਲਈ ਤਾਂ ਤਿਆਰ ਹੈ ਅਤੇ ਲੋੜੀਂਦਾ ਸਾਲਾਨਾ ਮੁਆਮਲਾ ਇਕੱਠਾ ਕਰ ਕੇ ਦੇਣ ਨੂੰ ਵੀ ਤਿਆਰ ਹੈ ਪਰ ਉਹ ਲਾਹੌਰ ਵਿਖੇ ਉਸ ਦੇ ਸਾਹਮਣੇ ਪੇਸ਼ ਨਹੀਂ ਹੋਵੇਗਾ। ਜਹਾਨ ਖਾਨ ਨੇ ਇਹ ਸ਼ਰਤ ਮੰਨ ਲਈ ਅਤੇ ਅਦੀਨਾ ਬੇਗ ਨੂੰ ਛੱਤੀ ਲੱਖ ਰੁਪਏ ਸਲਾਨਾ ਇਕੱਠਾ ਕਰ ਕੇ ਦੇਣ ਦੀ ਸ਼ਰਤ ਲਾ ਕੇ ਉਸ ਨੂੰ ਜਲੰਧਰ-ਦੁਆਬ ਦਾ ਪਰਬੰਧ ਸੰਭਾਲ ਦਿੱਤਾ। ਸੂਬੇਦਾਰੀ ਦੀ ਇਕ ਕੀਮਤੀ ਖਿੱਲਤ ਵੀ ਉਸ ਨੂੰ ਭੇਜੀ ਗਈ। ਅਦੀਨਾ ਬੇਗ ਜਲੰਧਰ-ਦੁਆਬ ਦਾ ਹਾਕਮ ਬਣ ਗਿਆ ਸੀ ਪਰ ਉਹ ਕਿਉਂਕਿ ਅਤਿ ਦਾ ਚਲਾਕ ਅਤੇ ਮੌਕਾ-ਪਰੱਸਤ ਹਾਕਮ ਸੀ ਇਸ ਲਈ ਉਸ ਨੇ ਜਲੰਧਰ-ਦੁਆਬ ਦਾ ਹਾਕਮ ਬਣਨ ਸਾਰ ਆਪਣੀ ਪੁਜ਼ੀਸ਼ਨ ਮਜ਼ਬੂਤ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਦੀ ਪੂਰਤੀ ਲਈ ਉਸ ਨੇ ਸਿੱਖਾਂ ਨੂੰ ਵੀ ਆਪਣੀ ਫੌਜ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਦਲ ਖਾਲਸੇ ਦੇ ਨੇਤਾਵਾਂ ਨਾਲ ਵੀ ਅੰਦਰੋਗਤੀ ਮੇਲ-ਜੋਲ ਵਧਾਉਣਾ ਸ਼ੁਰੂ ਕਰ ਦਿੱਤਾ ਸੀ। ਇਸ ਗੱਲ ਦੀ ਕਨਸੋਅ ਜਹਾਨ ਖਾਨ ਤੱਕ ਵੀ ਪਹੁੰਚ ਗਈ ਸੀ। ਜਹਾਨ ਖਾਨ ਨੇ ਅਦੀਨਾ ਬੇਗ ਖਾਨ ਨੂੰ ਤਾੜਨਾ ਕਰਨੀ ਚਾਹੀ। ਇਸ ਲਈ ਅਦੀਨਾ ਬੇਗ ਨੂੰ ਲਾਹੌਰ ਪੇਸ਼ ਹੋਣ ਦੀ ਛੋਟ ਦੇ ਬਾਵਜੂਦ ਵੀ ਉਸ ਨੂੰ ਸਖ਼ਤ ਸੁਨੇਹਾ ਭੇਜਿਆ ਗਿਆ ਕਿ ਉਹ ਉਕਤ ਸ਼ੱਕਾਂ ਦਾ ਸਪਸ਼ਟੀਕਰਨ ਦੇਣ ਲਈ ਲਾਹੌਰ ਆ ਕੇ ਉਸ ਦੇ ਸਾਹਮਣੇ ਹਾਜ਼ਰ ਹੋਵੇ। ਅਦੀਨਾ ਬੇਗ ਖਾਨ ਇਸ ਕੰਮ ਵਿਚ ਦੋਸ਼ੀ ਤਾਂ ਸੀ ਹੀ ਇਸ ਲਈ ਉਹ ਸਭ ਕੁਝ ਤਾੜ ਗਿਆ ਸੀ। ਉਸ ਨੇ ਜਹਾਨ ਖਾਨ ਅੱਗੇ ਪੇਸ਼ ਹੋਣ ਤੋਂ ਸਾਫ ਇਨਕਾਰ ਕਰ ਦਿੱਤਾ। ਇਸ ਨਾਲ ਜਹਾਨ ਖਾਨ ਗੁੱਸੇ ਵਿਚ ਆ ਗਿਆ ਅਤੇ ਉਸ ਨੇ ਅਦੀਨਾ ਬੇਗ ਨੂੰ ਤੁਰੰਤ ਫੜ ਕੇ ਲਿਆਉਣ ਲਈ ਮੁਰਾਦ ਖਾਨ, ਸਾਦੀਕ ਬੇਗ ਖਾਨ ਅਤੇ ਖ਼ਵਾਜ਼ਾ ਮਿਰਜ਼ਾ ਖਾਨ ਦੇ ਅਧੀਨ ਇਕ ਤਕੜੀ ਫੌਜ ਭੇਜ ਦਿੱਤੀ। ਨਾਲਾਗੜ੍ਹ ਦਾ ਰਾਜਾ ਰੂਪ ਸਿੰਘ ਵੀ ਪੰਜ ਹਜ਼ਾਰ ਫੌਜ ਲੈ ਕੇ ਉਸ ਦੇ ਖਿਲਾਫ ਚੱਲ ਪਿਆ ਸੀ।

ਜਿਵੇਂ ਕਿ ਉਪਰ ਲਿਖਿਆ ਜਾ ਚੁੱਕਿਆ ਹੈ ਕਿ ਅਦੀਨਾ ਬੇਗ ਦੀ ਦਲ ਖਾਲਸੇ ਨਾਲ ਗੰਢ-ਤੁਪ ਕਾਫੀ ਹੱਦ ਤੱਕ ਪਹਿਲੋਂ ਹੀ ਹੋ ਚੁੱਕੀ ਸੀ। ਇਸ ਲਈ ਜਹਾਨ ਖਾਨ ਵਲੋਂ ਭੇਜੀ ਗਈ ਫੌਜ ਦੀ ਖ਼ਬਰ ਸੁਣ ਕੇ ਉਸ ਨੇ ਸੋਢੀ ਵਡਭਾਗ ਸਿੰਘ ਨੂੰ ਅਤੇ ਦਲ ਖਾਲਸੇ ਦੇ ਨੇਤਾ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਆਪਣੀ ਮਦਦ ਲਈ ਬੁਲਾ ਲਿਆ। ਅਦੀਨਾ ਬੇਗ, ਸਰਦਾਰ ਜੱਸਾ ਸਿੰਘ ਆਹਲੂਵਾਲੀਏ ਅਤੇ ਸੋਢੀ ਵਡਭਾਗ ਸਿੰਘ ਦੀ ਅਗਵਾਈ ਹੇਠ ਇਹ ਸੰਯੁਕਤ ਸੈਨਾ ਜਲੰਧਰ ਤੋਂ ਹੱਟ ਕੇ ਹੁਸ਼ਿਆਰਪੁਰ ਵੱਲ ਨੀਮ-ਪਹਾੜੀ ਖੇਤਰ ਵੱਲ ਚਲੀ ਗਈ ਤਾਂ ਕਿ ਜਹਾਨ ਖਾਨ ਦੀ ਫੌਜ ਦਾ ਜ਼ਿਆਦਾ ਦਬਾਅ ਪੈ ਜਾਣ ਦੀ ਸੂਰਤ ਵਿਚ ਇਹ ਪਹਾੜਾਂ ਵੱਲ ਨਿਕਲ ਸਕਣ। ਅਦੀਨਾ ਬੇਗ ਦੇ ਮੁਸਲਮਾਨ ਸਿਪਾਹੀਆਂ ਅਤੇ ਜਹਾਨ ਖਾਨ ਵਲੋਂ ਭੇਜੀ ਗਈ ਫੌਜ ਦੇ ਮੁਸਲਮਾਨ ਸਿਪਾਹੀਆਂ ਵਿਚ ਪਛਾਣ ਕਾਇਮ ਕਰਨ ਲਈ ਅਦੀਨਾ ਬੇਗ ਦੇ ਸਿਪਾਹੀਆਂ ਦੇ ਸਿਰਾਂ ਤੇ ਹਰੀਆਂ ਫਸਲਾਂ ਦੇ ਪੱਤੇ ਟੰਗੇ ਗਏ ਸਨ। ਮਾਹਲਪੁਰ ਦੇ ਅਸਥਾਨ ਤੇ ਜ਼ਬਰਦਸਤ ਗਹਿਗੱਚ ਲੜਾਈ ਹੋਈ। ਸ਼ਾਮ ਤੱਕ ਦੀ ਹੋਈ ਲੜਾਈ ਵਿਚ ਅਫਗਾਨੀ ਕਮਾਂਡਰ ਸੰਯੁਕਤ ਸੈਨਾ ਸਾਹਮਣੇ ਖੜ੍ਹੇ ਨਾ ਸਕੇ। ਹਮਲਾ ਕਰਨ ਆਈ ਅਫਗਾਨ ਫੌਜ ਦਾ ਸਾਰਾ ਸਮਾਨ ਅਤੇ ਅਸਲਾ ਅਦੀਨਾ ਬੇਗ ਅਤੇ ਦਲ ਖਾਲਸੇ ਦੇ ਹੱਥ ਆ ਗਿਆ ਸੀ। ਦਲ ਖਾਲਸੇ ਨੇ ਹਾਰੇ ਹੋਏ ਦੁਸ਼ਮਣ ਦਾ ਪਿੱਛਾ ਬੜੀ ਦੂਰ ਤੱਕ ਕੀਤਾ ਅਤੇ ਸਾਰੇ ਦੁਆਬ ਨੂੰ ਜੀਅ ਭਰ ਕੇ ਲੁੱਟਿਆ। ਇਸ ਗੱਲ ਤੇ ਅਦੀਨਾ ਬੇਗ ਖਾਨ ਦੀ ਦਲ ਖਾਲਸੇ ਦੇ ਨੇਤਾਵਾਂ ਨਾਲ ਅਣਬਣ ਵੀ ਹੋ ਗਈ ਸੀ। ਅਦੀਨਾ ਬੇਗ ਲੜਾਈ ਨੂੰ ਜਿੱਤਣ ਤੱਕ ਹੀ ਸੀਮਤ ਰਹਿਣਾ ਚਾਹੁੰਦਾ ਸੀ ਕਿਉਂਕਿ ਉਹ ਇਸ ਤੋਂ ਬਾਅਦ ਜਹਾਨ ਖਾਨ ਨਾਲ ਆਪਣੀਆਂ ਸ਼ਰਤਾਂ ਤੇ ਫਿਰ ਤੋਂ ਸਮਝੌਤਾ ਕਰ ਕੇ ਜਲੰਧਰ-ਦੁਆਬ ਦਾ ਹਾਕਮ ਬਣਨਾ ਚਾਹੁੰਦਾ ਸੀ। ਜਦੋਂ ਕਿ ਦਲ ਖਾਲਸੇ ਅੱਗੇ ਇਸ ਤਰ੍ਹਾਂ ਦੀ ਕੋਈ ਸੋਚ ਹੀ ਨਹੀਂ ਸੀ। ਦਲ ਖਾਲਸਾ ਆਪਣੇ ਦੁਸ਼ਮਣ ਨਾਲ ਦੋ-ਟੁੱਕ ਗੱਲ ਕਰਨੀ ਚਾਹੁੰਦਾ ਸੀ ਇਸ ਲਈ ਉਹ ਮੁਰਾਦ ਖਾਨ ਦੀ ਅਗਵਾਈ ਹੇਠ ਆਈ ਫੌਜ ਨੂੰ ਹਰਾ ਕੇ, ਅੱਗੇ ਲਾਹੌਰ ਵੱਲ ਵਧਣਾ ਚਾਹੁੰਦਾ ਸੀ। ਸੋਢੀ ਵਡਭਾਗ ਸਿੰਘ ਕਰਤਾਰਪੁਰ ਵਿਚ ਆਪਣੇ ਕਿਸੇ ਵੀ ਦੁਸ਼ਮਣ ਨੂੰ ਛੱਡਣਾ ਨਹੀਂ ਚਾਹੁੰਦਾ ਸੀ ਅਤੇ ਦਲ ਖਾਲਸਾ ਸਾਰੇ ਜਲੰਧਰ-ਦੁਆਬ ਵਿਚ ਦੁਸ਼ਮਣ ਨੂੰ ਨਹੀਂ ਛੱਡਣਾ ਚਾਹੁੰਦਾ ਸੀ। ਸਿੱਟੇ ਵਜੋਂ ਅਦੀਨਾ ਬੇਗ ਅਤੇ ਦਲ ਖਾਲਸਾ, ਅਲੱਗ ਅਲੱਗ ਹੋ ਗਏ। ਅਦੀਨਾ ਬੇਗ ਅਲੱਗ ਹੋ ਕੇ ਜਹਾਨ ਖਾਨ ਤੋਂ ਡਰਦਾ ਪਹਾੜੀ ਖੇਤਰ ਵਿਚ ਚਲਾ ਗਿਆ, ਜਦੋਂ ਕਿ ਦਲ ਖਾਲਸਾ ਜਹਾਨ ਖਾਨ ਨੂੰ ਸਬਕ ਸਿਖਾਉਣ ਲਈ ਲਾਹੌਰ ਵੱਲ ਵੱਧਦਾ ਗਿਆ ਸੀ।

ਦਲ ਖਾਲਸੇ ਨੇ ਇਸ ਸਾਲ ਦੀ ਦਿਵਾਲੀ (1757) ਅੰਮ੍ਰਿਤਸਰ ਵਿਖੇ ਬੜੀ ਧੂਮ-ਧਾਮ ਨਾਲ ਮਨਾਉਣੀ ਚਾਹੀ। ਸਭ ਜੱਥਿਆਂ ਨੂੰ ਹੁਕਮ ਭੇਜ ਦਿੱਤੇ ਗਏ ਕਿ ਦਿਵਾਲੀ ਦੇ ਤਿਉਹਾਰ ਤੇ ਅੰਮ੍ਰਿਤਸਰ ਇਕੱਠੇ ਹੋਣ ਤਾਂ ਕਿ ਸਰਬੱਤ ਖਾਲਸਾ ਸਮਾਗਮ ਕੀਤਾ ਜਾ ਸਕੇ। ਫਲਸਰੂਪ ਸਿੱਖਾਂ ਦੇ ਸਮੂਹ ਜੱਥੇ ਰਾਜਨੀਤਕ ਅਤੇ ਧਾਰਮਿਕ, ਦਿਵਾਲੀ ਸਮੇਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕੱਠੇ ਹੋਏ ਇਹ ਸਰਬੱਤ ਖਾਲਸਾ ਸਮਾਗਮ ਪਰੰਪਰਾ ਅਨੁਸਾਰ ਅਕਾਲੀ ਜੱਥੇ ਦੇ ਸਿੰਘ ਹੀ ਆਪਣੀ ਅਗਵਾਈ ਹੇਠ ਬੁਲਾਇਆ ਕਰਦੇ ਸਨ ਕਿਉਂਕਿ ਸਮੁੱਚੇ ਪੰਥ ਵਲੋਂ ਸਿਰਫ ਅਕਾਲੀ ਜੱਥੇ ਨੂੰ ਹੀ ਗੁਰਦੁਆਰਾ ਸਾਹਿਬਾਨ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਸੰਭਾਲੀ ਹੋਈ ਸੀ। ਅੰਮ੍ਰਿਤਸਰ ਵਿਖੇ

ਜੱਥੇਦਾਰ ਗੁਰਬਖਸ਼ ਸਿੰਘ ਸ਼ਹੀਦੀ ਜੱਥੇ ਦਾ ਮੁੱਖੀ ਸੀ। ਬਾਬਾ ਦੀਪ ਸਿੰਘ ਆਪਣੇ ਅਕਾਲੀ ਜੱਥੇ ਨਾਲ ਤਖਤ ਸਿਰੀ ਦਮਦਮਾ ਸਾਹਿਬ ਤੋਂ ਰਵਾਨਾ ਹੋ ਗਿਆ ਸੀ। ਇਸ ਸਰਬੱਤ ਖਾਲਸਾ ਸਮਾਗਮ ਦੀ ਖ਼ਬਰ ਲਾਹੌਰ ਵਿਖੇ ਜਹਾਨ ਖਾਨ ਤੱਕ ਵੀ ਪਹੁੰਚ ਗਈ ਸੀ। ਉਸ ਨੂੰ ਪਹਿਲੋਂ ਹੀ ਮਾਹਿਲਪੁਰ ਦੀ ਜੰਗ ਵਿਚ ਅਦੀਨਾ ਬੇਗ ਦੀ ਆਪਸੀ ਅਣਬਣ ਦਾ ਵੀ ਪਤਾ ਚੱਲ ਗਿਆ ਸੀ। ਇਸ ਤੋਂ ਉਤਸ਼ਾਹਤ ਹੋ ਕੇ ਜਹਾਨ ਖਾਨ ਨੇ ਦਲ ਖਾਲਸੇ ਦੇ ਸਮੂਹ ਜੱਥਿਆ ਨੂੰ ਅੰਮ੍ਰਿਤਸਰ ਵਿਚ ਹੀ ਘੇਰਨ ਦਾ ਮਨਸੂਬਾ ਬਣਾਇਆ। ਇਸ ਲੜਾਈ ਵਿਚ ਖੁਦ ਭਾਗ ਲੈਣ ਵਾਲਾ ਅਤੇ ਸਭ ਘਟਨਾਵਾਂ ਨੂੰ ਆਪਣੀ ਅੱਖੀਂ ਦੇਖਣ ਵਾਲਾ ਤਹਿਮਾਸ ਖਾਨ ਮਿਸਕੀਨ ਆਪਣੀ ਲਿਖਤ 'ਤਹਿਮਾਸਨਾਮਾ' ਵਿਚ ਲਿਖਦਾ ਹੈ:

"ਇਕ ਦਿਨ ਇਕ ਗੁਪਤ ਸੂਹੀਏ ਵਲੋਂ ਖ਼ਬਰ ਦਾ ਕਾਗਜ਼ ਮਿਲਿਆ ਜਿਸ ਨੇ ਜਹਾਨ ਖਾਨ ਨੂੰ ਜਾਣੂ ਕਰਵਾਇਆ ਸੀ ਕਿ ਚੱਕ ਗੁਰੂ (ਅੰਮ੍ਰਿਤਸਰ) ਵਿਖੇ ਸਿੱਖਾਂ ਦਾ ਬਹੁਤ ਵੱਡਾ ਇਕੱਠ ਧਾਰਮਿਕ ਇਸ਼ਨਾਨ ਵਾਸਤੇ ਇਕੱਠਾ ਹੋ ਰਿਹਾ ਹੈ ਅਤੇ ਮਾਰ-ਧਾੜ ਕਰ ਰਿਹਾ ਹੈ। ਲਾਹੌਰ ਦੇ ਗਵਰਨਰ ਦੀਆਂ ਫੌਜਾਂ ਹਾਜੀ ਅਤਾਈ ਖਾਨ ਦੀ ਕਮਾਂਡ ਹੇਠ ਪਿੰਡਾਂ ਵਿਚ ਸਿੱਖਾਂ ਦੇ ਖਿਲਾਫ ਕਾਰਵਾਈ ਕਰਦੀਆਂ ਅਤੇ ਸਭ ਮਾਮਲਿਆਂ ਨੂੰ ਸੁਧਾਰਦੀਆਂ ਫਿਰ ਰਹੀਆਂ ਸਨ। ਵਜ਼ੀਰ (ਜਹਾਨ ਖਾਨ) ਨੇ ਇਸ ਹੋ ਰਹੀ ਗੜਬੜ ਬਾਰੇ ਸਰਦਾਰ ਹਾਜੀ ਅਤਾਈ ਖਾਨ ਨੂੰ ਇਕ ਚਿੱਠੀ ਲਿਖ ਕੇ ਭੇਜੀ। ਉਸ ਨੇ ਉਸ ਨੂੰ ਹੁਕਮ ਦਿੱਤਾ ਕਿ ਉਹ ਉਸ ਨਿਸ਼ਚਿਤ ਦਿਨ ਤੇ ਤੇਜ਼ੀ ਨਾਲ ਰਵਾਨਾ ਹੁੰਦਾ ਹੋਇਆ ਚੱਕ ਗੁਰੂ ਪਹੁੰਚ ਜਾਵੇ। ਵਜ਼ੀਰ ਨੇ ਇਹ ਵੀ ਭਰੋਸਾ ਦੁਆਇਆ ਕਿ ਉਹ ਖੁਦ ਵੀ ਇਸ ਨਿਸ਼ਚਤ ਦਿਨ ਤੇ ਇਸ ਭੈੜੇ ਟੋਲੇ ਦੇ ਫਿਰਕੇ ਨੂੰ ਖ਼ਤਮ ਕਰਨ ਲਈ ਪਹੁੰਚ ਰਿਹਾ ਹੈ। ਵਜ਼ੀਰ ਨੇ ਲਾਹੌਰ ਸ਼ਹਿਰ ਵਿਚ ਵੀ ਇਹ ਮੁਨਾਦੀ ਕਰਵਾ ਦਿੱਤੀ ਸੀ ਕਿ ਸ਼ਹਿਰ ਦਾ ਹਰ ਵਸਨੀਕ, ਭਾਵੇਂ ਉਹ ਸਰਕਾਰ ਦਾ ਨੌਕਰ ਹੈ ਤੇ ਭਾਵੇਂ ਨਹੀਂ, ਜੋ ਵੀ ਘੋੜਾ ਰੱਖਦਾ ਹੈ, ਉਸ ਦੇ ਨਾਲ ਆ ਕੇ ਰਲ ਜਾਵੇ। ਇਸ ਮੁਨਾਦੀ ਵਾਲੇ ਹੁਕਮ ਅਨੁਸਾਰ ਮੁਰਾਦ ਬੇਗਮ (ਮੁਗਲਾਨੀ) ਨੇ ਵੀ ਆਪਣੇ ਨਿੱਜੀ ਸੁਰੱਖਿਆ ਗਾਰਦਾਂ ਵਿਚੋਂ ਪੰਜੀ ਗਾਰਦ ਤਹਿਮਾਸ ਖਾਨ ਮਿਸਕੀਨ ਦੀ ਅਗਵਾਈ ਹੇਠ ਭੇਜੇ। ਕਾਸਿਮ ਖਾਨ, ਜਿਸ ਨੂੰ ਕੁਝ ਸਮਾਂ ਪਹਿਲਾਂ ਪੱਟੀ ਦਾ ਹਾਕਮ ਬਣਾ ਕੇ ਭੇਜਿਆ ਗਿਆ ਸੀ, ਵੀ ਨਾਲ ਰਲ ਗਿਆ ਸੀ। ਇਹ ਸਾਰੇ ਵਜ਼ੀਰ ਦੀ ਸੈਨਾ ਨਾਲ ਮਿਲ ਗਏ ਸਨ ਜਿਸ ਦੇ ਪਾਸ ਪਹਿਲੋਂ ਹੀ ਦੋ ਹਜ਼ਾਰ ਸਿਪਾਹੀ ਸੀ। ਰਾਤ ਤੱਕ ਇਹ ਸਾਰੇ ਲਾਹੌਰ ਤੋਂ ਬੀਹ ਕਿਲੋਮੀਟਰ ਦੂਰ ਸਰਾਏ ਖਾਨ ਖਾਨਾਂ ਵਿਖੇ ਪਹੁੰਚ ਗਏ ਸਨ। ਅਗਲੇ ਦਿਨ ਇਹ ਅੰਮ੍ਰਿਤਸਰ ਤੋਂ ਅੱਠ ਕਿਲੋਮੀਟਰ ਦੀ ਵਿੱਥ ਤੇ ਵਸੇ ਪਿੰਡ ਗੋਹਲਵੜ੍ਹ ਵਿਖੇ ਪਹੁੰਚ ਗਏ ਸਨ। ਉਹ ਇਹ ਦੇਖ ਕੇ ਹੈਰਾਨ ਹੋ ਰਹੇ ਸਨ ਕਿ ਹਾਜੀ ਅਤਾਈ ਖਾਨ, ਸਖ਼ਤ ਹਦਾਇਤਾਂ ਭੇਜਣ ਦੇ ਬਾਵਜੂਦ ਵੀ ਅਜੇ ਤੱਕ ਉਥੇ ਨਹੀਂ ਪਹੁੰਚਿਆ ਸੀ।

"ਸਿੱਖਾਂ ਨੂੰ ਸਾਡੇ ਉਥੇ ਪੁੱਜਣ ਦੀ ਖ਼ਬਰ ਮਿਲ ਗਈ ਸੀ ਅਤੇ ਉਹ ਸਾਰੇ ਪਾਸਿਆਂ ਤੋਂ ਸਾਡੇ ਉਪਰ ਆ ਟੁੱਟੇ ਸਨ। ਲੜਾਈ ਸ਼ੁਰੂ ਹੋ ਗਈ ਅਤੇ ਦੋਵੇਂ ਧਿਰਾਂ ਇਕ ਦੂਜੇ ਉਪਰ ਗੋਲੀਆਂ ਦੀ ਬੁਛਾੜ ਕਰ ਰਹੀਆਂ ਸਨ। ਸਿੰਘਾਂ ਨੇ ਸਾਨੂੰ ਬੁਰੀ ਤਰ੍ਹਾਂ ਘੇਰ ਲਿਆ ਸੀ। ਉਹ ਹਰ ਪਾਸੇ ਭਿਆਨਕ ਲੜਾਈ ਕਰ ਰਹੇ ਸਨ ਅਤੇ ਸਾਨੂੰ ਇਤਨਾ ਤੰਗ ਕਰ ਦਿੱਤਾ ਸੀ ਕਿ ਸਾਡੇ ਵਿਚੋਂ ਬਹੁਤ ਸਾਰੇ ਹਤਾਸ਼ ਹੋਏ ਭੱਜਣ ਲੱਗ ਪਏ ਸਨ। ਵਜ਼ੀਰ ਨੇ ਬੜੀ ਫੁਰਤੀ ਅਤੇ ਦਲੇਰੀ ਨਾਲ ਉਨ੍ਹਾਂ

ਭੱਜਣ ਵਾਲੇ ਸਿਪਾਹੀਆਂ ਨੂੰ ਰੋਕਿਆ। ਇਸ ਸਮੇਂ ਇਹ ਲਿਖਣ ਵਾਲਾ ਮਿਸਕਿਨ ਵੀ ਆਪਣੇ ਦੋ ਘੋੜਸੁਆਰਾਂ ਸਮੇਤ ਉਸ ਦੇ ਨਾਲ ਸੀ। ਸਿੰਘਾਂ ਨੇ ਭੱਜ ਕੇ ਜਾਣ ਵਾਲੇ ਸਿਪਾਹੀਆਂ ਨੂੰ ਨਿਕਲ ਜਾਣ ਦਾ ਕੋਈ ਵੀ ਰਸਤਾ ਨਹੀਂ ਛੱਡਿਆ ਸੀ ਆਖਰਕਾਰ ਭੱਜਣ ਵਾਲੇ ਸਿਪਾਹੀ ਨਿਰਾਸ਼ ਅਤੇ ਹਤਾਸ਼ ਹੋਏ ਸਾਡੇ ਵੱਲ ਮੁੜ ਆਏ। ਜਹਾਨ ਖਾਨ ਨੇ ਆਪਣੀ ਤਲਵਾਰ ਨਾਲ ਉਨ੍ਹਾਂ ਭੱਜ ਕੇ ਜਾਣ ਵਾਲੇ ਸਿਪਾਹੀਆਂ ਨੂੰ ਗੁੱਸੇ ਨਾਲ ਇਹ ਕਹਿੰਦਿਆਂ ਹੋਇਆਂ ਜ਼ਖ਼ਮੀ ਕਰ ਦਿੱਤਾ ਸੀ ਕਿ ਤੁਸੀਂ ਕਿਉਂ ਭੱਜੇ ਸੀ ? ਸੰਖੇਪ ਵਿਚ ਦੱਸਦਾ ਹਾਂ ਕਿ ਅਸੀਂ ਸਾਰੇ ਫਿਰ ਤੋਂ ਇੱਕਠੇ ਹੋ ਗਏ ਅਤੇ ਫਿਰ ਤੋਂ ਲੜਨਾ ਸ਼ੁਰੂ ਕਰ ਦਿੱਤਾ ਸੀ। ਸਥਿਤੀ ਇਸ ਹੱਦ ਤੱਕ ਪਹੁੰਚ ਗਈ ਸੀ ਕਿ ਸਾਡੇ ਵਿਚੋਂ ਕਿਸੇ ਵਿਚ ਵੀ ਕੋਈ ਹਿੰਮਤ ਨਹੀਂ ਰਹੀ ਸੀ ਪਰ ਇਹ ਲਿਖਣ ਵਾਲੇ ਮਿਸਕੀਨ ਨੇ ਉਸ ਸਮੇਂ ਇਤਨੀ ਦਲੇਰੀ ਦਿਖਾਈ ਸੀ ਕਿ ਜੇ ਉਹ ਦੱਸਣ ਲੱਗੇ ਤਾਂ ਕਿਸੇ ਨੇ ਯਕੀਨ ਨਹੀਂ ਕਰਨਾ।

"ਇਸ ਸਮੇਂ ਹਾਜੀ ਅਤਾਈ ਖਾਨ ਵੀ ਆਪਣੀ ਤਾਜ਼ਾਦਮ ਫੌਜ ਲੈ ਕੇ ਪਹੁੰਚ ਗਿਆ ਸੀ। ਜਿਹੜੇ ਗੰਦੇ ਸੁਭਾਅ ਵਾਲੇ ਸਿੱਖ ਹੁਣ ਤੱਕ ਬੜੇ ਮਾਣ ਨਾਲ ਲੜ ਲੜ ਕੇ ਅੱਗੇ ਵੱਧ ਰਹੇ ਸਨ ਹੁਣ ਬੇਅਥਾਹ ਤਲਵਾਰਾਂ ਅਤੇ ਬੰਦੂਕਾਂ ਚੱਲਣ ਕਰਕੇ ਦੌੜ ਰਹੇ ਸਨ। ਇਹ ਦੁਸ਼ਟ (ਸਿੱਖ) ਬਹੁਤਾ ਚਿਰ ਟਾਕਰਾ ਨਹੀਂ ਕਰ ਸਕੇ ਅਤੇ ਦੌੜ ਗਏ ਸਨ। ਜੇਤੂ ਫੌਜ ਨੇ ਉਨ੍ਹਾਂ ਦਾ ਚੱਕ ਗੁਰੂ ਤੱਕ ਪਿੱਛਾ ਕੀਤਾ। ਇਹ ਉਨ੍ਹਾਂ ਦਾ ਧਾਰਮਿਕ ਅਸਥਾਨ ਸੀ। ਧਾਰਮਿਕ ਅਸਥਾਨ ਦੇ ਮੁੱਖ ਦਰਵਾਜ਼ੇ ਤੇ ਪੰਜ ਹਥਿਆਰਬੰਦ ਪੈਦਲ ਸਿੱਖ ਸਿਪਾਹੀ ਖੜ੍ਹੇ ਸਨ। ਸਾਡੀ ਜੇਤੂ ਫੌਜ ਨੇ ਉਨ੍ਹਾਂ ਨੂੰ ਦੇਖਦਿਆਂ ਸਾਰ ਹੀ ਕਤਲ ਕਰ ਦਿੱਤਾ। ਉਨ੍ਹਾਂ ਨੇ ਅੱਗੇ ਸਾਡੇ ਇਕ ਨੇਤਾ, ਜਿਹੜਾ ਲਾਹੌਰ ਦਾ ਅਮੀਰ ਸੀ, ਮੀਰ ਨਿਆਮਤ-ਉੱਲਾਹ ਖਾਨ ਨੂੰ ਮਾਰ ਦਿੱਤਾ ਸੀ। ਸਾਡੀ ਜੇਤੂ ਫੌਜ ਨੇ ਉਥੇ ਰਾਤ ਦਾ ਡੇਰਾ ਲਾ ਲਿਆ।"[2]

ਇਹ ਅੱਖੀਂ ਦੇਖਿਆ ਹਾਲ ਉਸ ਲੇਖਕ ਦਾ ਦਿੱਤਾ ਹੋਇਆ ਹੈ ਜਿਹੜਾ ਸਿੱਖਾਂ ਦੇ ਖਿਲਾਫ ਲੜਨ ਆਇਆ ਸੀ। ਅਸਲ ਵਿਚ ਅੰਮ੍ਰਿਤਸਰ ਵਿਖੇ ਦਲ ਖਾਲਸੇ ਦੇ ਸਾਰੇ ਜੱਥੇ ਅਜੇ ਪਹੁੰਚੇ ਨਹੀਂ ਸਨ। ਇਹ ਸਿਰਫ਼ ਸ਼ਹੀਦੀ ਜੱਥੇ ਦੇ ਸਿੰਘ ਹੀ ਸਨ। ਸ਼ਹੀਦੀ ਜੱਥੇ ਦੇ ਸਿੰਘਾਂ ਨੇ ਹੀ ਵਜ਼ੀਰ ਨੂੰ ਭੰਬੂ-ਤਾਰੇ ਦਿਖਾ ਦਿੱਤੇ ਸਨ। ਜੇ ਕਿਤੇ ਹਾਜੀ ਅਤਾਈ ਖਾਨ ਦੀ ਕਮਾਂਡ ਹੇਠ ਬੀਹ ਹਜ਼ਾਰ ਸੈਨਾ ਨਾ ਪਹੁੰਚਦੀ ਤਾਂ ਵਜ਼ੀਰ ਅਤੇ ਉਸ ਦਾ ਲੇਖਕ ਤਾਂ ਮਾਰੇ ਹੀ ਪਏ ਸਨ। ਇਸ ਲੜਾਈ ਵਿਚ ਬਾਬਾ ਦੀਪ ਸਿੰਘ ਜੀ ਆਪਣੇ ਜੱਥੇਂ ਦੇ ਬਹੁਤੇ ਸਿੰਘਾਂ ਦੇ ਸਮੇਤ ਸ਼ਹੀਦ ਹੋ ਗਏ ਸਨ। ਬਾਬਾ ਦੀਪ ਸਿੰਘ ਨੇ ਅਰਦਾਸ ਕਿੱਤੀ ਸੀ ਕਿ ਉਨ੍ਹਾਂ ਨੇ ਅੰਮ੍ਰਿਤਸਰ ਪਹੁੰਚ ਕੇ ਸਰਬੱਤ ਖਾਲਸਾ ਸਮਾਗਮ ਜ਼ਰੂਰ ਬੁਲਾਉਣਾ ਹੈ। ਜਾਪਦਾ ਹੈ ਕਿ ਵਜ਼ੀਰ ਨੇ ਉਸ ਨੂੰ ਗੋਹਲਵੜ੍ਹ ਵਿਖੇ ਪਹੁੰਚ ਕੇ ਹੀ ਅੰਮ੍ਰਿਤਸਰ ਵਿਚ ਵੜ੍ਹਨ ਤੋਂ ਰੋਕਿਆ ਸੀ। ਬਾਬਾ ਜੀ ਗੋਹਲਵੜ੍ਹ ਦੀ ਲੜਾਈ ਵਿਚ ਸਖ਼ਤ ਜ਼ਖ਼ਮੀ ਹੋ ਗਏ ਸਨ। ਸਿੱਖ ਪਰੰਪਰਾਵਾਂ ਅਨੁਸਾਰ ਜਦੋਂ ਬਾਬਾ ਜੀ ਦਾ ਸਿਰ ਸਖ਼ਤ ਲਹੂ-ਲਹਾਣ ਹੋ ਗਿਆ ਸੀ ਤਾਂ ਉਨ੍ਹਾਂ ਦੇ ਇਕ ਸੇਵਾਦਾਰ ਨੇ ਉੱਚੀ ਆਵਾਜ਼ ਵਿਚ ਕਿਹਾ ਸੀ ਕਿ ਬਾਬਾ ਜੀ ਆਪਾਂ ਨੇ ਅਰਦਾਸ ਸਿਰੀ ਅਕਾਲ ਤਖਤ ਸਹਿਬ ਵਿਖੇ ਪਹੁੰਚਣ ਦੀ ਕੀਤੀ ਹੈ। ਕਿਹਾ ਜਾਂਦਾ ਹੈ ਕਿ ਇਹ ਆਵਾਜ਼ ਸੁਣ ਕੇ ਬਾਬਾ ਜੀ ਦੇ ਲਹੂ-ਲੁਹਾਨ ਹੋਏ ਸਰੀਰ ਵਿਚ ਪਤਾ ਨਹੀਂ ਕਿਥੋਂ ਫੁਰਤੀ ਆ ਗਈ ਕਿ ਉਹ ਬਿਨਾਂ ਕੁਝ ਦੇਖੇ ਵਾਹੋ-ਦਾਹੀ ਤਲਵਾਰ ਵਹਾਉਂਦੇ ਹੋਏ ਸਿਰੀ ਦਰਬਾਰ ਸਾਹਿਬ ਵੱਲ ਵੱਧ ਰਹੇ ਸਨ।

ਜਦੋਂ ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਬਾਬਾ ਜੀ ਦਾਖ਼ਲ ਹੋਏ ਤਾਂ ਉਨ੍ਹਾਂ ਨੇ ਆਪਣੇ ਆਪ ਨੂੰ ਸਰੋਵਰ ਦੇ ਕੋਲ ਡੇਗ ਲਿਆ ਸੀ। ਬੱਸ! ਬਾਬਾ ਜੀ ਆਪਣੀ ਅਰਦਾਸ ਪੂਰੀ ਕਰ ਗਏ ਸਨ। ਉਨ੍ਹਾਂ ਦਾ ਸ਼ਹੀਦੀ ਜੱਥਾ, ਬਾਬਾ ਜੀ ਦੀ ਲਾਸ਼ ਦੇ ਦੁਆਲੇ ਹੀ ਕੱਟ-ਮਰਿਆ ਸੀ।

ਦੁਸ਼ਮਣ ਦੇ ਜੇਤੂ ਦਲ ਨੇ ਸਿਰੀ ਦਰਬਾਰ ਸਾਹਿਬ ਦੀ ਪੂਰੀ ਤਰ੍ਹਾਂ ਬੇਅਦਬੀ ਕੀਤੀ। ਧਾਰਮਿਕ ਇਮਾਰਤਾਂ ਢਾਹ ਦਿੱਤੀਆਂ ਗਈਆਂ, ਪਵਿੱਤਰ ਸਰੋਵਰ ਵਿਚ ਗਊਆਂ ਮਾਰ ਕੇ ਸੁੱਟ ਦਿੱਤੀਆਂ ਗਈਆਂ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਬਰੂਦ ਨਾਲ ਉਡਾ ਦਿੱਤਾ ਗਿਆ ਸੀ। ਜੇਤੂ ਦਲ ਜਿਤਨੀ ਬੇਅਦਬੀ ਸਿਰੀ ਦਰਬਾਰ ਸਾਹਿਬ ਦੀ ਕਰ ਸਕਦਾ ਸੀ, ਕੀਤੀ। ਕੁਝ ਦਿਨ ਉਥੇ ਠਹਿਰਣ ਉਪਰੰਤ ਜੇਤੂ ਦਲ ਅੰਮ੍ਰਿਤਸਰ ਤੋਂ ਰਵਾਨਾ ਹੋ ਗਿਆ ਸੀ।

ਦਲ ਖਾਲਸੇ ਲਈ ਆਪਣੇ ਧਾਰਮਿਕ ਅਸਥਾਨ ਦੀ ਬੇਹੁਰਮਤੀ ਬੜੀ ਨਮੋਸ਼ੀ ਵਾਲੀ ਗੱਲ ਸੀ। ਉਨ੍ਹਾਂ ਨੂੰ ਦੁੱਖ ਇਸ ਗੱਲ ਦਾ ਸੀ ਕਿ ਸ਼ਹੀਦੀ ਜੱਥਾ ਇਕੱਲਾ ਹੀ ਲੜਾਈ ਵਿਚ ਉਲਝ ਪਿਆ ਸੀ। ਦਲ ਖਾਲਸੇ ਦੇ ਨੇਤਾਵਾਂ ਨੇ ਬੈਠ ਕੇ ਗੁਰਮਤਾ ਕੀਤਾ ਕਿ ਇਸ ਬੇਹੁਰਮਤੀ ਦਾ ਬਦਲਾ ਲੈਣ ਲਈ ਲਾਹੌਰ ਤੇ ਹਮਲਾ ਕੀਤਾ ਜਾਵੇ। ਫਲਸਰੂਪ ਸਮੂਹ ਜੱਥਿਆਂ ਨੂੰ ਹੁਕਮ ਭੇਜੇ ਗਏ ਕਿ ਲਾਹੌਰ ਤੇ ਹਮਲਾ ਕਰਨ ਲਈ ਪਹੁੰਚ ਜਾਣ। ਰਾਤੋ-ਰਾਤ ਸਿੰਘ ਜੱਥੇ ਆਪਣੇ ਗੁੱਸਿਆਂ ਨੂੰ ਆਪਣੀਆਂ ਛਾਤੀਆਂ ਵਿਚ ਦਬਾਉਂਦੇ ਹੋਏ ਲਾਹੌਰ ਦੇ ਆਲੇ-ਦੁਆਲੇ ਸਿੱਖ ਘੋੜਸੁਆਰ ਹੀ ਨਜ਼ਰ ਆ ਰਹੇ ਸਨ। ਜਹਾਨ ਖਾਨ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰਨ ਦਾ ਹੁਕਮ ਦਿੱਤਾ ਅਤੇ ਲੜਾਈ ਲਈ ਤਿਆਰੀਆਂ ਕਰਨ ਲੱਗਾ। ਸਮਕਾਲੀ ਲੇਖਕ ਮਿਸਕੀਨ, ਜਿਹੜਾ ਕਿ ਉਸ ਸਮੇਂ ਲਾਹੌਰ ਵਿਚ ਹੀ ਸੀ, ਲਿਖਦਾ ਹੈ: "ਇਸ ਤੋਂ ਬਾਅਦ ਜਿਹੜੀ ਵੀ ਸੈਨਿਕ ਟੁਕੜੀ, ਜਿਹੜੇ ਪਾਸੇ ਵੀ ਭੇਜੀ ਗਈ ਸੀ ਉਹ ਹਾਰ ਖਾ ਕੇ ਅਤੇ ਤਕੜਾ ਨੁਕਸਾਨ ਉਠਾ ਕੇ ਹੀ ਵਾਪਸ ਆਉਂਦੀ ਰਹੀ। ਇਥੋਂ ਤੱਕ ਕਿ ਲਾਹੌਰ ਦਾ ਆਲਾ ਦੁਆਲਾ ਵੀ ਸੁਰੱਖਿਅਤ ਨਹੀਂ ਸੀ। ਹਰ ਰਾਤ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਆਉਂਦੇ, ਸ਼ਹਿਰ ਦੀ ਦੀਵਾਰ ਦੇ ਬਾਹਰਲੇ ਇਲਾਕਿਆਂ ਤੇ ਹਮਲੇ ਕਰਦੇ ਅਤੇ ਉਜਾੜ ਦਿੰਦੇ ਸਨ। ਕੋਈ ਵੀ ਸੈਨਾ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਨਹੀਂ ਭੇਜੀ ਗਈ ਸੀ। ਰਾਤ ਨੂੰ ਹਨੇਰਾ ਹੋਣ ਤੋਂ ਘੰਟੇ ਕੁ ਬਾਅਦ ਹੀ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਲਏ ਜਾਂਦੇ ਸਨ। ਇਨ੍ਹਾਂ ਹਮਲਿਆਂ ਅਤੇ ਸਰਕਾਰ ਦੀ ਕਾਇਰਤਾ ਨੇ ਹਾਕਮਾਂ ਦੀ ਬਹੁਤ ਵੱਡੀ ਬੇਇੱਜ਼ਤੀ ਕਰਵਾ ਦਿੱਤੀ ਸੀ, ਸਾਰੇ ਪਾਸੇ ਲਾਕਾਨੂੰਨੀ ਸੀ।"[3]

ਮੈਲਕਾਮ ਵੀ ਲਗਭਗ ਇਸੇ ਤਰ੍ਹਾਂ ਦੇ ਵਿਚਾਰ ਪਰਗਟ ਕਰਦਾ ਹੋਇਆ ਇਸ ਗੱਲ ਦੀ ਪੁਸ਼ਟੀ ਕਰਦਾ ਹੈ: "ਉਹ ਸਾਰੇ (ਸਿੰਘ ਜੱਥੇ) ਲਾਹੌਰ ਵਿਖੇ ਇਕੱਠੇ ਹੋ ਗਏ ਸਨ। ਉਨ੍ਹਾਂ ਨੇ ਸਿਰਫ ਲਾਹੌਰ ਦੇ ਕਿਲ੍ਹੇ ਅਤੇ ਬਾਕੀ ਖੇਤਰ ਦੇ ਵਿਚਕਾਰਲਾ ਰਾਬਤਾ ਹੀ ਖਤਮ ਨਹੀਂ ਕੀਤਾ ਸੀ ਸਗੋਂ ਉਨ੍ਹਾਂ ਨੇ ਲਾਹੌਰ ਸ਼ਹਿਰ ਦੀਆਂ ਅਤੇ ਉਸ ਦੇ ਆਲੇ ਦੁਆਲੇ ਦੇ ਪਿੰਡਾ ਦੀਆਂ, ਮੁਆਮਲਾ ਉਗਰਾਹੁਣ ਖਾਤਰ ਵੰਡੀਆਂ ਵੀ ਪਾ ਲਈਆਂ ਸਨ।"[4]

ਜਹਾਨ ਖਾਨ ਦਾ ਹੌਸਲਾ ਹੀ ਨਹੀਂ ਪਿਆ ਕਿ ਉਹ ਕਿਲ੍ਹੇ ਤੋਂ ਬਾਹਰ ਆ ਕੇ ਸਿੰਘਾਂ ਦਾ ਮੁਕਾਬਲਾ ਕਰੇ। ਲਾਹੌਰ ਸ਼ਹਿਰ ਅਤੇ ਇਸ ਦੇ ਆਲੇ-ਦੁਆਲੇ ਨੂੰ ਬੁਰੀ ਤਰ੍ਹਾਂ ਉਜਾੜ ਦਿੱਤਾ ਗਿਆ ਸੀ। ਦੋਸ਼ੀ ਬੰਦਿਆਂ ਅਤੇ ਅਧਿਕਾਰੀਆਂ ਨੂੰ ਚੁਣ ਚੁਣ ਕੇ ਇੱਕਠਾ ਕੀਤਾ ਗਿਆ ਅਤੇ ਮਾਰ

ਦਿੱਤਾ ਗਿਆ ਸੀ। ਸਿੰਘਾਂ ਨੇ ਆਪਣੀ ਹਾਰ ਦਾ ਬਦਲਾ ਲੈ ਲਿਆ ਸੀ। ਇਹ ਘਟਨਾ 1757ਈ. ਦੇ ਅਖੀਰ ਦੀ ਹੈ। ਸਿੰਘਾਂ ਦੀ ਇਸ ਜਿੱਤ ਤੇ ਤੈਮੂਰ ਸ਼ਾਹ ਅਤੇ ਜਹਾਨ ਖਾਨ ਤਾਂ ਡਾਢੇ ਪਰੇਸ਼ਾਨ ਸਨ ਹੀ ਪਰ ਅਦੀਨਾ ਬੇਗ ਵੀ ਕੋਈ ਘੱਟ ਪਰੇਸ਼ਾਨ ਨਹੀਂ ਸੀ। ਉਸ ਨੂੰ ਆਪਣੇ ਹੱਥਾਂ ਵਿਚੋਂ ਵੀ ਲਾਹੌਰ ਨਿਕਲਦਾ ਨਜ਼ਰ ਆ ਰਿਹਾ ਸੀ। ਉਹ ਸਮਝਦਾ ਸੀ ਕਿ ਜਹਾਨ ਖਾਨ ਉਸ ਦੀ ਮਦਦ ਬਿਨਾਂ ਲਾਹੌਰ ਦਾ ਪਰਬੰਧ ਨਹੀਂ ਚਲਾ ਸਕੇਗਾ ਅਤੇ ਇਉਂ ਉਹ ਖੁਦ ਕਿਸੇ ਨਾ ਕਿਸੇ ਦਿਨ ਲਾਹੌਰ ਦਾ ਗਵਰਨਰ ਬਣ ਜਾਵੇਗਾ। ਸਿੱਖਾਂ ਨੂੰ ਉਹ ਸਮਝਦਾ ਸੀ ਕਿ ਇਨ੍ਹਾਂ ਨੂੰ ਕਦੇ ਵੀ ਪੈਸੇ ਦਾ ਲਾਲਚ ਦੇ ਕੇ ਆਪਣੇ ਨਾਲ ਰਲਾਇਆ ਜਾ ਸਕਦਾ ਹੈ। ਹੁਣ ਖਾਲਸੇ ਵਲੋਂ ਪੂਰੀ ਸਫਲਤਾ ਨਾਲ ਲਾਹੌਰ ਦੇ ਕੀਤੇ ਗਏ ਉਜਾੜੇ ਨੂੰ ਅਤੇ ਜਹਾਨ ਖਾਨ ਵੱਲੋਂ ਮੁਕਾਬਲਾ ਨਾ ਕੀਤੇ ਜਾਣ ਦੀ ਕਾਰਵਾਈ ਨੂੰ ਦੇਖ ਕੇ ਅਦੀਨਾ ਬੇਗ ਨੂੰ ਸਿੱਖ ਬਹੁਤ ਵੱਡਾ ਖ਼ਤਰਾ ਦਿਸਣ ਲੱਗ ਪਏ ਸਨ। ਉਸ ਨੂੰ ਮਹਿਸੂਸ ਹੋਣ ਲੱਗ ਪਿਆ ਸੀ ਕਿ ਜਿਸ ਪਰਾਂਤ ਦੀ ਉਸ ਨੇ ਸੂਬੇਦਾਰੀ ਸੰਭਾਲਣੀ ਹੈ, ਸਿੱਖ ਤਾਂ ਉਸ ਦੇ ਸੁਤੰਤਰ ਹਾਕਮ ਬਣਦੇ ਜਾ ਰਹੇ ਹਨ।

ਜਹਾਨ ਖਾਨ ਸਿੰਘਾਂ ਦੇ ਸਾਹਮਣੇ ਨਹੀਂ ਆਇਆ। ਸਿੰਘ ਆਪਣੀ ਮਰਜ਼ੀ ਅਨੁਸਾਰ ਸ਼ਹਿਰ ਦੀਆਂ ਅਤੇ ਆਲੇ-ਦੁਆਲੇ ਦੇ ਪਿੰਡਾਂ ਦੀਆਂ ਵੰਡੀਆਂ ਪਾ ਕੇ ਮੁਆਮਲਾ ਉਗਰਾਹ ਲਿਆਏ ਸਨ। ਇਸ ਗੱਲ ਨੇ ਸਿੰਘਾਂ ਦੇ ਉਤਸ਼ਾਹ ਨੂੰ ਹੋਰ ਵਧਾ ਦਿੱਤਾ। ਉਨ੍ਹਾਂ ਨੇ ਆਪੋ-ਆਪਣੇ ਇਲਾਕੇ ਵੰਡ ਲਏ ਅਤੇ ਆਪੋ-ਆਪਣੇ ਅਧਿਕਾਰ ਖੇਤਰ ਵਿਚ ਇਹ ਹੁਕਮ ਜਾਰੀ ਕਰਵਾ ਦਿੱਤੇ ਕਿ ਜਿਹੜਾ ਵੀ ਪਿੰਡ ਅਤੇ ਸ਼ਹਿਰ ਸਿੰਘਾਂ ਨਾਲ ਸਹਿਯੋਗ ਕਰੇਗਾ, ਸਿੰਘ ਉਸ ਦੀ ਪੂਰੀ ਰਾਖੀ ਕਰਨਗੇ। ਇਸ ਤਰ੍ਹਾਂ ਇਕ ਮੋਟੇ ਜਿਹੇ ਰੂਪ ਵਿਚ ਖਾਲਸੇ ਦਾ ਰਾਖੀ-ਪਰਬੰਧ ਸਥਾਪਤ ਹੋ ਗਿਆ ਸੀ। ਖਾਲਸੇ ਦਾ ਐਲਾਨ ਸੀ ਕਿ ਖਾਲਸੇ ਦੀ ਰਾਖੀ ਵਾਲੇ ਪਿੰਡ ਆਪਣੇ ਆਪ ਹਰ ਛਮਾਹੀ ਨੂੰ ਆਪਣੀ ਕੁੱਲ ਆਮਦਨ ਦਾ ਪੰਜਵਾਂ ਹਿੱਸਾ ਇਕੱਠਾ ਕਰ ਕੇ ਦੇ ਦਿਆ ਕਰਨ, ਫਿਰ ਖਾਲਸੇ ਦੀ ਇਹ ਪੂਰੀ ਜ਼ਿੰਮੇਵਾਰੀ ਹੋਵੇਗੀ ਕਿ ਉਸ ਪਿੰਡ ਦੀ ਹਰ ਹਮਲਾਵਰ ਤੋਂ ਰੱਖਿਆ ਕਰੇ। ਇਹ ਉਸ ਸਮੇਂ ਦੀ ਹਫੜਾ-ਦਫੜੀ ਭਰੀ ਸਿਆਸਤ ਵਿਚ ਖਾਲਸੇ ਵਲੋਂ ਲੋਕਾਂ ਨੂੰ ਦਿੱਤਾ ਗਿਆ ਬਹੁਤ ਵਧੀਆ ਪਰ ਜੱਟਕਾ ਜਿਹਾ ਪਰਬੰਧ ਸੀ। ਖਾਲਸਾ ਜੱਥੇ ਆਪਣੇ ਇਸ ਵਾਅਦੇ ਵਿਚ ਇਤਨੇ ਪੱਕੇ ਸਨ ਕਿ ਉਨ੍ਹਾਂ ਦੇ ਛੋਟੇ ਤੋਂ ਛੋਟੇ ਜੱਥੇਦਾਰ ਨੇ ਵੀ ਜੇ ਕਿਸੇ ਪਿੰਡ ਨੂੰ ਆਪਣੀ ਰਾਖੀ ਵਿਚ ਲਿਆ ਹੁੰਦਾ ਸੀ ਤਾਂ ਦਲ ਖਾਲਸੇ ਦੇ ਵੱਡੇ ਤੋਂ ਵੱਡੇ ਜੱਥੇਦਾਰ ਵੀ ਉਸ ਪਿੰਡ ਦੀ ਰੱਖਿਆ ਕਰਨੀ ਆਪਣਾ ਫ਼ਰਜ਼ ਸਮਝਦੇ ਸਨ।[5] ਹਰੀ ਰਾਮ ਗੁਪਤਾ ਲਿਖਦਾ ਹੈ ਕਿ ਬੇਸਹਾਰਾਂ ਪਿੰਡਾਂ ਲਈ ਸ਼ਾਂਤੀ ਅਤੇ ਸੁਰੱਖਿਆ ਦੇਣ ਦੀ ਇਹ ਪੇਸ਼ਕਸ਼ ਇਕ ਰੱਬੀ ਦੇਣ ਸੀ। ਬਹੁਤ ਸਾਰੇ ਪਿੰਡਾਂ ਨੇ ਆਪਣੀ ਮਰਜ਼ੀ ਨਾਲ ਇਸ ਨੂੰ ਅਪਣਾਇਆ ਸੀ। ਸਿੱਟੇ ਵਜੋਂ ਬੜੇ ਥੋੜ੍ਹੇ ਜਿਹੇ ਸਮੇਂ ਵਿਚ ਪੰਜਾਬ ਦੇ ਚਾਰ ਦੁਆਬਿਆਂ ਨੇ ਦਲ ਖਾਲਸੇ ਦੀ ਰੱਖਿਆ ਕਬੂਲ ਕਰ ਲਈ ਸੀ।[6]

ਉਹ ਸਮੇਂ ਵਿਚ, ਜਦੋਂ ਕਿ ਨਾ ਹੀ ਤਾਂ ਲਾਹੌਰ ਦਾ ਕੋਈ ਗਵਰਨਰ ਆਪਣੇ ਨਾਗਰਿਕਾਂ ਦੀ ਰੱਖਿਆਂ ਲਈ ਗੰਭੀਰ ਸੀ ਅਤੇ ਨਾ ਹੀ ਦਿੱਲੀ ਦਾ ਬਾਦਸ਼ਾਹ। ਇਹ ਸਿਰਫ ਸਿੱਖ ਹੀ ਸਨ ਜਿਹੜੇ ਆਪਣੀ ਇਸ ਪੇਸ਼ਕਸ਼ ਪਰਤੀ ਗੰਭੀਰ ਸਨ। ਪਿੰਡਾਂ ਦੇ ਲੋਕ ਹਰ ਸਾਉਣੀ ਅਤੇ ਹਾੜ੍ਹੀ ਨੂੰ ਆਪਣੀ ਮਰਜ਼ੀ ਅਨੁਸਾਰ ਆਪਣੀ ਉਪਜ ਦਾ ਪੰਜਵਾਂ ਹਿੱਸਾ ਦੇ ਦਿੰਦੇ ਸਨ। ਦਲ ਖਾਲਸੇ ਦੇ

ਨੇਤਾ ਆਪੋ-ਆਪਣੇ ਖੇਤਰਾਂ ਵਿਚ ਪਹੁੰਚਦੇ ਸਨ ਅਤੇ ਪਿੰਡਾਂ ਵਲੋਂ ਇਕੱਠਾ ਕੀਤਾ ਹੋਇਆ ਆਪਣਾ ਹਿੱਸਾ ਲੈ ਆਉਂਦੇ ਸਨ। ਇਸ ਤਰ੍ਹਾਂ ਲਾਹੌਰ ਦਾ ਸ਼ਹਿਰ ਅਤੇ ਇਸ ਦਾ ਆਲਾ-ਦੁਆਲਾ ਭੰਗੀ ਮਿਸਲ ਦੇ ਸਰਦਾਰਾਂ ਦੀ ਰੱਖਿਆ ਹੇਠ ਆ ਗਿਆ ਸੀ। ਲਾਹੌਰ ਦੇ ਦੱਖਣ ਵਾਲਾ ਨਾਕਾ ਖੇਤਰ ਨੱਕਈ ਸਰਦਾਰਾਂ ਦੇ ਅਤੇ ਰਿਆੜਕੀ ਦਾ ਖੇਤਰ ਜੈ ਸਿੰਘ ਕਨ੍ਹੱਈਆ ਅਤੇ ਜੱਸਾ ਸਿੰਘ ਰਾਮਗੜ੍ਹੀਆਂ ਦੀ ਰਾਖੀ ਹੇਠ ਸੀ। ਸਿੰਘਪੁਰੀਏ ਅਤੇ ਆਹਲੂਵਾਲੀਏ ਸਰਦਾਰ ਸਤਲੁਜ ਦੇ ਦੋਵੇਂ ਪਾਸੇ ਅਤੇ ਸਤਲੁਜ ਤੋਂ ਬਿਆਸ ਵਿਚਕਾਰਲੇ ਬਿਸਤ-ਦੁਆਬ ਦੇ ਰਖਵਾਲੇ ਬਣ ਗਏ ਸਨ। ਸ਼ਹੀਦੀ ਜੱਥੇ ਦੇ ਸਿੰਘ ਅੰਮ੍ਰਿਤਸਰ ਸਮੇਤ ਤਖ਼ਤ ਸਿਰੀ ਦਮਦਮਾ ਸਾਹਿਬ ਅਤੇ ਤਖ਼ਤ ਸਿਰੀ ਕੇਸਗੜ੍ਹ ਸਾਹਿਬ ਦੇ ਨਿਗਰਾਨ ਬਣੇ ਹੋਏ ਸਨ। ਹੋਰ ਸਿੰਘ ਸਰਦਾਰਾਂ ਦੇ ਸਾਥ ਨਾਲ ਬਾਬਾ ਆਲਾ ਸਿੰਘ ਨੇ ਮਾਲਵੇ ਦਾ ਕਾਫੀ ਵੱਡਾ ਖੇਤਰ ਆਪਣੀ ਰਾਖੀ ਹੇਠ ਲੈ ਰੱਖਿਆ ਸੀ।[7]

ਇਹ ਰਾਖੀ ਪਰਬੰਧ ਦਲ ਖਾਲਸੇ ਦੀ ਹਕੂਮਤ ਦਾ ਮੁੱਢਲਾ ਜਿਹਾ ਰੂਪ ਸੀ। ਇਹ ਮਿਸਲਾਂ ਦੀ ਸਥਾਪਤੀ ਦੀ ਸ਼ੁਰੂਆਤ ਵੀ ਸੀ। ਇਹ ਸਿੱਖ ਹਾਕਮਾਂ ਦੇ ਰਾਜ ਦੀ ਬੁਨਿਆਦ ਸੀ। ਇਸ ਰਾਖੀ ਪਰਬੰਧ ਨੇ ਸਿੰਘ ਜੱਥਿਆਂ ਦੀ ਮਾਲੀ ਹਾਲਤ ਬਹੁਤ ਮਜ਼ਬੂਤ ਬਣਾ ਦਿੱਤੀ ਸੀ। ਇਸ ਮਜ਼ਬੂਤ ਵਿੱਤੀ ਪਰਬੰਧ ਨੇ ਦਲ ਖਾਲਸੇ ਦੇ ਨੇਤਾਵਾਂ ਨੂੰ ਰਾਜ-ਭਾਗ ਸਥਾਪਤ ਕਰਨ ਦੀ ਪਰੇਰਨਾ ਦਿੱਤੀ ਅਤੇ ਲੋਕਾਂ ਨੂੰ ਯਕੀਨ ਆਉਣ ਲੱਗ ਪਿਆ ਸੀ ਕਿ ਸਿੰਘ ਜੱਥੇ ਉਨ੍ਹਾਂ ਦੇ ਹਰ ਖਤਰੇ ਤੋਂ ਰੱਖਿਆ ਕਰ ਸਕਦੇ ਹਨ। ਤੇਜਾ ਸਿੰਘ ਗੰਡਾ ਸਿੰਘ ਲਿਖਦੇ ਹਨ: "ਬਦਅਮਨੀ ਵਾਲੇ ਇਲਾਕਿਆਂ ਦੇ ਲੋਕਾਂ ਨੇ ਰਾਖੀ ਪਰਨਾਲੀ ਨੂੰ ਪਰਵਾਨ ਕਰ ਲਿਆ ਅਤੇ ਉਹ ਇਲਾਕੇ ਸਿੱਖ ਸਰਦਾਰਾਂ ਦੇ ਅਧਿਕਾਰ ਵਿਚ ਚਲੇ ਗਏ। ਇਨ੍ਹਾਂ ਆਗੂਆਂ ਨੇ ਆਪਣੇ ਇਲਾਕਿਆਂ ਵਿਚ ਕਿਲ੍ਹੇ ਕਾਇਮ ਕਰ ਲਏ ਅਤੇ ਕਿਸੇ ਨਾ ਕਿਸੇ ਕਿਸਮ ਦੀ ਸਰਕਾਰ ਕਾਇਮ ਕਰਨ ਦਾ ਕੰਮ ਵੀ ਸ਼ੁਰੂ ਕਰ ਦਿੱਤਾ। ਇਹੀ ਸਰਕਾਰ ਉਸ ਰਾਜ-ਪਰਬੰਧ ਦਾ ਆਧਾਰ ਬਣੀ ਜਿਸ ਨੂੰ ਮਿਸਲਦਾਰੀ ਪਰਬੰਧ ਕਿਹਾ ਜਾਂਦਾ ਹੈ।"[8]

ਸਿੱਖਾਂ ਦੇ ਇਸ ਰਾਖੀ ਪਰਬੰਧ ਨੇ ਅਦੀਨਾ ਬੇਗ ਦੀ ਨੀਂਦ ਹਰਾਮ ਕਰ ਦਿੱਤੀ ਸੀ। ਸਿੱਖਾਂ ਲਈ ਤਾਂ ਰਾਖੀ ਵਿਚ ਲੈਣ ਵਾਲੇ ਖੇਤਰ ਦੀ ਕੋਈ ਸੀਮਾ ਹੀ ਨਹੀਂ ਸੀ। ਇਸ ਮਾਝੇ ਵਿਚ ਵੀ ਹੋ ਸਕਦਾ ਸੀ ਅਤੇ ਬਿਸਤ ਦੁਆਬ ਵਿਚ ਵੀ; ਇਹ ਮਾਲਵੇ ਵਿਚ ਵੀ ਹੋ ਸਕਦਾ ਸੀ ਅਤੇ ਰਚਨਾ ਦੁਆਬ ਵਿਚ ਵੀ। ਹੋਰ ਤਾਂ ਹੋਰ ਚੜ੍ਹਤ ਸਿੰਘ ਸ਼ੁਕਰਚੱਕੀਆ ਤਾਂ ਸਿੰਧ ਸਾਗਰ ਦੁਆਬ ਵਿਚ ਵੀ ਜਾ ਕੇ ਕਈ ਪਿੰਡਾਂ ਨੂੰ ਆਪਣੀ ਰਾਖੀ ਵਿਚ ਕਰ ਆਇਆ ਸੀ। ਆਦੀਨਾ ਬੇਗ ਤਾਂ ਆਪ ਲਾਹੌਰ ਦਾ ਗਵਰਨਰ ਬਣਨਾ ਚਾਹੁੰਦਾ ਸੀ ਪਰ ਸਿੱਖਾਂ ਨੇ ਪਹਿਲੋਂ ਹੀ ਪੰਜਾਬ ਦਾ ਪੇਂਡੂ ਇਲਾਕਾ ਰੋਕ ਲਿਆ ਸੀ। ਉਸ ਨੇ ਸਿੱਖ ਸ਼ਕਤੀ ਨੂੰ ਰੋਕਣ ਲਈ ਮਰਹੱਟਿਆਂ ਨੂੰ ਪੰਜਾਬ ਵਿਚ ਬੁਲਾਉਣ ਦੀ ਸ਼ਕੀਮ ਸੋਚੀ। ਖੁਸ਼ਵੰਤ ਸਿੰਘ ਦਾ ਲਿਖਣਾ ਹੈ ਕਿ ਆਦੀਨਾ ਬੇਗ ਨੇ ਇਹ ਦੇਖ ਕੇ ਕਿ ਸਿੱਖ ਬਹੁਤ ਤਾਕਤਵਾਰ ਹੋ ਗਏ ਹਨ, ਉਸ ਨੇ ਇਕ ਪਾਸੇ ਤਾਂ ਸਿੱਖ ਮਿਸਲਦਾਰਾਂ ਨੂੰ ਵਡਿਆ ਕੇ ਰੱਖਿਆ ਤੇ ਦੂਜੇ ਪਾਸੇ ਮਰਹੱਟਿਆਂ ਨਾਲ ਗੰਢ-ਤੁਪ ਕਰਨੀ ਸ਼ੁਰੂ ਕਰ ਦਿੱਤੀ ਸੀ।[9] ਬਖ਼ਤ ਮੱਲ ਦੇ ਖਾਲਸਾਨਾਮਾ ਦੇ ਆਧਾਰ ਤੇ ਐਨ.ਕੇ. ਸਿਨਹਾ ਲਿਖਦਾ ਹੈ ਕਿ ਜਦੋਂ ਅਦੀਨਾ ਬੇਗ ਨੇ ਇਹ ਦੇਖਿਆ ਕਿ ਸਿੱਖ ਸ਼ਕਤੀ ਹਰ ਰੋਜ਼ ਵੱਧ ਰਹੀ ਹੈ ਤਾਂ ਉਸ ਨੇ ਇਨ੍ਹਾਂ ਨੂੰ ਰੋਕਣ ਲਈ ਦੱਖਣੀ ਭਾਰਤ ਦੇ ਚੌਧਰੀਆਂ ਨੂੰ ਸੱਦਾ ਦਿੱਤਾ ਅਤੇ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਉਹ ਇਧਰ ਸਿੰਧ ਦਰਿਆ ਤੱਕ ਦੇ ਸਾਰੇ ਖੇਤਰ ਨੂੰ ਜਿੱਤ ਸਕਦੇ ਹਨ।[10]

ਮਰਹੱਟੇ ਦਿੱਲੀ ਤੱਕ ਪਹੁੰਚ ਚੁੱਕੇ ਸਨ। ਮੁਗ਼ਲ ਬਾਦਸ਼ਾਹ ਆਲਮਗੀਰ ਦੂਜਾ ਉਨ੍ਹਾਂ ਦੇ ਕਬਜ਼ੇ ਵਿਚ ਸੀ। ਬਾਦਸ਼ਾਹ ਵਲੋਂ ਸਾਰੇ ਉੱਤਰੀ ਭਾਰਤ ਵਿਚੋਂ ਮਰਹੱਟਿਆਂ ਨੂੰ ਮੁਆਮਲਾ ਉਗਰਾਹੁਣ ਦੀ ਇਜ਼ਾਜ਼ਤ ਮਿਲ ਚੁੱਕੀ ਸੀ ਲੇਕਿਨ ਅਜੇ ਮਰਹੱਟੇ ਇੱਧਰ ਨਹੀਂ ਸਨ ਆਏ। ਅਦੀਨਾ ਬੇਗ ਨੇ ਇਸ ਬਾਰੇ ਪਹਿਲਕਦਮੀ ਕੀਤੀ। ਉਸ ਨੇ ਦਿੱਲੀ ਵਿਚ ਬੈਠੇ ਮਰਾਠਾ ਨੇਤਾ ਰਘੂਨਾਥ ਰਾਓ ਨੂੰ ਲਗਾਤਾਰ ਕਈ ਬੇਨਤੀਆਂ ਕੀਤੀਆਂ ਕਿ ਉਹ ਪੰਜਾਬ ਵਿਚ ਆਉਣ ਜਿਥੇ ਕਿ ਉਹ ਉਨ੍ਹਾਂ ਦੀ ਪੂਰੀ ਮਦਦ ਕਰੇਗਾ। ਉਸ ਨੇ ਇਹ ਲਿਖਿਆ ਸੀ ਕਿ ਸਾਰੇ ਪੰਜਾਬ ਵਿਚ ਇਸ ਵਾਰ ਭਰਪੂਰ ਫਸਲ ਹੋਈ ਹੈ। ਮਰਹੱਟੇ ਇਸ ਵਿਚੋਂ ਮਨਭਾਉਂਦਾ ਲਗਾਨ ਇਕੱਠਾ ਕਰ ਸਕਦੇ ਹਨ ਅਤੇ ਆਪਣਾ ਪਰਭਾਵ ਸਿੰਧ ਦਰਿਆ ਤੱਕ ਵਧਾਅ ਸਕਦੇ ਹਨ। ਅਦੀਨਾ ਬੇਗ ਨੇ ਆਖ਼ਰੀ ਹਥਿਆਰ ਵਜੋਂ ਇਹ ਪੇਸ਼ਕਸ਼ ਵੀ ਕੀਤੀ ਕਿ ਜੇ ਮਰਾਠਾ ਫੌਜ ਇਧਰ ਆਵੇਗੀ ਤਾਂ ਉਹ ਉਸ ਦੇ ਰੋਜ਼ਾਨਾ ਦੀ ਰਵਾਨਗੀ ਦਾ ਇਕ ਲੱਖ ਰੁਪਿਆ ਮੁਆਵਜ਼ੇ ਵਜੋਂ ਅਦਾ ਕਰੇਗਾ ਅਤੇ ਜਦੋਂ ਫੌਜ ਠਹਿਰਾਅ ਕਰੇਗੀ ਤਾਂ ਪੰਜਾਂਹ ਹਜ਼ਾਰ ਰੁਪਏ ਪਰਤੀ ਦਿਨ ਦੇ ਅਦਾ ਕਰੇਗਾ। ਮਰਾਠਿਆਂ ਨੂੰ ਸਾਰੇ ਹਿੰਦੁਸਤਾਨ ਵਿਚੋਂ ਵੀ ਕਿਸੇ ਵਲੋਂ ਇਸ ਤਰ੍ਹਾਂ ਦੀ ਪੇਸ਼ਕਸ਼ ਨਹੀਂ ਹੋਈ ਸੀ। ਅਦੀਨਾ ਬੇਗ ਦੀਆਂ ਪੇਸ਼ਕਸ਼ਾਂ ਸੁਣ ਕੇ ਮਰਹੱਟੇ ਹੈਰਾਨ ਰਹਿ ਗਏ। ਉਨ੍ਹਾਂ ਨੇ ਇਕ ਦਮ ਇਹ ਪੇਸ਼ਕਸ਼ ਮਨਜ਼ੂਰ ਕਰ ਲਈ ਅਤੇ ਪੰਜਾਬ ਨੂੰ ਚਾਲੇ ਪਾ ਦਿੱਤੇ। ਤੁਰਨ ਲੱਗਿਆਂ ਉਨ੍ਹਾਂ ਨੇ ਮੁਗ਼ਲ ਬਾਦਸ਼ਾਹ ਆਲਮਗੀਰ ਦੂਜੇ ਅਤੇ ਉਸ ਦੇ ਵਜ਼ੀਰ ਇਮਾਦ-ਉਲ-ਮੁਲਕ ਤੋਂ ਵੀ ਇਹ ਇਜ਼ਾਜ਼ਤ ਲੈ ਲਈ ਕਿ ਉਹ ਅਬਦਾਲੀ ਕੋਲੋਂ ਪੰਜਾਬ ਨੂੰ ਵਾਪਸ ਲੈ ਕੇ ਦੇਣਗੇ ਅਤੇ ਇਕੱਠੇ ਕੀਤੇ ਗਏ ਮੁਆਮਲੇ ਦਾ ਅੱਧ ਵੀ ਬਾਦਸ਼ਾਹ ਨੂੰ ਦੇਣਗੇ। ਭਾਵ ਕਿ ਜਿਸ ਬਾਦਸ਼ਾਹ ਦਾ ਫ਼ਰਜ ਬਣਦਾ ਸੀ ਲੋਕਾਂ ਦੀ ਰੱਖਿਆਂ ਕਰਨ ਦਾ, ਉਹੀ ਬਾਦਸ਼ਾਹ ਇਕ ਲੁਟੇਰਾ ਫੌਜ ਨੂੰ ਇਜ਼ਾਜਤ ਦੇ ਰਿਹਾ ਸੀ ਕਿ ਉਹ ਲੋਕਾਂ ਕੋਲੋਂ ਜਿੰਨਾ ਪੈਸਾ ਇਕੱਠਾ ਕਰਨਗੇ ਉਸ ਦਾ ਅੱਧ ਉਸ ਨੂੰ ਦਿੱਤਾ ਜਾਵੇਗਾ। ਇਸੇ ਤਰ੍ਹਾਂ ਜਿਹੜਾ ਅਦੀਨਾ ਬੇਗ ਲਾਹੌਰ ਦਾ ਗਵਰਨਰ ਬਣਨਾ ਚਾਹੁੰਦਾ ਸੀ ਉਹ ਹੀ ਮਰਹੱਟਿਆਂ ਨੂੰ ਲੋਕਾਂ ਦੀਆਂ ਭਰਪੂਰ ਹੋਈਆਂ ਫਸਲਾਂ ਨੂੰ ਲੁੱਟਣ ਦੀਆਂ ਤਜ਼ਵੀਜ਼ਾਂ ਘੜ ਕੇ ਭੇਜ ਰਿਹਾ ਸੀ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਹ ਹਾਕਮ ਕਿਸ ਹੱਦ ਤੱਕ ਦੇ ਸੁਆਰਥੀ ਸਨ ਅਤੇ ਕਿੰਨੇ ਕੁ ਲੋਕਾਂ ਦੇ ਹਿਤੈਸ਼ੀ। ਦੂਜੇ ਪਾਸੇ ਜੱਟਕੇ ਸੁਭਾਅ ਵਾਲੇ ਸਾਧਾਰਣ ਸਿੱਖ ਸਨ ਜਿਹੜੇ ਲੋਕਾਂ ਦੀ ਰਾਖੀ ਕਰਨ ਲਈ ਵਾਰ ਵਾਰ ਵਾਅਦੇ ਕਰ ਰਹੇ ਸਨ। ਇਨ੍ਹਾਂ ਰਾਖੀ ਕਰਨ ਵਾਲੇ ਲੋਕਾਂ ਦਾ ਰਾਜ ਰੋਕਣ ਲਈ ਮਰਾਠਿਆਂ ਨੂੰ ਬੁਲਾਇਆ ਗਿਆ ਸੀ।

ਮਰਾਠੇ ਬਹੁਤ ਵੱਡੀ ਸੈਨਾ ਨਾਲ ਮਲਹਾਰ ਰਾਓ ਹੋਲਕਾਰ ਦੀ ਅਗਵਾਈ ਵਿਚ ਜਮੁਨਾ ਨੂੰ ਪਾਰ ਕਰ ਕੇ ਪੰਜਾਬ ਦੀ ਧਰਤੀ ਵਿਚ ਦਾਖ਼ਲ ਹੋ ਗਏ। ਉਨ੍ਹਾਂ ਨੇ ਪਹਿਲੀ ਸੱਟੇ ਹੀ ਕੁੰਜਪੁਰੇ (ਕਰਨਾਲ) ਦੀ ਅਫਗਾਨ ਫੌਜਦਾਰੀ ਮਾਰ ਕੇ ਭਜਾ ਦਿੱਤੀ। ਅਗਲੀ ਤਕੜੀ ਸੂਬੇਦਾਰੀ ਸਰਹਿੰਦ ਦੀ ਸੀ। ਸਰਹਿੰਦ ਦਾ ਸੂਬੇਦਾਰ ਅਬਦੁਸ ਸਮੱਦ ਖਾਨ ਪਹਿਲੋਂ ਹੀ ਬਾਬਾ ਆਲਾ ਸਿੰਘ ਨੂੰ ਸੁਨਾਮ ਦੇ ਕਿਲ੍ਹੇ ਵਿਚ ਘੇਰੀ ਬੈਠਾ ਸੀ। ਜਦੋਂ ਉਸ ਨੇ ਸੁਣਿਆ ਕਿ ਮਰਾਠੇ ਸਰਹਿੰਦ ਵੱਲ ਵੱਧ ਰਹੇ ਹਨ ਤਾਂ ਉਸ ਨੇ ਸੁਨਾਮ ਦਾ ਘੇਰਾ ਚੁੱਕ ਲਿਆ ਸੀ। ਇਸ ਨਾਲ ਬਾਬਾ ਆਲਾ ਸਿੰਘ ਨੂੰ ਬੜੀ ਰਾਹਤ ਮਿਲੀ ਸੀ। ਉਸ ਲਈ ਮਰਾਠੇ ਇਕ ਵਰ ਬਣ ਕੇ ਆਏ ਸਾਬਤ ਹੋਏ।

4 ਮਾਰਚ, 1758 ਈ. ਨੂੰ ਮਰਾਠੇ ਅੰਬਾਲੇ ਹੁੰਦੇ ਹੋਏ ਸ਼ੰਭੂ ਦੀ ਸਰਾਂ ਵਿਚ ਆ ਉੱਤਰੇ। ਅਗਲੇ ਦਿਨ 5 ਮਾਰਚ ਨੂੰ ਇਕ ਹੋਰ ਤਕੜੀ ਮਰਾਠਾ ਸੈਨਾ ਰਾਜਪੁਰੇ ਦੀ ਸਰਾਂ ਵਿਚ ਆ ਕੇ ਠਹਿਰ ਗਈ। 6 ਮਾਰਚ ਨੂੰ ਤੀਜੀ ਹੋਰ ਮਰਾਠਾ ਸੈਨਾ ਸਰਾਏ ਵਣਜਾਰਾ ਵਿਚ ਆ ਠਹਿਰੀ। ਇਸ ਤਰ੍ਹਾਂ ਸਰਹਿੰਦ ਦੇ ਪੂਰਬ ਵਾਲੇ ਪਾਸੇ ਥੋੜ੍ਹੀ ਹੀ ਦੂਰੀ ਤੇ ਬੜੀ ਵਿਸ਼ਾਲ ਮਰਾਠਾ ਸੈਨਾ ਜੰਮ ਕੇ ਬੈਠ ਗਈ ਸੀ। ਦੂਜੇ ਪਾਸੇ ਅਦੀਨਾ ਬੇਗ ਨੇ ਇਨ੍ਹਾਂ ਨਾਲ ਆ ਕੇ ਮਿਲਣ ਲਈ ਚਾਲੇ ਪਾ ਦਿੱਤੇ ਸਨ। ਉਸ ਨੇ ਬਾਬਾ ਆਲਾ ਸਿੰਘ ਨੂੰ ਸੁਨੇਹੇ ਭੇਜੇ ਕਿ ਉਹ ਸਮੇਤ ਮਰਾਠਿਆਂ ਦੇ, ਸਰਹਿੰਦ ਨੂੰ ਜਿੱਤਣ ਲਈ ਜਾ ਰਿਹਾ ਹੈ। ਕਿਉਂਕਿ ਸਰਹਿੰਦ ਉਸ ਦੀ (ਆਲਾ ਸਿੰਘ) ਵੀ ਦੁਸ਼ਮਣ ਹੈ ਇਸ ਲਈ ਉਹ ਵੀ ਆਪਣੀ ਸਿੱਖ ਸੈਨਾ ਨਾਲ ਜਲਦੀ ਆ ਮਿਲੇ। ਸਿੱਟੇ ਵਜੋਂ ਬਾਬਾ ਆਲਾ ਸਿੰਘ ਨੇ ਆਪਣੀ ਸਿੱਖ ਸੈਨਾ ਅਤੇ ਆਪਣੇ ਨੇੜਲੇ ਹੋਰ ਸਿੱਖ ਸਰਦਾਰਾਂ ਦੀ ਸੈਨਾ ਇਕੱਠੀ ਕਰ ਕੇ ਅਦੀਨਾ ਬੇਗ ਨਾਲ ਰਲਣ ਲਈ ਭੇਜ ਦਿੱਤੀ। ਅੱਗੇ ਜਾ ਕੇ ਸਿੱਖ ਸੈਨਾ ਨੇ ਬੜਾ ਹੈਰਾਨੀਜ਼ਨਕ ਕੰਮ ਕਰਿਆ ਸੀ।

ਦੋਵੇਂ ਪਾਸਿਆਂ- ਸਤਲੁਜ ਵਾਲੇ ਪਾਸਿਓਂ ਅਤੇ ਰਾਜਪੁਰੇ ਵਾਲੇ ਪਾਸਿਓਂ ਦੋ ਵਿਸ਼ਾਲ ਸੈਨਾਵਾਂ ਨੇ ਸਰਹਿੰਦ ਉਪਰ ਧਾਵੇ ਬੋਲ ਦਿੱਤੇ। ਸਰਹਿੰਦ ਦਾ ਫੌਜਦਾਰ ਅਬਦੁੱਸ ਸਮੱਦ ਖਾਨ ਕਿਲ੍ਹੇ ਵਿਚ ਬੰਦ ਹੋ ਕੇ ਬੈਠ ਗਿਆ ਪਰ ਛੇਤੀ ਹੀ ਉਹ ਦੋਵਾਂ ਸੈਨਾਵਾਂ ਦੇ ਧੱਕੇ ਨੂੰ ਨਾ ਸਹਾਰਦਾ ਹੋਇਆ ਭੱਜ ਨਿਕਲਿਆ। ਭੱਜੇ ਜਾਂਦੇ ਨੂੰ ਮਰਾਠਿਆਂ ਨੇ ਪਕੜ ਲਿਆ। ਜਦੋਂ ਮਰਾਠੇ ਅਬਦੁੱਸ ਸਮੱਦ ਖਾਨ ਨੂੰ ਪਕੜਨ ਲਈ ਉਸ ਦੇ ਪਿੱਛੇ ਜਾ ਰਹੇ ਸਨ ਤਾਂ ਸਿੱਖ ਸੈਨਾ ਨੇ ਤੁਰੰਤ ਹੀ ਸ਼ਹਿਰ ਵਿਚ ਲੁੱਟ-ਮਾਰ ਕਰਨੀ ਸ਼ੁਰੂ ਕਰ ਦਿੱਤੀ। ਮਰਾਠਿਆਂ ਦੇ ਮੁੜਨ ਤੱਕ ਸਿੱਖ ਸਾਰੇ ਸ਼ਹਿਰ ਨੂੰ ਲੁੱਟ ਕੇ ਜਾ ਚੁੱਕੇ ਸਨ। ਜਦੋਂ ਇਸ ਗੱਲ ਦਾ ਪਤਾ ਮਰਾਠਿਆਂ ਨੂੰ ਲੱਗਿਆ ਤਾਂ ਉਹ ਗੁੱਸੇ ਵਿਚ ਪਾਗਲ ਹੋ ਗਏ। ਸ਼ਹਿਰ ਨੂੰ ਲੁੱਟਣ ਦਾ ਠੇਕਾ ਉਨ੍ਹਾਂ ਨੇ ਲਿਆ ਹੋਇਆ ਸੀ ਪਰ ਤਰਦਾ ਤਰਦਾ ਮਾਲ ਸਿੱਖ ਲੈ ਗਏ ਸਨ। ਮਰਾਠਿਆਂ ਨੇ ਤੁਰੰਤ ਹੀ ਸਿੱਖ ਸੈਨਾ ਉਪਰ ਹਮਲਾ ਕਰ ਕੇ ਲੁੱਟਿਆ ਧਨ ਖੋਹਣ ਦਾ ਫੈਸਲਾ ਕੀਤਾ। ਜਦੋਂ ਮਰਾਠਾ ਸੈਨਾ ਸਿੱਖਾਂ ਵੱਲ ਵੱਧਣ ਲੱਗੀ ਤਾਂ ਸਿੱਖ ਸਰਦਾਰ ਮਰਾਠਿਆਂ ਦੇ ਬਦਲੇ ਹੋਏ ਤੇਵਰਾਂ ਨੂੰ ਤਾੜ ਗਏ ਸਨ। ਉਹ ਬੜੀ ਤੇਜ਼ੀ ਨਾਲ ਬਿਨਾਂ ਕੋਈ ਪੜਾਓ ਕਰਦੇ ਹੋਏ ਸਤਲੁਜ ਤੱਕ ਪਹੁੰਚ ਗਏ। ਪਿਛੋਂ ਅਦੀਨਾ ਬੇਗ ਨੇ ਮਰਾਠਿਆਂ ਨੂੰ ਕਹਿ ਕਹਾ ਕੇ ਉਨ੍ਹਾਂ ਨੂੰ ਸਿੱਖਾਂ ਦਾ ਪਿੱਛਾ ਕਰਨ ਤੋਂ ਰੋਕਿਆਂ ਪਰ ਗਯਾਨ ਸਿੰਘ ਨੇ ਇਸ ਤੋਂ ਵੱਖਰਾ ਇਸ ਤਰ੍ਹਾਂ ਲਿਖਿਆ ਹੈ: "ਮਰਾਠੇ ਤਾਂ ਬੰਦੋਬਸਤ ਵਿਚ ਲੱਗੇ ਰਹੇ ਤੇ ਸਿੰਘ ਲਾਟਾਂ ਦੀ ਤਰ੍ਹਾਂ ਘਰ ਘਰ ਫਿਰ ਨਿਕਲੇ। ਸਿੰਘਾਂ ਦੀ ਧਾਂਕ ਤਾਂ ਅੱਗੇ ਹੀ ਪੈ ਰਹੀ ਸੀ, ਡਰਦੇ ਮਾਰੇ ਕਿਸੇ ਨੇ ਅੱਗੋਂ ਹੁਤ ਨਾ ਕੀਤੀ। ਤਰਦਾ ਤਰਦਾ ਗੱਫਾ, ਨਕਦੀ, ਜੇਵਰ, ਘੋੜੇ, ਖੱਚਰਾਂ, ਸਸ਼ਤਰ-ਬਸਤਰ ਲੈ ਕੇ ਰਾਹ ਪਏ। ਮਰਾਠੇ, ਸਿੰਘਾਂ ਦੀ ਇਸ ਚਲਾਕੀ ਪਰ ਖਿਝ ਗਏ ਤੇ ਖੋਹਣ ਆ ਪਏ। ਭਲਾਂ ਸ਼ੇਰ ਦੀ ਜਾੜ੍ਹ ਵਿਚੋਂ ਵੀ ਕਿਸੇ ਨੇ ਮਾਸ ਕੱਢਿਆ ਹੈ? ਕਸਬੇ ਖੰਨੇ ਪਾਸ ਟਾਕਰਾ ਹੋਇਆ ਤਾਂ ਸਿੰਘ ਅੱਗੋਂ ਤਲਵਾਰਾਂ ਸੂਤ ਖੜੋਤੇ। ਮਰਾਠੇ ਸਰਦਾਰਾਂ ਨੇ ਸਿੰਘਾਂ ਨਾਲ ਬਿਗਾੜਨਾ ਚੰਗਾ ਨਾ ਸਮਝ ਕੇ ਵਾਧਾ ਨਾ ਕੀਤਾ। ਸਿੰਘ ਅੰਮ੍ਰਿਤਸਰ ਜਾ ਠਹਿਰੇ।"[11]

ਇਸ ਤਰ੍ਹਾਂ ਮਰਾਠਿਆਂ ਅਤੇ ਅਦੀਨਾ ਬੇਗ ਦਾ ਇਸ ਵਾਰ ਵੀ ਦਲ ਖਾਲਸੇ ਨਾਲ ਸਾਂਝਾ ਮੋਰਚਾ ਨਹੀਂ ਬਣ ਸਕਿਆ। ਸਿੱਖਾਂ ਲਈ ਮਰਾਠੇ ਇਕ ਨਵੀਂ ਬਿਪਤਾ ਸਨ, ਇਨ੍ਹਾਂ ਨੇ ਦਲ ਖਾਲਸੇ ਦਾ ਸਮੁੱਚਾ ਰਾਖੀ ਪਰਬੰਧ ਬਿਗਾੜ ਸੁੱਟਣਾ ਸੀ।

ਮਰਾਠਿਆਂ, ਅਦੀਨਾ ਬੇਗ ਅਤੇ ਸਿੰਘਾਂ ਦੀ ਸਾਂਝੀ ਸੈਨਾ ਵਲੋਂ ਸਰਹਿੰਦ ਦੀ ਫਤਹਿ ਦੀਆਂ ਖਬਰਾਂ ਲਾਹੌਰ ਵਿਚ ਜਹਾਨ ਖਾਨ ਕੋਲ ਪਹੁੰਚ ਗਈਆਂ ਸਨ ਪਰ ਉਹ ਸਰਹਿੰਦ ਪਹੁੰਚ ਕੇ ਆਪਣੇ ਫੌਜਦਾਰ ਦੀ ਮਦਦ ਨਹੀਂ ਕਰ ਸਕਿਆ ਸੀ। ਉਸ ਦੇ ਮਨ ਵਿਚ ਇਹ ਖਿਆਲ ਵੀ ਨਹੀਂ ਆਇਆ ਕਿ ਉਹ ਮਰਾਠਿਆਂ ਅਤੇ ਸਿੰਘਾਂ ਵਿਚਕਾਰ ਅਤੇ ਸਿੰਘਾਂ ਤੇ ਅਦੀਨਾ ਬੇਗ ਵਿਚਕਾਰ ਪਏ ਦੁਫੇੜ ਨੂੰ ਆਪਣੇ ਹੱਕ ਵਿਚ ਵਰਤ ਸਕੇ।

ਮਰਹੱਟੇ ਅਤੇ ਅਦੀਨਾ ਬੇਗ ਬੜੀ ਤੇਜ਼ੀ ਨਾਲ ਸਰਹਿੰਦ ਤੋਂ ਰਵਾਨਾ ਹੋ ਕੇ ਲਾਹੌਰ ਵੱਲ ਵੱਧ ਰਹੇ ਸਨ। ਅਦੀਨਾ ਬੇਗ ਦੀਆਂ ਸਾਰੀਆਂ ਉਮੀਦਾਂ ਪੂਰੀਆਂ ਹੋ ਰਹੀਆਂ ਸਨ। ਸਿੰਘ ਇਕ ਪਾਸੇ ਕਿਨਾਰਾ ਕਰ ਗਏ ਸਨ। ਉਧਰ ਜਹਾਨ ਖਾਨ ਇਸ ਸੰਯੁਕਤ ਸੈਨਾ ਦੀ ਆਮਦ ਸੁਣ ਕੇ ਲਾਹੌਰ ਤੋਂ ਭੱਜਣ ਦੀ ਤਿਆਰੀ ਕਰ ਰਿਹਾ ਸੀ। ਉਸ ਨੇ ਜਲਦੀ ਜਲਦੀ ਪਹਿਲਾਂ ਤਾਂ ਤੈਮੂਰ ਸ਼ਾਹ ਅਤੇ ਉਸ ਦੇ ਸ਼ਾਹੀ ਪਰਿਵਾਰ ਨੂੰ ਰਾਵੀ ਤੋਂ ਪਾਰ ਭੇਜਿਆ ਅਤੇ ਫਿਰ ਆਪਣਾ ਮਾਲ-ਮੱਤਾ ਪਾਰ ਭੇਜਿਆ। ਆਖਰ ਥੋੜ੍ਹੇ ਜਿਹੇ ਸਿਪਾਹੀਆਂ ਨੂੰ, ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਸ਼ਹਿਰ ਵਿਚ ਵੱਖ-ਵੱਖ ਥਾਵਾਂ ਤੇ ਤਾਇਨਾਤ ਕਰ ਕੇ ਆਪ ਅਫਗਾਨਿਸਤਾਨ ਵੱਲ ਰਵਾਨਾ ਹੋ ਗਿਆ।

ਮਿਸਕੀਨ, ਜਿਹੜਾ ਉਸ ਸਮੇਂ ਇਹ ਸਭ ਕੁਝ ਦੇਖ ਰਿਹਾ ਸੀ, ਆਪਣੀ ਲਿਖਤ ਵਿਚ ਲਿਖਦਾ ਹੈ: "ਜਹਾਨ ਖਾਨ ਨੇ 19 ਅਪਰੈਲ ਨੂੰ ਲਾਹੌਰ ਨੂੰ ਛੱਡ ਦੇਣ ਦਾ ਫੈਸਲਾ ਕਰ ਲਿਆ ਸੀ। ਉਸ ਨੇ ਰਾਵੀ ਦੇ ਪਾਰ ਸ਼ਾਹਦਰਾ ਵਿਖੇ ਆਪਣਾ ਕੈਂਪ ਲਾ ਲਿਆ ਸੀ ਅਤੇ ਸਭ ਤੋਂ ਪਹਿਲਾਂ ਤੈਮੂਰ ਦੀ ਮਾਂ ਅਤੇ ਉਸ ਦੀਆਂ ਆਪਣੀਆਂ ਔਰਤਾਂ ਨੂੰ ਉਥੇ ਭੇਜਿਆ। ਬਾਕੀ ਸਾਰੇ ਦੁਰਾਨੀ ਸਿਪਾਹੀ ਗੱਡਿਆਂ ਉਪਰ ਲੱਦ ਕੇ ਆਪਣਾ ਸਾਰਾ ਮਾਲ-ਮੱਤਾ ਦਿਨ ਅਤੇ ਰਾਤ ਨੂੰ ਵਾਰ ਵਾਰ ਗੇੜੇ ਲਾ ਕੇ ਉਧਰ ਲੈ ਕੇ ਜਾ ਰਹੇ ਸਨ। ਇਸ ਦੌਰਾਨ ਖਬਰਾਂ ਪਹੁੰਚ ਗਈਆਂ ਸਨ ਕਿ ਹਮਲਵਾਰਾਂ ਨੇ ਬਿਆਸ ਨੂੰ ਪਾਰ ਕਰ ਲਿਆ ਹੈ ਅਤੇ ਉਨ੍ਹਾਂ ਦੀਆਂ ਅਗਾਊਂ ਪਾਰ ਦੀਆਂ ਫੌਜਾਂ ਅਦੀਨਾ ਬੇਗ ਖਾਨ ਅਤੇ ਮੰਨਾ ਜੀ ਪੇਗੁਡੇ ਦੀ ਕਮਾਂਡ ਹੇਠ ਲਾਹੌਰ ਤੋਂ ਬੀਹ ਕਿਲੋਮੀਟਰ ਦੀ ਦੂਰੀ ਤੇ ਡੇਰਾ ਲਾ ਕੇ ਬੈਠ ਗਈਆਂ ਹਨ। ਉਸੇ ਦਿਨ ਦੁਪਹਿਰ ਸਮੇਂ ਤੈਮੂਰ ਸ਼ਾਹ ਨੇ ਦਰਿਆ ਪਾਰ ਕੀਤਾ। ਉਸ ਦੇ ਪਿੱਛੇ ਹੀ ਵਜ਼ੀਰ ਨੇ ਦਰਿਆ ਪਾਰ ਕੀਤਾ। ਜਿਹੜਾ ਸਮਾਨ ਉਹ ਨਾਲ ਨਹੀਂ ਲਿਜਾ ਸਕੇ ਸਨ, ਉਸ ਨੂੰ ਅੱਗ ਲਾ ਕੇ ਸਾੜ ਦਿੱਤਾ ਗਿਆ ਸੀ। ਹੀਜੜਿਆਂ ਨੇ ਤੈਮੂਰ ਅਤੇ ਜਹਾਨ ਖਾਨ ਦੀਆਂ ਔਰਤਾਂ ਨੂੰ ਪਾਲਕੀਆਂ ਵਿਚ ਬਿਠਾ ਕੇ ਚੁੱਕ ਲਿਆ ਸੀ ਅਤੇ ਬਾਕੀ ਊਠਾਂ ਅਤੇ ਘੋੜਿਆਂ ਉਪਰ ਜਾ ਰਹੀਆਂ ਸਨ। ਸਾਰਾ ਅਫ਼ਗਾਨ ਕੈਂਪ ਕਾਬੁਲ ਵੱਲ ਨੂੰ ਰਵਾਨਾ ਹੋ ਗਿਆ ਸੀ। ਮਿਸਕੀਨ ਚੁਪਚਾਪ ਆਪਣੀ ਮਾਲਕਣ ਮੁਗਲਾਨੀ ਬੇਗਮ ਨੂੰ ਛੱਤ ਵਾਲੇ ਗੱਡੇ ਵਿਚ ਬਿਠਾ ਕੇ ਵਾਪਸ ਲਾਹੌਰ ਸ਼ਹਿਰ ਵਿਚ ਲੈ ਆਇਆ ਸੀ ਅਤੇ ਉਨ੍ਹਾਂ ਦੇ ਰਿਹਾਇਸ਼ੀ ਮਕਾਨਾਂ ਵਿਚ ਪਹੁੰਚਾ ਦਿੱਤਾ ਸੀ। ਉਸ ਦਿਨ ਇਹ ਬੇਮਾਲਕ ਸ਼ਹਿਰ ਜ਼ਬਰਦਸਤ ਭੈਅ ਅਤੇ ਭੰਬਲਭੂਸੇ ਵਿਚ ਸੀ। ਸ਼ਹਿਰ ਦੇ ਅਤੇ ਇਸ ਦੇ ਆਲੇ-ਦੁਆਲੇ ਦੇ ਧਾੜਵੀ ਅਤੇ ਡਾਕੂ ਲੋਕ, ਬੇਸਹਾਰਾ ਨਾਗਰਿਕਾਂ ਦੇ ਧਨ-ਮਾਲ ਨੂੰ ਲੁੱਟਣ ਵਿਚ ਪੂਰੀ ਤਰ੍ਹਾਂ ਰੁੱਝੇ ਹੋਏ ਸਨ। ਇਸ ਮਿਸਕੀਨ ਨੇ ਭਾਵੇਂ ਇਸ ਲਾਕਾਨੂੰਨੀ ਅਤੇ ਲੁੱਟ ਨੂੰ ਰੋਕਣ ਲਈ ਥੋੜ੍ਹੀ ਬਹੁਤੀ ਕੋਸ਼ਿਸ਼ ਕੀਤੀ ਸੀ। ਇਸ ਨੇ ਰਾਤ ਪੈਣ ਤੇ ਹੀ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰਵਾ ਦਿੱਤੇ ਸਨ ਅਤੇ ਸਾਰੀ ਰਾਤ ਗਲੀਆਂ ਵਿਚ ਗਸ਼ਤ ਕਰਵਾਈ ਸੀ।

"ਅਗਲੇ ਦਿਨ, 20 ਅਪ੍ਰੈਲ, ਸਵੇਰੇ ਨੌਂ ਵਜੇ ਪੰਜ ਸੌ ਮਰਾਠਾ ਘੋੜਸੁਆਰ ਅਤੇ ਇਕ ਸੌ ਮੁਗ਼ਲ ਘੋੜਸੁਆਰਾਂ ਸਮੇਤ ਖ਼ਵਾਜ਼ਾ ਮਿਰਜ਼ਾ ਦੇ ਆਸ਼ੁਰ ਅਲੀ ਖਾਨ ਦੀ ਅਗਵਾਈ ਹੇਠ, ਲਾਹੌਰ ਦੇ ਦਿੱਲੀ ਦਰਵਾਜ਼ੇ ਕੋਲ ਪਹੁੰਚ ਗਏ ਸਨ। ਮਿਸਕੀਨ ਉਨ੍ਹਾਂ ਨੂੰ ਬਹੁਤ ਅੱਛੀ ਤਰ੍ਹਾਂ ਜਾਣਦਾ ਸੀ ਅਤੇ ਉਨ੍ਹਾਂ ਨੇ ਆਪਣੇ ਸਰਦਾਰ ਦੇ ਲਿਖਤੀ ਹੁਕਮ ਵੀ ਦਿਖਾਏ। ਅਗਲੇ ਦਿਨ ਖ਼ਵਾਜ਼ਾ ਮਿਰਜ਼ਾ ਖ਼ਾਨ ਇਕ ਹਜ਼ਾਰ ਮੁਗ਼ਲ ਅਤੇ ਦਸ ਹਜ਼ਾਰ ਮਰਾਠਾ ਸੈਨਾ ਲੈ ਕੇ ਗਿਆ। ਇਸੇ ਹੀ ਸਵੇਰ ਨੂੰ ਤੈਮੂਰ ਸ਼ਾਹਦਰੇ ਤੋਂ ਚੱਲਿਆ ਸੀ। ਉਸ ਨੇ ਮਿਰਜ਼ਾ ਹਜ਼ਾਰ ਖਾਨ ਦੀ ਅਗਵਾਈ ਹੇਠ ਕਈ ਹਜ਼ਾਰ ਅਫ਼ਗਾਨ ਸਿਪਾਹੀ ਪਿੱਛੇ ਛੱਡ ਦਿੱਤੇ ਸੀ। ਖ਼ਵਾਜ਼ਾ ਮਿਰਜ਼ਾ ਖਾਨ ਨੇ, ਪਤਾ ਲੱਗਣ ਤੇ, ਰਾਵੀ ਨੂੰ ਪਾਰ ਕੀਤਾ ਅਤੇ ਉਹ ਥੋੜੀ ਹੀ ਦੂਰ ਗਏ ਮਿਰਜ਼ਾ ਹਜ਼ਾਰ ਖਾਨ ਤੇ ਟੁੱਟ ਪਿਆ। ਛੋਟੀ ਜਿਹੀ ਮੁੱਠ-ਭੇੜ ਹੋਈ। ਛੇਤੀ ਹੀ ਮਰਾਠਾ ਫੌਜ ਨੇ ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਜਾ ਘੇਰਿਆ। ਉਨ੍ਹਾਂ ਦੇ ਆਗੂ ਨੂੰ ਪਕੜ ਲਿਆ ਗਿਆ। ਇਹ ਖਬਰ ਸੁਣ ਕੇ ਤੈਮੂਰ ਸ਼ਾਹ ਅਤੇ ਜਹਾਨ ਖਾਨ ਚੌਕੰਨੇ ਹੋ ਗਏ ਅਤੇ ਤੇਜ਼ੀ ਨਾਲ ਦੌੜਨ ਲੱਗੇ।

"ਜਹਾਨ ਖਾਨ, ਲਾਹੌਰ ਤੋਂ ਉੱਤਰ-ਪੱਛਮ ਵੱਲ 56 ਕਿਲੋਮੀਟਰ ਦੀ ਦੂਰੀ ਤੇ ਸਥਿਤ ਸਰਾਏ ਕਾਛੀ ਵਿਖੇ ਠਹਿਰ ਗਿਆ ਸੀ ਪਰ ਉਸ ਨੂੰ ਖ਼ਵਾਜ਼ਾ ਮਿਰਜ਼ਾ, ਮਰਾਠਾ ਅਤੇ ਸਿੱਖ ਟੁਕੜੀਆਂ ਨੇ ਜਾ ਘੇਰਿਆ ਸੀ। ਸਿੱਖ ਟੁਕੜੀਆਂ ਖ਼ਵਾਜ਼ਾ ਮਿਰਜ਼ਾ ਅਤੇ ਮਰਾਠਾ ਸੈਨਾ ਨਾਲ ਰਸਤੇ ਵਿਚੋਂ ਹੀ ਰਲ ਗਈਆਂ ਸਨ। ਇਸ ਪਿੱਛਾ ਕਰਨ ਵਾਲੀ ਫੌਜ ਕੋਲ ਘੇਰਾ ਪਾ ਕੇ ਰੱਖਣ ਵਾਲਾ ਸਮਾਨ ਨਹੀਂ ਸੀ। ਇਸ ਲਈ ਰਾਤ ਦੇ ਹਨੇਰੇ ਵਿਚ ਜਹਾਨ ਖਾਨ ਉਸ ਸਰਾਂ ਵਿਚੋਂ ਚੋਰੀ-ਛਿਪੇ ਖਿਸਕ ਗਿਆ ਸੀ। ਉਹ ਛੇਤੀ ਹੀ ਵਜ਼ੀਰਾਬਾਦ ਕੋਲੋਂ ਚਿਨਾਬ ਦਰਿਆ ਤੇ ਪਹੁੰਚ ਗਿਆ ਸੀ। ਤੈਮੂਰ ਸ਼ਾਹ ਅਤੇ ਜਹਾਨ ਖਾਨ ਦੇ ਦੁਰਾਨੀ ਸਿਪਾਹੀਆਂ ਨੇ ਅਜੇ ਬੜੀ ਮੁਸ਼ਕਲ ਨਾਲ ਹੀ ਡੂੰਘੇ, ਚੌੜੇ, ਠੰਢੇ ਅਤੇ ਤੇਜ਼ੀ ਨਾਲ ਚੱਲ ਰਹੇ ਦਰਿਆ ਨੂੰ ਪਾਰ ਕੀਤਾ ਹੀ ਸੀ ਕਿ ਉਥੇ ਮਰਾਠਾ ਅਤੇ ਸਿੱਖ ਟੁਕੜੀਆਂ ਜਾ ਪਹੁੰਚੀਆਂ। ਇਸ ਸਮੇਂ ਸਾਰੇ ਉਜ਼ਬੇਕ, ਕਿਜ਼ਿਲਬਾਸ਼ ਅਤੇ ਅਫ਼ਗਾਨ ਸਿਪਾਹੀ ਆਪਣੇ ਤੰਬੂਆਂ ਅਤੇ ਸਮਾਨ ਦੇ ਨਾਲ ਅਜੇ ਚਿਨਾਬ ਦੇ ਉਰਲੇ (ਪੂਰਬੀ) ਕੰਢੇ ਤੇ ਹੀ ਸਨ ਕਿ ਉਹ ਬੜੀ ਆਸਾਨੀ ਨਾਲ ਪਿੱਛੇ ਆ ਰਹੇ ਅਣਗਿਣਤ ਮਰਾਠਾ ਅਤੇ ਸਿੱਖ ਟੋਲਿਆਂ ਦੇ ਹੱਥ ਆ ਗਏ।

"ਜੇਤੂ ਟੋਲੇ ਇੱਕਾ-ਇੱਕ ਉਨ੍ਹਾਂ ਦੇ ਡੇਰੇ ਵਿੱਚ ਜਾ ਵੜੇ ਅਤੇ ਬਹੁਤ ਸਾਰੇ ਤੈਮੂਰੀ ਸਿਪਾਹੀਆਂ ਨੂੰ ਮਾਰ ਕੇ ਡੇਰੇ ਨੂੰ ਲੁੱਟ ਲਿਆ। ਤੈਮੂਰ ਨੇ ਆਪਣੇ ਰਾਜ ਦੌਰਾਨ ਜੋ ਵੀ ਵੱਡਾ ਅਤੇ ਭਾਰੀ ਸਮਾਨ ਇਕੱਠਾ ਕੀਤਾ ਸੀ, ਉਹ ਸਾਰਾ ਇਨ੍ਹਾਂ ਮਰਾਠਾ ਅਤੇ ਸਿੱਖ ਸਿਪਾਹੀਆਂ ਦੇ ਹੱਥ ਆ ਗਿਆ ਸੀ। ਇਹ ਸਾਰਾ ਸਮਾਨ ਬੀਹ ਹਜ਼ਾਰ ਮਰਾਠਾ ਅਤੇ ਦਸ ਹਜ਼ਾਰ ਸਿੱਖ ਸਿਪਾਹੀਆਂ ਨੇ ਕਈ ਕਈ ਗੇੜੇ ਲਾ ਕੇ ਆਪੋ-ਆਪਣੇ ਇਲਾਕਿਆਂ ਵਿਚ ਢੋਇਆ ਸੀ।"[12]

ਅਸਲ ਵਿਚ ਤੈਮੂਰ ਸ਼ਾਹ ਅਤੇ ਜਹਾਨ ਖਾਨ ਦਾ ਪਿੱਛਾ ਕਰ ਰਹੀ ਜਿਹੜੀ ਮਰਾਠਾ ਸੈਨਾ ਖ਼ਵਾਜ਼ਾ ਮਿਰਜ਼ਾ ਖਾਨ ਦੀ ਅਗਵਾਈ ਵਿਚ ਜਾ ਰਹੀ ਸੀ ਉਸ ਨੂੰ ਅੱਗੋਂ ਰਸਤਾ ਪਤਾ ਨਹੀਂ ਸੀ ਅਤੇ ਨਾ ਹੀ ਇਲਾਕੇ ਦਾ ਭੇਤ ਸੀ। ਪਰ ਉਨ੍ਹਾਂ ਨੂੰ ਇਹ ਜ਼ਰੂਰ ਪਤਾ ਸੀ ਕਿ ਤੈਮੂਰ ਅਤੇ ਜਹਾਨ ਖਾਨ ਕੋਲ ਬੇਸ਼ੁਮਾਰ ਧਨ-ਦੌਲਤ ਹੈ। ਉਹ ਹਰ ਹਾਲਤ ਵਿਚ ਉਸ ਨੂੰ ਖੋਹ ਲੈਣਾ ਚਾਹੁੰਦੇ ਸਨ। ਰਸਤੇ ਵਿਚ ਉਨ੍ਹਾਂ ਨੂੰ ਕੁਝ ਸਿੱਖ ਜੱਥੇ ਘੁੰਮਦੇ-ਘੁੰਮਾਉਂਦੇ ਮਿਲੇ ਸਨ। ਮਰਾਠਿਆਂ ਨੇ ਇਨ੍ਹਾਂ ਸਿੱਖ ਜੱਥਿਆਂ

ਨੂੰ ਕਿਹਾ ਕਿ ਉਹ ਉਨ੍ਹਾਂ ਦੀ ਮਦਦ ਕਰਨ ਅਤੇ ਲੁੱਟ ਦਾ ਮਾਲ ਉਹ ਵੀ ਲੈ ਸਕਣਗੇ। ਇਸ ਤੇ ਉਨ੍ਹਾਂ ਸਿੱਖ ਜੱਥਿਆਂ ਨੇ ਰਸਤੇ ਵਿਚੋਂ ਹੀ ਹੋਰ ਸਿੱਖ ਜੱਥੇ ਇਕੱਠੇ ਕਰ ਲਏ ਸਨ। ਚਿਨਾਬ ਤੱਕ ਪਹੁੰਚਣ ਤੇ ਸਿੱਖ ਦਸ ਹਜ਼ਾਰ ਤੱਕ ਪਹੁੰਚ ਗਏ ਸਨ ਅਤੇ ਬਾਕੀ ਦੇ ਸਾਰੇ ਜੱਥੇ ਵੀ ਇਧਰ ਆ ਰਹੇ ਸਨ। ਇਸ ਤਰ੍ਹਾਂ ਇਹ ਮਰਾਠਿਆਂ ਨਾਲੋਂ ਵੀ ਵੱਧ ਸਮਾਨ ਖੋਹ ਕੇ ਲੈ ਆਏ ਸਨ। ਮਰਾਠੇ ਤਾਂ ਸਿਰਫ ਧਨ-ਮਾਲ ਹੀ ਖੋਹ ਕੇ ਲਿਆਏ ਸਨ ਪਰ ਸਿੱਖਾਂ ਨੇ ਫੜੇ ਹੋਏ ਅਫਗਾਨ ਸਿਪਾਹੀਆਂ ਨੂੰ ਵੀ ਲੈ ਆਂਦਾ ਸੀ। ਇਨ੍ਹਾਂ ਸਭ ਨੂੰ ਅੰਮ੍ਰਿਤਸਰ ਲਿਜਾਇਆ ਗਿਆ। ਜਿਹੜਾ ਸਰੋਵਰ ਜਹਾਨ ਖਾਨ ਨੇ ਮਰੀਆਂ ਹੋਈਆਂ ਗਊਆਂ ਨਾਲ ਭਰ ਦਿੱਤਾ ਸੀ ਅਤੇ ਜਿਹੜੀਆਂ ਇਮਾਰਤਾਂ ਢਾਹ ਦਿੱਤੀਆਂ ਗਈਆਂ ਸਨ, ਉਨ੍ਹਾਂ ਦਾ ਚੱਲ ਰਿਹਾ ਕੰਮ ਸਾਰਾ ਇਨ੍ਹਾਂ ਅਫਗਾਨ ਸਿਪਾਹੀਆਂ ਕੋਲੋਂ ਕਰਵਾਇਆ ਗਿਆ ਸੀ। ਜਿਸ ਅਫ਼ਗਾਨ ਸਿਪਾਹੀ ਨੇ ਦਿਲ ਲਾ ਕੇ ਕੰਮ ਕੀਤਾ ਸੀ ਉਸ ਨੂੰ ਪਿੱਛੋਂ ਛੱਡ ਦਿੱਤਾ ਗਿਆ ਸੀ।

ਪਿੱਛੋਂ ਅਦੀਨਾ ਬੇਗ ਅਤੇ ਮਰਾਠਾ ਨੇਤਾ ਸਿੰਧ ਦਰਿਆ ਤੱਕ ਇਲਾਕੇ ਦੀ ਸੋਧ ਕਰਦੇ ਹੋਏ ਗਏ। ਉਨ੍ਹਾਂ ਨੇ ਅਟਕ ਦਰਿਆ ਉਪਰ ਦਿੱਤਾ ਜੀ ਪਾਟਿਲ ਦੀ ਕਮਾਂਡ ਹੇਠ ਬੜੀ ਭਾਰੀ ਫੌਜ ਤਾਇਨਾਤ ਕੀਤੀ ਤਾਂ ਕਿ ਕਾਬੁਲ ਵਲੋਂ ਆਉਣ ਵਾਲੇ ਕਿਸੇ ਵੀ ਅਫ਼ਗਾਨ ਧਾੜਵੀ ਨੂੰ ਇਹ ਰੋਕ ਕੇ ਰੱਖੇ। ਕੁਝ ਸਮੇਂ ਬਾਅਦ ਇਹ ਸੈਨਾ ਸਿੰਧ ਦਰਿਆ ਨੂੰ ਵੀ ਪਾਰ ਕਰਕੇ ਪਿਸ਼ਾਵਰ ਜਾ ਪਹੁੰਚੀ ਸੀ।

ਅਦੀਨਾ ਬੇਗ ਖਾਨ ਅਤੇ ਮਰਾਠਾ ਨੇਤਾ ਰਘੂਨਾਥ ਰਾਓ ਵਾਪਸ ਲਾਹੌਰ ਪਹੁੰਚੇ। ਅਦੀਨਾ ਬੇਗ ਖਾਨ ਨੇ ਖੁਸ਼ੀਆਂ ਵਿਚ ਫੁੱਲੇ ਹੋਏ ਨੇ, ਸ਼ਾਲਾਮਾਰ ਬਾਗ ਨੂੰ ਮੁੜ ਤੋਂ ਅਥਾਹ ਧਨ ਖਰਚ ਕੇ ਤਿਆਰ ਕਰਵਾਇਆ। ਫੁਹਾਰੇ ਚਲਵਾਏ ਗਏ। ਇਨ੍ਹਾਂ ਫੁਹਾਰਿਆਂ ਵਿਚ ਗੁਲਾਬ ਦੇ ਅਰਕ ਵਾਲਾ ਪਾਣੀ ਛੱਡਿਆ ਗਿਆ। ਬਾਗ ਅਤੇ ਫੁਹਾਰਿਆਂ ਦੇ ਵਿਚਕਾਰ ਇਕ ਸੁੰਦਰ ਥੜ੍ਹਾ ਉਸਾਰਿਆ ਗਿਆ। ਇਸ ਥੜ੍ਹੇ ਉਪਰ ਪੂਰਾ ਸ਼ਾਹੀ ਤਖ਼ਤ ਸਜਾ ਕੇ ਰਖਵਾਇਆ ਗਿਆ। ਲਾਹੌਰ ਦੇ ਹਰ ਮੁਹਤਬਰ ਬੰਦੇ ਨੂੰ ਉਥੇ ਬੁਲਾਇਆ ਗਿਆ। ਪੂਰੇ ਆਲੀਸ਼ਾਨ ਬਾਗ ਵਿਚ, ਫੁਹਾਰਿਆਂ ਅਤੇ ਰਾਤ ਨੂੰ ਕਰਵਾਈ ਗਈ ਰੋਸ਼ਨੀ ਵਿਚ ਅਦੀਨਾ ਬੇਗ ਨੇ ਮਰਾਠਾ ਨੇਤਾ ਰਘੂਨਾਥ ਰਾਓ ਨੂੰ ਲਿਆ ਕੇ ਉਸ ਤਖ਼ਤਨੁਮਾ ਗੱਦੇਦਾਰ ਸੋਫੇ ਉਪਰ ਬਿਠਾਇਆ। ਰਘੂਨਾਥ ਰਾਓ ਨੂੰ ਤਾਂ ਉੱਕਾ ਹੀ ਇਹ ਉਮੀਦ ਨਹੀਂ ਸੀ ਕਿ ਲਾਹੌਰ ਵਿਚ ਉਸ ਦਾ ਇਸ ਤਰ੍ਹਾਂ ਸੁਆਗਤ ਹੋਵੇਗਾ। ਉਹ ਤਾਂ ਖੁਦ ਮੁਗ਼ਲ ਬਾਦਸ਼ਾਹ ਨੂੰ ਇਸ ਤਰ੍ਹਾਂ ਬਿਠਾਉਂਦੇ ਆ ਰਹੇ ਸਨ, ਪਰ ਇਥੇ ਸਭ ਕੁਝ ਉਲਟ ਹੋ ਰਿਹਾ ਸੀ। ਇਥੇ ਤਾਂ ਉਨ੍ਹਾਂ ਨੂੰ ਬਾਦਸ਼ਾਹਾਂ ਵਾਂਗ ਬਿਠਾਇਆ ਜਾ ਰਿਹਾ ਸੀ। ਸਾਰੇ ਅਮੀਰ ਲੋਕਾਂ ਵੱਲੋਂ ਰਘੂਨਾਥ ਰਾਓ ਅੱਗੇ ਕੀਮਤੀ ਨਜ਼ਰਾਨੇ ਪੇਸ਼ ਕੀਤੇ ਗਏ।

ਇਸ ਸਾਰੀ ਕਾਰਵਾਈ ਵਿਚ ਦਲ ਖਾਲਸਾ ਨਹੀਂ ਸੀ। ਸਰਹਿੰਦ ਦੀ ਜਿੱਤ ਤੋਂ ਬਾਅਦ ਵੈਸੇ ਉਹ ਸਿੱਖ ਵੀ ਇਨ੍ਹਾਂ ਨਾਲੋਂ ਅਲੱਗ ਹੋ ਗਏ ਸਨ ਜਿਹੜੇ ਸਰਹਿੰਦ ਵਿਖੇ ਲੜੇ ਸਨ ਪਰ ਦਲ ਖਾਲਸਾ ਤਾਂ ਪਹਿਲਾਂ ਤੋਂ ਹੀ ਅੰਮ੍ਰਿਤਸਰ ਬੈਠਾ ਇਸ ਸਭ ਕੁਝ ਨੂੰ ਹੈਰਾਨ ਹੋਇਆ ਦੇਖ ਰਿਹਾ ਸੀ। ਚਿਨਾਬ ਉਪਰ ਤੈਮੂਰ ਤੇ ਜਹਾਨ ਖਾਨ ਦਾ ਡੇਰਾ ਲੁੱਟਣ ਵਾਲੇ ਸਿੰਘ ਜੱਥੇ ਮੌਕਾ-ਮੇਲ ਨਾਲ ਹੀ ਉਧਰ ਗਏ ਸਨ। ਨਵੀਂ ਆਈ ਮਰਾਠਾ ਸ਼ਕਤੀ ਨੂੰ ਦਲ ਖਾਲਸਾ 'ਜੀ ਆਇਆਂ' ਨਹੀਂ ਕਹਿ ਰਿਹਾ ਸੀ। ਇਹ ਖਾਲਸੇ ਵਾਸਤੇ ਇਕ ਨਵੀਂ ਬਿਪਤਾ ਸੀ। ਅਦੀਨਾ ਬੇਗ ਖਾਨ, ਰਘੂਨਾਥ ਰਾਓ ਨੂੰ

ਲਾਹੌਰ ਦਾ ਬਾਦਸ਼ਾਹ ਵੀ ਕਹਿਣ ਦੀ ਹੱਦ ਤੱਕ ਚਲਾ ਗਿਆ ਸੀ। ਪਰ ਉਹ ਲਾਹੌਰ ਰਹਿਣਾ ਨਹੀਂ ਸੀ ਚਾਹੁੰਦਾ। ਜਦੋਂ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਇਹ ਵਿਸ਼ਾਲ ਜਸ਼ਨ ਚਲ ਰਹੇ ਸਨ ਤਾਂ ਦਲ ਖਾਲਸੇ ਦੇ ਕੁਝ ਜੱਥੇ ਲਾਹੌਰ ਦੇ ਆਲੇ-ਦੁਆਲੇ ਘੁੰਮ ਰਹੇ ਸਨ। ਇਨ੍ਹਾਂ ਜੱਥਿਆਂ ਤੋਂ ਮਰਾਠਾ ਸੈਨਾ ਭੈਅ ਵੀ ਖਾਂਦੀ ਸੀ। ਸਥਾਨਕ ਲੋਕ ਸਿੰਘ ਜੱਥਿਆਂ ਦੇ ਹਮਲਾ ਕਰਨ ਦੀਆਂ ਕਹਾਣੀਆਂ ਸੁਣਾ-ਸੁਣਾ ਕੇ ਮਰਾਠਿਆਂ ਨੂੰ ਡਰਾ ਵੀ ਰਹੇ ਸਨ।

ਰਘੂਨਾਥ ਰਾਓ ਨੇ ਆਪਣੇ ਏਜੰਟ ਵਜੋਂ ਅਦੀਨਾ ਬੇਗ ਖਾਨ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ। ਉਸ ਦੇ ਜ਼ੁੰਮੇ ਸਾਲ ਦਾ ਪਝੰਤਰ ਲੱਖ ਰੁਪਿਆ ਇਕੱਠਾ ਕਰ ਕੇ ਭੇਜਣ ਦਾ ਕੰਮ ਲਾਇਆ ਗਿਆ। ਉਪਰੰਤ ਪਹਿਲੀ ਜੂਨ, 1758 ਨੂੰ ਮਰਾਠੇ ਲਾਹੌਰ ਤੋਂ ਰਵਾਨਾ ਹੋ ਗਏ ਸਨ। ਪੰਜ ਜੂਨ ਨੂੰ ਉਨ੍ਹਾਂ ਨੇ ਕੁਰੂਕਸ਼ੇਤਰ ਪਹੁੰਚ ਕੇ ਉਥੋਂ ਦੇ ਸਰੋਵਰਾਂ ਵਿਚ, ਸੋਮਾਵਤੀ ਅਮਾਵਸ ਦੇ ਮੌਕੇ ਤੇ ਇਸ਼ਨਾਨ ਕੀਤੇ।

ਇਹ ਸਾਰੀ ਕਾਰਵਾਈ ਵਿਚ ਮਰਾਠਿਆਂ ਦੀ ਕੋਈ ਵੀ ਸਿਆਣਪ ਨਹੀ ਦਿਖਾਈ ਦਿੱਤੀ ਸੀ। ਉਹ ਅਦੀਨਾ ਬੇਗ ਦੇ ਕਹੇ ਤੋਂ ਹੀ ਸਿਰਫ ਧਨ ਲੈਣ ਖਾਤਰ ਆਏ ਸਨ ਅਤੇ ਇਥੇ ਆ ਕੇ ਵੀ ਉਹ ਅਦੀਨਾ ਬੇਗ ਖਾਨ ਦੇ ਚੁੰਗਲ ਵਿਚ ਹੀ ਫਸੇ ਰਹੇ ਸਨ। ਅਦੀਨਾ ਬੇਗ ਦੇ ਕਹੇ ਤੋਂ ਹੀ ਉਨ੍ਹਾਂ ਨੇ ਆਪਣੀ ਇਕ ਤਕੜੀ ਸੈਨਾ ਅਟਕ ਤੇ ਪਿਸ਼ਾਵਰ ਵਿਖੇ ਤਾਇਨਾਤ ਕਰ ਰੱਖੀ ਸੀ। ਇਸ ਦਾ ਸਿਰਫ਼ ਅਦੀਨਾ ਬੇਗ ਨੂੰ ਹੀ ਫਾਇਦਾ ਹੋਣਾ ਸੀ। ਸਿੱਖਾਂ ਨਾਲ ਇਹ ਮਰਾਠੇ ਸਿਰਫ ਲੁੱਟ ਦੇ ਮਾਲ ਪਿੱਛੇ ਹੀ ਬਿਗਾੜ ਪੈਦਾ ਕਰ ਰਹੇ ਸਨ। ਅਸਲ ਵਿਚ ਮਰਾਠੇ ਸਿਰਫ ਲੁੱਟਣ ਹੀ ਆਏ ਸਨ। ਜਦੋਂ ਉਨ੍ਹਾਂ ਦੀ ਲੁੱਟ ਹੋਣ ਤੋਂ ਪਹਿਲਾਂ ਸਿੱਖ ਜੱਥੇ ਲੁੱਟ-ਖੋਹ ਕਰ ਲੈਂਦੇ ਸਨ ਤਾਂ ਮਰਾਠੇ ਸਿੱਖਾਂ ਨਾਲ ਹੀ ਲੜਨ ਨੂੰ ਤਿਆਰ ਹੋ ਜਾਂਦੇ ਸਨ। ਜਦੋਂ ਲਾਹੌਰ ਵਿਚ ਮਰਾਠਾ ਸੈਨਾ ਵਾਪਸੀ ਦੀ ਤਿਆਰੀ ਕਰ ਰਹੀ ਸੀ ਤਾਂ ਦਲ ਖਾਲਸੇ ਦੇ ਨੇਤਾਵਾਂ ਨੇ ਉਨ੍ਹਾਂ ਨੂੰ ਸੁਨੇਹੇ ਭੇਜੇ ਸਨ ਕਿ ਉਹ ਵਾਪਸੀ ਵੇਲੇ ਉਨ੍ਹਾਂ ਦੀ ਰਾਖੀ ਵਿਚ ਆਏ ਖੇਤਰਾਂ ਦਾ ਬਚਾਅ ਕਰਨ। ਇਸ ਗੱਲ ਦੀ ਨਾ ਅਦੀਨਾ ਬੇਗ ਨੇ ਪਰਵਾਹ ਕੀਤੀ ਅਤੇ ਨਾ ਹੀ ਮਰਾਠਿਆਂ ਨੇ। ਸਿੱਟੇ ਵਜੋਂ ਜਦੋਂ ਮਰਾਠਾ ਸੈਨਾ ਵਾਪਸ ਆ ਰਹੀ ਸੀ ਤਾਂ ਦਲ ਖਾਲਸਾ ਦੇ ਜੱਥੇ ਆਪੋ-ਆਪਣੀ ਰਾਖੀ ਵਾਲੇ ਖੇਤਰਾਂ ਵਿਚ ਜਾ ਪਹੁੰਚੇ ਸਨ। ਇਸ ਨੂੰ ਅਦੀਨਾ ਬੇਗ ਨੇ ਆਪਣੀ ਹਕੂਮਤ ਲਈ ਜ਼ਬਰਦਸਤ ਚੁਣੌਤੀ ਸਮਝਿਆ ਸੀ।

ਅਦੀਨਾ ਬੇਗ ਦਲ ਖਾਲਸੇ ਦੀ ਤਾਕਤ ਨੂੰ ਜਾਣਦਾ ਵੀ ਸੀ ਅਤੇ ਉਸ ਨੂੰ ਇਸ ਗੱਲ ਦਾ ਭਲੀ-ਭਾਂਤ ਪਤਾ ਸੀ ਕਿ ਸਿੱਖਾਂ ਨੇ ਉਸ ਦੀ ਹਕੂਮਤ ਨੂੰ ਸੌਖਿਆਂ ਕੀਤੇ ਚਲਣ ਨਹੀਂ ਦੇਣਾ। ਐਨ.ਕੇ. ਸਿਨਹਾ ਲਿਖਦਾ ਹੈ ਕਿ "ਸਿੱਖ ਉਸ ਨੂੰ ਕਦੇ ਵੀ ਪੰਜਾਬ ਦਾ ਅਸਲ ਮਾਲਕ ਬਣਨ ਦੀ ਇਜਾਜ਼ਤ ਨਹੀਂ ਦੇਣਗੇ ਜਦੋਂ ਕਿ ਇਹ ਉਸ ਦੇ ਜੀਵਨ ਦਾ ਸਭ ਤੋਂ ਵੱਡਾ ਨਿਸ਼ਾਨਾ ਸੀ।[13] ਇਸ ਵਿਚਾਰ ਅਧੀਨ ਉਸ ਨੇ ਆਪਣੀ ਰਿਹਾਇਸ਼ ਲਾਹੌਰ ਵਿਚ ਨਹੀਂ ਰੱਖੀ ਸਗੋਂ ਸਮੇਤ ਸਰਕਾਰੀ ਦਫ਼ਤਰਾਂ ਦੇ, ਆਪਣੀ ਰਿਹਾਇਸ਼ ਉਸ ਨੇ ਬਟਾਲੇ ਦੇ ਨੇੜੇ ਇਕ ਅਤੀ ਖੂਬਸੂਰਤ ਅਸਥਾਨ ਤੇ ਕੀਤੀ। ਇਸ ਅਸਥਾਨ ਦਾ ਨਾਂ ਉਸ ਨੇ ਆਪਣੇ ਹੀ ਨਾਂ ਉਪਰ ਅਦੀਨਾ ਨਗਰ ਰੱਖਿਆ ਜਿਸ ਨੂੰ ਅੱਜ ਕੱਲ ਦੀਨਾ ਨਗਰ ਕਿਹਾ ਜਾਂਦਾ ਹੈ। ਇਥੇ ਕੁਝ ਹਵੇਲੀਆਂ ਤਾਂ ਪਹਿਲੋਂ ਹੀ ਸਨ ਅਤੇ ਕੁਝ ਨਵੀਆਂ ਉਸਰਵਾ ਲਈਆਂ ਸਨ। ਸਾਰੇ ਪਰਾਂਤ ਦੇ ਮਿਸਤਰੀਆਂ ਅਤੇ ਮਜ਼ਦੂਰਾਂ ਨੂੰ ਦਿਨ-ਰਾਤ

ਇਕ ਕਰ ਕੇ ਉਸਾਰੀ ਵਾਸਤੇ ਲਾਇਆ ਗਿਆ ਸੀ।

ਉਸ ਨੇ ਖ਼ਵਾਜ਼ਾ ਮਿਰਜ਼ਾ ਖਾਨ, ਜਿਸ ਨੇ ਬੜੀ ਸਰਗਰਮੀ ਨਾਲ ਤੈਮੂਰ ਸ਼ਾਹ ਤੇ ਜਹਾਨ ਖਾਨ ਦਾ ਪਿੱਛਾ ਕੀਤਾ ਸੀ, ਨਾਲ ਆਪਣੀ ਇਕੋ-ਇਕ ਲੜਕੀ ਦੀ ਸ਼ਾਦੀ ਕਰ ਦਿੱਤੀ ਅਤੇ ਉਸ ਨੂੰ ਲਾਹੌਰ ਦਾ ਮੁਖ਼ਤਿਆਰ ਨਿਯੁਕਤ ਕਰ ਦਿੱਤਾ। ਇਸ ਦੇ ਹੀ ਛੋਟੇ ਭਰਾ ਖਵਾਜ਼ਾ ਸੈਦ ਖਾਨ ਨੂੰ ਇਸ ਦਾ ਨਾਇਬ ਨਿਯੁਕਤ ਕਰ ਦਿੱਤਾ ਸੀ। ਆਪਣੇ ਪੁਰਾਣੇ ਸਾਥੀ ਸਾਦੀਕ ਬੇਗ ਖਾਨ ਨੂੰ ਇਸ ਦਾ ਨਾਇਬ ਨਿਯਕੁਤ ਕਰ ਦਿੱਤਾ ਸੀ। ਮੁਗਲਾਨੀ ਬੇਗਮ, ਲਾਹੌਰ ਦੇ ਪਰਬੰਧ ਵਿਚ ਕੋਈ ਅੜਿੱਕਾ ਖੜ੍ਹਾ ਨਾ ਕਰੇ, ਉਸ ਨੂੰ ਅਦੀਨਾ ਬੇਗ ਆਪਣੀ ਬੰਦੀ ਬਣਾਕੇ ਦੀਨਾ ਨਗਰ ਵਿਖੇ ਹੀ ਨਾਲ ਲੈ ਗਿਆ ਸੀ। ਹੋ ਸਕਦਾ ਹੈ ਕਿ ਉਸ ਦੀ ਮਨਸ਼ਾ ਇਸ ਖੂਬਸੂਰਤ ਬੇਗਮ (ਵਿਧਵਾ) ਨਾਲ ਨਿਕਾਹ ਕਰਵਾਉਣ ਦੀ ਹੀ ਹੋਵੇ।

ਅਦੀਨਾ ਬੇਗ ਖਾਨ ਨੇ ਆਪਣਾ ਉਦੇਸ਼ ਪੂਰਾ ਕਰ ਲਿਆ ਸੀ। ਉਸ ਦਾ ਬੜੇ ਲੰਮੇ ਚਿਰ ਤੋਂ ਇਕੋ -ਇਕ ਉਦੇਸ਼ ਲਾਹੌਰ ਦਾ ਗਵਰਨਰ ਬਣਨ ਦਾ ਸੀ। ਇਸ ਮਕਸਦ ਲਈ ਉਸ ਨੇ ਹਰ ਤਰ੍ਹਾਂ ਦੀ ਸਿਆਸਤ ਵਰਤੀ। ਸਿੰਘਾਂ ਨਾਲ ਦੋਸਤੀਆਂ ਵੀ ਪਾਈਆਂ, ਸਿੰਘਾਂ ਦੇ ਖਿਲਾਫ਼ ਮੁਹਿੰਮਾ ਵੀ ਭੇਜੀਆਂ। ਇਸ ਤਰ੍ਹਾਂ ਉਹ ਚਲਾਕੀ ਅਤੇ ਮੌਕਾ ਪਰੱਸਤੀ ਦੀ ਇਕ ਬੜੀ ਭਾਰੀ ਮਿਸਾਲ ਬਣ ਗਿਆ ਸੀ। ਇਮਾਦ-ਉਲ-ਸਾਦਾਤ ਦੀ ਲਿਖਤ ਦੇ ਆਧਾਰ ਤੇ ਐਨ. ਕੇ. ਸਿਨਹਾ ਅਦੀਨਾ ਬੇਗ ਦੀ ਮੌਕਾਪਰੱਸਤੀ ਦਾ ਇਨ੍ਹਾਂ ਸ਼ਬਦਾਂ ਵਿਚ ਜ਼ਿਕਰ ਕਰਦਾ ਹੈ: "ਇਕ ਪਾਸੇ ਅਦੀਨਾ ਬੇਗ ਦੁਰਾਨੀਆਂ ਦੇ ਚੇਹਰਿਆਂ ਤੋਂ ਮੱਖੀਆਂ ਉਡਾਉਣ ਲਈ ਜਲ ਪਾ ਰਿਹਾ ਹੁੰਦਾ ਹੈ ਅਤੇ ਦੂਜੇ ਪਾਸੇ ਉਹ ਸਿੰਘਾਂ ਦਿਆਂ ਦਾਹੜਿਆਂ ਵਿਚੋਂ ਧੂੜ ਸਾਫ਼ ਕਰ ਰਿਹਾ ਹੁੰਦਾ ਹੈ।[14] ਉਸ ਨੇ ਪਹਿਲਾਂ ਦਿੱਲੀ ਦੇ ਵਜ਼ੀਰ ਗ਼ਾਜ਼ੀਉੱਦੀਨ ਦੀਆਂ ਵੀ ਚਾਪਲੂਸੀਆਂ ਕੀਤੀਆਂ, ਫਿਰ ਦਲ ਖਾਲਸੇ ਦਾ ਰੋੜਾ ਸਿੱਖ ਬਣ ਗਿਆ ਅਤੇ ਫਿਰ ਜਹਾਨ ਖਾਨ ਉਪਰ ਵੀ ਵਧੇਰੇ ਡੋਰੇ ਪਾਏ। ਆਖਰ ਮਰਾਠਿਆਂ ਨੂੰ ਵਰਤਣ ਵਾਲਾ ਹਥਿਆਰ ਉਸ ਦੇ ਲਈ ਬੜਾ ਲਾਭਦਾਇਕ ਰਿਹਾ। ਹੁਣ ਜਦੋਂ ਉਹ ਸੱਚਮੁੱਚ ਗਵਰਨਰ ਬਣ ਗਿਆ ਸੀ ਅਤੇ ਮੀਰ ਮਨੂੰ ਦੀ ਖੂਬਸੂਰਤ ਵਿਧਵਾ ਬੇਗਮ ਵੀ ਉਸ ਦੀ ਬੰਦੀ ਬਣੀ ਹੋਈ ਸੀ ਤਾਂ ਉਸ ਨੇ ਨਾ ਦਲ ਖਾਲਸੇ ਦੀ ਪਰਵਾਹ ਕੀਤੀ ਅਤੇ ਨਾ ਹੀ ਲਾਹੌਰ ਨਿਵਾਸੀਆਂ ਦੀ। ਉਹ ਲਾਹੌਰ ਨੂੰ ਛੱਡ ਕੇ ਦੀਨਾ ਨਗਰ ਜਾ ਚੁੱਕਿਆ ਸੀ। ਇਹ ਚਲਾਕੀ ਅਤੇ ਮੱਕਾਰੀ ਭਰਿਆ ਬੁੱਢਾ ਲੂੰਬੜ ਸਭ ਧਿਰਾਂ ਨੂੰ ਮੂਰਖ ਬਣਾ ਕੇ ਆਪਣਾ ਮਤਲਬ ਪੂਰਾ ਕਰ ਗਿਆ ਸੀ।

ਹੁਣ ਦੋ ਧਿਰਾਂ ਰਹਿ ਗਈਆਂ ਸਨ ਜਿਨ੍ਹਾਂ ਨਾਲ ਅਦੀਨਾ ਬੇਗ ਨੂੰ ਸਿੱਝਣਾ ਪੈਣਾ ਸੀ। ਇਹ ਦੋ ਧਿਰਾਂ ਸਨ-ਸਿੱਖ ਅਤੇ ਹਾਰ ਕੇ ਭੱਜੇ ਹੋਏ ਅਫ਼ਗਾਨ ਜਰਨੈਲ। ਤੈਮੂਰ ਸ਼ਾਹ ਅਤੇ ਜਹਾਨ ਖਾਨ ਦੇ ਕੰਧਾਰ ਪਹੁੰਚਣ ਨਾਲ ਅਹਿਮਦ ਸ਼ਾਹ ਅਬਦਾਲੀ ਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ ਸੀ। ਉਹ ਮਰਾਠਿਆਂ ਅਤੇ ਅਦੀਨਾ ਬੇਗ ਨੂੰ ਸੋਧਣ ਲਈ ਤਿਆਰ ਹੋ ਗਿਆ ਸੀ। ਜਹਾਨ ਖਾਨ ਨੂੰ ਪੂਰੀ ਸੈਨਿਕ ਤਿਆਰੀ ਕਰਨ ਲਈ ਕਿਹਾ ਗਿਆ।

ਲਾਹੌਰ ਦਾ ਸੂਬੇਦਾਰ ਬਣਦਿਆਂ ਹੀ ਅਦੀਨਾ ਬੇਗ ਸਾਹਮਣੇ ਸਭ ਤੋਂ ਪਹਿਲਾ ਕੰਮ ਮਰਾਠਿਆਂ ਨੂੰ ਦੇਣ ਵਾਲੇ ਪਚੰਤਰ ਲੱਖ ਰੁਪਏ ਨੂੰ ਇੱਕਠਾ ਕਰਨ ਦਾ ਸੀ। ਇਹ ਪਚੰਤਰ ਲੱਖ ਤਾਂ ਦੇਣਾ ਹੀ ਦੇਣਾ ਸੀ, ਬਾਕੀ ਉਸ ਦੇ ਆਪਣੇ ਖਰਚੇ ਲਈ ਵੀ ਪੰਝੀ-ਤੀਹ ਲੱਖ ਰੁਪਏ ਲੋੜੀਂਦੇ ਸਨ।

ਇਤਨੀ ਵੱਡੀ ਰਕਮ ਦਾ ਉਗਰਾਹੁਣਾ ਕੋਈ ਸੋਖਾ ਕੰਮ ਨਹੀਂ ਸੀ। ਇਹ ਤਦ ਹੀ ਸੰਭਵ ਹੋ ਸਕਣਾ ਸੀ ਜੇਕਰ ਪਰਾਂਤ ਵਿਚ ਚਾਰੇ ਪਾਸੇ ਸੁੱਖ-ਸ਼ਾਂਤੀ ਹੋਵੇ ਅਤੇ ਵਪਾਰ ਠੀਕ ਤਰ੍ਹਾਂ ਚਲਦਾ ਹੋਵੇ। ਸੁੱਖ-ਸ਼ਾਂਤੀ ਅਤੇ ਠੀਕ ਵਪਾਰ ਵਾਲੀ ਗੱਲ ਤਾਂ ਪੰਜਾਬ ਵਿਚ ਕਿਸੇ ਪਾਸੇ ਹੈ ਹੀ ਨਹੀਂ ਸੀ। ਪਿਛਲੇ ਪੰਜ ਮਹੀਨਿਆਂ ਵਿਚ ਜਹਾਨ ਖਾਨ ਨੇ ਹੀ ਪੰਜਾਬ ਨੂੰ ਬੁਰੀ ਤਰ੍ਹਾਂ ਲੁੱਟ ਲਿਆ ਸੀ। ਰਹਿੰਦੀ ਕਸਰ ਮਰਾਠੇ ਪੂਰੀ ਕਰ ਗਏ ਸਨ। ਰਾਖੀ ਪਰਬੰਧ ਅਧੀਨ ਪੰਜਾਬ ਦਾ ਬਹੁਤ ਵੱਡਾ ਹਿੱਸਾ ਦਲ ਖਾਲਸੇ ਦੇ ਅਧੀਨ ਸੀ। ਸਿੱਖਾਂ ਨੂੰ ਵਿਸ਼ਵਾਸ਼ ਵਿਚ ਲਏ ਬਿਨਾਂ ਇਹ ਮੁਆਮਲਾ ਇਕੱਠਾ ਹੋ ਹੀ ਨਹੀਂ ਸਕਦਾ ਸੀ, ਪਰ ਸਿੱਖ ਸਨ ਕਿ ਪੰਜਾਬ ਦੀ ਰਾਜਨੀਤੀ ਵਿਚੋਂ ਆਪਣਾ ਹਿੱਸਾ ਵੰਡਾਏ ਬਿਨਾਂ ਕਿਸੇ ਵੀ ਸੂਰਤ ਵਿਚ ਸ਼ਾਂਤੀ ਨਾਲ ਬੈਠਣ ਵਾਲੇ ਨਹੀਂ ਸਨ।

ਪੰਜਾਬ ਦੇ ਉਹ ਬਹੁਤੇ ਹਾਕਮ ਹਮੇਸ਼ਾਂ ਹੀ ਸਿੱਖਾਂ ਨਾਲ ਬਿਗਾੜ ਕੇ ਰੱਖਣਾ ਚਾਹੁੰਦੇ ਸਨ। ਜਿਨ੍ਹਾਂ ਨੇ ਸਮੇਂ ਸਮੇਂ ਤੇ ਸਿੱਖਾਂ ਤੇ ਜ਼ੁਲਮ ਕੀਤੇ ਸਨ ਅਤੇ ਫਿਰ ਮੌਕਾ ਮਿਲਣ ਤੇ ਉਨ੍ਹਾਂ ਨੂੰ ਸਿੱਖਾਂ ਨੇ ਸੋਧਿਆ ਸੀ। ਅਦੀਨਾ ਬੇਗ ਦਲ ਖਾਲਸੇ ਨਾਲ ਦੋ ਦੋ ਹੱਥ ਕਰਨੇ ਚਾਹੁੰਦਾ ਸੀ। ਇਸ ਮਕਸਦ ਲਈ ਉਸ ਦੀ ਸਭ ਤੋਂ ਪਹਿਲੀ ਨਜ਼ਰ ਇਸ ਤਰ੍ਹਾਂ ਦੇ ਜ਼ਿਮੀਂਦਾਰਾਂ ਅਤੇ ਜਾਗੀਰਦਾਰਾਂ ਤੇ ਪਈ ਸੀ ਜਿਹੜੇ ਸਿੱਖਾਂ ਦੇ ਦੁਸ਼ਮਣ ਸਨ। ਅਦੀਨਾ ਬੇਗ ਪਾਸ ਆਪਣੀ ਦਸ ਹਜ਼ਾਰ ਮਜ਼ਬੂਤ ਘੋੜਸੁਆਰ ਸੈਨਾ ਸੀ। ਆਪਣੀ ਸੈਨਾ ਦੀ ਹੋਰ ਮਜ਼ਬੂਤੀ ਲਈ ਉਸ ਨੇ ਹੋਰ ਭਰਤੀ ਕੀਤੀ। ਉਸ ਨੇ ਉਨ੍ਹਾਂ ਕਬੀਲਿਆਂ ਨੂੰ ਫੌਜ ਵਿਚ ਭਰਤੀ ਕੀਤਾ ਜਿਹੜੇ ਸਿੱਖਾਂ ਦੇ ਕੱਟੜ ਵਿਰੋਧੀ ਸਨ। ਉਸ ਨੇ ਸਿੰਧ ਸਾਗਰ ਦੇ ਗੱਖੜ, ਜੰਜੂਏ ਅਤੇ ਗੈਬੇ ਜ਼ਿਮੀਦਾਰ ਭਰਤੀ ਕੀਤੇ, ਚੱਕ ਦੁਆਬ ਵਿਚੋਂ ਬੜੈਚ ਕਬੀਲੇ ਦੇ ਬੰਦੇ ਚੌਧਰੀ ਰਹਿਮਤ ਖਾਨ ਦੀ ਅਗਵਾਈ ਹੇਠ ਭਰਤੀ ਕੀਤੇ। ਬਾਰੀ ਦੁਆਬ ਵਿਚੋਂ ਰਾਜਾ ਘੁਮੰਡ ਚੰਦ, ਰੰਧਾਵੇ, ਕਾਦੀਆਂ ਦੇ ਸ਼ੀਆ ਮੁਸਲਮਾਨ ਮਿਰਜ਼ਾ ਮੁਹੰਮਦ ਅਨਵਰ ਦੀ ਅਗਵਾਈ ਹੇਠ ਅਤੇ ਕਸੂਰ ਦੇ ਅਫਗਾਨੀ ਪਠਾਣ ਵੀ ਭਰਤੀ ਕੀਤੇ ਸਨ। ਜਲੰਧਰ ਦੁਆਬ ਵਿਚੋਂ ਜਿਥੇ ਕਿ ਉਸ ਦਾ ਸਭ ਤੋਂ ਵੱਧ ਜ਼ੋਰ ਸੀ ਰਾਇ ਇਬਰਾਹੀਮ ਕਪੂਰਥਲੇ ਦਾ, ਬੁੰਡਾਲਾ ਦੇ ਰਾਏ, ਦਸੂਹਾ, ਖੜਦੂਨਬਾਲਾ, ਫਗਵਾੜਾ ਅਤੇ ਰਾਹੋਂ ਦੇ ਰਾਜਪੂਤ ਕਬੀਲੇ ਭਰਤੀ ਕੀਤੇ। ਇਹ ਸਾਰੇ ਕਬੀਲੇ ਅਤੇ ਚੌਧਰੀ ਅਨੇਕਾਂ ਵਾਰ ਸਿੱਖਾਂ ਨਾਲ ਲੜ-ਭਿੜ ਚੁੱਕੇ ਸਨ। ਇਤਨੀ ਤਿਆਰੀ ਕਰ ਲੈਣ ਤੇ ਅਦੀਨਾ ਬੇਗ ਨੇ ਦਲ ਖਾਲਸੇ ਪਾਸ ਸੁਨੇਹੇ ਭੇਜੇ ਕਿ ਉਹ ਇਕ ਤਾਂ ਲੁੱਟਾਂ-ਖੋਹਾਂ ਕਰਨੀਆਂ ਬੰਦ ਕਰ ਦੇਣ ਅਤੇ ਦੂਜਾ ਆਪਣਾ ਰਾਖੀ ਪਰਬੰਧ ਬੰਦ ਕਰ ਦੇਣ। ਇਸ ਬਦਲੇ ਹਕੂਮਤ ਉਨ੍ਹਾਂ ਦੇ ਅੰਮ੍ਰਿਤਸਰ ਦੇ ਮਾਮਲਿਆਂ ਵਿਚ ਕੋਈ ਦਖ਼ਲ ਅੰਦਾਜ਼ੀ ਨਹੀਂ ਕਰੇਗੀ।

ਦਲ ਖਾਲਸਾ ਤਾਂ ਹੁਣ ਤੱਕ ਆਪਣੀ ਹਕੂਮਤ ਕਾਇਮ ਕਰਨ ਦੀ ਹੱਦ ਤੱਕ ਚਲਾ ਗਿਆ ਸੀ। ਇਸ ਲਈ ਅਦੀਨਾ ਬੇਗ ਦਾ ਇਹ ਸੁਝਾਅ ਕਿ ਉਹ ਰਾਖੀ ਪਰਬੰਧ ਨੂੰ ਬੰਦ ਕਰ ਦੇਣ, ਕਿਵੇਂ ਮੰਨਿਆ ਜਾ ਸਕਦਾ ਸੀ। ਇਹ ਤਾਂ ਠੀਕ ਹੈ ਕਿ ਅੰਮ੍ਰਿਤਸਰ ਦੇ ਮਾਮਲਿਆਂ ਵਿਚ ਸਰਕਾਰ ਦਾ ਕੋਈ ਦਖ਼ਲ ਨਹੀਂ ਹੋਣਾ ਚਾਹੀਦਾ ਪਰ ਇਹ ਤਾਂ ਬਹੁਤ ਪੁਰਾਣੇ ਸਮੇਂ ਦੀ ਮੰਗ ਸੀ, ਹੁਣ ਤਾਂ ਦਲ ਖਾਲਸਾ ਖੁਦ ਇਤਨਾ ਤਾਕਤਵਾਰ ਹੋ ਗਿਆ ਸੀ ਕਿ ਲਾਹੌਰ ਦਾ ਕੋਈ ਹਾਕਮ ਅੰਮ੍ਰਿਤਸਰ ਉਪਰ ਹਮਲਾ ਨਹੀਂ ਕਰ ਸਕਦਾ ਸੀ। ਦਲ ਖਾਲਸੇ ਨੇ ਇਹ ਭਾਂਪ ਕੇ ਕਿ ਅਦੀਨਾ ਬੇਗ ਨੇ ਪਹਿਲੇ ਹਾਕਮਾਂ ਵਾਲਾ ਰਸਤਾ ਹੀ ਅਖ਼ਤਿਆਰ ਕਰਨਾ ਹੈ, ਅਦੀਨਾ ਨਗਰ ਨੂੰ ਜਾ ਘੇਰਿਆ ਅਦੀਨਾ ਬੇਗ

ਨੇ ਖਾਲਸੇ ਦਾ ਟਾਕਰਾ ਕਰਨ ਲਈ ਦੀਵਾਨ ਹੀਰਾ ਮੱਲ ਅਤੇ ਆਕਿਲ ਦਾਸ ਜੰਡਿਆਲਾ ਦੀ ਅਗਵਾਈ ਹੇਠ ਤਕੜੀ ਫੌਜ ਭੇਜੀ। ਕਾਦੀਆਂ ਦੇ ਨੇੜੇ ਗਹਿਗੱਚ ਲੜਾਈ ਹੋਈ। ਇਸ ਵਿਚ ਦੀਵਾਨ ਹੀਰਾ ਮੱਲ ਮਾਰਿਆ ਗਿਆ ਅਤੇ ਆਕਿਲ ਦਾਸ ਜੰਡਿਆਲਾ ਭੱਜ ਗਿਆ ਸੀ। ਫੌਜ ਦੇ ਘੋੜੇ ਅਤੇ ਹਥਿਆਰ ਸਿੰਘਾਂ ਨੇ ਖੋਹ ਲਏ ਸਨ।

ਇਸ ਹਾਰ ਨਾਲ ਅਦੀਨਾ ਬੇਗ ਬਹੁਤ ਦੁਖੀ ਹੋਇਆ। ਉਸ ਨੇ ਇਕ ਵਾਰ ਫਿਰ ਮਰਾਠਿਆਂ ਨੂੰ ਬੁਲਾਉਣ ਦੀ ਗੱਲ ਸੋਚੀ ਪਰ ਅਜੇ ਤੱਕ ਉਸ ਨੇ ਪਜੰਤਰ ਲੱਖ ਰੁਪਏ ਨਹੀਂ ਭੇਜੇ ਸਨ। ਇਸ ਲਈ ਇਕ ਵਾਰ ਫਿਰ ਉਹ ਆਪਣੀ ਤਾਕਤ ਅਜ਼ਮਾਈ ਕਰਨੀ ਚਾਹੁੰਦਾ ਸੀ। ਉਸ ਨੇ ਬੜੀ ਚਲਾਕੀ ਨਾਲ ਆਪਣੀ ਇਕ ਤਕੜੀ ਫੌਜ ਮੀਰ ਅਜ਼ੀਜ਼ ਖਾਨ ਦੀ ਕਮਾਂਡ ਹੇਠ ਅੰਮ੍ਰਿਤਸਰ ਨੂੰ ਉਜਾੜਨ ਵਾਸਤੇ ਭੇਜ ਦਿੱਤੀ। ਦਲ ਖਾਲਸਾ ਅਜੇ ਕਾਦੀਆਂ ਦੇ ਨੇੜੇ-ਤੇੜੇ ਹੀ ਡੇਰੇ ਜਮਾਈ ਬੈਠਾ ਸੀ। ਅੰਮ੍ਰਿਤਸਰ ਵਿਚ ਜੱਸਾ ਸਿੰਘ ਰਾਮਗੜ੍ਹੀਏ ਅਤੇ ਨੰਦ ਸਿੰਘ ਸਿੰਘਾਣੀਏ ਦੀ ਅਗਵਾਈ ਹੇਠ ਉਨ੍ਹਾਂ ਦਾ ਆਪਣਾ ਹੀ ਜੱਥਾ ਸੀ। ਇਸ ਜੱਥੇ ਨੇ ਵੀ ਦੁਸ਼ਮਣ ਦੀ ਬੜੀ ਤਕੜੀ ਤਰ੍ਹਾਂ ਵਿਰੋਧਤਾ ਕੀਤੀ ਪਰ ਅਖੀਰ ਨੂੰ ਰਾਮਗੜ੍ਹ ਦੀ ਇਕ ਬਾਹੀ ਵਿਚ ਮਘੋਰਾ ਹੋਣ ਕਰਕੇ ਦੁਸ਼ਮਣ ਸੈਨਾ ਨੇ ਅੰਦਰਲੇ ਸਿੰਘਾਂ ਦਾ ਕਾਫ਼ੀ ਨੁਕਸਾਨ ਕਰ ਦਿੱਤਾ ਸੀ। ਆਖਰ ਰਾਮਗੜ੍ਹ ਦਾ ਕਿਲ੍ਹਾ ਛੱਡ ਕੇ ਸਿੰਘਾਂ ਨੂੰ ਬਾਹਰ ਜਾਣਾ ਪਿਆ।

ਸਿੰਘਾਂ ਦੀਆਂ ਇਹ ਲੜਾਈਆਂ ਸੁਣ ਕੇ ਮਾਲਵੇ ਵਿਚੋਂ ਇਕ ਤਕੜਾ ਜੱਥਾ ਅੰਮ੍ਰਿਤਸਰ ਵੱਲ ਨੂੰ ਰਵਾਨਾ ਹੋ ਗਿਆ ਸੀ ਤਾਂ ਕਿ ਉਹ ਅੰਮ੍ਰਿਤਸਰ ਪਹੁੰਚ ਕੇ ਉਥੋਂ ਦੇ ਸਿੰਘਾਂ ਦੀ ਮਦਦ ਕਰ ਸਕੇ। ਇਸ ਜੱਥੇ ਨੂੰ ਰਸਤੇ ਵਿਚ ਸਰਹਿੰਦ ਦੇ ਫੌਜਦਾਰ ਸਾਦੀਕ ਬੇਗ ਖਾਨ ਨੇ ਰੋਕ ਲਿਆ ਸੀ। ਸਾਦੀਕ ਬੇਗ ਦਾ ਜ਼ੋਰ ਜ਼ਿਆਦਾ ਪੈ ਜਾਣ ਕਰਕੇ ਇਹ ਜੱਥਾ ਪਿੱਛੇ ਨੂੰ ਹੱਟਣਾ ਸ਼ੁਰੂ ਹੋ ਗਿਆ ਸੀ। ਇਸ ਜੱਥੇ ਦੇ ਪਿੱਛੇ ਹੱਟ ਜਾਣ ਕਾਰਨ ਸਾਦੀਕ ਬੇਗ ਨੇ ਪਿੱਛਾ ਕਰਨਾ ਛੱਡ ਦਿੱਤਾ ਅਤੇ ਉਸ ਦੀ ਫੌਜ ਅਵੇਸਲੀ ਹੋ ਕੇ ਬੈਠ ਗਈ ਸੀ। ਪਿੱਛੇ ਹੱਟ ਰਿਹਾ ਸਿੰਘ ਜੱਥਾ ਅਚਨਚੇਤ ਹੀ ਇਕ ਖਾਸ ਨੀਤੀ ਤਹਿਤ ਮੁੜ ਪਿੱਛੇ ਪਰਤਿਆ ਅਤੇ ਅਵੇਸਲੀ ਬੈਠੀ ਸਾਦੀਕ ਬੇਗ ਦੀ ਫੌਜ ਉਪਰ ਟੁੱਟ ਪਿਆ ਸੀ। ਫੌਜ ਦੀਆਂ ਛੋਟੀਆਂ-ਵੱਡੀਆਂ ਤੋਪਾਂ ਸਿੰਘਾਂ ਨੇ ਆਪਣੇ ਕਬਜ਼ੇ ਵਿਚ ਕਰ ਲਈਆਂ ਅਤੇ ਅਨੇਕਾਂ ਘੋੜੇ ਵੀ ਖੋਹ ਲਏ ਸਨ। ਸਾਰਾ ਮਾਲ-ਮੱਤਾ ਲੈ ਕੇ ਸਿੰਘ ਡਰੌਲੀ ਭਾਈ ਕੀ ਵੱਲ ਚਲੇ ਗਏ ਸਨ ਤਾਂ ਕਿ ਸਰਹਿੰਦ ਦੀ ਫੌਜ ਉਨ੍ਹਾਂ ਦਾ ਪਿੱਛਾ ਨਾ ਕਰ ਸਕੇ।

ਦਲ ਖਾਲਸਾ ਅਤੇ ਅਦੀਨਾ ਬੇਗ ਦੇ ਵਿਚਕਾਰ ਲੜਾਈਆਂ ਦੀ ਲੁੱਕਣ-ਮੀਚੀ ਦੀ ਖੇਡ ਜਿੱਤਾਂ-ਹਾਰਾਂ ਦੇ ਰੂਪ ਵਿਚ ਅਜੇ ਚੱਲ ਹੀ ਰਹੀ ਸੀ ਕਿ ਅਦੀਨਾ ਬੇਗ ਨੂੰ ਖੰਘ ਦੀ ਬਿਮਾਰੀ ਲੱਗ ਜਾਣ ਕਾਰਨ 15 ਸਤੰਬਰ, 1758 ਈ. ਨੂੰ ਉਸ ਦੀ ਮੌਤ ਹੋ ਗਈ ਸੀ। ਇਸ ਤਰ੍ਹਾਂ ਇਕ ਬੜਾ ਖਤਰਨਾਕ ਦੁਸ਼ਮਣ ਮਾਰਿਆ ਗਿਆ ਸੀ ਅਤੇ ਸਾਰਾ ਲਾਹੌਰ ਪਰਾਂਤ ਦਲ ਖਾਲਸੇ ਦੇ ਸਾਹਮਣੇ ਬਿਲਕੁਲ ਨਿਖਸਮਾ ਪਿਆ ਸੀ। ਅਦੀਨਾ ਬੇਗ ਦੀ ਮੌਤ ਦੀ ਖ਼ਬਰ ਸੁਣਦਿਆਂ ਹੀ ਦਿੱਲੀ ਦੇ ਵਜ਼ੀਰ ਇਮਾਦ-ਉਲ-ਮੁਲਕ ਨੇ ਤੁਰੰਤ ਹੀ ਸੱਯਦ ਜਮੀਲਉੱਦੀਨ ਖਾਨ ਅਤੇ ਅਬੈਦਉੱਲਾ ਖਾਨ ਕਸ਼ਮੀਰੀ ਨੂੰ ਲਾਹੌਰ ਭੇਜਿਆ। ਉਨ੍ਹਾਂ ਦਾ ਅਸਲ ਮਿਸ਼ਨ ਤਾਂ ਅਦੀਨਾ ਬੇਗ ਦੀ ਇਕੱਠੀ ਕੀਤੀ ਹੋਈ ਜਾਇਦਾਦ ਨੂੰ ਜ਼ਬਤ ਕਰਨ ਦਾ ਸੀ ਭਾਵੇਂ ਕਿ ਬਹਾਨਾ ਉਨ੍ਹਾਂ ਨੂੰ ਭੇਜਣ ਦਾ ਲਾਹੌਰ ਦੇ

ਰਾਜ-ਪਰਬੰਧ ਨੂੰ ਠੀਕ ਕਰਨ ਦਾ ਹੀ ਲਾਇਆ ਗਿਆ ਸੀ।

ਅਦੀਨਾ ਬੇਗ ਦੇ ਮਰਨ ਦੀ ਖ਼ਬਰ ਨੇ ਮਰਾਠਿਆਂ ਨੂੰ ਬੜਾ ਨਿਰਾਸ਼ ਕੀਤਾ ਸੀ। ਉਨ੍ਹਾਂ ਦਾ ਪਝੰਤਰ ਲੱਖ ਰੁਪਿਆ ਖੂਹ ਖਾਤੇ ਵਿਚ ਡਿੱਗ ਪਿਆ ਸੀ। ਰਘੂਨਾਥ ਰਾਓ ਨੇ ਇਕ ਤਕੜੀ ਮਰਾਠਾ ਫੌਜ ਅੰਟਾ ਜੀ ਰਾਓ ਮਾਨਕੇਸ਼ਵਰ ਦੀ ਅਗਵਾਈ ਹੇਠ ਲਾਹੌਰ ਨੂੰ ਭੇਜੀ। ਇਹ ਮਰਾਠਾ ਸੈਨਾ ਨਵੰਬਰ ਵਿਚ ਦਿੱਲੀ ਪਹੁੰਚੀ। ਇਸ ਨੇ ਦਿੱਲੀ ਪਹੁੰਚ ਕੇ ਮੁਗ਼ਲ ਬਾਦਸ਼ਾਹ ਦੇ ਪਰਬੰਧ ਦਾ ਜਾਇਜ਼ਾ ਲਿਆ ਅਤੇ ਦੂਸਰੇ ਜਰਨੈਲਾਂ ਨੂੰ ਲਾਹੌਰ ਵੱਲ ਰਵਾਨਾ ਕੀਤਾ ਗਿਆ ਸੀ। ਮਰਾਠਾ ਸੈਨਾ ਨਵੰਬਰ ਵਿਚ ਦਿੱਲੀ ਤੋਂ ਤੁਰੀ ਸੀ! ਲਗਭਗ ਇਸ ਸਮੇਂ ਹੀ ਇਮਾਦ-ਉਲ-ਮੁਲਕ ਵਲੋਂ ਭੇਜੇ ਹੋਏ ਅਧਿਕਾਰੀ ਸਯੱਦ ਜਾਮੀਲਉੱਦੀਨ ਅਤੇ ਅਬੈਦਉੱਲਾ ਤੁਰੇ ਸਨ। ਇਹ ਅਜੇ ਸੋਨੀਪਤ ਤੱਕ ਹੀ ਪਹੁੰਚੇ ਸਨ ਕਿ ਇਨ੍ਹਾਂ ਦੇ ਬਰਾਬਰ ਹੀ ਮਰਾਠਾ ਸੈਨਾ ਪਹੁੰਚ ਗਈ ਸੀ। ਇਨ੍ਹਾਂ ਨੇ ਜਦੋਂ ਦੇਖਿਆ ਕਿ ਮਰਾਠਾ ਸੈਨਾ ਲਾਹੌਰ ਪਹੁੰਚਣ ਵਿਚ ਸੱਚਮੁੱਚ ਹੀ ਗੰਭੀਰ ਹੈ ਤਾਂ ਇਹ ਵਾਪਸ ਇਮਾਦਉੱਲ-ਮੁਲਕ ਕੋਲ ਪਹੁੰਚ ਗਏ ਸਨ।

ਅਸਲ ਵਿਚ ਲਾਹੌਰ ਪਹੁੰਚਣ ਵਿਚ ਨਾ ਹੀ ਤਾਂ ਮਰਾਠੇ ਕਾਹਲੀ ਕਰ ਰਹੇ ਸਨ ਅਤੇ ਨਾ ਹੀ ਮੁਗਲ ਦਰਬਾਰ ਦੇ ਅਧਿਕਾਰੀ। ਇਨ੍ਹਾਂ ਸਭ ਨੂੰ ਪਤਾ ਸੀ ਕਿ ਪੰਜਾਬ ਵਿਚ ਇਸ ਸਮੇਂ ਇਨ੍ਹਾਂ ਦੋਹਾਂ ਧਿਰਾਂ ਦਾ ਹੀ ਕੋਈ ਕਾਬਲ ਅਧਿਕਾਰੀ ਨਹੀਂ ਸੀ ਜਿਹੜਾ ਸਿੱਖਾਂ ਨਾਲ ਬਰਾਬਰ ਦੀ ਟੱਕਰ ਲੈ ਸਕਦਾ ਹੋਵੇ। ਜਿਉਂ ਹੀ ਅਦੀਨਾ ਬੇਗ ਦੇ ਮਰਨ ਦੀ ਖ਼ਬਰ ਉੱਡੀ ਦਲ ਖਾਲਸੇ ਦੇ ਜੱਥੇ ਆਪੋ-ਆਪਣੇ ਰਾਜ ਪਰਬੰਧ ਵਾਲੇ ਖੇਤਰਾਂ ਵਿਚ ਪਹੁੰਚ ਗਏ ਸਨ। ਉਨ੍ਹਾਂ ਦੀ ਮੁੱਖ ਚਿੰਤਾ ਇਹ ਹੀ ਸੀ ਕਿ ਲਾਹੌਰ ਵਿਚਲੀ ਗੜਬੜ ਦਾ ਫਾਇਦਾ ਉਠਾ ਕੇ ਕਿਤੇ ਕੋਈ ਉਨ੍ਹਾਂ ਦੇ ਰਾਖੀ ਵਾਲੇ ਖੇਤਰਾਂ (ਪਿੰਡਾਂ) ਨੂੰ ਨਾ ਲੁੱਟ ਲਵੇ। ਲਾਹੌਰ ਵਿਚ ਅਦੀਨਾ ਬੇਗ ਦੇ ਜੁਆਈ ਖ਼ਵਾਜ਼ਾ ਮਿਰਜ਼ਾ ਬੇਗ ਦਾ ਕੰਟਰੋਲ ਸ਼ਹਿਰ ਤੱਕ ਹੀ ਸੀਮਤ ਸੀ। ਚੱਜ ਦੁਆਬ ਵਿਚ ਅਫ਼ਗਾਨ ਅਤੇ ਗੱਖੜ ਕਬੀਲੇ ਲੁੱਟਾਂ ਕਰਨ ਲੱਗ ਪਏ। ਇਨ੍ਹਾਂ ਨੇ ਗੁਜਰਾਤ ਸ਼ਹਿਰ ਨੂੰ ਲੁੱਟ ਲਿਆ ਸੀ। ਇਹ ਚਿਨਾਬ ਨੂੰ ਪਾਰ ਕਰ ਕੇ ਰਚਨਾ ਦੁਆਬ ਵਿਚ ਘੁਸ ਆਏ ਸਨ। ਖ਼ਵਾਜ਼ਾ ਮਿਰਜ਼ਾ ਬੇਗ ਨੇ ਝੱਟਪੱਟ ਸਿੱਖਾਂ ਦੀ ਸਹਾਇਤਾ ਲੈਣ ਦੀ ਕੋਸ਼ਿਸ਼ ਕੀਤੀ। ਦਲ ਖਾਲਸਾ ਤੋਂ ਤਾਂ ਮਦਦ ਲੈਣ ਵਿਚ ਉਹ ਸਫ਼ਲ ਨਹੀਂ ਹੋ ਸਕਿਆ ਪਰ ਉਸ ਨੇ ਇਧਰਲੇ ਕੁਝ ਸਥਾਨਕ ਸਿੱਖ ਜੱਥਿਆਂ ਨੂੰ ਆਪਣੇ ਨਾਲ ਲੈ ਲਿਆ ਸੀ। ਇਨ੍ਹਾਂ ਨੇ ਰਾਵੀ ਪਾਰ ਕਰ ਕੇ ਪਹਿਲਾਂ ਤਾਂ ਗੱਖੜਾਂ ਅਤੇ ਅਫਗਾਨਾਂ ਨੂੰ ਵਾਪਸ ਭਜਾਇਆ। ਇਹ ਲੱਗਦੀ ਹੱਥ ਚਿਨਾਬ ਪਾਰ ਕਰ ਕੇ ਚੱਜ ਦੁਆਬ ਵਿਚ ਵੀ ਜਾਣਾ ਚਾਹੁੰਦਾ ਸੀ ਪਰ ਇਸ ਦੇ ਸਿੱਖ ਸਾਥੀ ਅੱਗੇ ਨਾ ਗਏ ਅਤੇ ਚਿਨਾਬ ਤੋਂ ਹੀ ਵਾਪਸ ਆ ਗਏ। ਇਕੱਲਾ ਮਿਰਜ਼ਾ ਬੇਗ ਚਿਨਾਬ ਦੇ ਪਾਰ ਗਿਆ ਪਰ ਗੱਖੜ ਕਬੀਲਿਆਂ ਦਾ ਜ਼ੋਰ ਪੈ ਜਾਣ ਕਰਕੇ ਇਹ ਵਾਪਸ ਹੀ ਭੱਜ ਆਇਆ ਸੀ।

30 ਅਕਤੂਬਰ, 1758 ਈ. ਨੂੰ ਦੀਵਾਲੀ ਸੀ। ਸਮੁੱਚਾ ਦਲ ਖਾਲਸਾ ਸਰਬੱਤ ਖਾਲਸਾ ਸਮਾਗਮ ਵਿਚ ਪਹੁੰਚਿਆ ਅਤੇ ਗੁਰਮਤਾ ਪਾਸ ਕੀਤਾ ਕਿ ਕਿਸੇ ਵੀ ਧਿਰ ਨਾਲ ਉਦੋਂ ਤੱਕ ਗੱਠਜੋੜ ਨਾ ਕੀਤਾ ਜਾਵੇ ਜਦੋਂ ਤੱਕ ਉਹ ਖਾਲਸੇ ਦੀ ਸੁਤੰਤਰ ਸੱਤਾ ਨੂੰ ਮਾਣਤਾ ਨਹੀਂ ਦਿੰਦੀ ਅਤੇ ਰਾਖੀ ਪਰਬੰਧ ਨੂੰ ਪੂਰੀ ਤਰ੍ਹਾਂ ਮਜ਼ਬੂਤ ਕੀਤਾ ਜਾਵੇ। ਇਸ ਦੀ ਰੌਸ਼ਨੀ ਵਿਚ ਹਰ ਜੱਥੇ ਨੇ ਆਪੋ-ਆਪਣੀ ਰਾਖੀ ਵਿਚ ਵੱਧ ਤੋਂ ਵੱਧ ਇਲਾਕਾ ਸ਼ਾਮਲ ਕਰਨਾ ਸ਼ੁਰੂ ਕਰ ਦਿੱਤਾ ਸੀ।[15]

ਖਵਾਜ਼ਾ ਮਿਰਜ਼ਾ ਬੇਗ ਨੇ ਜਿਹੜੇ ਪਹਿਲਾਂ ਕਿਜ਼ਿਲਬਾਸ਼, ਉਜ਼ਬੇਕ ਅਤੇ ਅਫ਼ਗਾਨ ਸਿਪਾਹੀ, ਜਹਾਨ ਖਾਨ ਦੇ ਡੇਰੇ ਉਪਰ ਹਮਲਾ ਕਰ ਕੇ ਫੜ ਲਏ ਸਨ, ਉਨ੍ਹਾਂ ਸਭ ਨੇ ਮਿਰਜ਼ਾ ਬੇਗ ਦੇ ਅਧੀਨ ਰਹਿ ਕੇ ਹੀ ਨੌਕਰੀ ਕਰਨੀ ਸ਼ੁਰੂ ਕਰ ਦਿੱਤੀ ਸੀ। ਹੁਣ ਜਦੋਂ ਮਿਰਜ਼ਾ ਬੇਗ ਗੱਖੜਾਂ ਕੋਲੋਂ ਹਾਰ ਕੇ ਵਾਪਸ ਆਇਆ ਤਾਂ ਇਨ੍ਹਾਂ ਕਿਜ਼ਿਲਬਾਸ਼ਾਂ ਨੇ ਉਸ ਨੂੰ ਪਕੜ ਲਿਆ। ਇਨ੍ਹਾਂ ਕਿਜ਼ਿਲਬਾਸ਼ਾਂ ਦੀ ਬਗਾਵਤ ਵਿਚ ਮਿਰਜ਼ਾ ਅਹਿਮਦ ਖਾਨ ਅਤੇ ਸਾਲੇਹ ਖਾਨ ਅਗਵਾਈ ਕਰ ਰਹੇ ਸਨ। ਇਨ੍ਹਾਂ ਨੇ ਜਲਦੀ ਜਲਦੀ ਵਿਚ ਆ ਰਹੀ ਮਰਾਠਾ ਸੈਨਾ ਦੇ ਨੇਤਾ ਨਾਲ ਗੱਲਬਾਤ ਕੀਤੀ। ਗੱਲਬਾਤ ਇਹ ਸੀ ਕਿ ਮਰਾਠਾ ਜਰਨੈਲ ਜਿਸ ਤਰ੍ਹਾਂ ਵੀ ਕਹਿਣਗੇ ਇਹ ਉਸੇ ਤਰ੍ਹਾਂ ਕਰਨਗੇ। ਪਰ ਇਨ੍ਹਾਂ ਨੂੰ ਕਰਮਵਾਰ ਲਾਹੌਰ ਅਤੇ ਮੁਲਤਾਨ ਦਾ ਸੂਬੇਦਾਰ ਮੰਨ ਲਿਆ ਜਾਵੇ। ਕੁਝ ਦੇਰ ਤੱਕ ਇਹ ਸੂਬੇਦਾਰ ਬਣ ਵੀ ਗਏ ਸਨ ਅਤੇ ਮਰਾਠਿਆਂ ਨੂੰ ਰੋਜ਼ਾਨਾ ਦੇ ਹਿਸਾਬ ਅਨੁਸਾਰ ਨਜ਼ਰਾਨਾ ਵੀ ਦੇ ਰਹੇ ਸਨ ਪਰ ਮਰਾਠਾ ਜਰਨੈਲ ਦੱਤਾ ਜੀ ਸਿੰਧੀਆ ਨੇ ਸਤਲੁਜ ਦੇ ਨੇੜੇ ਮਾਛੀਵਾੜੇ ਦੇ ਮੁਕਾਮ ਤੇ ਡੇਰਾ ਲਾ ਕੇ ਅੱਗੇ ਸੰਭਾ ਜੀ ਸਿੰਧੀਆ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜ ਦਿੱਤਾ। ਆਪ ਇਹ ਉਥੇ ਹੀ ਟਿਕਿਆ ਰਿਹਾ। ਦੱਤਾ ਜੀ ਸਿੰਧੀਆ ਉਦੋਂ ਤੱਕ ਲਾਹੌਰ ਨਹੀਂ ਸੀ ਜਾਣਾ ਚਾਹੁੰਦਾ ਜਦੋਂ ਤੱਕ ਉਸ ਨੂੰ ਦਲ ਖਾਲਸੇ ਵਲੋਂ ਪੂਰੀ ਸੁਰੱਖਿਆ ਦਾ ਭਰੋਸਾ ਨਹੀਂ ਸੀ ਦਿਵਾਇਆ ਜਾਂਦਾ। ਪਰ ਉਸ ਨੂੰ ਖਬਰ ਭੇਜੀ ਗਈ ਸੀ ਕਿ ਦਲ ਖਾਲਸੇ ਦੇ ਜੱਥੇ ਲਾਹੌਰ ਦੇ ਆਲੇ-ਦੁਆਲੇ ਮੰਡਰਾ ਰਹੇ ਹਨ ਅਤੇ ਉਨ੍ਹਾਂ ਨੇ ਆਪਣਾ ਰਾਖੀ ਪਰਬੰਧ ਕਰ ਰੱਖਿਆ ਹੈ। ਇਸ ਤਰ੍ਹਾਂ ਮਰਾਠਿਆਂ ਵੱਲੋਂ ਪੰਜਾਬ ਦਾ ਪਰਬੰਧ ਸੰਭਾਲ ਕੇ ਰੱਖਣਾ ਮੁਸ਼ਕਲ ਸੀ ਅਤੇ ਦੱਤਾ ਜੀ ਸਤਲੁਜ ਤੋਂ ਵਾਪਸ ਦਿੱਲੀ ਨੂੰ ਪਰਤ ਗਿਆ।

ਸੰਭਾ ਜੀ ਸਿੰਧੀਆਂ ਨੇ ਇਹ ਗੱਲ ਲੋਕਾਂ ਵਿਚ ਨਾ ਉਡਣ ਦਿੱਤੀ ਕਿ ਦੱਤਾ ਜੀ ਸਿੰਧੀਆਂ ਵਾਪਸ ਮੁੜ ਗਿਆ ਹੈ। ਸਗੋਂ ਉਸ ਨੇ ਕਿਹਾ ਕਿ ਬੜੀ ਤਕੜੀ ਸੈਨਾ ਦਿੱਲੀ ਵਿਖੇ ਤਿਆਰ ਬੈਠੀ ਹੈ ਜਿਹੜੀ ਕਿਸੇ ਵੀ ਸਮੇਂ ਪੰਜਾਬ ਵਿਚ ਆ ਸਕਦੀ ਹੈ। ਇਸ ਡਰ ਨਾਲ ਪੰਜਾਬ ਦੇ ਸਭ ਛੋਟੇ-ਵੱਡੇ ਜਾਗੀਰਦਾਰਾਂ ਨੇ ਸੰਭਾ ਜੀ ਦੀ ਹਕੂਮਤ ਨੂੰ ਮੰਨ ਲਿਆ ਸੀ। ਜਹਾਨ ਖਾਨ ਬੜੀ ਤਕੜੀ ਫੌਜ ਲੈ ਕੇ ਅਬਦਾਲੀ ਦੇ ਪਹੁੰਚਣ ਤੋਂ ਪਹਿਲਾਂ ਅਗਾਊਂ ਤੌਰ ਤੇ ਪੰਜਾਬ ਵਿਚ ਮੁੜ ਤੋਂ ਆ ਦਾਖ਼ਲ ਹੋਇਆ ਸੀ। ਸੰਭਾ ਜੀ ਸਿੰਧੀਆਂ ਨੇ ਉਸਦਾ ਮੁਕਾਬਲਾ ਕਰਨ ਲਈ ਦਲ ਖਾਲਸੇ ਤੋਂ ਮਦਦ ਮੰਗੀ ਪਰ ਗੁਰਮਤੇ ਦੇ ਮੁਤਾਬਕ ਦਲ ਖਾਲਸੇ ਨੇ ਇਹ ਮਦਦ ਦੇਣ ਤੋਂ ਇਨਕਾਰ ਕਰ ਦਿੱਤਾ। ਜਿਹੜੀ ਮਰਾਠਾ ਸੈਨਾ ਅਟਕ ਤੇ ਡੇਰਾ ਲਗਾਈ ਬੈਠੀ ਹੋਈ ਸੀ ਜਹਾਨ ਖਾਨ ਨੂੰ ਉਸ ਨੇ ਹੀ ਹਰਾ ਦਿੱਤਾ। ਸਿੱਟੇ ਵਜੋਂ ਜਹਾਨ ਖਾਨ ਸਿੰਧ ਦਰਿਆਂ ਤੋਂ ਵਾਪਸ ਹੀ ਪਿੱਛੇ ਮੁੜ ਗਿਆ ਸੀ।

ਅਹਿਮਦ ਸ਼ਾਹ ਅਬਦਾਲੀ ਨੇ ਪੱਕੀ ਠਾਣੀ ਹੋਈ ਸੀ ਕਿ ਇਸ ਵਾਰ ਮਰਾਠਿਆਂ ਨੂੰ ਸਬਕ ਸਿਖਾਉਣਾ ਹੀ ਸਿਖਾਉਣਾ ਹੈ। ਉਸ ਦਾ ਪੰਜਾਬ ਵਿਚਲਾ ਸਾਰਾ ਰਾਜ-ਪਰਬੰਧ ਮਰਾਠਿਆਂ ਨੇ ਹੀ ਖ਼ਤਮ ਕਰਵਾਇਆ ਸੀ। ਜਹਾਨ ਖਾਨ ਦੀ ਹਾਰ ਨਾਲ ਉਸ ਨੇ ਆਪਣੀ ਪੂਰੀ ਸੈਨਾ ਨਾਲ ਆਉਣ ਦੀ ਤਿਆਰੀ ਕੀਤੀ। ਇਸ ਫੌਜ ਦਾ ਵੀ ਚੀਫ਼ ਕਮਾਂਡਰ ਜਹਾਨ ਖਾਨ ਹੀ ਸੀ। ਇਸ ਨੇ ਅਕਤੂਬਰ, 1759 ਈ. ਵਿਚ ਸਿੰਧ ਦਰਿਆ ਪਾਰ ਕਿਤਾ। ਦੱਤਾ ਜੀ ਪਾਟਿਲ ਇਸ ਵਾਰ ਇਸ ਵਿਸ਼ਾਲ ਅਬਦਾਲੀ ਫੌਜ ਦਾ ਮੁਕਾਬਲਾ ਨਹੀਂ ਕਰ ਸਕਿਆ। ਉਹ ਚੁੱਪ-ਚਾਪ ਆਪਣੀ ਫੌਜ ਲੈ ਕੇ ਪਿੱਛੇ ਪਰਤ ਆਇਆ ਸੀ। ਜਿਉਂ ਜਿਉਂ ਜਹਾਨ ਖਾਨ ਅੱਗੇ ਵੱਧਦਾ ਆ ਰਿਹਾ ਸੀ, ਇਹ ਦੱਤਾ ਜੀ

ਪਾਟਿਲ ਹੋਰ ਪਿੱਛੇ ਹੱਟ ਰਿਹਾ ਸੀ। ਜਹਾਨ ਖਾਨ ਚਿਨਾਬ ਟੱਪ ਕੇ ਵਜ਼ੀਰਾਬਾਦ ਤੱਕ ਆ ਪਹੁੰਚਿਆ ਸੀ। ਲਾਹੌਰ ਤੋਂ ਸੰਭਾ ਜੀ ਸਿੰਧੀਆਂ ਵੀ ਲਾਹੌਰ ਖਾਲੀ ਕਰ ਕੇ ਦਿੱਲੀ ਵੱਲ ਦੌੜ ਗਿਆ ਸੀ।

ਲਾਹੌਰ ਬਿਲਕੁਲ ਸੁੰਨਾਂ ਸ਼ਹਿਰ ਹੋ ਗਿਆ ਸੀ। ਖਾਲਸੇ ਨੇ ਲੋਕਾਂ ਨੂੰ ਸ਼ਰਨ ਦੇਣ ਲਈ ਆਪੋ-ਆਪਣੀ ਰਾਖੀ ਵਾਲੇ ਖੇਤਰਾਂ ਵਿਚ ਆਉਣ ਦੇ ਸੱਦੇ ਦਿੱਤੇ। ਆਮ ਸਾਧਾਰਨ ਲੋਕ ਤਾਂ ਉਧਰ ਚਲੇ ਗਏ ਪਰ ਲਾਹੌਰ ਦੇ ਅਮੀਰ ਲੋਕ ਖਾਲਸੇ ਵੱਲ ਨਾ ਗਏ। ਜਹਾਨ ਖਾਨ ਨੇ ਆਪਣੀ ਇਕ ਟੁਕੜੀ ਲਾਹੌਰ ਭੇਜੀ ਜਿਸ ਨੇ ਲਾਹੌਰ ਵਿਚ ਪਹੁੰਚ ਕੇ ਅਹਿਮਦ ਸ਼ਾਹ ਅਬਦਾਲੀ ਦੇ ਨਾਂ ਦਾ ਖ਼ੁਤਬਾ ਪੜ੍ਹਨਾ ਸੀ ਅਤੇ ਠਹਿਰਾਓ ਦੇ ਸਾਰੇ ਪਰਬੰਧ ਕਰਨੇ ਸਨ। ਇਸ ਟੁਕੜੀ ਨੇ ਸੇਠ ਸੂਰਤ ਸਿੰਘ ਨੂੰ ਲਾਹੌਰ ਦਾ ਕਾਰਜਕਾਰੀ ਸੂਬੇਦਾਰ ਬਣਾਇਆ। ਜਿਹੜੀਆਂ ਮਰਾਠਾ ਟੁਕੜੀਆਂ ਅਜੇ ਤੱਕ ਮੁਲਤਾਨ ਅਤੇ ਹੋਰ ਸ਼ਹਿਰਾਂ ਵਿਚੋਂ ਨਹੀਂ ਨਿਕਲ ਸਕੀਆਂ ਸਨ ਉਨ੍ਹਾਂ ਨੂੰ ਰਸਤੇ ਵਿਚਲੇ ਪਿੰਡਾਂ ਦੇ ਲੋਕਾਂ ਨੇ ਹੀ ਲੁੱਟ ਲਿਆ ਸੀ। ਇਕ ਮਰਾਠਾ ਟੁਕੜੀ, ਜਿਹੜੀ ਕਿ ਮੁਲਤਾਨ ਤੋਂ ਵਾਪਸ ਦਿੱਲੀ ਨੂੰ ਜਾ ਰਹੀ ਸੀ, ਉਸ ਨੂੰ ਸਤਲੁਜ ਦਰਿਆ ਪਾਰ ਕਰਨ ਸਮੇਂ ਸਥਾਨਕ ਲੋਕਾਂ ਨੇ ਲੁੱਟ ਲਿਆ ਸੀ। ਸਥਾਨਕ ਲੋਕ ਸਿਰਫ ਤੇੜ ਵਿਚ ਧੋਤੀਆਂ ਪਾ ਕੇ ਆਏ ਸਨ। ਅਜੇ ਅੱਧੀ ਟੁਕੜੀ ਸਤਲੁਜ ਨੂੰ ਪਾਰ ਕਰ ਕੇ ਕੰਢੇ ਉਪਰ ਪਹੁੰਚੀ ਸੀ ਅਤੇ ਦੂਜੀ ਅੱਧੀ ਦਰਿਆ ਦੇ ਦੂਸਰੇ ਕੰਢੇ ਉਪਰ ਸੀ। ਦੋਹਾਂ ਕੰਢਿਆਂ ਉਪਰ ਇਕੱਠੇ ਹੋਏ ਸਥਾਨਕ ਲੋਕਾਂ ਨੇ ਇਨ੍ਹਾਂ ਤੇ ਹਮਲਾ ਕਰ ਦਿੱਤਾ। ਤਿੰਨ ਹਜ਼ਾਰ ਘੋੜੇ ਅਤੇ ਚਾਰ ਹਜ਼ਾਰ ਊਠ ਖੋਹ ਕੇ ਲੈ ਗਏ ਸਨ। ਫੌਜੀਆਂ ਕੋਲ ਜਿੰਨੀਆਂ ਵੀ ਸੋਨੇ ਦੀਆਂ ਮੋਹਰਾਂ ਸਨ, ਉਹ ਵੀ ਲੁੱਟ ਲਈਆਂ ਸਨ। ਹਰ ਊਠ 40-40 ਰੁਪਈਆਂ ਦਾ ਸੀ। ਲੁੱਟਣ ਆਏ ਲੋਕਾਂ ਵਿਚ ਪੰਜ ਸੌ ਪੈਦਲ ਸਨ ਅਤੇ ਇਕ ਹਜ਼ਾਰ ਘੋੜਸਵਾਰ ਸੀ।

ਅਬਦਾਲੀ ਪੂਰੇ ਲਸ਼ਕਰ ਸਮੇਤ ਅਕਤੂਬਰ ਦੇ ਅਖੀਰ ਵਿਚ ਲਾਹੌਰ ਪਹੁੰਚਿਆ। ਪਹਿਲੀ ਰਾਤ ਹੀ ਦਲ ਖਾਲਸੇ ਦੇ ਜੱਥਿਆਂ ਨੇ ਅਬਦਾਲੀ ਦੇ ਸੈਨਿਕ ਕੈਂਪ ਉਪਰ ਹਮਲਾ ਕਰ ਦਿੱਤਾ। ਇਸ ਵਿਚ ਦੋ ਹਜ਼ਾਰ ਅਫ਼ਗਾਨ ਸਿਪਾਹੀ ਮਾਰੇ ਗਏ ਸਨ ਅਤੇ ਜਹਾਨ ਖਾਨ ਜ਼ਖਮੀ ਹੋ ਗਿਆ ਸੀ। ਅਬਦਾਲੀ ਇਸ ਸਮੇਂ ਸਿੱਖਾਂ ਨਾਲ ਉਲਝਣਾ ਨਹੀਂ ਚਾਹੁੰਦਾ ਸੀ। ਉਹ ਜਲਦੀ ਹੀ ਲਾਹੌਰ ਤੋਂ ਰਵਾਨਾ ਹੋ ਗਿਆ ਸੀ। ਉਸ ਨੇ ਜਾਰਚੀ ਕਰੀਮ ਦਾਦ ਖਾਨ, ਜਿਹੜਾ ਕਿ ਉਸ ਦੇ ਆਪਣੇ ਵਜ਼ੀਰ ਸ਼ਾਹ ਵਲੀ ਖਾਨ ਦਾ ਭਤੀਜਾ ਸੀ, ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ। ਇਸ ਦੇ ਜ਼ਿੰਮੇ ਮੁੱਖ ਕੰਮ ਅਨਾਜ-ਪੱਠੇ ਦੀ ਆਮਦ ਨੂੰ ਯਕੀਨੀ ਬਣਾ ਕੇ ਰੱਖਣ ਦਾ ਸੀ। ਕਾਂਗੜੇ ਦਾ ਰਾਜਾ ਵੀ ਅਬਦਾਲੀ ਨੂੰ 'ਜੀਓ ਆਇਆਂ' ਕਹਿਣ ਵਾਲਿਆਂ ਵਿਚ ਸ਼ਾਮਲ ਸੀ। ਉਸ ਨੇ ਅਬਦਾਲੀ ਨਾਲ ਆਪਣੀ ਇਕ ਟੁਕੜੀ ਵੀ ਭੇਜੀ ਸੀ। ਇਨ੍ਹਾਂ ਸੇਵਾਵਾਂ ਬਦਲੇ ਉਸ ਨੂੰ ਜਲੰਧਰ ਦੁਆਬ ਅਤੇ ਸਤਲੁਜ-ਰਾਵੀ ਦੇ ਵਿਚਕਾਰਲੇ ਪਹਾੜੀ ਇਲਾਕੇ ਦਾ ਨਿਗਰਾਨ ਨਿਯੁਕਤ ਕਰ ਦਿੱਤਾ ਸੀ।

ਅਬਦਾਲੀ ਲਾਹੌਰ ਤੋਂ ਕੂਚ ਕਰ ਕੇ ਜਮੁਨਾ ਦੇ ਪਰਲੇ ਪਾਸੇ ਸਹਾਰਨਪੁਰ ਦੇ ਲਾਗੇ ਜਾ ਠਹਿਰਿਆ। ਇਥੇ ਠਹਿਰ ਕੇ ਉਹ ਮਰਾਠਾ ਫੌਜ ਦੀ ਉਡੀਕ ਕਰਨ ਲੱਗਿਆ ਕਿ ਉਹ ਦਿੱਲੀ ਤੋਂ ਅਤੇ ਦੱਖਣ ਵਲੋਂ ਕਿੰਨੀ ਕੁ ਗਿਣਤੀ ਵਿਚ ਪਹੁੰਚਦੇ ਹਨ। ਇਥੇ ਰਹਿੰਦਿਆਂ ਉਸ ਨੇ ਦਿੱਲੀ ਉਪਰ ਵੀ ਕਬਜ਼ਾ ਕਰ ਲਿਆ ਸੀ ਅਤੇ ਅਵਧ ਦੇ ਸੁਜ਼ਾਅ-ਉਦ-ਦੌਲਾ ਨੂੰ ਵੀ ਆਪਣੇ ਨਾਲ ਮਿਲਾ ਲਿਆ ਸੀ। ਇਹ ਤੀਹ ਹਜ਼ਾਰ ਘੋੜ-ਸੁਆਰ ਅਤੇ ਦਸ ਹਜ਼ਾਰ ਪੈਦਲ ਸੈਨਾ ਨਾਲ ਆ ਮਿਲਿਆ

ਸੀ। ਜਦੋਂ ਮਰਾਠਿਆਂ ਨੂੰ ਪੂਨਾ ਵਿਖੇ ਇਸ ਹਮਲੇ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਸਦਾ ਸ਼ਿਵ ਰਾਓ ਭਾਊ ਦੀ ਅਗਵਾਈ ਹੇਠ ਬੜੀ ਤਕੜੀ ਮਰਾਠਾ ਸੈਨਾ ਦਿੱਲੀ ਨੂੰ ਭੇਜੀ। ਇਹ ਮਈ, 1760 ਵਿਚ ਪੂਨੇ ਤੋਂ ਤੁਰ ਪਈ ਸੀ। ਅਬਦਾਲੀ ਨੇ ਕਈ ਕਾਰਨਾਂ ਕਰਕੇ ਦਿੱਲੀ ਵਿਚ ਪਰਵੇਸ਼ ਨਹੀਂ ਕੀਤਾ ਸੀ। ਇਕ ਤਾਂ ਮੁਗ਼ਲ ਬਾਦਸ਼ਾਹ ਆਲਮਗੀਰ ਦੂਜਾ ਮਾਰਿਆ ਜਾ ਚੁੱਕਾ ਸੀ। ਇਸ ਨੂੰ 30 ਨਵੰਬਰ, 1759 ਨੂੰ ਕਤਲ ਕਰ ਦਿੱਤਾ ਗਿਆ ਸੀ। ਨਵਾਂ ਬਾਦਸ਼ਾਹ ਸ਼ਾਹ ਆਲਮ ਅਜੇ ਦਿੱਲੀ ਤੋਂ ਬਾਹਰ ਸੀ। ਦੂਜਾ, ਉਸ ਦਾ ਇਹ ਹਮਲਾ ਮੁਗ਼ਲ ਹਕੂਮਤ ਉਪਰ ਨਹੀਂ ਸੀ ਅਤੇ ਨਾ ਹੀ ਮੁਗ਼ਲ ਬਾਦਸ਼ਾਹ ਨਾਲ ਉਸ ਦੀ ਕੋਈ ਦੁਸ਼ਮਣੀ ਸੀ। ਉਹ ਸਿਰਫ਼ ਮਰਾਠਿਆਂ ਨੂੰ ਸੋਧਣ ਲਈ ਆਇਆ ਸੀ। ਮਰਾਠੇ ਕਿੱਥੇ ਆ ਕੇ ਉਸ ਦਾ ਮੁਕਾਬਲਾ ਕਰਦੇ ਨੇ, ਉਹ ਇਸੇ ਗੱਲ ਦੀ ਉਡੀਕ ਕਰਦਾ ਸੀ। ਉਹ ਲਗਾਤਾਰ ਸਹਾਰਨਪੁਰ ਦੇ ਇਲਾਕੇ ਵਿਚ ਆਪਣਾ ਡੇਰਾ ਜਮਾਈ ਬੈਠਾ ਰਿਹਾ ਸੀ। ਜੁਲਾਈ ਦੇ ਅਖੀਰ ਵਿਚ ਸਦਾ ਸ਼ਿਵ ਰਾਓ ਭਾਊ ਦਿੱਲੀ ਵਿਚ ਪਰਵੇਸ਼ ਕਰ ਗਿਆ ਸੀ। ਦਿੱਲੀ ਦੀ ਸਾਰੀ ਸਪਲਾਈ ਕਿਉਂਕਿ ਅਬਦਾਲੀ ਨੇ ਪਹਿਲੋਂ ਹੀ ਆਪਣੇ ਹੱਥ ਵਿਚ ਕਰ ਰੱਖੀ ਸੀ, ਇਸ ਲਈ ਜਦੋਂ ਮਰਾਠਾ ਸੈਨਾ ਦਿੱਲੀ ਵਿਚ ਜਾ ਕੇ ਠਹਿਰੀ ਤਾਂ ਉਸ ਨੂੰ ਰੋਜ਼ਾਨਾ ਦੀ ਰਸਦ-ਪਾਣੀ ਦੀ ਬੜੀ ਤੰਗੀ ਹੋਣ ਲੱਗੀ। ਅਖੀਰ ਰਸਦ-ਪਾਣੀ ਤੋਂ ਤੰਗ ਆਇਆ ਸਦਾ ਸ਼ਿਵ ਰਾਓ ਭਾਊ ਕਰਨਾਲ ਦੇ ਪਾਸ ਕੁੰਜਪੁਰੇ ਆ ਪਹੁੰਚਿਆ। ਕੁੰਜਪੁਰੇ ਵਿਚੋਂ ਉਸ ਨੇ ਅਬਦਾਲੀ ਦੀ ਸੈਨਾ ਨੂੰ ਕੱਢ ਦਿੱਤਾ ਸੀ। ਅਬਦਾਲੀ ਦਾ ਕੈਂਪ ਕੁੰਜਪੁਰੇ ਦੇ ਬਿਲਕੁਲ ਬਰਾਬਰ ਜਮੁਨਾ ਤੋਂ ਪਰਲੇ ਪਾਸੇ ਸੀ। ਅਬਦਾਲੀ ਇਹ ਜਾਣਦਿਆਂ ਸਾਰ ਹੀ ਗੁੱਸੇ ਵਿਚ ਭੜਕ ਉੱਠਿਆ ਕਿ ਮਰਾਠੇ ਉਸ ਦੇ ਐਨ ਬਰਾਬਰ ਆ ਕੇ ਉਸ ਦੀ ਫੌਜ ਨੂੰ ਹਰਾ ਗਏ ਸਨ। ਉਸ ਨੇ ਗੁੱਸੇ ਵਿਚ ਹੀ ਬਿਨ੍ਹਾਂ ਕੁਝ ਸੋਚੇ ਹੜ੍ਹਾਂ ਨਾਲ ਭਰੀ ਜਮੁਨਾ ਵਿਚ ਆਪਣਾ ਘੋੜਾ ਠੱਲ੍ਹ ਦਿੱਤਾ ਸੀ। ਪਿੱਛੇ ਹੀ ਉਸ ਦੀ ਸੈਨਾ ਜਮੁਨਾ ਨੂੰ ਪਾਰ ਕਰ ਗਈ ਸੀ। ਇਸ ਤਰ੍ਹਾਂ ਕਰਨ ਨਾਲ ਭਾਵੇਂ ਉਸ ਦੀ ਫੌਜ ਦੇ ਕਾਫੀ ਸਿਪਾਹੀ ਡੁੱਬ ਵੀ ਗਏ ਸਨ ਪਰ ਅਬਦਾਲੀ ਨੇ ਕੰਜਪੁਰੇ ਜਾਣ ਸਾਰ ਹੀ ਮਰਾਠਾ ਸੈਨਾ ਨੂੰ ਮਾਰ ਭਜਾਇਆ ਸੀ। ਮਰਾਠਾ ਸੈਨਾ ਕੁੰਜਪੁਰੇ ਵਿਚੋਂ ਨਿਕਲ ਕੇ ਪਾਣੀਪਤ ਦੇ ਸ਼ਹਿਰ ਨੂੰ ਆਪਣੇ ਕਲਾਵੇ ਵਿਚ ਲੈ ਕੇ ਬੈਠ ਗਈ ਸੀ। ਅਬਦਾਲੀ ਵੀ ਵੱਧ ਕੇ ਪਾਣੀਪਤ ਸ਼ਹਿਰ ਦੇ ਬਾਹਰਵਾਰ ਆਪਣਾ ਕੈਂਪ ਲਾ ਕੇ ਬੈਠ ਗਿਆ ਸੀ। ਇਹ ਕੁੰਜਪੁਰੇ ਵਾਲੀ ਘਟਨਾ 23 ਅਕਤੂਬਰ, 1760 ਦੀ ਹੈ।

ਪਾਣੀਪਤ ਵਿਚ ਤਿੰਨ ਲੱਖ ਦੇ ਕਰੀਬ ਮਰਾਠਾ ਸੈਨਾ ਸੀ ਅਤੇ ਮਰਾਠਿਆਂ ਦਾ ਹਰ ਨੇਤਾ, ਸਿਰਫ ਪੇਸ਼ਵਾ ਨੂੰ ਛੱਡ ਕੇ, ਇਥੇ ਮੌਜੂਦ ਸੀ। ਪੇਸ਼ਵਾ ਦਾ ਵੱਡਾ ਪੁੱਤਰ ਵਿਸ਼ਵਾਸ ਰਾਓ ਇਸ ਸੈਨਾ ਦਾ ਸੁਪਰੀਮ ਕਮਾਂਡਰ ਸੀ। ਦੂਜੇ ਪਾਸੇ ਅਬਦਾਲੀ ਕੋਲ ਭਾਵੇਂ ਇਸ ਤੋਂ ਅੱਧੀ ਨਾਲੋਂ ਵੀ ਘੱਟ ਸੈਨਾ ਸੀ ਪਰ ਉਹ ਹਰ ਖੇਤਰ ਵਿਚ ਮਰਾਠਾ ਸੈਨਾ ਨਾਲੋਂ ਬਿਹਤਰ ਸੀ। ਅਕਤੂਬਰ, 1760 ਤੋਂ ਲੈ ਕੇ ਜਨਵਰੀ, 1761 ਦੇ ਦੂਜੇ ਹਫ਼ਤੇ ਤੱਕ ਦੋਵੇਂ ਫੌਜਾਂ ਇਕ ਦੂਜੀ ਦੇ ਆਹਮੋ-ਸਾਹਮਣੇ ਬੈਠੀਆਂ ਰਹੀਆਂ ਸਨ। ਇਸ ਅਰਸੇ ਦੌਰਾਨ ਮਰਾਠਾ ਸੈਨਾ ਰਸਦ-ਪਾਣੀ ਅਤੇ ਘਾਹ-ਪੱਠੇ ਵਲੋਂ ਇਤਨੀ ਤੰਗ ਪੈ ਚੁੱਕੀ ਸੀ ਕਿ ਸਾਰਾ ਪਾਣੀਪਤ ਸ਼ਹਿਰ ਖਾਲੀ ਹੋ ਗਿਆ ਸੀ। ਕਿਸੇ ਘਰ ਵਿਚ ਵੀ ਅੱਗ ਨਹੀਂ ਮਚਦੀ ਸੀ। ਹਰ ਘਰ ਵਿਚੋਂ ਜੋ ਕੁਝ ਵੀ ਮਰਾਠਾ ਸੈਨਾ ਨੂੰ ਮਿਲ ਸਕਦਾ ਸੀ ਉਹ ਕੱਢ ਲਿਆ ਗਿਆ ਸੀ। ਅਖੀਰ ਤੇ ਭੁੱਖ, ਬਦਬੂ ਅਤੇ ਅਕੇਵੇਂ ਦੇ ਤੌਰ ਤੇ ਮਰਾਠਾ ਸੁਪਰੀਮ ਕਮਾਂਡਰ ਇਤਨਾ

ਅੱਕ ਗਿਆ ਸੀ ਕਿ ਉਸ ਨੇ ਇਕ ਚਿੱਠੀ ਲਿਖ ਕੇ ਅਬਦਾਲੀ ਨੂੰ ਪਹੁੰਚਾਈ ਜਿਸ ਵਿਚ ਲਿਖਿਆ ਗਿਆ ਸੀ: "ਪਿਆਲਾ ਨੱਕੋ-ਨੱਕ ਭਰ ਗਿਆ ਹੈ। ਹੁਣ ਇਕ ਬੂੰਦ ਵੀ ਇਸ ਵਿਚ ਹੋਰ ਸਮਾਅ ਨਹੀਂ ਸਕਦੀ। ਜੇ ਕੁਝ ਹੋ ਸਕਦਾ ਹੈ ਇਸ ਨੂੰ ਕਰੋ ਨਹੀਂ ਤਾਂ ਮੈਨੂੰ ਤੁਰੰਤ ਸਾਫ ਸਾਫ ਦੱਸ ਦਿਓ। ਇਸ ਤੋਂ ਬਾਅਦ ਨਾ ਗੱਲ ਕਰਨ ਦਾ ਸਮਾਂ ਮਿਲੇਗਾ ਅਤੇ ਨਾ ਹੀ ਲਿਖ ਕੇ ਦੇਣ ਦਾ।"[16]

ਇਸ ਚਿੱਠੀ ਨੂੰ ਪੜ੍ਹ ਕੇ ਅਬਦਾਲੀ ਸਭ ਕੁਝ ਸਮਝ ਗਿਆ ਸੀ। ਉਸ ਨੇ ਇਸ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ਉਧਰ ਮਰਾਠਾ ਸੈਨਿਕ ਭੁੱਖ-ਮਰੀ ਤੋਂ ਇਤਨਾ ਤੰਗ ਪੈ ਚੁੱਕੇ ਸਨ ਕਿ ਉਨ੍ਹਾਂ ਨੇ ਆਪੋ-ਆਪਣੇ ਸੈਨਾਪਤੀਆਂ ਨੂੰ ਘੇਰ ਲਿਆ ਸੀ। ਉਹ ਕਹਿੰਦੇ ਸਨ ਕਿ ਜਾਂ ਤਾਂ ਲੜੋ ਤੇ ਜਾਂ ਵਾਪਸ ਚੱਲੋ, ਤਾਂ ਕਿ ਅਸੀਂ ਆਪ ਵੀ ਕੁਝ ਖਾ ਸਕੀਏ ਅਤੇ ਆਪਣੇ ਘੋੜਿਆਂ ਨੂੰ ਵੀ ਕੁਝ ਖੁਆ ਸਕੀਏ।

ਅਕੇਵਾਂ ਤਾਂ ਅਬਦਾਲੀ ਦੇ ਕੈਂਪ ਵਿਚ ਵੀ ਸੀ ਪਰ ਉਥੇ ਭੁੱਖ-ਮਰੀ ਨਹੀਂ ਸੀ। ਅਬਦਾਲੀ ਦਾ ਰੋਅਬ ਵੀ ਐਸਾ ਸੀ ਕਿ ਕੋਈ ਵੀ ਹਿੰਦੁਸਤਾਨੀ ਜਰਨੈਲ ਜਾਂ ਰਾਜਾ ਉਸ ਸਾਹਮਣੇ ਅੱਖ ਉੱਚੀ ਕਰ ਕੇ ਨਹੀਂ ਦੇਖ ਸਕਦਾ ਸੀ। ਅਬਦਾਲੀ ਹਰ ਰਾਤ ਆਪਣੇ ਹਿੰਦੁਸਤਾਨੀ ਸਹਾਇਕਾਂ ਦੇ ਕੈਂਪਾਂ ਵਿਚ ਜਾਂਦਾ ਸੀ ਅਤੇ ਉਨ੍ਹਾਂ ਨੂੰ ਕਹਿੰਦਾ ਸੀ ਕਿ ਉਹ ਰਾਤ ਨੂੰ ਸੌਂ ਜਾਣ, ਅਬਦਾਲੀ ਸੈਨਾ ਉਨ੍ਹਾਂ ਦੀ ਰਾਖੀ ਕਰੇਗੀ। ਇਸ ਤਰ੍ਹਾਂ ਅਬਦਾਲੀ ਦਾ ਸਾਰਾ ਕੈਂਪ ਉਸ ਦੀ ਪੂਰੀ ਗਰਿਫ਼ਤ ਵਿਚ ਸੀ।

ਆਪਣੇ ਸੈਨਿਕਾਂ ਤੋਂ ਤੰਗ ਆਏ ਮਰਾਠਾ ਸੈਨਾਪਤੀਆਂ ਨੇ ਆਖ਼ਰ ਹਮਲਾ ਕਰ ਦਿੱਤਾ। ਗਹਿਗੱਚ ਲੜਾਈ ਹੋਈ। ਪਹਿਲੇ ਦਿਨ ਦੋਵੇਂ ਧਿਰਾਂ ਨੇ ਇਕ ਦੂਜੇ ਦਾ ਡਾਢਾ ਨੁਕਸਾਨ ਕੀਤਾ। ਦੂਸਰੇ ਦਿਨ ਸਵੇਰੇ ਸੁਵੱਖਤੇ ਹੀ ਅਬਦਾਲੀ ਦੇ ਕੈਂਪ ਦੀ ਤੋਪ ਦਾ ਇਕ ਗੋਲਾ ਵਿਸ਼ਵਾਸ ਰਾਓ ਦੇ ਤੰਬੂ ਉਪਰ ਆ ਡਿੱਗਿਆ। ਵਿਸ਼ਵਾਸ ਰਾਓ ਮਾਰਿਆ ਗਿਆ ਸੀ। ਇਸ ਦੀ ਮੌਤ ਸੁਣ ਕੇ ਸਾਰੀ ਮਰਾਠਾ ਸੈਨਾ ਭੱਜ ਉਠੀ। ਦੁਰਾਨੀਆਂ ਨੇ ਡਿੱਗੇ ਪਏ ਵਿਸ਼ਵਾਸ ਰਾਓ ਦਾ ਸਿਰ ਕੱਟ ਕੇ ਉਸ ਦੇ ਕੀਮਤੀ ਕੱਪੜੇ ਅਤੇ ਹੀਰੇ-ਮੋਤੀਆਂ ਦੇ ਹਾਰ ਲਾਹ ਲਏ ਸਨ। ਅਬਦਾਲੀ ਜਿੱਤ ਗਿਆ ਸੀ। ਇਹ ਜਿੱਤ-ਹਾਰ ਇਤਨੀ ਪਰਭਾਵਦਾਇਕ ਸੀ ਕਿ ਮਰਾਠੇ ਸਦਾ ਲਈ ਖ਼ਤਮ ਹੋ ਗਏ ਸਨ ਅਤੇ ਅਬਦਾਲੀ ਆਪਣੀ ਤਾਕਤ ਜਮਾਅ ਗਿਆ ਸੀ। ਲਤੀਫ਼ ਦੇ ਸ਼ਬਦਾਂ ਅਨੁਸਾਰ, 'ਇਸ ਮਹਾਨ ਲੜਾਈ ਨੇ , ਜਿਸ ਨੂੰ ਕੁਝ ਹੀ ਲੜਾਈਆਂ ਬਰਬਾਦੀ ਪੱਖੋਂ ਪਛਾੜਦੀਆਂ ਹਨ, ਮਰਾਠਿਆਂ ਵਰਗੀ ਅੱਗੇ ਵੱਧਣ ਦੀ ਇੱਛਾ ਰੱਖਣ ਵਾਲੀ ਕੌਮ ਦੀ ਕਿਸਮਤ ਨੂੰ ਬਿਲਕੁਲ ਖ਼ਤਮ ਕਰ ਦਿੱਤਾ ਸੀ। ਹਰ ਵਿਅਕਤੀ ਉਪਰ ਇਸ ਦੀ ਉਦਾਸੀ ਅਤੇ ਲਾਚਾਰਤਾ ਸੀ। ਮਰਾਠਿਆਂ ਦਾ ਪੇਸ਼ਵਾ (ਬਾਦਸ਼ਾਹ) ਇਸ ਦੇ ਦੁੱਖ ਨੂੰ ਨਾ ਸਹਾਰਦਾ ਹੋਇਆ ਛੇਤੀ ਹੀ ਮਰ ਗਿਆ ਸੀ। ਮਰਾਠੇ ਉੱਤਰੀ ਭਾਰਤ (ਹਿੰਦੁਸਤਾਨ) ਨੂੰ ਖਾਲੀ ਕਰ ਕੇ ਨਰਬਦਾ ਪਾਰ ਚਲੇ ਗਏ ਸਨ। ਜਿੱਥੋਂ ਉਹ ਮੁੜ ਕੇ ਨਾ ਆ ਸਕੇ।[17]

ਸਰ ਜਾਦੂ ਨਾਥ ਸਰਕਾਰ ਲਿਖਦਾ ਹੈ ਕਿ "ਸੰਖੇਪ ਵਿਚ ਇਹ ਫਲੋਡੇਨ ਫੀਲਡ ਦੀ ਤਰ੍ਹਾਂ ਰਾਸ਼ਟਰ-ਵਿਆਪੀ ਮੁਸੀਬਤ ਸੀ। ਮਹਾਂਰਾਸ਼ਟਰ ਵਿਚ ਐਸਾ ਕੋਈ ਘਰ ਨਹੀਂ ਸੀ ਜਿਸ ਵਿਚ ਕਿਸੇ ਮੈਂਬਰ ਦੀ ਮੌਤ ਤੇ ਸੋਗ ਨਾ ਪਿਆ ਹੋਵੇ। ਕਈ ਘਰਾਂ ਵਿਚ ਤਾਂ ਸਾਰੇ ਹੀ ਮਾਰੇ ਗਏ ਸਨ। ਨੇਤਾਵਾਂ ਦੀ ਇਕ ਪੂਰੀ ਪੀੜ੍ਹੀ ਦਾ ਇਕ ਚੋਟ ਨਾਲ ਸਫਾਇਆ ਹੋ ਗਿਆ। ਜੇਤੂਆਂ ਨੇ ਵਿਸ਼ਾਲ ਮਾਤਰਾ ਵਿਚ ਲੁੱਟ ਦੇ ਮਾਲ ਤੇ ਅਧਿਕਾਰ ਕੀਤਾ। ਨਕਦ ਅਤੇ ਹੀਰਿਆਂ ਤੋਂ ਇਲਾਵਾਂ ਮਰਠਿਆਂ ਦੇ ਪੰਜਾਹ ਹਜ਼ਾਰ ਘੋੜੇ, ਦੋ ਲੱਖ ਲ਼ਾਦੂ ਪਸ਼ੂ, ਕਈ ਹਜ਼ਾਰ ਊਠ ਤੇ ਪੰਜ ਸੌ ਹਾਥੀ ਮਾਰੇ ਗਏ ਸਨ। ਇਸ

ਖਤਰਨਾਕ ਤਬਾਹੀ ਦੀ ਸੂਚਨਾ ਪੇਸ਼ਵਾ ਨੂੰ ਇਕ ਵਪਾਰੀ ਦੁਆਰਾ ਇਸ ਤਰ੍ਹਾਂ ਪਹੁੰਚਾਈ ਗਈ ਸੀ : "ਦੋ ਮੋਤੀ ਟੁੱਟ ਗਏ, ਬਾਈ ਸੋਨੇ ਦੀਆਂ ਮੋਹਰਾਂ ਗਵਾਚ ਗਈਆਂ ਹਨ ਅਤੇ ਚਾਂਦੀ ਤਾਂਬੇ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।"[18]

ਭਾਰਤ ਦੇ ਸਮੁੱਚੇ ਇਤਿਹਾਸ ਦੇ ਲਿਖਣਹਾਰ ਮਾਜੂਮਦਾਰ, ਰੇਅ ਅਤੇ ਚੌਧਰੀ ਲਿਖਦੇ ਹਨ ਕਿ "ਪਾਨੀਪਤ ਦੀ ਤੀਜੀ ਲੜਾਈ ਦਾ ਨਤੀਜਾ ਮਰਾਠਿਆਂ ਲਈ ਬੜਾ ਭਿਆਨਕ ਸੀ। ਇਸ ਨੇ ਮਰਾਠਾ ਸਾਮਰਾਜਵਾਦ ਨੂੰ ਉਸ ਦੇ ਸਿੱਧੇ ਰਸਤੇ ਤੋਂ ਹਟਾ ਕੇ ਦੂਜੇ ਪਾਸੇ ਬੁਰੀ ਤਰ੍ਹਾਂ ਪਟਕ ਦਿੱਤਾ ਸੀ। ਧਨ ਅਤੇ ਜਾਨ ਦੀ ਵੱਡੀ ਹਾਨੀ ਤੋਂ ਇਲਾਵਾ ਪਾਨੀਪਤ ਦੀ ਹਾਰ ਦਾ ਨੈਤਿਕ ਸਿੱਟਾ ਹੋਰ ਵੀ ਭੈੜਾ ਨਿਕਲਿਆ। ਇਸ ਨਾਲ ਭਾਰਤੀ ਜਗਤ ਨੂੰ ਪਤਾ ਚੱਲ ਗਿਆ ਕਿ ਕਿਸੇ ਵੀ ਅਮਲੀ ਖਤਰੇ ਵੇਲੇ ਮਰਾਠਿਆਂ ਦੀ ਮਿੱਤਰਤਾ ਦਾ ਸਹਾਰਾ ਲੈਣਾ ਸੁੱਕੇ ਕਾਨੇ ਵਾਂਗ ਹੈ।"ਮਰਾਠਿਆਂ ਦਾ ਪੇਸ਼ਵਾ, ਜਿਹੜਾ ਸਾਰੇ ਹਿੰਦੁਸਤਾਨ ਉਪਰ ਆਪਣਾ ਸਿੱਕਾ ਚਲਾਉਣਾ ਚਾਹੁੰਦਾ ਸੀ, ਇਸ ਹਾਰ ਨਾਲ ਇਤਨਾ ਗ਼ਮਗੀਨ ਹੋਇਆ ਕਿ ਉਹ ਮਸਾਂ ਸਾਢੇ ਕੁ ਪੰਜ ਮਹੀਨੇ ਜਿਉਂਦਾ ਰਹਿ ਸਕਿਆ ਸੀ। ਤਪਦਿਕ ਨਾਲ ਉਹ ਪਹਿਲੋਂ ਹੀ ਪੀੜਤ ਸੀ। ਉਸ ਦਾ ਵੱਡਾ ਪੁੱਤਰ ਵਿਸ਼ਵਾਸ ਰਾਓ ਇਤਨੀ ਬੁਰੀ ਤਰ੍ਹਾਂ ਮਾਰਿਆ ਗਿਆ ਸੀ ਕਿ ਉਸ ਦੀ ਲਾਸ਼ ਵੀ ਨਹੀਂ ਮਿਲੀ। ਇਸ ਦੁੱਖ ਨਾਲ ਉਹ ਵੀ 23 ਜੂਨ, 1761 ਈ. ਨੂੰ ਮਰ ਗਿਆ ਸੀ।

ਇਸ ਲੜਾਈ ਦਾ ਪੰਜਾਬ ਨਾਲ ਸਿੱਧਾ ਸਬੰਧ ਨਾ ਹੋਣ ਦੇ ਬਾਵਜੂਦ ਵੀ ਇੱਥੇ ਬਿਰਤਾਂਤ ਇਸ ਕਰਕੇ ਦਿੱਤਾ ਗਿਆ ਹੈ ਕਿਉਂਕਿ ਅਸਿੱਧੇ ਤੌਰ ਤੇ ਇਸ ਨੇ ਪੰਜਾਬ ਦੀ ਰਾਜਨੀਤੀ ਉਪਰ ਬਹੁਤ ਤਕੜਾ ਪਰਭਾਵ ਪਾਇਆ ਸੀ। ਜੇ ਕਿਤੇ ਇਸ ਲੜਾਈ ਵਿਚ ਮਰਾਠੇ ਜਿੱਤ ਜਾਂਦੇ ਤਾਂ ਸਿੱਖਾਂ ਦਾ ਪੰਜਾਬ ਦੀ ਰਾਜਨੀਤੀ ਵਿਚ ਉਭਰਨਾ ਅਸੰਭਵ ਹੀ ਹੋਣਾ ਸੀ। ਹੁਣ ਮਰਾਠੇ ਹਾਰ ਗਏ ਸਨ ਇਸ ਕਰ ਕੇ ਉਹ ਉੱਤਰੀ ਭਾਰਤ ਵਿਚੋਂ ਆਮ ਕਰ ਕੇ ਅਤੇ ਪੰਜਾਬ ਵਿਚੋਂ ਖਾਸ ਕਰ ਕੇ ਖ਼ਤਮ ਹੋ ਗਏ ਸਨ। ਮੁਗ਼ਲ ਸਰਕਾਰ ਅਤੇ ਅਦੀਨਾ ਬੇਗ ਪਹਿਲੋਂ ਹੀ ਖ਼ਤਮ ਹੋ ਚੁੱਕੇ ਸਨ। ਹੁਣ ਸਿਰਫ਼ ਦੋ ਧਿਰਾਂ ਹੀ ਰਹਿ ਗਈਆਂ ਸਨ, ਸਿੱਖ ਅਤੇ ਅਫ਼ਗਾਨੀ ਸੈਨਾ, ਜਿਨ੍ਹਾਂ ਨੇ ਪੰਜਾਬ ਦੀ ਕਿਸਮਤ ਦਾ ਫੈਸਲਾ ਕਰਨਾ ਸੀ।

ਸਿੱਖ 1708 ਈ. ਤੋਂ ਹੀ ਪੰਜਾਬ ਵਿਚ ਆਪਣੀ ਸੁਤੰਤਰਤਾ ਲਈ ਹਥਿਆਰਬੰਦ ਸੰਘਰਸ਼ ਕਰਦੇ ਆ ਰਹੇ ਸਨ। 1715 ਈ. ਤੱਕ ਇਨ੍ਹਾਂ ਨੇ ਪੰਜਾਬ ਦੇ ਤਕੜੇ ਹਿੱਸੇ ਉਪਰ ਆਪਣਾ ਰਾਜ ਸਥਾਪਤ ਵੀ ਕਰ ਲਿਆ ਸੀ। 1716 ਈ. ਵਿਚ ਇਹ ਖਤਮ ਕਰ ਦਿੱਤਾ ਗਿਆ ਸੀ। ਇਥੋਂ ਹੀ ਅਸਲ ਸੰਘਰਸ਼ ਸ਼ੁਰੂ ਹੁੰਦਾ ਹੈ। 1747-48 ਈ. ਤੱਕ ਇਹ ਸੰਘਰਸ਼ ਸਿਰਫ ਦੋ ਧਿਰਾਂ –ਮੁਗ਼ਲ ਸਰਕਾਰ ਅਤੇ ਸਿੱਖਾਂ ਵਿਚਕਾਰ ਹੀ ਰਿਹਾ। ਇਸ ਵੇਲੇ ਅਹਿਮਦ ਸ਼ਾਹ ਅਬਦਾਲੀ ਦੇ ਆ ਜਾਣ ਕਰਕੇ ਇਹੀ ਸੰਘਰਸ਼ ਤਿੰਨ ਧਿਰੀ–ਮੁਗ਼ਲ, ਅਫ਼ਗਾਨ ਅਤੇ ਸਿੱਖ–ਰਿਹਾ। ਮੁਗਲਾਨੀ ਬੇਗਮ ਦੇ ਹਟਾਏ ਜਾਣ ਬਾਅਦ ਅਦੀਨਾ ਬੇਗ ਖਾਨ ਵੀ ਇਸ ਵਿਚ ਸ਼ਾਮਲ ਹੋ ਗਿਆ ਸੀ ਪਰ ਮੁਗ਼ਲ ਸਰਕਾਰ ਵੀ ਵਿਚੋਂ ਹਟ ਗਈ ਸੀ। ਅਦੀਨਾ ਬੇਗ ਦੀ ਆਮਦ ਹੀ ਮਰਾਠਿਆਂ ਨੂੰ ਲੈ ਕੇ ਆਈ ਸੀ। ਮਰਾਠਿਆਂ ਦੀ ਸ਼ਮੂਲੀਅਤ ਨਾਲ ਇਹ ਸੰਘਰਸ਼ ਚਾਰ ਧਿਰਾਂ ਵਾਲਾ ਹੋ ਗਿਆ ਸੀ। ਮੁਗਲ, ਅਫ਼ਗਾਨ, ਮਰਾਠੇ ਅਤੇ ਸਿੱਖ। ਆਦੀਨਾ ਬੇਗ ਅਤੇ ਮਰਾਠਿਆਂ ਨੂੰ ਇਕੋ ਧਿਰ ਹੀ

ਸਮਝਣਾ ਚਾਹੀਦਾ ਹੈ। ਪਾਣੀਪਤ ਦੀ ਲੜਾਈ ਨੇ ਮਰਾਠਿਆਂ ਨੂੰ ਗ੍ਰਿਫ਼ਤ ਵਿਚ ਲੈ ਕੇ ਮੁਗ਼ਲ ਰਾਜ ਨੂੰ ਅਮਲੀ ਤੌਰ ਤੇ ਖ਼ਤਮ ਕਰ ਦਿੱਤਾ ਸੀ। ਅਦੀਨਾ ਬੇਗ ਮਰ ਚੁੱਕਿਆ ਸੀ। ਹੁਣ ਪੰਜਾਬ ਵਿਚ ਨਾ ਅਦੀਨਾ ਬੇਗ ਸੀ, ਨਾ ਹੀ ਮੁਗ਼ਲ ਸਰਕਾਰ ਅਤੇ ਨਾ ਹੀ ਮਰਾਠੇ ਸਨ। ਪੰਜਾਬ ਵਿਚ ਸਿਰਫ ਦੋ ਧਿਰਾਂ ਸਨ–ਅਫ਼ਗਾਨੀ ਅਧਿਕਾਰੀ ਅਤੇ ਸਿੱਖ। ਅਗਲੇ ਬਿਰਤਾਂਤ ਦੱਸਣਗੇ ਕਿ ਆਉਣ ਵਾਲਾ ਸੰਘਰਸ਼ ਇਨ੍ਹਾਂ ਦੋ ਧਿਰਾਂ ਵਿਚਕਾਰ ਹੀ ਹੋਵੇਗਾ। ਮਰਾਠੇ ਸਾਰੇ ਹਿੰਦੁਸਤਾਨ ਉਪਰ ਰਾਜ ਕਰਨ ਦੇ ਸੁਪਨੇ ਲੈਂਦੇ ਲੈਂਦੇ ਆਪਣਾ ਸਭ ਕੁਝ ਹੀ ਗੁਆ ਚੁੱਕੇ ਸਨ। ਇਸ ਵਿਚ ਉਹ ਆਪ ਜ਼ਿੰਮੇਵਾਰ ਸਨ। ਪੰਜਾਬ ਨੂੰ ਉਨ੍ਹਾਂ ਨੇ ਆਪਣਾ ਦੇਸ਼ ਮੰਨਿਆ ਹੀ ਨਹੀਂ ਸੀ। ਇਸ ਨੂੰ ਉਹ, ਅਬਦਾਲੀ ਵਾਂਗ ਹੀ, ਵਿਦੇਸ਼ੀ ਬਸਤੀ ਸਮਝ ਕੇ ਹੀ ਆਏ ਸਨ। ਉਨ੍ਹਾਂ ਦਾ ਮੁੱਖ ਨਿਸ਼ਾਨਾ ਪੰਜਾਬ ਵਿਚੋਂ ਵੱਧ ਤੋਂ ਵੱਧ ਧਨ ਇੱਕਠਾ ਕਰਨ ਦਾ ਸੀ। ਇਹ ਧਨ ਜੇ ਲੋਕਾਂ ਨੂੰ ਲੁੱਟਣ ਨਾਲ ਇਕੱਠਾ ਹੋ ਸਕਦਾ ਸੀ ਤਾਂ ਲੁੱਟ ਕੇ ਇਕੱਠਾ ਕਰ ਲਿਆ ਸੀ, ਜੇ ਪੰਜਾਬ ਦੇ ਹਾਕਮਾਂ ਵਲੋਂ ਨਜ਼ਰਾਨੇ ਵਜੋਂ ਇਕੱਠਾ ਕਰ ਕੇ ਦਿੱਤਾ ਜਾਂਦਾ ਸੀ, ਤਾਂ ਇਸ ਤਰ੍ਹਾਂ ਵੀ ਲੈ ਲਿਆ ਜਾਂਦਾ ਸੀ। ਨਾ ਉਨ੍ਹਾਂ ਦੀ ਪੰਜਾਬ ਵਿਚ ਰਾਜ ਕਰਨ ਦੀ ਇੱਛਾ ਸੀ ਅਤੇ ਨਾ ਹੀ ਉਨ੍ਹਾਂ ਦਾ ਪੰਜਾਬੀਆਂ ਨਾਲ ਕੋਈ ਲਗਾਓ ਸੀ।

ਪਾਣੀਪਤ ਦੀ ਲੜਾਈ ਵਿਚ ਵੀ ਮਰਾਠਿਆਂ ਨੇ ਨਾ ਰਾਜਪੂਤਾਂ ਦੀ ਸਹਾਇਤਾ ਲਈ ਅਤੇ ਨਾ ਹੀ ਸਿੱਖਾਂ ਦੀ। ਸਿੱਖਾਂ ਨੂੰ ਤਾਂ ਮਰਾਠੇ ਆਪਣਾ ਦੁਸ਼ਮਣ ਹੀ ਸਮਝਦੇ ਸਨ। ਮਾਜੂਮਦਾਰ, ਰੇਅ ਅਤੇ ਚੌਧਰੀ ਦੇ ਅਨੁਸਾਰ, "ਮਰਾਠੇ ਰਾਜਪੂਤਾਂ ਨਾਲ ਮਿਲ ਕੇ ਕੰਮ ਨਹੀਂ ਕਰ ਸਕੇ ਕਿਉਂਕਿ ਉਨ੍ਹਾਂ ਨੇ ਬਾਲਾ ਜੀ ਬਾਜੀਰਾਓ ਦੀ ਹਮਦਰਦੀ–ਰਹਿਤ ਨੀਤੀ ਤੋਂ ਚਿੜ੍ਹ ਕੇ ਅਲੱਗ ਰਹਿਣਾ ਹੀ ਠੀਕ ਸਮਝਿਆ ਸੀ। ਮਰਾਠੇ ਸਿੱਖਾਂ ਦੀ ਮਿੱਤਰਤਾ ਵੀ ਪਰਾਪਤ ਨਹੀਂ ਕਰ ਸਕੇ ਜਿਹੜੇ ਪੰਜਾਬ ਵਿਚ ਉੱਨਤੀ ਕਰ ਰਹੇ ਸਨ। ਵਾਸਤਵ ਵਿਚ ਬਾਲਾ ਜੀ ਦੀ ਦੂਰ–ਦਰਿਸ਼ਟੀ ਵਾਲੀ ਨੀਤੀ ਦੀ ਘਾਟ ਦੀ ਇਹ ਪਰਤੀਕਿਰਿਆ ਹੋਈ ਕਿ ਜਦੋਂ ਮਰਾਠਿਆਂ ਦਾ ਦੁਰਾਨੀਆਂ ਤੇ ਉਨ੍ਹਾਂ ਦੇ ਭਾਰਤੀ ਮਿੱਤਰਾਂ ਦੇ ਭਿਆਨਕ ਵਿਰੋਧ ਨਾਲ ਸਾਹਮਣਾ ਹੋਇਆ ਤਾਂ ਇਸ ਅਤਿਅੰਤ ਮੁਸ਼ਕਲ ਦੀ ਘੜੀ ਵਿਚ ਉਹ ਸਭ ਤੋਂ ਪਰਮੁੱਖ ਦੇਸੀ–ਸ਼ਕਤੀਆਂ ਦੇ ਸਮਰਥਨ ਤੋਂ ਵਾਂਝੇ ਰਹਿ ਗਏ ਸਨ।"

ਨਤੀਜਾ ਉਹੀ ਹੋਇਆ ਸੀ ਜਿਸ ਤਰ੍ਹਾਂ ਅਜਿਹੇ ਨਾਕਾਬਿਲ ਹਾਕਮਾਂ ਦੀਆਂ ਨੀਤੀਆਂ ਦਾ ਹੁੰਦਾ ਹੈ। ਪੰਜਾਬ ਦੀਆਂ ਦੁਸ਼ਮਣ ਤਾਕਤਾਂ ਨੂੰ ਕੁਦਰਤ ਨੇ ਆਪਣੇ ਆਪ ਹੀ ਖ਼ਤਮ ਕਰ ਦਿੱਤਾ ਸੀ। ਪੰਜਾਬ ਦੀ ਧਰਤੀ ਨੂੰ ਆਪਣੀ ਜਨਮ ਭੂਮੀ ਕਹਿਣ ਵਾਲੀ ਕੌਮ ਪੰਜਾਬ ਦੇ ਰਾਜ–ਭਾਗ ਨੂੰ ਸੰਭਾਲਣ ਲਈ ਲਗਾਤਾਰ ਅੱਗੇ ਵੱਧਦੀ ਆ ਰਹੀ ਸੀ। ਪਾਣੀਪਤ ਦੀ ਤੀਜੀ ਲੜਾਈ ਵਿਚੋਂ ਹੀ ਸਿੱਖਾਂ ਦੇ ਸੰਘਰਸ਼ ਦੀ ਸਫ਼ਲਤਾ ਦੀ ਗੱਲ ਪੈਦਾ ਹੁੰਦੀ ਹੈ।

# ਟਿੱਪਣੀਆਂ ਤੇ ਹਵਾਲੇ


1. *Tahmas Namah*, pp. 65-66.
2. *Ibid.* pp. 61-62.
3. *Ibid.*, p.63.
4. *Sketch of The Sikhs*, Chandigarh, 1981(reprint), pp. 74-75.
5. ਇਸ ਦੀ ਪੁਸ਼ਟੀ ਲਈ ਦੇਖੋ, ਮੇਜਰ ਜੇਮਜ਼ ਬਰਾਊਨ, ਅਰਲੀ ਯੂਰਪੀਅਨ ਅਕਾਊਂਟਸ ਆਫ਼ ਦ ਸਿੱਖਸ (ਸੰ. ਗੰਡਾ ਸਿੰਘ), ਕਲਕੱਤਾ, 1962, ਪੰਨਾ 16.
6. ਪੂਰਵਅੰਕਤ, ਪੰਨਾ 127
7. ਪੂਰਅੰਕਤ, ਪੰਨਾ 127
8. ਪੂਰਅੰਕਤ, ਪੰਨਾ 147.
9. *A History of the Sikhs*, Vol. I, p. 147.
10. *The Rise of Sikh Power*, Calcutta, 1960, p. 26.
11. ਸ਼ਮਸ਼ੇਰ ਖਾਲਸਾ, ਪੰਨਾ 128
12. *Tahmas Namah*, pp. 70-71.
13. N.K.Sinha, *Rise of The Sikh Power*, Calcutta, 1960, p. 24.
14. *Ibid.*
15. ਗਾਜਾਨ ਸਿੰਘ, ਸ਼ਮਸ਼ੇਰ ਖਾਲਸਾ, ਪੰਨਾ 389.
16. " The cup is now full to the brim and cannot hold another drop. If anything can be done, do it, or else answer me plainly at once: hereafter there will be no time for writing or speaking. "Latif, *History of the Punjab*, New Delhi, 1964, p.237.
17. *Ibid.*, p. 238.
18. ਸਰ ਜਾਦੂ ਨਾਥ ਸਰਕਾਰ, ਪੂਰਵਅੰਕਤ,11, ਪੰਨਾ 90.

# 7

# ਦਲ ਖਾਲਸਾ ਦੀਆਂ ਗਤੀਵਿਧੀਆਂ

ਜਦੋਂ ਅਹਿਮਦ ਸ਼ਾਹ ਅਬਦਾਲੀ ਮਰਾਠਿਆਂ ਨੂੰ ਸੋਧਣ ਲਈ ਲਾਹੌਰ ਤੋਂ ਦਿੱਲੀ ਵੱਲ ਨੂੰ ਰਵਾਨਾ ਹੋ ਗਿਆ ਸੀ ਤਾਂ ਉਹ ਜਾਂਦਾ ਹੋਇਆ ਇਕ ਬੜੇ ਕਾਬਲ ਅਧਿਕਾਰੀ ਜਾਰਚੀ ਕਰੀਮ ਦਾਦ ਖਾਨ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕਰ ਗਿਆ ਸੀ। ਇਕ ਤਾਂ ਇਹ ਅਧਿਕਾਰੀ ਹਿੰਮਤ ਅਤੇ ਹੌਸਲੇ ਵਾਲਾ ਸੀ ਦੂਜਾ ਅਬਦਾਲੀ ਦਾ ਆਪਣਾ ਵੀ ਬੜਾ ਰੋਅਬ-ਦਾਅਬ ਸੀ। ਇਸ ਕਰ ਕੇ ਕਰੀਮ ਦਾਦ ਖਾਨ ਨੂੰ ਪੰਜਾਬ ਦਾ ਪਰਬੰਧ ਕਰਨ ਵਿਚ ਕੋਈ ਮੁਸ਼ਕਲ ਨਹੀਂ ਆਈ ਸੀ। ਦਲ ਖਾਲਸਾ ਦੀ ਨੀਤੀ ਇਹ ਸੀ ਕਿ ਅਬਦਾਲੀ ਅਜੇ ਤਾਜ਼ਾਦਮ ਹੋ ਕੇ ਆਇਆ ਹੈ ਅਤੇ ਉਹ ਆਇਆ ਵੀ ਮਰਾਠਿਆਂ ਨਾਲ ਲੜਨ ਵਾਸਤੇ ਹੈ, ਇਸ ਲਈ ਉਸ ਨਾਲ ਸਿੱਧੀ ਟੱਕਰ ਤੋਂ ਬਚਿਆ ਜਾਵੇ ਅਤੇ ਆਪਣੇ ਲੋਕਾਂ ਦੀ ਵੱਧ ਤੋਂ ਵੱਧ ਸਹਾਇਤਾ ਕੀਤੀ ਜਾਵੇ। ਅਬਦਾਲੀ ਦੀ ਆਮਦ ਵੇਲੇ ਜੋ ਪਿੰਡ ਉੱਜੜ ਗਏ ਸਨ ਦਲ ਖਾਲਸੇ ਨੇ ਉਨ੍ਹਾਂ ਨੂੰ ਆਪਣੀ ਰਾਖੀ ਵਾਲੇ ਉਨ੍ਹਾਂ ਖੇਤਰਾਂ ਵਿਚ ਸ਼ਰਨ ਦਿੱਤੀ ਜਿਹੜੇ ਅਬਦਾਲੀ ਦੇ ਰਸਤੇ ਤੋਂ ਦੂਰ ਪੈਂਦੇ ਸਨ। ਦਲ ਖਾਲਸੇ ਨੇ ਆਪਣੇ ਜੱਥਿਆਂ ਨੂੰ ਇਕੱਠਾ ਕਰ ਕੇ ਰੱਖਿਆ ਤਾਂ ਕਿ ਲੋੜ ਪੈਣ ਤੇ ਤੁਰੰਤ ਬਚਾਅ ਕੀਤਾ ਜਾ ਸਕੇ। ਜਾਂਦੇ ਹੋਏ ਅਬਦਾਲੀ ਦੇ, ਮਰਾਠਿਆਂ ਵੱਲ ਲੱਗੇ ਹੋਏ ਧਿਆਨ ਨੂੰ ਉਹ ਤੋੜਨਾ ਨਹੀਂ ਚਾਹੁੰਦੇ ਸਨ। ਪੰਜਾਬ ਦਾ ਹਰ ਛੋਟਾ-ਵੱਡਾ ਨਵਾਬ, ਜਾਗੀਰਦਾਰ ਜਾਂ ਹੋਰ ਅਧਿਕਾਰੀ ਜਾਂ ਤਾਂ ਅਬਦਾਲੀ ਨਾਲ ਰਲ ਕੇ ਚਲਾ ਗਿਆ ਸੀ ਤੇ ਜਾਂ ਕਰੀਮ ਦਾਦ ਖਾਨ ਦੇ ਨਾਲ ਉਸ ਦੀ ਸਹਾਇਤਾ ਕਰ ਰਿਹਾ ਸੀ। ਸਿੱਟੇ ਵਜੋਂ ਪੰਜ-ਛੇ ਮਹੀਨਿਆਂ ਤੱਕ ਪੰਜਾਬ ਵਿਚ ਲਗਾਤਾਰ ਅਮਨ ਤੇ ਟਿਕ-ਟਿਕਾਅ ਰਿਹਾ।

ਕਰੀਮ ਦਾਦ ਖਾਨ ਨੂੰ ਨਵੰਬਰ, 1759 ਵਿਚ ਸੂਬੇਦਾਰ ਨਿਯੁਕਤ ਕੀਤਾ ਗਿਆ ਸੀ ਪਰ ਉਸ ਨੂੰ ਅਬਦਾਲੀ ਨੇ ਮਾਰਚ,1760 ਵਿਚ ਆਪਣੇ ਪਾਸ ਬੁਲਾ ਲਿਆ ਸੀ। ਮਰਾਠਾ ਸੈਨਾ ਪਹਿਲਾਂ ਪਹਿਲਾਂ ਦਿੱਲੀ ਅਤੇ ਕੁੰਜਪੁਰੇ ਦੇ ਇਲਾਕਿਆਂ ਵਿਚ ਜਿੱਤਾਂ ਪਰਾਪਤ ਕਰ ਰਹੀ ਸੀ ਇਸ ਕਰ ਕੇ ਅਬਦਾਲੀ ਨੇ ਖਤਰਾ ਮਹਿਸੂਸ ਕੀਤਾ ਹੋਣਾ ਹੈ ਕਿ ਕਿਤੇ ਐਸਾ ਨਾ ਹੋਵੇ ਕਿ ਮਰਾਠਿਆਂ ਨਾਲ ਲੈਣੇ ਦੇ ਦੇਣੇ ਨਾ ਪੈ ਜਾਣ। ਕਰੀਮ ਦਾਦ ਖਾਨ ਦੀ ਕਾਬਲੀਅਤ ਦਾ ਫਾਇਦਾ ਅਬਦਾਲੀ ਜੰਗ ਦੇ ਮੈਦਾਨ ਵਿਚ ਲੈਣਾ ਚਾਹੁੰਦਾ ਸੀ। ਇਸ ਦੀ ਥਾਂ ਤੇ ਸਰ ਬੁਲੰਦ ਖਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜਿਆ ਗਿਆ ਸੀ। ਇਹ ਅਧਿਕਾਰੀ ਆਪਣੇ ਰੋਅਬ-ਦਾਅਬ ਵਾਲੇ ਨਾਂ ਤੋਂ ਬਿਲਕੁਲ ਉਲਟ ਡਰਪੋਕ ਕਿਸਮ ਦਾ ਸੀ। ਸਿੱਖਾਂ ਬਾਰੇ ਇਸ ਦੇ ਮਨ ਵਿਚ ਡਰ ਬੈਠਿਆ ਹੋਇਆ ਸੀ। ਇਹ ਆਪ ਤਾਂ ਜਲੰਧਰ ਵਿਚ ਹੀ ਆਪਣਾ ਕੇਂਦਰੀ ਦਫ਼ਤਰ ਖੋਲ੍ਹ ਕੇ ਬੈਠ ਗਿਆ ਅਤੇ ਲਾਹੌਰ ਦਾ

ਪਰਬੰਧ ਕਰਨ ਲਈ ਸਾਅਦਾਤ ਯਾਰ ਖਾਨ ਨੂੰ ਭੇਜ ਦਿੱਤਾ। ਅੱਗੋਂ ਸਾਅਦਾਤ ਯਾਰ ਖਾਨ ਵੀ ਨਾਕਾਬਲ ਅਧਿਕਾਰੀ ਸੀ। ਰੁਸਤਮ ਖਾਨ ਨੂੰ ਉਨ੍ਹਾਂ ਚਾਰ ਮਹਿਲਾਂ ਦਾ ਪਰਬੰਧਕ ਬਣਾ ਕੇ ਭੇਜਿਆ ਗਿਆ ਜਿਹੜੇ ਪਹਿਲੋਂ ਹੀ ਸਿੱਧੇ ਤੌਰ ਤੇ ਅਬਦਾਲੀ ਨੇ ਸੰਭਾਲੇ ਹੋਏ ਸਨ। ਅਬਦੁੱਸ ਸਮੱਦ ਖਾਨ ਨੂੰ ਸਰਹਿੰਦ ਦਾ ਪਰਬੰਧਕ ਬਣਾਇਆ ਗਿਆ। ਸਰਬੁਲੰਦ ਖਾਨ ਆਪ ਜਲੰਧਰ ਵਿਚ ਛੁਪਿਆ ਹੋਇਆ ਇਨ੍ਹਾਂ ਦੇ ਸਫ਼ਲ ਪਰਬੰਧ ਦੀਆਂ ਉਡੀਕਾਂ ਕਰਦਾ ਰਹਿੰਦਾ ਸੀ। ਕੁਝ ਸਮੇਂ ਪਿਛੋਂ ਸਾਅਦਾਤ ਯਾਰ ਖਾਨ ਵੀ ਲਾਹੌਰ ਤੋਂ ਵਾਪਸ ਚਲਾ ਗਿਆ ਅਤੇ ਫਿਰ ਅਮੀਰ ਮੁਹੰਮਦ ਖਾਨ ਨੂੰ ਪਰਬੰਧਕ ਬਣਾ ਕੇ ਭੇਜਿਆ ਗਿਆ।

ਇਸ ਤਰ੍ਹਾਂ ਸਾਰਾ ਪੰਜਾਬ ਦਲ ਖਾਲਸੇ ਦੀਆਂ ਬਾਜ-ਨਿਗਾਹਾਂ ਦੇ ਹੇਠਾਂ ਸੀ। ਜਿਹੜੇ ਸੂਰਬੀਰ ਅਬਦਾਲੀ ਨਾਲ ਮੱਥਾ ਲਾਉਣ ਲਈ ਤਿਆਰੀਆਂ ਕਰ ਰਹੇ ਹੋਣ ਉਨ੍ਹਾਂ ਲਈ ਸਰਬੁਲੰਦ ਖਾਨ ਵਰਗੇ ਅਯੋਗ ਅਧਿਕਾਰੀ ਕੀ ਮਾਅਨੇ ਰੱਖਦੇ ਹੋਣਗੇ ? ਦਲ ਖਾਲਸੇ ਨੂੰ ਪੰਜਾਬ ਦੇ ਹਰ ਸ਼ਹਿਰ ਅਤੇ ਹਰ ਅਧਿਕਾਰੀ ਬਾਰੇ ਪਤਾ ਸੀ ਅਤੇ ਇਹ ਵੀ ਪਤਾ ਸੀ ਕਿ ਅਬਦਾਲੀ ਕਿਸ ਤਰ੍ਹਾਂ ਮਰਾਠਿਆਂ ਦੇ ਖਿਲਾਫ਼ ਕੀਤੀ ਜਾਣ ਵਾਲੀ ਕਾਰਵਾਈ ਵਿਚ ਉਲਝਿਆ ਹੋਇਆ ਸੀ।

1760 ਦੀ ਵਿਸਾਖੀ ਦੇ ਪੂਰਬ ਤੇ ਸਿਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਦਲ ਖਾਲਸੇ ਨੇ ਸਰਬੱਤ ਖਾਲਸਾ ਸਮਾਗਮ ਬੁਲਾਇਆ।[1] ਇਸ ਵਿਚ ਇਹ ਫੈਸਲਾ ਕੀਤਾ ਜਾਣਾ ਸੀ ਕਿ ਉਸ ਸਮੇਂ ਦੇ ਹਾਲਾਤਾਂ ਵਿਚ ਦਲ ਖਾਲਸੇ ਨੂੰ ਕੀ ਕਰਨਾ ਚਾਹੀਂਦਾ ਹੈ। ਗੁਰਮਤਾ ਕੀਤਾ ਗਿਆ ਕਿ ਅਬਦਾਲੀ ਦੇ ਮਰਾਠਿਆਂ ਨਾਲ ਰੁੱਝੇ ਹੋਣ ਦੇ ਸਮੇਂ ਦੌਰਾਨ ਪੰਜਾਬ ਵਿਚਲੇ ਉਸ ਦੇ ਅਧਿਕਾਰੀਆਂ ਨੂੰ ਖਾਲਸੇ ਦੀ ਗਰਿਫ਼ਤ ਵਿਚ ਲੈ ਲਿਆ ਜਾਵੇ ਤਾਂ ਕਿ ਉਹ ਅਬਦਾਲੀ ਲਈ ਅਨਾਜ-ਪੱਠਾ ਮੁਹੱਈਆ ਨਾ ਕਰ ਸਕਣ। ਦੂਜੇ ਪਾਸੇ ਇਹ ਵੀ ਗੁਰਮਤਾ ਕੀਤਾ ਗਿਆ ਕਿ ਮਰਾਠਿਆਂ ਦੀ ਵੀ ਕੋਈ ਮਦਦ ਨਾ ਕੀਤੀ ਜਾਵੇ ਕਿਉਂਕਿ ਪੰਜਾਬ ਲਈ ਉਹ ਵੀ ਭੈੜੇ ਹਮਲਾਵਰ ਹੀ ਸਿੱਧ ਹੋਏ ਸਨ। ਸਿੱਟੇ ਵਜੋਂ ਦਲ ਖਾਲਸੇ ਨੇ ਗੁਰਮਤੇ ਰਾਹੀਂ ਇਕ ਕਿਸਮ ਦੀ ਨਿਰਪੱਖਤਾ ਕਾਇਮ ਰੱਖੀ ਜਿਸ ਨਾਲ ਅਬਦਾਲੀ ਨੂੰ ਤਾਂ ਨੁਕਸਾਨ ਹੋਵੇ ਹੀ ਹੋਵੇ ਪਰ ਮਰਾਠਿਆਂ ਨੂੰ ਵੀ ਕੋਈ ਸਹਾਇਤਾ ਨਾ ਮਿਲ ਸਕੇ। ਪਹਿਲੀ ਕਾਰਵਾਈ ਲਾਹੌਰ ਤੋਂ ਸ਼ੁਰੂ ਕਰਨ ਦਾ ਫੈਸਲਾ ਹੋਇਆ।

ਦਲ ਖਾਲਸਾ, ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਲਾਹੌਰ ਜਾ ਪਹੁੰਚਿਆ। ਸ਼ਹਿਰ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਗਿਆ। ਬਾਹਰਲੀਆਂ ਆਬਾਦੀਆਂ ਨੂੰ ਬਿਲਕੁਲ ਉਜਾੜ ਦਿੱਤਾ ਗਿਆ। ਅਮੀਰ ਮੁਹੰਮਦ ਖਾਨ ਨੇ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰ ਲਏ, ਅੰਦਰ ਰਹਿ ਕੇ ਉਹ ਆਪਣਾ ਸਮਾਂ ਲੰਘਾਉਣ ਲੱਗੇ। ਨਾ ਬਾਹਰੋਂ ਕੋਈ ਮਦਦ ਆ ਸਕਦੀ ਸੀ ਅਤੇ ਨਾ ਹੀ ਅੰਦਰੋਂ ਮੁਕਾਬਲਾ ਕਰਨ ਦੀ ਹਿੰਮਤ ਸੀ। ਦਲ ਖਾਲਸਾ ਲਾਹੌਰ ਨੂੰ ਘੇਰਾ ਪਾਈਂ ਖੜ੍ਹਾ ਸੀ। ਲਾਹੌਰ ਵਿਚ ਅਬਦਾਲੀ ਦਾ ਰਿਜ਼ਰਵ ਖ਼ਜ਼ਾਨਾ ਸੀ।[2] ਸ਼ਾਇਦ ਦਲ ਖਾਲਸੇ ਨੂੰ ਇਸ ਰਿਜ਼ਰਵ ਖ਼ਜ਼ਾਨੇ ਦਾ ਪਤਾ ਨਹੀਂ ਸੀ। ਪੰਦਰਾਂ ਦਿਨ ਘੇਰਾ ਪਿਆ ਰਿਹਾ। ਸ਼ਹਿਰ ਦੇ ਮੁਖੀਆਂ ਨੇ ਅਮੀਰ ਮੁਹੰਮਦ ਖਾਨ ਨੂੰ ਸਲਾਹ ਦਿੱਤੀ ਕਿ ਜਿਹੜਾ ਰੀਜ਼ਰਵ ਖ਼ਜ਼ਾਨਾ ਪਿਆ ਹੈ ਇਸ ਨੂੰ ਬਚਾਉਣ ਲਈ ਸਿੰਘਾਂ ਨਾਲ ਸਮਝੌਤਾ ਕਰ ਲੈਣਾ ਚਾਹੀਦਾ ਹੈ। ਕਿਤੇ ਐਸਾ ਨਾ ਹੋਵੇ ਕਿ ਲੋਕਾਂ ਦੀ ਕੱਟ-ਵੱਢ ਵੀ ਹੋ ਜਾਵੇ ਅਤੇ ਖਜ਼ਾਨਾ ਵੀ ਲੁੱਟਿਆ ਜਾਵੇ। ਇਹ ਸਲਾਹ ਮੰਨ ਲਈ ਗਈ।

ਨਾਮਵਰ ਸ਼ਹਿਰੀ ਦਲ ਖਾਲਸੇ ਨਾਲ ਗੱਲਬਾਤ ਕਰਨ ਲਈ ਬਾਹਰ ਆਏ ਅਤੇ ਸਿੰਘਾਂ ਨੂੰ ਲੋੜ ਅਨੁਸਾਰ ਪੈਸਾ ਦੇਣ ਦੀ ਪੇਸ਼ਕਸ਼ ਕੀਤੀ। ਘੇਰਾ ਪਾਈ ਬੈਠੇ ਦਲ ਖਾਲਸੇ ਦੇ ਨੇਤਾਵਾਂ ਨੇ ਸ਼ਰਤਾਂ ਲਗਾਈਆਂ ਕਿ ਇਕ ਤਾਂ ਉਹ ਖਾਲਸੇ ਨੂੰ ਨਜ਼ਰਾਨੇ ਦੇ ਤੌਰ ਤੇ ਪੈਸੇ ਦੇਣ ਅਤੇ ਦੂਸਰਾ ਇਹ ਯਕੀਨੀ ਬਣਾਉਣ ਕਿ ਅਹਿਮਦ ਸ਼ਾਹ ਅਬਦਾਲੀ ਨੂੰ ਇਥੋਂ ਕੋਈ ਵੀ ਵਸਤ ਭੇਜੀ ਨਹੀਂ ਜਾਵੇਗੀ। ਮੁਖੀਆਂ ਨੇ ਬੇਨਤੀ ਕੀਤੀ ਕਿ ਪੈਸਾ ਅਬਦਾਲੀ ਇਥੋਂ ਪਹਿਲੋਂ ਹੀ ਬਹੁਤ ਲੈ ਗਿਆ ਹੈ ਹੁਣ ਉਨ੍ਹਾਂ ਦੀ ਇਤਨੀ ਸਮਰੱਥਾ ਨਹੀਂ ਹੈ ਕਿ ਹੋਰ ਪੈਸਾ ਇਕੱਠਾ ਕਰ ਕੇ ਦਿੱਤਾ ਜਾ ਸਕੇ। ਉਨ੍ਹਾਂ ਨੇ ਤੀਹ ਹਜ਼ਾਰ ਰੁਪਏ ਖਾਲਸੇ ਦੇ ਚਰਨਾਂ ਵਿਚ ਰੱਖੇ ਅਤੇ ਕਿਹਾ ਕਿ ਖਾਲਸੇ ਦੇ ਲੰਗਰ ਲਈ ਇਹ ਰੁਪਏ ਮਨਜ਼ੂਰ ਕੀਤੇ ਜਾਣ। ਖਾਲਸਾ ਐਸਾ ਸਿੱਧਾ-ਸਾਦਾ ਸੀ ਕਿ ਉਹ ਸ਼ਹਿਰੀਆਂ ਵਲੋਂ ਝੂਠੇ ਬਿਆਨ ਦਿੱਤੇ ਜਾਣ ਤੇ ਵੀ ਉਨ੍ਹਾਂ ਦੇ ਤੀਹ ਹਜ਼ਾਰ ਰੁਪਏ ਮਨਜ਼ੂਰ ਕਰ ਕੇ, ਘੇਰਾ ਚੁੱਕ ਕੇ ਚਲਾ ਗਿਆ। ਖਾਲਸਾ ਤੀਹ ਹਜ਼ਾਰ ਰੁਪਏ ਪਰਾਪਤ ਕਰਨ ਦੀ ਖੁਸ਼ੀ ਵਿਚ ਜੈਕਾਰੇ ਬੁਲਾਉਂਦਾ ਹੋਇਆ ਅੰਮ੍ਰਿਤਸਰ ਪਹੁੰਚ ਗਿਆ। ਉਥੇ ਪਹੁੰਚ ਕੇ ਉਸੇ ਤੀਹ ਹਜ਼ਾਰ ਰੁਪਏ ਦਾ ਕੜਾਹ ਪਰਸ਼ਾਦ ਕੀਤਾ ਅਤੇ ਸਭ ਨੂੰ ਖੁੱਲ੍ਹੇ ਗੱਫੇ ਵਰਤਾਏ।

ਸਾਰਾ ਪੰਜਾਬ, ਸਮੇਤ ਸਰਹਿੰਦ ਅਤੇ ਮੁਲਤਾਨ ਦੇ, ਖਾਲਸੇ ਦੇ ਸਾਹਮਣੇ ਖਾਲੀ ਪਿਆ ਸੀ। ਲਾਹੌਰੀਆਂ ਤੋਂ ਨਜ਼ਰਾਨੇ ਲੈ ਕੇ ਖਾਲਸਾ ਇਤਨੇ ਹੌਸਲੇ ਵਿਚ ਆ ਗਿਆ ਸੀ ਕਿ ਉਸ ਦੇ ਵੱਖ ਵੱਖ ਨੇਤਾ ਜਿੱਧਰ ਵੀ ਉਨ੍ਹਾਂ ਦਾ ਅਧਿਕਾਰ ਖੇਤਰ ਸੀ ਉੱਧਰ ਨੂੰ ਹੀ ਆਪਣੇ ਆਪਣੇ ਜੱਥਿਆਂ ਨਾਲ ਰਵਾਨਾ ਹੋ ਗਏ। ਹਰ ਤਕੜੇ ਸਰਦਾਰ ਨੇ ਆਪਣੇ ਅਧਿਕਾਰ ਖੇਤਰ ਵਿਚਲੀਆਂ ਸੁਰੱਖਿਅਤ ਥਾਵਾਂ ਉਤੇ ਕਿਲ੍ਹੇ, ਗੜ੍ਹੀਆਂ ਅਤੇ ਕੋਟ ਉਸਾਰ ਲਏ ਸਨ। ਕਨਿੰਘਮ ਲਿਖਦਾ ਹੈ ਕਿ 'ਪੰਜਾਬ ਵਿਚ ਕਿਸੇ ਵੀ ਬਾਕਾਇਦਾ ਸਰਕਾਰ ਦੇ ਨਾ ਹੋਣ ਕਰਕੇ ਸਿੰਘਾਂ ਨੂੰ ਬੜੀ ਤਕੜੀ ਸ਼ਕਤੀ ਮਿਲੀ। ਸਿੰਘ ਸਰਦਾਰਾਂ ਨੇ ਸਿਰਫ ਆਪਣੇ ਰਾਖੀ ਵਾਲੇ ਪਿੰਡਾਂ ਉਪਰ ਹੀ ਕਬਜ਼ੇ ਨਹੀਂ ਕੀਤੇ ਸਗੋਂ ਉਨ੍ਹਾਂ ਨੇ ਆਪਣੇ ਵਿਰੋਧੀਆਂ ਨੂੰ ਆਪਣੇ ਹੁਕਮ ਹੇਠ ਰੱਖਣ ਲਈ ਕਿਲ੍ਹੇ ਵੀ ਉਸਾਰ ਲਏ ਸਨ।'(The absence of all regular goverment gave them additional strength and they became not only masters of their own villages but began to erect forts for the purpose of keeping stranger communities in cheek.")[3]

ਇਸ ਸਮੇਂ ਦਲ ਖਾਲਸੇ ਦੇ ਜੱਥੇਦਾਰਾਂ ਨੇ ਇਕ ਨਵੀਂ ਗੱਲ ਇਹ ਕੀਤੀ ਕਿ ਉਨ੍ਹਾਂ ਨੇ ਆਪਣੀ ਰਾਖੀ ਵਾਲੇ ਖੇਤਰਾਂ ਦੇ ਨਾਂ ਆਪੋ-ਆਪਣੇ ਜੱਥਿਆਂ ਦੇ ਨਾਵਾਂ ਦੇ ਅਨੁਸਾਰ ਹੀ ਰੱਖ ਲਏ ਸਨ। ਜਿਵੇਂ ਕਿ ਸ਼ੁਕਰਚੱਕੀਆ ਜੱਥੇ ਨੇ ਆਪਣੇ ਇਲਾਕੇ ਨੂੰ ਸ਼ੁਕਰਚੱਕੀਆ ਮਿਸਲ ਦਾ ਇਲਾਕਾ, ਆਹਲੂਵਾਲੀਏ ਸਰਦਾਰ ਨੇ ਆਪਣੇ ਇਲਾਕੇ ਨੂੰ ਆਹਲੂਵਾਲੀਆ ਮਿਸਲ ਦਾ ਇਲਾਕਾ ਆਦਿ ਆਦਿ ਕਹਿਣਾ ਸ਼ੁਰੂ ਕਰ ਦਿੱਤਾ ਸੀ। ਇਸ ਨਾਲ ਮੋਟੇ ਜਿਹੇ ਰੂਪ ਵਿਚ ਮਿਸਲਾਂ ਦੇ ਇਲਾਕਿਆਂ ਦਾ ਖਾਕਾ ਜਿਹਾ ਤਿਆਰ ਹੋ ਗਿਆ ਸੀ ਅਤੇ ਇਹ ਸਿੱਧੇ ਸਿੱਖ ਰਾਜ ਦੀ ਸ਼ੁਰੂਆਤ ਸੀ।

ਦਲ ਖਾਲਸਾ ਦੇ ਜੱਥੇ ਕਿਸ ਤਰ੍ਹਾਂ ਸਾਰੇ ਪੰਜਾਬ ਵਿਚ ਦਣ-ਦਨਾਉਂਦੇ ਫਿਰਦੇ ਸਨ ਇਸ ਦੀ ਇਕ ਮਿਸਾਲ ਸਮਕਾਲੀ ਲੇਖਕ ਤਹਿਮਾਸ ਖਾਨ ਮਿਸਕੀਨ ਨੇ ਆਪਣੀ ਲਿਖਤ ਵਿਚ ਦਿੱਤੀ ਹੈ। ਉਸ ਅਨੁਸਾਰ ਉਹ ਅਤੇ ਉਸ ਦਾ ਇਕ ਦੋਸਤ ਜਾਗੀਰਦਾਰ ਰੁਸਤਮ ਖਾਨ, ਸਿੰਘਾਂ ਵੱਲੋਂ ਪਕੜੇ ਗਏ ਸਨ ਅਤੇ ਦਸ-ਬਾਰਾਂ ਦਿਨ ਸਿੰਘਾਂ ਦੀ ਹਿਰਾਸਤ ਵਿਚ ਰਹਿਣ ਬਾਅਦ ਕੁਝ ਨਜ਼ਰਾਨਾ

ਦੇਕੇ ਰਿਹਾਅ ਹੋ ਕੇ ਆਏ ਸਨ। ਇਸ ਦਾ ਪੰਜਾਬੀ ਤਰਜਮਾ ਇਸ ਤਰ੍ਹਾਂ ਹੈ : "ਜਦੋਂ ਕਿ ਚਹਾਰ ਮਹਿਲ (ਚਾਰ ਜ਼ਿਲ੍ਹੇ) ਦਾ ਪਰੰਬਧਕ ਇਕ ਸੌ ਪੰਜਾਹ ਘੋੜਸਵਾਰਾਂ ਨਾਲ ਸਿੱਖਾਂ ਨਾਲ ਲੜਨ ਲਈ ਆਪਣੇ ਸ਼ਹਿਰ (ਸਿਆਲਕੋਟ) ਤੋਂ ਬਾਹਰ ਨਿਕਲਿਆ। ਥੋੜ੍ਹੀ ਹੀ ਦੇਰ ਬਾਅਦ, ਇਹ ਸੁਣ ਕੇ, ਮੈਂ (ਮਿਸਕੀਨ) ਵੀ ਘੋੜੇ ਤੇ ਅਸਵਾਰ ਹੋ ਕੇ ਉਸ ਦੇ ਪਿੱਛੇ ਦੌੜ ਪਿਆ ਅਤੇ ਛੇ ਕੁ ਕਿਲੋਮੀਟਰ ਦੀ ਵਿੱਥ ਤੇ ਜਾ ਕੇ ਉਸ ਨਾਲ ਰਲ ਗਿਆ। ਮੈਂ ਉਸ ਨੂੰ ਪੁੱਛਿਆਂ ਕਿ ਉਹ ਕਿੱਥੇ ਜਾ ਰਿਹਾ ਹੈ? ਉਸ ਨੇ ਜਵਾਬ ਦਿੱਤਾ ਕਿ ਉਹ ਇਥੋਂ ਸਿੱਧਾ ਬੀਹ ਕਿਲੋਮੀਟਰ ਦੀ ਦੂਰੀ ਤੇ ਸਥਿਤ ਇਕ ਪਿੰਡ ਦੀ ਰੱਖਿਆ ਲਈ ਜਾ ਰਿਹਾ ਹੈ। ਜਿਥੇ ਕਿ ਪੰਜਾਹ ਸਿੱਖ ਪਿੰਡ ਵਾਸੀਆਂ ਨਾਲ ਲੜ ਰਹੇ ਹਨ। ਉਸ ਪਿੰਡ ਦੇ ਜ਼ਿਮੀਦਾਰ ਨੇ ਉਸ ਨੂੰ ਖਬਰ ਭੇਜੀ ਸੀ, ਇਸ ਲਈ ਉਸਦਾ ਫ਼ਰਜ਼ ਬਣਦਾ ਹੈ ਕਿ ਉਹ ਜਾ ਕੇ ਸਿੱਖਾਂ ਨੂੰ ਦੰਡ ਦੇਵੇ। ਮੈਂ ਉਸ ਦੇ ਨਾਲ ਹੀ ਗਿਆ। ਜਦੋਂ ਅਸੀਂ ਬੀਹ ਕਿਲੋਮੀਟਰ ਤੱਕ ਗਏ ਤਾਂ ਅਸੀ ਦੇਖਿਆ ਕਿ ਪਿੰਡ ਨੂੰ ਤਾਂ ਤਕਰੀਬਨ ਚਾਰ ਹਜ਼ਾਰ ਸਿੰਘਾਂ ਨੇ ਘੇਰਿਆ ਹੋਇਆ ਸੀ। ਉਸ ਸਮੇਂ, ਜਿਉਂ ਹੀ ਸਿੰਘਾਂ ਨੇ ਸਾਨੂੰ ਦੇਖਿਆ ਤਾਂ ਉਹ ਸਾਡੇ ਵੱਲ ਧੁੰਮ-ਧੁਮਾਅ ਕੇ ਆ ਪਏ। ਨੇੜੇ ਹੀ ਇਕ ਖੰਡਰਾਤ ਬਣਿਆ ਪਿਆ ਕਿਲ੍ਹਾ ਸੀ। ਅਸੀਂ ਸਾਰੇ ਉਸ ਵਿਚ ਜਾ ਵੜੇ, ਲੜਾਈ ਸ਼ੁਰੂ ਹੋ ਗਈ। ਉਨ੍ਹਾਂ ਨੇ ਦੁਪਹਿਰ ਤੋਂ ਬਾਅਦ ਦੀ ਨਿਮਾਜ਼ ਤੋਂ ਲੈ ਕੇ ਅੱਧੀ ਰਾਤ ਤੱਕ ਪਿੰਡ ਦੇ ਉਪਰ ਹਮਲੇ ਜਾਰੀ ਰੱਖੇ। ਅਸੀਂ ਸਾਰੀ ਰਾਤ ਬੜੀ ਚਿੰਤਾ ਅਤੇ ਦੋਚਿੱਤੀ ਵਿਚ ਗੁਜ਼ਾਰੀ। ਜਦੋਂ ਦਿਨ ਚੜ੍ਹਿਆ ਤਾਂ ਦੇਖਿਆ ਕਿ ਸਿੰਘ ਅਤੇ ਜ਼ਿਮੀਦਰ ਸਾਡੇ ਨਾਲ ਲੜਨ ਲਈ ਆ ਗਏ ਸਨ। ਸਾਡੇ ਬੰਦੇ ਹਰ ਪਲ ਪਿੱਛੇ ਹਟ ਰਹੇ ਸਨ। ਸਿੰਘ ਉੱਚੀ ਉੱਚੀ ਬੋਲ ਕੇ ਮੰਗ ਕਰ ਰਹੇ ਸਨ ਕਿ ਚਹਾਰ ਮਹਿਲ ਦੇ ਫੌਜਦਾਰ ਰੁਸਤਮ ਖਾਨ ਨੂੰ ਸਾਡੇ ਹਵਾਲੇ ਕਰੋ। ਅਸੀਂ ਤਕਰੀਬਨ ਡੇਢ ਘੰਟਾ ਉਨ੍ਹਾਂ ਦਾ ਮੁਕਾਬਲਾ ਕੀਤਾ। ਇਸ ਤੋਂ ਬਾਅਦ ਸਾਡਾ ਅਸਲਾ ਖ਼ਤਮ ਹੋ ਗਿਆ। ਇਸ ਲਾਚਾਰਗੀ ਦੇ ਸਮੇਂ, ਸਾਡੇ ਹੱਥ ਜੋ ਕੁਝ ਵੀ ਆਇਆ ਅਸੀਂ ਕਿਲ੍ਹੇ ਦੇ ਉਪਰੋਂ ਉਨ੍ਹਾਂ ਉਪਰ ਸੁੱਟਦੇ ਰਹੇ। ਮਿੱਟੀ ਦੇ ਡਲੇ, ਪੱਥਰਾਂ ਦੇ ਟੁਕੜੇ, ਮਿੱਟੀ ਦੇ ਟੁੱਟੇ ਹੋਏ ਭਾਂਡੇ, ਲੱਕੜਾਂ ਦੇ ਟੁਕੜੇ ਆਦਿ ਸਭ ਕੁਝ ਉਨ੍ਹਾਂ ਉਤੇ ਸੁੱਟਿਆ ਗਿਆ। ਅਸੀਂ ਉਨ੍ਹਾਂ ਨੂੰ ਦੁਪਹਿਰ ਤੱਕ ਰੋਕ ਕੇ ਰੱਖਿਆ ਅਤੇ ਸਾਡੇ ਤੱਕ ਨਹੀਂ ਪਹੁੰਚਣ ਦਿੱਤਾ। ਆਖਰਕਾਰ ਸਿੰਘ ਕਿਲ੍ਹੇ ਦੀਆਂ ਦੀਵਾਰਾਂ ਉਪਰ ਚੜ੍ਹਨ ਲੱਗੇ ਅਤੇ ਕਿਲ੍ਹੇ ਦੀਆਂ ਦੀਵਾਰਾਂ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ। ਇਸ ਤੇ ਮੈਂ ਅਤੇ ਰੁਸਤਮ ਖਾਨ ਨੇ ਛੇ ਹੋਰ ਜੁਆਨਾਂ ਸਮੇਤ ਆਪਣੇ ਕਮਰ ਕਸੇ ਕਸ ਲਏ ਅਤੇ ਤਲਵਾਰਾਂ ਸੂਤ ਕੇ ਦਰਵਾਜ਼ੇ ਤੋਂ ਬਾਹਰ ਆ ਗਏ ਅਚਾਨਕ ਹੀ ਮੇਰਾ ਪੈਰ ਦਰਵਾਜ਼ੇ ਕੋਲ ਆ ਕੇ ਤਿਲਕ ਗਿਆ ਅਤੇ ਮੈਂ ਡਿੱਗ ਪਿਆ। ਸਿੰਘਾਂ ਨੇ ਤੁਰੰਤ ਹੀ ਉਥੇ ਮੈਨੂੰ ਪਕੜ ਲਿਆ। ਕੁਝ ਕਦਮਾਂ ਅੱਗੇ ਜਾ ਕੇ ਰੁਸਤਮ ਖਾਨ ਨੂੰ ਵੀ ਪਕੜ ਲਿਆ ਗਿਆ ਸੀ। ਸਾਡਾ ਇਕ ਸਾਥੀ ਅਲਾਹਵਰਦੀ ਬੇਗ ਮਾਰਿਆ ਜਾ ਚੁੱਕਿਆ ਸੀ। ਇਸ ਸਮੇਂ ਤੱਕ ਸਿੰਘ ਅਤੇ ਜ਼ਿਮੀਦਾਰ ਬੀਹ ਹਜ਼ਾਰ ਦੀ ਗਿਣਤੀ ਤੱਕ ਪਹੁੰਚ ਚੁੱਕੇ ਸਨ। ਉਹ ਸਾਨੂੰ ਪਕੜ ਕੇ ਉਸੇ ਪਿੰਡ ਵਿਚ ਲੈ ਆਏ ਸਨ ਜਿਥੇ ਉਹ ਪਹਿਲਾਂ ਲੜ ਰਹੇ ਸਨ। ਰਾਤ ਹੋਣ ਤੇ ਉਨ੍ਹਾਂ ਨੇ ਮੇਰੇ ਕੋਲੋਂ ਇਕ ਲੱਖ ਰੁਪਏ ਮੰਗੇ। ਅੱਧੀ ਰਾਤ ਤੱਕ ਸੌਦੇ ਦੀ ਗੱਲ ਚਲਦੀ ਰਹੀ। ਆਖਰ ਛੇ ਹਜ਼ਾਰ ਤੇ ਆ ਕੇ ਗੱਲ ਮੁੱਕ ਗਈ। ਫੈਸਲਾ ਹੋਇਆ ਸੀ ਕਿ ਮੈਂ ਅਗਲੇ ਦਿਨ ਆਪਣੇ ਪਿੰਡ ਜਾਵਾਂਗਾ, ਉਨ੍ਹਾਂ ਨੂੰ ਜੰਮੂ ਸ਼ਹਿਰ ਦਾ ਕੋਈ ਹੁੰਡੀਦਾਰ ਮਿਲਾਵਾਂਗਾ ਅਤੇ ਉਸ ਕੋਲੋਂ ਉਹ ਪੈਸੇ ਪਰਾਪਤ ਕਰ ਕੇ ਮੈਨੂੰ ਜੰਮੂ ਵਿਚ ਹੀ ਛੱਡ ਦੇਣਗੇ। ਸਿੱਟੇ ਵਜੋਂ ਅਗਲੇ

ਦਿਨ ਸਵੇਰੇ ਹੀ ਦੋ ਜਾਂ ਤਿੰਨ ਸਿੰਘ ਮੇਰੇ ਨਾਲ ਮੇਰੇ ਪਿੰਡ ਲਈ ਚੱਲ ਪਏ ਸਨ। ਤਕਰੀਬਨ ਇਕ ਸੌ ਸਿੰਘਾਂ ਦਾ ਇਕ ਹੋਰ ਜੱਥਾ ਵੀ ਉਧਰ ਹੀ ਜਾ ਰਿਹਾ ਸੀ। ਉਨ੍ਹਾਂ ਨੇ ਮੈਨੂੰ 8-9 ਕਿਲੋਮੀਟਰ ਤਕ ਆਪਣੇ ਘੋੜੇ ਦੀ ਪਿੱਠ ਤੇ ਬਿਠਾ ਲਿਆ ਸੀ। ਫਿਰ ਉਨ੍ਹਾਂ ਨੇ ਮੈਨੂੰ ਕਿਹਾ ਕਿ ਮੈਂ ਪੈਦਲ ਹੀ ਤੁਰਾਂ। ਮੈਂ ਬਾਈ ਕਿਲੋਮੀਟਰ ਤਕ ਤੁਰ ਕੇ ਹੀ ਗਿਆ। ਮੇਰੇ ਪੈਰ ਦੁਖ ਰਹੇ ਸਨ ਅਤੇ ਥੱਕਿਆ-ਟੁੱਟਿਆ ਮਹਿਸੂਸ ਕਰ ਰਿਹਾ ਸੀ। ਮੈਂ ਫਿਰ 8-9 ਕਿਲੋਮੀਟਰ ਦੀ ਵਿੱਥ ਤੋਂ ਪਸਰੂਰ ਸ਼ਹਿਰ ਦੇਖਿਆ। ਇਸ ਸਮੇਂ ਜਿਹੜਾ ਸਿੱਖ ਮੇਰੇ ਘੋੜੇ ਤੇ ਬੈਠਾ ਜਾ ਰਿਹਾ ਸੀ ਉਸ ਨੇ ਵਾਹਿਗੁਰੂ ਦਾ ਨਾਂ ਲੈਂਦੇ ਹੋਏ ਨੇ ਕਿਹਾ ਕਿ ਹੇ ਵਾਹਿਗੁਰੂ! ਜਿਹੜਾ ਵੀ ਤੇਰਾ ਨਾਂ ਸਵੇਰੇ ਸਵੇਰੇ ਲੈਂਦਾ ਹੈ, ਉਹ ਕਿਸੇ ਵੀ ਕੰਮ ਵਿਚ ਨਿਰਾਸ਼ ਨਹੀਂ ਹੁੰਦਾ। ਉਸ ਦੀ ਪਰਾਰਥਨਾ ਸੁਣ ਕੇ ਮੈਂ ਡਿੱਗ ਪਿਆ ਅਤੇ ਰੋਣ ਲੱਗ ਪਿਆ। ਮੈਂ ਰੱਬ ਨੂੰ ਵੀ ਯਾਦ ਕੀਤਾ ਅਤੇ ਕਿਹਾ ਹੇ ਸਰਬਉੱਚ ਰੱਖਣਹਾਰ! ਮੈਂ ਤੇਰਾ ਨਿਮਾਣਾ ਜਿਹਾ ਜੀਵ ਹਾਂ ਮੇਰੀ ਹੁਣ ਸਹਾਇਤਾ ਕਰ ਅਤੇ ਸਿੱਖਾਂ ਦੇ ਹੱਥੋਂ ਰਿਹਾਅ ਕਰਵਾ। ਮੈਂ ਅਜੇ ਇਹ ਅਰਦਾਸ ਕਰ ਹੀ ਰਿਹਾ ਸੀ ਕਿ ਮੇਰੀਆਂ ਨਜ਼ਰਾਂ ਰਸਤੇ ਵਿਚ ਸਥਿਤ ਇਕ ਉੱਚੇ ਕਿਲ੍ਹੇ ਉਪਰ ਪਈਆਂ। ਉਸ ਥਾਂ ਦੇ ਜ਼ਿਮੀਦਾਰ ਚਾਲੀ ਪੰਜਾਹ ਸਿਪਾਹੀਆਂ ਸਮੇਤ ਸਿੱਖਾਂ ਉਪਰ ਟੁੱਟ ਪਏ ਸਨ। ਸਿੰਘਾਂ ਨੂੰ ਭਜਾ ਦਿੱਤਾ ਗਿਆ ਅਤੇ ਉਨ੍ਹਾਂ ਦੇ ਕੋਲੋਂ ਸਾਰਾ ਲੁੱਟ ਦਾ ਸਮਾਨ ਖੋਹ ਲਿਆ ਗਿਆ। ਉਹ ਮੈਨੂੰ ਵੀ ਫੜ ਕੇ ਕਿਲ੍ਹੇ ਵਿਚ ਲੈ ਆਏ। ਸ਼ਾਮ ਦੀ ਨਿਮਾਜ਼ ਸਮੇਂ ਜਿਹੜਾ ਸਿੱਖ ਮੈਨੂੰ ਫੜ ਕੇ ਲਿਜਾ ਰਿਹਾ ਸੀ ਉਸ ਨੇ ਜ਼ਿਮੀਦਾਰ ਨੂੰ ਸੁਨੇਹਾ ਭੇਜਿਆ ਕਿ ਜਿਸ ਮੁਗ਼ਲ (ਮਿਸਕੀਨ) ਨੂੰ ਤੂੰ ਫੜਿਆ ਹੈ ਉਹ ਉਨ੍ਹਾਂ ਦੇ ਸਰਦਾਰ ਦੀ ਛੇ ਹਜ਼ਾਰ ਰੁਪਏ ਦੀ ਅਮਾਨਤ ਹੈ। ਇਸ ਰਕਮ ਦਾ ਜ਼ਿੰਮੇਵਾਰ ਉਹ (ਜ਼ਿਮੀਦਾਰ) ਹੋਵੇਗਾ। ਇਹ ਜਾਣ ਕੇ ਮੈਨੂੰ ਕਿਲ੍ਹੇ ਦੇ ਇਕ ਬੁਰਜ ਵਿਚ ਪੂਰੀ ਸਖ਼ਤਾਈ ਨਾਲ ਰੱਖਿਆ ਗਿਆ ਸੀ।"[ਅ]

ਮਿਸਕੀਨ ਉਥੇ ਕਿਲ੍ਹੇ ਵਿਚ ਦਸ ਦਿਨ ਬੰਦ ਰਿਹਾ ਸੀ। ਇਨ੍ਹਾਂ ਦਿਨਾਂ ਵਿਚ ਉਸ ਨੂੰ ਕੁਝ ਤੰਗ ਕੀਤਾ ਗਿਆ ਸੀ ਅਤੇ ਖਾਣ ਲਈ ਵੀ ਬਹੁਤ ਥੋੜ੍ਹਾ ਦਿੱਤਾ ਗਿਆ ਸੀ। ਕਿਲ੍ਹੇ ਦਾ ਮਾਲਕ ਮਿਸਕੀਨ ਦੀ ਪੁਜ਼ੀਸ਼ਨ ਨੂੰ ਨਹੀਂ ਜਾਣਦਾ ਸੀ। ਉਸ ਨੇ ਇਸ ਨੂੰ ਇਕ ਸਾਧਾਰਨ ਮੁਗ਼ਲ ਸਿਪਾਹੀ ਹੀ ਸਮਝਿਆ ਸੀ ਅਤੇ ਦਸ ਦਿਨਾਂ ਬਾਅਦ ਦੋ ਸੌ ਰੁਪਏ ਲੈ ਕੇ ਛੱਡ ਦਿੱਤਾ ਗਿਆ ਸੀ। ਰੁਸਤਮ ਖਾਨ ਨੂੰ ਜ਼ਿਆਦਾ ਤਸੀਹੇ ਦਿੱਤੇ ਗਏ ਸਨ ਅਤੇ ਉਸ ਨੂੰ ਬਾਈ ਹਜ਼ਾਰ ਰੁਪਏ ਦੇਣ ਬਦਲੇ ਛੱਡਿਆ ਗਿਆ ਸੀ। ਮਿਸਕੀਨ ਦੇ ਇਸ ਅੱਖੀਂ ਦੇਖੇ ਬਿਆਨ ਤੋਂ ਕੁਝ ਗੱਲਾਂ ਭਲੀ-ਭਾਂਤ ਪਰਗਟ ਹੁੰਦੀਆਂ ਹਨ। ਇਕ ਤਾਂ ਇਹ ਕਿ ਸਿੱਖ ਜੱਥੇ ਹਰ ਥਾਂ ਤੇ ਫਿਰ ਰਹੇ ਸਨ। ਦੂਸਰਾ ਇਹ ਕਿ ਉਹ ਇਤਨੇ ਭੋਲੇ ਸਨ ਕਿ ਮਿਸਕੀਨ ਵਰਗੇ ਚਲਾਕ ਬੰਦੇ ਦੇ ਝੂਠ ਉਪਰ ਵੀ ਯਕੀਨ ਕਰਕੇ ਉਹ ਇਕ ਲੱਖ ਰੁਪਏ ਦੇ ਇਵਜ਼ਾਨੇ ਤੋਂ ਛੇ ਹਜ਼ਾਰ ਰੁਪਏ ਤੱਕ ਆ ਗਏ ਸਨ। ਇਹ ਗੱਲ ਸਿੱਖਾਂ ਦੀ ਸਾਦਗੀ ਨੂੰ ਦਰਸਾਉਂਦੀ ਹੈ। ਤੀਜੀ ਗੱਲ ਇਹ ਕਿ ਜਿਵੇਂ ਮੁਗ਼ਲ ਅਧਿਕਾਰੀ ਫੜੇ ਗਏ ਹਰ ਸਿੱਖ ਨੂੰ ਕਤਲ ਕਰ ਦਿੰਦੇ ਸੀ, ਸਿੱਖਾਂ ਨੇ ਮਿਸਕੀਨ ਵਰਗੇ ਬੰਦੇ ਨੂੰ ਵੀ ਕੁਝ ਨਹੀਂ ਕਿਹਾ ਸੀ।

ਪਾਣੀਪਤ ਦੀ ਲੜਾਈ ਵਿਚ ਫੈਸਲਾਕੁਨ ਜਿੱਤ ਪਰਾਪਤ ਕਰਨ ਤੋਂ ਬਾਅਦ ਅਬਦਾਲੀ ਕਾਫ਼ੀ ਸਮੇਂ ਤੱਕ ਉਥੇ ਠਹਿਰਿਆ ਸੀ। ਵਾਪਸ ਆਉਂਦਿਆ ਉਹ ਸਰਹਿੰਦ ਵਿਖੇ ਰੁਕਿਆ। ਇਥੇ ਮਲੇਰਕੋਟਲਾ ਅਤੇ ਰਾਇਕੋਟ ਦੇ ਨਵਾਬਾਂ ਨੇ ਫੂਲਕੀਆਂ ਮਿਸਲ ਦੇ ਬਾਨੀ ਬਾਬਾ ਆਲਾ ਸਿੰਘ ਦੀ

ਚੁਗਲੀ ਕੀਤੀ ਕਿ ਉਹ ਲੜਾਈ ਸਮੇਂ ਮਰਾਠਿਆਂ ਦੀ ਮਦਦ ਅਨਾਜ-ਪੱਠੇ ਭੇਜ ਕੇ ਕਰਦਾ ਰਿਹਾ ਸੀ। ਇਹ ਗੱਲ ਭਾਵੇਂ ਬਹੁਤ ਵੱਡੀ ਨਹੀਂ ਸੀ ਕਿਉਂ ਕਿ ਉਨ੍ਹਾਂ ਸਮਿਆਂ ਵਿਚ ਅਨਾਜ-ਪੱਠੇ ਦੀ ਸਖ਼ਤ ਲੋੜ ਹੋਣ ਕਰਕੇ ਹਰ ਇਕ ਹੀ ਬੰਦਾ ਅਨਾਜ-ਪੱਠਾ ਮੁੱਲ ਵੇਚਣ ਦੀ ਕੋਸ਼ਿਸ਼ ਕਰਦਾ ਸੀ। ਅਬਦਾਲੀ ਦੀ ਸ਼ਹਿ ਪਾ ਕੇ ਉਕਤ ਦੋਵੇਂ ਨਵਾਬਾਂ ਨੇ ਬਰਨਾਲੇ ਨੂੰ ਜਾ ਉਜਾੜਿਆ। ਪਤਾ ਲੱਗਣ ਤੇ ਜਦੋਂ ਬਾਬਾ ਆਲਾ ਸਿੰਘ ਸਭ ਕੁਝ ਦੱਸਣ ਲਈ ਅਬਦਾਲੀ ਨੂੰ ਮਿਲਣ ਆਇਆ ਤਾਂ ਉਸ ਨੂੰ ਆਪਣਾ ਪੱਖ ਦੱਸਣ ਤੋਂ ਪਹਿਲੋਂ ਹੀ ਕੈਦ ਕਰ ਲਿਆ ਗਿਆ ਸੀ। ਇਸ ਸਭ ਕੁਝ ਪਿੱਛੇ ਸਿਆਸੀ ਦੁਸ਼ਮਣੀਆਂ ਜ਼ਿਆਦਾ ਸਨ। ਜਦੋਂ ਬਾਬਾ ਆਲਾ ਸਿੰਘ ਨੂੰ ਕੈਦ ਕੀਤੇ ਜਾਣ ਦੀ ਖ਼ਬਰ ਉਨ੍ਹਾਂ ਦੇ ਪਰਿਵਾਰ ਪਾਸ ਪਹੁੰਚੀ ਤਾਂ ਉਨ੍ਹਾਂ ਦੀ ਧਰਮ ਪਤਨੀ ਮਾਈ ਫਤਹਿ ਕੌਰ ਅਤੇ ਸਪੁੱਤਰੀ ਬੀਬੀ ਪਰਧਾਨ ਆਪਣੇ ਸਿਆਣੇ ਸਲਾਹਕਾਰਾਂ ਨੂੰ ਨਾਲ ਲੈ ਕੇ ਸਰਹਿੰਦ ਪਹੁੰਚ ਗਈਆਂ। ਬੀਰਮ ਢਿੱਲੋਂ ਨੂੰ ਅਬਦਾਲੀ ਨਾਲ ਮਿਲਣ ਦਾ ਸਮਾਂ ਲੈਣ ਲਈ ਅੱਗੇ ਕੀਤਾ ਗਿਆ ਸੀ। ਅਬਦਾਲੀ ਨਾਲ ਮੁਲਾਕਾਤ ਹੋਈ। ਸਭ ਬਿਰਤਾਂਤ ਸੁਣਾਇਆ ਗਿਆ। ਅਬਦਾਲੀ ਸੰਤੁਸ਼ਟ ਹੋ ਗਿਆ। ਅਬਦਾਲੀ ਉਪਰ ਬਾਬਾ ਆਲਾ ਸਿੰਘ ਦੀ ਗੰਭੀਰਤਾ ਅਤੇ ਦਿਆਨਤਦਾਰੀ ਦਾ ਬਹੁਤ ਪਰਭਾਵ ਪਿਆ ਸੀ। ਉਸ ਨੂੰ ਕੈਦ ਵਿਚੋਂ ਵੀ ਛੱਡ ਦਿੱਤਾ ਗਿਆ ਅਤੇ ਉਸ ਦੇ ਆਪਣੇ ਇਲਾਕੇ ਦਾ, ਸਰਹਿੰਦ ਦੇ ਫੌਜਦਾਰ ਤੋਂ ਬਿਲਕੁਲ ਸੁਤੰਤਰ, ਪਰਬੰਧਕ ਨਿਯੁਕਤ ਕੀਤਾ ਗਿਆ। ਬਾਬਾ ਆਲਾ ਸਿੰਘ ਨੇ ਇਸ ਬਦਲੇ ਤਿੰਨ ਲੱਖ ਰੁਪਏ ਸਲਾਨਾ ਅਬਦਾਲੀ ਨੂੰ ਦੇਣੇ ਸਨ।[4] ਅਪਰੈਲ, 1761 ਵਿਚ ਅਬਦਾਲੀ ਵਾਪਸ ਲਾਹੌਰ ਆਇਆ ਸੀ। ਉਸ ਦੇ ਪਾਸ ਲੁੱਟ ਦਾ ਸਮਾਨ ਵੀ ਬਹੁਤ ਸੀ ਅਤੇ ਉਹ ਥੱਕਿਆ ਹੋਇਆ ਵੀ ਸੀ। ਇਸ ਕਰ ਕੇ ਉਸ ਨੇ ਸਿੱਖ ਗਤੀਵਿਧੀਆਂ ਬਾਰੇ ਜਾਣ ਲੈਣ ਦੇ ਬਾਵਜੂਦ ਵੀ ਸਿੱਖਾਂ ਦੇ ਵਿਰੁੱਧ ਕੋਈ ਕਾਰਵਾਈ ਨਹੀਂ ਕੀਤੀ। ਭਾਵੇਂ ਤਾਂ ਉਹ ਇਤਨਾ ਥੱਕ ਚੁੱਕਿਆ ਸੀ ਕਿ ਉਹ ਹੋਰ ਲੜਾਈ ਨਹੀਂ ਲੜ ਸਕਦਾ ਸੀ ਤੇ ਭਾਵੇਂ ਉਸ ਦੀ ਆਪਣੇ ਮੁਲਕ ਅਫ਼ਗਾਨਿਸਤਾਨ ਅੰਦਰ ਚਿੰਤਾ ਵਾਲੀ ਸਥਿਤੀ ਨੇ ਉਸ ਨੂੰ ਪਰੇਸ਼ਾਨ ਕਰ ਰੱਖਿਆ ਸੀ। ਵੈਸੇ ਉਸ ਦੀ ਆਪਣੀ ਫੌਜ ਬਗਾਵਤ ਕਰਨ ਤੇ ਤੁਲ ਗਈ ਸੀ। ਕਿਉਂਕਿ ਉਨ੍ਹਾਂ ਨੂੰ ਆਪਣੇ ਘਰਾਂ ਵਿਚੋਂ ਆਇਆਂ ਨੂੰ ਬੜਾ ਲੰਮਾ ਸਮਾਂ ਹੋ ਗਿਆ ਸੀ। ਇਸ ਦੌਰਾਨ ਉਸ ਦੇ ਬਹੁਤ ਸਾਰੇ ਸਿਪਾਹੀ ਮਾਰੇ ਵੀ ਗਏ ਸਨ।

ਫਲਸਰੂਪ ਜਿੰਨਾ ਵੀ ਚਿਰ ਉਹ ਲਾਹੌਰ ਵਿਚ ਰਿਹਾ ਉਸ ਨੇ ਆਪਣੇ ਕੈਂਪ ਦੁਆਲੇ ਗੱਡਿਆਂ ਦੀ ਵਾੜ ਕਰ ਕੇ ਰੱਖੀ ਸੀ ਤਾਂ ਕਿ ਸਿੱਖ ਘੋੜਸੁਆਰ ਉਸ ਦੇ ਕੈਂਪ ਉਪਰ ਅਚਾਨਕ ਹਮਲੇ ਨਾ ਕਰ ਸਕਣ। ਅਬਦਾਲੀ ਨੇ ਸਰਬੁਲੰਦ ਖਾਨ ਸਮੇਤ ਸਾਰੇ ਅਧਿਕਾਰੀ ਆਪਣੇ ਪਾਸ ਬੁਲਾਏ ਅਤੇ ਉਨ੍ਹਾਂ ਤੋਂ ਸਾਰੇ ਪਰਬੰਧ ਬਾਰੇ ਜਾਣਕਾਰੀ ਲਈ। ਸਰਬੁਲੰਦ ਖਾਨ ਨੇ ਦੱਸਿਆ ਕਿ ਅਮੀਰ ਮੁਹੰਮਦ ਖਾਨ ਨੇ ਖ਼ਜ਼ਾਨੇ ਵਿਚੋਂ ਸਿੱਖਾਂ ਨੂੰ ਤੀਹ ਹਜ਼ਾਰ ਰੁਪਏ ਦਿੱਤੇ ਸਨ। ਇਸ ਨਾਲ ਅਬਦਾਲੀ ਬਹੁਤ ਗੁੱਸੇ ਹੋਇਆ। ਉਸ ਨੇ ਅਮੀਰ ਮੁਹੰਮਦ ਖਾਨ ਨੂੰ ਕੈਦ ਕਰ ਲਿਆ ਸੀ ਅਤੇ ਸਰਬੁਲੰਦ ਖਾਨ ਨੂੰ ਲਾਹੌਰ ਤੋਂ ਬਦਲ ਕੇ ਮੁਲਤਾਨ ਭੇਜ ਦਿੱਤਾ ਸੀ। ਸ਼ਹਿਰ ਨਿਵਾਸੀਆਂ ਨੇ ਅਬਦਾਲੀ ਅੱਗੇ ਆ ਕੇ ਬੇਨਤੀ ਕੀਤੀ ਕਿ ਸਿੱਖਾਂ ਨੂੰ ਤੀਹ ਹਜ਼ਾਰ ਰੁਪਏ ਉਨ੍ਹਾਂ ਦੇ ਸੁਝਾਅ ਤੇ ਹੀ ਅਮੀਰ ਮੁਹੰਮਦ ਖਾਨ ਨੇ ਦਿੱਤੇ ਸਨ ਨਹੀਂ ਤਾਂ ਸਾਰਾ ਸ਼ਾਹੀ ਖ਼ਜ਼ਾਨਾ ਲੁੱਟਿਆ ਜਾਣਾ ਸੀ। ਇਸ ਗੱਲ ਨਾਲ ਅਬਦਾਲੀ ਦੀ ਤਸੱਲੀ ਹੋ ਗਈ ਸੀ ਅਤੇ ਅਮੀਰ ਮੁਹੰਮਦ ਖਾਨ ਨੂੰ ਛੱਡ ਦਿੱਤਾ ਗਿਆ ਸੀ। ਖ਼ੁਆਜ਼ਾ

ਆਬੇਦ ਖਾਨ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਰਾਜਾ ਘੁਮੰਡ ਚੰਦ ਨੂੰ ਫਿਰ ਤੋਂ ਪਹਿਲਾਂ ਵਾਲੇ ਖੇਤਰ ਦੇ ਅਧਿਕਾਰ ਦਿੱਤੇ ਗਏ। ਸਆਦਾਤ ਖਾਨ ਅਤੇ ਸਾਦੀਕ ਬੇਗ ਅਫਰੀਦੀ ਨੂੰ ਉਸ ਦੇ ਡਿਪਟੀ ਨਿਯੁਕਤ ਕੀਤਾ ਗਿਆ। ਮੁਹੰਮਦ ਜ਼ੈਨ ਖਾਨ ਨੂੰ ਸਰਹਿੰਦ ਦਾ ਫੌਜਦਾਰ ਬਣਾ ਕੇ ਭੇਜਿਆ ਗਿਆ। ਸਭ ਨੂੰ ਸਖ਼ਤ ਹਦਾਇਤਾਂ ਦਿੱਤੀਆਂ ਗਈਆਂ ਸਨ ਕਿ ਉਹ ਸਿੱਖਾਂ ਦੇ ਖਿਲਾਫ ਸਖ਼ਤ ਕਾਰਵਾਈ ਕਰਨ।

ਅਬਦਾਲੀ ਵਲੋਂ ਸਖ਼ਤ ਪਰਬੰਧ ਕਰਨ ਦੇ ਬਾਵਜੂਦ ਵੀ ਸਿੰਘ ਜੱਥੇ ਉਸ ਦੇ ਕੈਂਪ ਉੱਪਰ ਹਮਲਾ ਕਰਨੋਂ ਨਹੀਂ ਹਟੇ ਸਨ। ਸਿੰਘਾਂ ਦੇ ਮੁੱਖ ਹਮਲੇ ਉਸ ਥਾਂ ਤੇ ਹੁੰਦੇ ਸਨ ਜਿਥੇ ਹਿੰਦੁਸਤਾਨੀ ਔਰਤਾਂ ਅਤੇ ਮਰਦ ਕੈਦ ਕਰ ਕੇ ਰੱਖੇ ਹੋਏ ਸਨ। ਕੁਝ ਕੁ ਨੂੰ ਸਿੰਘ ਛੁਡਾ ਕੇ ਲੈ ਜਾਂਦੇ ਸਨ ਅਤੇ ਕੁਝ ਕੁ ਆਪ ਵੀ ਭੱਜ ਜਾਂਦੇ ਸਨ। ਲਾਹੌਰ ਤੋਂ ਲੈ ਕੇ ਸਿੰਧ ਦਰਿਆ ਤੱਕ ਅਬਦਾਲੀ ਦੇ ਕਾਫ਼ਲੇ ਉਤੇ ਸਿੰਘਾਂ ਨੇ ਹਮਲੇ ਕਰ ਕਰ ਕੇ ਬਹੁਤ ਵੱਡੀ ਗਿਣਤੀ ਵਿਚ ਕੈਦੀ ਔਰਤਾਂ ਅਤੇ ਆਦਮੀ ਛੁਡਵਾ ਲਏ ਸਨ। ਮੇਜ਼ਰ ਜੇਮਜ਼ ਬਰਾਊਨ ਲਿਖਦਾ ਹੈ ਕਿ 'ਪਾਣੀਪਤ ਦੀ ਲੜਾਈ ਬਾਅਦ ਜਿਉਂ ਹੀ ਦੁਰਾਨੀ ਫੌਜ ਨੇ ਸਤਲੁਜ ਨੂੰ ਪਾਰ ਕੀਤਾ ਤਾਂ ਸਿੱਖਾਂ ਨੇ ਇਸ ਬਿਦੇਸ਼ੀ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ ਪਰ ਅਹਿਮਦ ਸ਼ਾਹ ਕੁਝ ਨਾ ਕਰ ਸਕਿਆ ਕਿਉਂਕਿ ਉਸ ਦੀ ਫੌਜ ਕੋਲ ਲੁੱਟ ਦਾ ਬਹੁਤ ਭਾਰੀ ਸਮਾਨ ਸੀ। ਹਰ ਰਾਤ ਉਹ ਸਿੱਖਾਂ ਤੋਂ ਬਚਣ ਲਈ ਆਪਣੇ ਕੈਂਪ ਦੀ ਘੇਰਾਬੰਦੀ ਕਰਦਾ ਹੋਇਆ, ਆਪਣਾ ਅਟਕ ਤੱਕ ਵਧਣਾ ਜਾਰੀ ਰੱਖਿਆ। ਸਿੱਖ ਉਸ ਦਾ ਸਾਰੇ ਰਸਤੇ ਧੁਰ ਤੱਕ ਪਿੱਛਾ ਕਰਦੇ ਰਹੇ ਸਨ। ਜਦੋਂ ਅਫਗਾਨਾਂ ਨੇ ਅਟਕ ਨੂੰ ਪਾਰ ਕਰ ਲਿਆ ਤਾਂ ਸਿੱਖ ਲਾਹੌਰ ਨੂੰ ਘੇਰਨ ਲਈ ਵਾਪਸ ਆ ਗਏ।'[6] ਹਕੀਕਤ ਨੂੰ ਲਿਖਣ ਵਾਲਾ ਵੀ ਤੈਮੂਰ ਸ਼ਾਹ ਦਾ ਕੋਈ ਨਿੱਜੀ ਲੇਖਕ ਸੀ। ਇਸ ਨੇ ਵੀ ਆਪਣੀ ਅੱਖੀਂ ਦੇਖਿਆ ਹਾਲ ਇਉਂ ਲਿਖਿਆ ਹੈ, 'ਜਦੋਂ ਅਹਿਮਦ ਸ਼ਾਹ ਨੇ ਪੰਜਾਬ ਦੇ ਤਿੰਨ ਦਰਿਆ ਪਾਰ ਕਰ ਲਏ, ਇਕ ਸਿੱਖ ਨੇਤਾ ਚੜ੍ਹਤ ਸਿੰਘ ਬਾਰਾਂ ਸੌ ਘੋੜਸੁਆਰਾਂ ਨਾਲ ਉਸ ਦਾ ਪਿੱਛਾ ਕਰਦਾ ਆ ਰਿਹਾ ਸੀ। ਹਰ ਰੋਜ਼ ਜਿਉਂ ਹੀ ਦੁਰਾਨੀ ਫੌਜਾਂ ਰਵਾਨਾ ਹੁੰਦੀਆਂ ਤਾਂ ਇਹ ਜੱਥਾ ਉਸ ਨੂੰ ਵਾਰ ਵਾਰ ਤੰਗ ਕਰਦਾ। ਦਿਨ ਚੜ੍ਹੇ ਤੋਂ ਲੈ ਕੇ ਰਾਤ ਪੈਣ ਤੱਕ ਉਹ ਦੁਰਾਨੀਆਂ ਨਾਲ ਇਉਂ ਲੜਦੇ ਜਿਵੇਂ ਉਹ ਕਿਸੇ ਫੌਜ ਦਾ ਅਗਾਊਂ ਦਸਤਾ ਹੁੰਦੇ ਹੋਣ। ਰਾਤ ਪੈਣ ਤੇ ਉਹ ਭੱਜ ਜਾਂਦੇ ਪਰ ਦੂਸਰੀ ਸਵੇਰ ਜਦੋਂ ਰਵਾਨਾ ਹੋਣ ਲਈ ਦੁਰਾਨੀ ਫੌਜ ਤਿਆਰ ਹੁੰਦੀ, ਉਹ ਫਿਰ ਆਪਣੀਆਂ ਕਾਰਵਾਈਆਂ ਸ਼ੁਰੂ ਕਰ ਦਿੰਦੇ, ਪਰ ਛੁਪੇ ਰਹਿੰਦੇ। ਰਾਤ ਨੂੰ ਉਹ ਅਹਿਮਦ ਸ਼ਾਹ ਦੇ ਕੈਂਪ ਤੋਂ ਦਸ ਕੋਹ ਦੂਰ ਰਹਿੰਦੇ। ਅਹਿਮਦ ਸ਼ਾਹ ਚਾਹੁੰਦਾ ਸੀ ਕਿ ਉਹ ਸਿੱਖਾਂ ਨਾਲ ਜੰਮ ਕੇ ਲੜਾਈ ਕਰੇ ਪਰ ਜੰਮ ਕੇ ਲੜਾਈ ਕਰਨ ਦਾ ਸਿੱਖਾਂ ਨੇ ਉਸ ਨੂੰ ਕੋਈ ਮੌਕਾ ਹੀ ਨਾ ਦਿੱਤਾ।' ਤੇਜਾ ਸਿੰਘ ਗੰਡਾ ਸਿੰਘ ਅਨੁਸਾਰ, "ਤਕਰੀਬਨ ਬਾਈ ਸੌ ਹਿੰਦੂ ਇਸਤਰੀਆਂ ਨੂੰ ਵੀ , ਜਿਨ੍ਹਾਂ ਨੂੰ ਅਫਗਾਨ ਕੈਦੀ ਬਣਾ ਕੇ ਲਿਜਾ ਰਹੇ ਸਨ, ਛੁਡਾ ਲਿਆ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਪਰਿਵਾਰਾਂ ਤੱਕ ਘਰੋ-ਘਰੀਂ ਪਹੁੰਚਾ ਦਿੱਤਾ।"[7] ਗਯਾਨ ਸਿੰਘ ਲਿਖਦਾ ਹੈ, "ਸਿੰਘ ਮੰਡਯਾਲਾਂ ਵਾਂਗੂ ਗਿਰਦੇ ਆਣ ਹੋਏ। ਜਿਹੜੀ ਦੌਲਤ ਦੁਰਾਨੀ ਸ਼ਾਹ ਮਥੁਰਾ, ਕੋਇਲ ਵਲੋਂ ਲੁੱਟ ਕੇ ਲਯਾਯਾ ਸੀ ਉਹੋ ਧਨ ਸਿੰਘ ਲੁੱਟਣ ਉਠ ਪਏ। ਜਿਵੇਂ ਚਿੜੀਆਂ ਨੂੰ ਬਾਜ਼ ਅਤੇ ਬਾਜ਼ਾਂ ਨੂੰ ਸ਼ਾਹਬਾਜ਼ ਆ ਪੈਂਦੇ ਹਨ ਤੈਸੇ ਹੀ ਵੇਲੇ ਕੁਵੇਲੇ ਸਿੰਘਾਂ ਨੇ ਛਾਪੇ ਮਾਰ-ਮਾਰ ਦੁਰਾਨੀਆਂ ਨੂੰ ਲਾਚਾਰ ਕਰ ਦਿੱਤਾ ਤੇ ਨਾਲ ਲੁੱਟ ਪਾਈ ਰੱਖੀ।"[8] ਕਨ੍ਹੱਈਆ ਲਾਲ ਦੇ ਸ਼ਬਦਾਂ ਵਿਚ, "ਰਸਤੇ

ਵਿਚ ਸਿੱਖਾਂ ਨੇ ਗੁਸਤਾਖੀ ਵਜੋਂ ਸ਼ਾਹੀ ਲਸ਼ਕਰ ਨਾਲ ਵੀ ਵਧੀਕੀਆਂ ਕੀਤੀਆਂ ਪਰ ਬਾਦਸ਼ਾਹ ਮਜ਼ਬੂਰਨ ਉਸੇ ਕਰੋਧ ਦੀ ਹਾਲਤ ਵਿਚ ਕਾਬੁਲ ਜਾ ਪਹੁੰਚਿਆਂ।"[9] ਇਹ ਉਸ ਦੇ ਛੇਵੇਂ ਹੱਲੇ ਦੀ ਸਮਾਪਤੀ ਸੀ। ਇਸ ਵਿਚ ਉਸ ਨੂੰ ਸਿੰਘਾਂ ਨੇ ਅਹਿਸਾਸ ਕਰਵਾ ਦਿੱਤਾ ਸੀ ਕਿ ਖਾਲਸਾ ਪਾਣੀਪਤ ਦੇ ਜੇਤੂ ਨੂੰ ਵੀ ਲੁੱਟ ਸਕਦਾ ਹੈ।

ਕਾਬੁਲ ਪਹੁੰਚਣ ਤੇ ਅਹਿਮਦ ਸ਼ਾਹ ਅਬਦਾਲੀ ਆਰਾਮ ਨਾਲ ਨਹੀਂ ਬੈਠਾ ਬਲਕਿ ਉਸ ਦੇ ਸੀਨੇ ਵਿਚ ਇਕ ਤਾਂ ਪੰਜਾਬ ਦੇ ਸਿੱਖ ਬੁਰੀ ਤਰ੍ਹਾਂ ਰੜਕ ਰਹੇ ਸਨ ਕਿਉਂਕਿ ਉਨ੍ਹਾਂ ਨੇ ਇਸ ਨੂੰ ਰਸਤੇ ਵਿਚ ਬੇਸ਼ੁਮਾਰ ਤੰਗ ਕੀਤਾ ਸੀ। ਉਸ ਦਾ ਦੂਜਾ ਗੁੱਸਾ ਆਪਣੇ ਉਨ੍ਹਾਂ ਸਿਪਾਹੀਆਂ ਉਪਰ ਸੀ ਜਿਨ੍ਹਾਂ ਜਲਦੀ ਵਾਪਸ ਆਉਣ ਲਈ ਬਗਾਵਤ ਦਾ ਝੰਡਾ ਚੁੱਕ ਲਿਆ ਸੀ। ਇਨ੍ਹਾਂ ਸਿਪਾਹੀਆਂ ਅਤੇ ਅਧਿਕਾਰੀਆਂ ਨੂੰ ਉਸ ਨੇ ਜਾਣ ਸਾਰ ਕੈਦ ਵਿਚ ਸੁੱਟ ਦਿੱਤਾ ਸੀ ਅਤੇ ਜੁਰਮਾਨੇ ਕੀਤੇ ਸਨ। ਸਿੱਖਾਂ ਦੇ ਖਿਲਾਫ ਆਪਣੇ ਦਿਲ ਦੀ ਭੜਾਸ ਕੱਢਣ ਲਈ ਉਸ ਨੇ ਆਪਣੇ ਇਕ ਅਤੀ ਕਾਬਲ ਜਰਨੈਲ ਨੂਰਦੀਨ ਖਾਨ ਨੂੰ ਇਕ ਤਕੜੀ ਸੈਨਿਕ ਟੁਕੜੀ ਦੇ ਕੇ ਪੰਜਾਬ ਵੱਲ ਤੋਰਿਆ ਇਸ ਦੀ ਮਦਦ ਕਰਨ ਲਈ ਪੰਜਾਬ ਦੇ ਅਧਿਕਾਰੀਆਂ ਨੂੰ ਚਿੱਠੀ-ਪੱਤਰ ਵੀ ਲਿਖ ਦਿੱਤੇ।

ਨੂਰਦੀਨ ਖਾਨ ਅਗਸਤ 1761 ਵਿਚ ਕਾਬੁਲ ਤੋਂ ਰਵਾਨਾ ਹੋ ਕੇ ਚਿਨਾਬ ਦਰਿਆ ਤੱਕ ਪਹੁੰਚ ਗਿਆ ਸੀ। ਇੱਧਰ ਦਲ ਖਾਲਸੇ ਦੇ ਨੇਤਾਵਾਂ ਨੂੰ ਇਸ ਗੱਲ ਦੀ ਉਮੀਦ ਸੀ ਕਿ ਅਬਦਾਲੀ ਨੇ ਉਨ੍ਹਾਂ ਉਪਰ ਗੁੱਸਾ ਜ਼ਰੂਰ ਕੱਢਣਾ ਹੈ। ਇਸ ਕਰ ਕੇ ਰਚਨਾ ਦੁਆਬ ਅਤੇ ਚੱਜ ਦੁਆਬ ਵਾਲੇ ਸਿੱਖ ਸਰਦਾਰ ਆਉਣ ਵਾਲੇ ਸਮੇਂ ਵਿਚ ਖ਼ਤਰਿਆਂ ਦਾ ਮੁਕਾਬਲਾ ਕਰਨ ਲਈ ਆਪਣੀਆਂ ਪੁਜ਼ੀਸ਼ਨਾਂ ਨੂੰ ਪਹਿਲੋਂ ਹੀ ਮਜ਼ਬੂਤ ਕਰਨ ਲੱਗੇ ਪਏ ਸਨ। ਇਧਰਲੇ ਇਹ ਦੁਆਬ, ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਦੇ ਅਧਿਕਾਰ ਖੇਤਰ ਵਿਚ ਸਨ। ਉਸ ਨੇ ਗੁੱਜਰਾਂਵਾਲੇ ਦੇ ਵਿਚ ਪਹਿਲੋਂ ਹੀ ਇਕ ਕਿਲ੍ਹਾ ਉਸਾਰ ਲਿਆ ਸੀ ਅਤੇ ਇਸ ਨੂੰ ਲਗਾਤਾਰ ਮਜ਼ਬੂਤ ਕਰ ਰਿਹਾ ਸੀ।

ਜਿਉਂ ਹੀ ਨੂਰਦੀਨ ਚਿਨਾਬ ਦਰਿਆ ਉਪਰ ਪਹੁੰਚਿਆ, ਸਰਦਾਰ ਚੜ੍ਹਤ ਸਿੰਘ ਪਹਿਲੋਂ ਹੀ ਆਪਣੇ ਜਾਨਬਾਜ਼ ਸਿੰਘਾਂ ਨਾਲ ਚਿਨਾਬ ਦੇ ਉਰਲੇ ਕੰਢੇ ਤੇ ਪਹੁੰਚਿਆ ਬੈਠਾ ਸੀ ਤਾਂ ਕਿ ਨੂਰਦੀਨ ਖਾਨ ਨੂੰ ਦਰਿਆ ਪਾਰ ਹੀ ਨਾ ਕਰਨ ਦਿੱਤਾ ਜਾਵੇ। ਦੂਸਰੇ ਮਿਸਲਦਾਰ ਵੀ ਉਸ ਦੇ ਨਾਲ ਸਨ। ਚਿਨਾਬ ਦਰਿਆ ਨੂੰ ਪਾਰ ਕਰਦੇ ਹੀ ਚੜ੍ਹਤ ਸਿੰਘ ਦੀਆਂ ਫੌਜਾਂ ਨੂਰਦੀਨ ਦੀ ਫੌਜ ਉਪਰ ਟੁੱਟ ਪਈਆਂ। ਇਸ ਗਹਿਗੱਚ ਲੜਾਈ ਵਿਚ ਨੂਰ ਦੀਨ ਮੁਕਾਬਲਾ ਨਾ ਕਰ ਸਕਿਆ। ਉਹ ਭੱਜ ਕੇ ਸਿਆਲਕੋਟ ਦੇ ਕਿਲ੍ਹੇ ਵਿਚ ਜਾ ਵੜਿਆ। ਸਿੰਘਾਂ ਨੇ ਉਸ ਦਾ ਪਿੱਛਾ ਕੀਤਾ ਅਤੇ ਕਿਲ੍ਹੇ ਨੂੰ ਘੇਰਾ ਪਾ ਲਿਆ। ਅਨਾਜ-ਪੱਠੇ ਦਾ ਅੰਦਰ ਜਾਣਾ ਪੂਰੀ ਤਰ੍ਹਾਂ ਬੰਦ ਕਰ ਦਿੱਤਾ ਗਿਆ। ਛੇਤੀ ਹੀ ਨੂਰਦੀਨ ਦੀ ਫੌਜ ਅਤੇ ਘੋੜੇ ਭੁੱਖੇ ਮਰਨ ਲੱਗੇ ਅਤੇ ਇਕ ਦਿਨ ਨਿਰਾਸ਼ ਹਾਲਤ ਵਿਚ ਮੰਗਤਿਆਂ ਦੇ ਭੇਸ ਵਿਚ ਨੂਰਦੀਨ ਕਿਲ੍ਹੇ ਵਿਚੋਂ ਖਿਸਕ ਗਿਆ।

ਨੂਰਦੀਨ ਉਪਰ ਇਸ ਜਿੱਤ ਨੇ ਸਰਦਾਰ ਚੜ੍ਹਤ ਸਿੰਘ ਦੀ ਪੂਰੀ ਚੜ੍ਹਾਈ ਕਰ ਦਿੱਤੀ ਸੀ। ਇਲਾਕੇ ਦੇ ਛੋਟੇ-ਵੱਡੇ ਨਵਾਬ ਅਤੇ ਜਾਗੀਰਦਾਰ ਉਸ ਤੋਂ ਡਰਨ ਲੱਗ ਪਏ।[10] ਬੂਟੇ ਸ਼ਾਹ ਲਿਖਦਾ ਹੈ ਕਿ ਉਸਦਾ ਬਾਦਸ਼ਾਹਾਂ ਵਾਂਗ ਸੁਆਗਤ ਕੀਤਾ ਗਿਆ ਸੀ। ਦੂਜੇ ਪਾਸੇ ਇਸ ਜਿੱਤ ਨੇ ਲਾਹੌਰ ਦੇ ਗਵਰਨਰ ਦਾ ਰੋਅਬ-ਦਾਅਬ ਖ਼ਤਮ ਕਰ ਦਿੱਤਾ ਸੀ। ਪਰਗਣਿਆਂ ਦੇ ਪਰਗਣੇ

ਆਪਣਾ ਮੁਆਮਲਾ ਲਾਹੌਰ ਭੇਜਣਾ ਬੰਦ ਕਰਨ ਲੱਗ ਪਏ ਸਨ। ਇਹੀ ਮੁਆਮਲੇ ਸਿੰਘ ਸਰਦਾਰ ਖੁਦ ਇਕੱਠਾ ਕਰਨ ਲੱਗ ਪਏ ਸਨ। ਇਸ ਤੋਂ ਚਿੜ੍ਹ ਕੇ ਅਤੇ ਕੁਝ ਹੱਦ ਤੱਕ ਭੈ-ਭੀਤ ਹੋ ਕੇ ਲਾਹੌਰ ਦੇ ਗਵਰਨਰ ਖ੍ਵਾਜ਼ਾ ਆਬੇਦ ਖਾਨ ਨੇ ਸਰਦਾਰ ਚੜ੍ਹਤ ਸਿੰਘ ਦਾ ਮੁਕਾਬਲਾ ਕਰਨ ਦੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਨੌਂ-ਦਸ ਹਜ਼ਾਰ ਹੋਰ ਸੈਨਾ ਦੀ ਭਰਤੀ ਕੀਤੀ ਅਤੇ ਚਾਰ-ਪੰਜ ਹਜ਼ਾਰ ਸਿੱਖਾਂ ਨੂੰ ਵੀ ਭਰਤੀ ਕਰ ਲਿਆ। ਉਸ ਦਾ ਖਿਆਲ ਸੀ ਕਿ ਸਿੱਖਾਂ ਨਾਲ ਸਿੱਖ ਹੀ ਚੰਗੀ ਤਰ੍ਹਾਂ ਲੜ ਸਕਦੇ ਹਨ। ਇਕ ਹਜ਼ਾਰ ਸਿਪਾਹੀ ਬਿਸਤ ਦੁਆਬ ਵਿਚੋਂ ਵੀ ਭਰਤੀ ਕੀਤਾ ਗਿਆ। ਫਲਸਰੂਪ ਉਸ ਨੇ ਸਰਦਾਰ ਚੜ੍ਹਤ ਸਿੰਘ ਉਪਰ ਹਮਲਾ ਕਰਨ ਲਈ ਲਾਹੌਰ ਤੋਂ ਰਵਾਨਗੀ ਕਰ ਦਿੱਤੀ।

ਸਰਦਾਰ ਚੜ੍ਹਤ ਸਿੰਘ ਨੂੰ ਵੀ ਇਸ ਤਿਆਰੀ ਦੀ ਸੂਹ ਮਿਲ ਗਈ ਸੀ। ਉਸ ਨੇ ਗੁੱਜਰਾਂਵਾਲੇ ਦੇ ਕਿਲ੍ਹੇ ਨੂੰ ਮਜ਼ਬੂਤ ਕਰਕੇ ਦੁਸ਼ਮਣ ਨੂੰ ਅੱਗੋਂ ਹੀ ਟੱਕਰਨ ਲਈ ਚਾਲੇ ਪਾ ਦਿੱਤੇ। ਸਿੰਘਾਂ ਨੇ ਅੱਗੋਂ ਹੀ ਆ ਰਹੇ ਆਬੇਦ ਖਾਨ ਉਪਰ ਹਮਲਾ ਕਰ ਦਿੱਤਾ, ਜਿਸ ਨਾਲ ਉਸ ਨੂੰ ਟੋਏ-ਟਿੱਬਿਆਂ ਦਾ ਆਸਰਾ ਲੈਣਾ ਪਿਆ। ਆਬੇਦ ਖਾਨ ਦੇ ਹਮਲੇ ਦਾ ਬਾਕੀ ਦੇ ਸਿੰਘ ਸਰਦਾਰਾਂ ਨੂੰ ਵੀ ਪਤਾ ਲੱਗ ਗਿਆ ਸੀ। ਉਹ ਸਾਰੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਗੁੱਜਰਾਂਵਾਲੇ ਵੱਲ ਨੂੰ ਚੱਲ ਪਏ ਸਨ। ਜਦੋਂ ਆਬੇਦ ਖਾਨ ਨੂੰ ਇਸ ਗੱਲ ਦਾ ਪਤਾ ਲੱਗਿਆ ਕਿ ਦਲ ਖਾਲਸਾ ਵੀ ਉਸ ਦੇ ਪਿੱਛੇ-ਪਿੱਛੇ ਆ ਰਿਹਾ ਹੈ ਤਾਂ ਉਹ ਬੜਾ ਘਬਰਾ ਗਿਆ। ਅੱਗੋਂ ਸਰਦਾਰ ਚੜ੍ਹਤ ਸਿੰਘ ਨੇ ਰਸਤਾ ਰੋਕਿਆ ਹੋਇਆ ਸੀ ਅਤੇ ਪਿੱਛੋਂ ਦਲ ਖਾਲਸਾ ਆ ਰਿਹਾ ਸੀ। ਆਬੇਦ ਖਾਨ ਦੇ ਸਿੱਖ ਸਿਪਾਹੀ ਵੀ ਦੋਹਾਂ ਪਾਸਿਆਂ ਤੋਂ ਆ ਰਹੀਆਂ ਸਿੱਖ ਫੌਜਾਂ ਨਾਲ ਜੈਕਾਰੇ ਬੁਲਾ-ਬੁਲਾ ਕੇ ਰਲ ਗਏ ਸਨ। ਆਬੇਦ ਖਾਨ ਇਹ ਸੋਚ ਕੇ ਕਿ ਕਿਤੇ ਸਿੱਖ ਉਸ ਨੂੰ ਜਿਉਂਦੇ ਨੂੰ ਹੀ ਨਾ ਫੜ ਲੈਣ, ਉਹ ਰਾਤ ਦੇ ਹਨੇਰੇ ਵਿਚ ਦੌੜ ਗਿਆ। ਉਹ ਬੜੀ ਮੁਸ਼ਕਲ ਨਾਲ ਪੰਜ ਸੌ ਘੋੜ ਸੁਆਰਾਂ ਨਾਲ ਹੀ ਲਾਹੌਰ ਪਹੁੰਚ ਸਕਿਆ ਸੀ। ਇਹ ਸਰਦਾਰ ਚੜ੍ਹਤ ਸਿੰਘ ਦੀ ਦੂਜੀ ਵੱਡੀ ਜਿੱਤ ਸੀ, ਜਿਸ ਨੇ ਉਸ ਦਾ ਰੋਅਬ-ਦਾਅਬ ਅਸਮਾਨਾਂ ਤੇ ਚੜ੍ਹਾਅ ਦਿੱਤਾ ਸੀ।

ਸਿੰਘਾਂ ਨੇ ਦੋ ਵੱਡੇ ਅਧਿਕਾਰੀ ਅਤੇ ਜਰਨੈਲਾਂ ਨੂੰ ਹਰਾ ਦਿੱਤਾ ਸੀ। ਲਾਹੌਰ ਦਾ ਗਵਰਨਰ ਹਾਰ ਚੁੱਕਿਆ ਸੀ। ਭਾਵੇਂ ਇਹ ਹਾਰ ਲਾਹੌਰ ਵਿਚ ਨਾ ਹੋ ਕੇ ਲਾਹੌਰ ਤੋਂ ਬਹੁਤ ਦੂਰ ਗੁੱਜਰਾਂਵਾਲਾ ਵਿਖੇ ਹੋਈ ਸੀ ਪਰ ਇਹ ਸਿੰਘਾਂ ਲਈ ਬਹੁਤ ਵੱਡੀ ਗੱਲ ਸੀ। 1761 ਦੀ ਦੀਵਾਲੀ ਨੂੰ ਸਰਬੱਤ ਖਾਲਸਾ ਹੁੰਮ-ਹੁੰਮਾ ਕੇ ਅੰਮ੍ਰਿਤਸਰ ਪਹੁੰਚਿਆ। ਸਿਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਸਰਬੱਤ ਖਾਲਸਾ ਸਮਾਗਮ ਕੀਤਾ ਗਿਆ।[10] ਗੁਰਮਤਾ ਪਾਸ ਕੀਤਾ ਗਿਆ ਕਿ, ਕਿਉਂਕਿ ਸਾਰਾ ਪੰਜਾਬ ਖਾਲਸੇ ਸਾਹਮਣੇ ਖਾਲੀ ਪਿਆ ਸੀ ਇਸ ਲਈ ਪਹਿਲਾਂ ਲਾਹੌਰ ਉਪਰ ਹਮਲਾ ਕੀਤਾ ਜਾਵੇ ਤਾਂ ਕਿ ਪੰਜਾਬ ਦੀ ਹਕੂਮਤ ਨੂੰ ਖਾਲਸਾ ਆਪਣੇ ਹੱਥ ਵਿਚ ਲੈ ਸਕੇ। ਦੂਸਰਾ ਗੁਰਮਤਾ ਇਹ ਕੀਤਾ ਗਿਆ ਕਿ ਲਗਦੇ ਹੱਥ ਹੀ ਜੰਡਿਆਲੇ ਦੇ ਜਾਗੀਰਦਾਰ ਆਕਿਲ ਦਾਸ ਸਮੇਤ ਉਨ੍ਹਾਂ ਸਾਰੇ ਅਧਿਕਾਰੀਆਂ ਨੂੰ ਸੋਧ ਦਿੱਤਾ ਜਾਵੇ ਜਿਹੜੇ ਅਬਦਾਲੀ ਦੇ ਨਿਯੁਕਤ ਕੀਤੇ ਹੋਏ ਸਨ।

ਦਿਵਾਲੀ ਤੋਂ ਅਗਲੇ ਦਿਨ ਹੀ ਅੰਮ੍ਰਿਤਸਰ ਤੋਂ ਹੀ ਸਮੂਹ ਦਲ ਖਾਲਸੇ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਲਾਹੌਰ ਉਪਰ ਹਮਲਾ ਕਰ ਦਿੱਤਾ। ਸ਼ਹਿਰ ਨੂੰ

ਘੇਰ ਲਿਆ ਗਿਆ। ਹਰ ਵਸਤ ਦੀ ਦਰਾਮਦ ਅਤੇ ਬਰਾਮਦ ਤੇ ਸ਼ਖ਼ਤੀ ਨਾਲ ਪਾਬੰਦੀ ਲਗਾ ਦਿੱਤੀ ਗਈ। ਖ਼ੁਆਜਾ ਆਬੇਦ ਖਾਨ ਸ਼ਹਿਰ ਦੇ ਦਰਵਾਜ਼ੇ ਬੰਦ ਕਰਵਾ ਕੇ ਆਪ ਕਿਲ੍ਹੇ ਅੰਦਰ ਬੰਦ ਹੋ ਕੇ ਬੈਠ ਗਿਆ। ਜਦੋਂ ਸ਼ਹਿਰੀਆਂ ਨੇ ਦੇਖਿਆ ਕਿ ਖਾਲਸੇ ਦੇ ਇਸ ਵਿਸ਼ਾਲ ਇਕੱਠ ਨੂੰ ਹਰਾਉਣਾ ਖ਼ਆਜਾ ਆਬੇਦ ਦੇ ਵੱਸ ਦੀ ਗੱਲ ਨਹੀਂ ਹੈ ਅਤੇ ਉਹ ਲੜ ਵੀ ਨਹੀਂ ਰਿਹਾ ਤਾਂ ਖ਼ਾਹਮੁਖ਼ਾਹ ਸ਼ਹਿਰੀਆਂ ਨੂੰ ਤੰਗ ਕਰਵਾਉਣ ਦਾ ਕੀ ਫਾਇਦਾ ਹੋਵੇਗਾ? ਪਰਮੁੱਖ ਸ਼ਹਿਰੀਆਂ ਨੇ ਸਲਾਹ ਕਰ ਕੇ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦਾ ਸੁਆਗਤ ਕੀਤਾ। "ਖਾਲਸਾ ਦਲ ਇਸ ਵੇਲੇ ਜਿੱਤਾਂ ਅਤੇ ਖੁਸ਼ੀਆਂ ਦੇ ਆਲਮ ਵਿਚ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਪੰਜਾਬ ਦੀ ਰਾਜਧਾਨੀ ਉਨ੍ਹਾਂ ਦੇ ਚਰਨਾਂ ਤੇ ਲਿਆ ਨਿਵਾਈ ਸੀ ਅਤੇ ਪੰਥ ਦੀ ਸ਼ਾਨ ਨੂੰ ਚਾਰ ਚੰਨ ਲਗਾਏ ਸਨ। ਇਸ ਲਈ ਪੰਥ ਨੇ ਆਪਣੇ ਸੇਵਕ ਨੂੰ ਰਾਜਧਾਨੀ (ਲਾਹੌਰ) ਵਿਚ ਉੱਚੀ ਤੋਂ ਉੱਚੀ 'ਸੁਲਤਾਨ-ਉਲ-ਕੌਮ, ਪੰਥ ਦੇ ਬਾਦਸ਼ਾਹ' ਦੀ ਪਦਵੀ ਨਾਲ ਨਿਵਾਜ਼ਿਆ।"[11]

ਖ਼ੁਆਜ਼ਾ ਆਬੇਦ ਖਾਨ ਭੱਜ ਗਿਆ ਸੀ। ਇਸ ਹਾਰ ਤੋਂ ਉਹ ਇਤਨਾ ਘਬਰਾ ਗਿਆ ਸੀ ਕਿ ਥੋੜ੍ਹੇ ਹੀ ਦਿਨ੍ਹਾਂ ਬਾਅਦ ਉਸ ਦੀ ਮੌਤ ਹੋ ਗਈ ਸੀ। ਹੁਣ ਖਾਲਸਾ ਸਾਰੇ ਪੰਜਾਬ ਦਾ ਮਾਲਕ ਸੀ। ਇਥੋਂ ਹੀ ਖਾਲਸੇ ਦੀ ਜ਼ਿੰਮੇਵਾਰੀ ਸ਼ੁਰੂ ਹੁੰਦੀ ਹੈ। ਅਬਦਾਲੀ ਦੇ ਅਧਿਕਾਰੀ ਆਪੋ-ਆਪਣੇ ਸ਼ਹਿਰ ਛੱਡ ਕੇ ਕਾਬੁਲ ਨੂੰ ਜਾ ਰਹੇ ਸਨ। ਪਾਣੀਪਤ ਦੇ ਮੈਦਾਨ ਵਿਚੋਂ ਲੁੱਟਿਆ ਹੋਇਆ ਸਾਰਾ ਜੰਗੀ ਸਮਾਨ, ਜਿਸ ਨੂੰ ਅਬਦਾਲੀ ਜਾਣ ਲੱਗਿਆਂ ਲਾਹੌਰ ਵਿਚ ਹੀ ਛੱਡ ਗਿਆ ਸੀ, ਸਿੰਘਾਂ ਦੇ ਹੱਥ ਆ ਗਿਆ ਸੀ।

## ਟਿੱਪਣੀਆਂ ਤੇ ਹਵਾਲੇ

1. ਦੇਖੋ : ਕਨ੍ਹੱਈਆ ਲਾਲ, ਤਾਰੀਖ਼-ਇ-ਪੰਜਾਬ (ਪੰਜਾਬੀ ਤਰਜਮਾ), ਪਟਿਆਲਾ, 1968, ਪੰਨਾ 76 ; ਅਤੇ ਲਤੀਫ਼, ਪੰਨਾ 238.
2. ਐਨ.ਕੇ.ਸਿਨਹਾ, ਰਾਈਜ਼ ਆਫ਼ ਦ ਸਿੱਖ ਪਾਵਰ, ਪੰਨਾ 29.
3 Cunningham, *A History of the Sikhs*, New Delhi, 1985, p. 91.
3a. *Tahmas Namah*, pp. 95-96.
4. ਗਯਾਨ ਸਿੰਘ, ਸ਼ਮਸ਼ੇਰ ਖਾਲਸਾ, ਪੰਨੇ 131-32 ; ਅਤੇ ਤੇਜਾ ਸਿੰਘ ਗੰਡਾ ਸਿੰਘ, ਪੂਰਵ ਅੰਕਤ, ਪੰਨੇ 156-57.
6 *History of the origin of the Sikhs'* in Ganda Singh (ed.) *Early European Accounts of the Sikhs*, Calcutta, 1962, p. 38
7. ਸਿੱਖ ਇਤਿਹਾਸ, ਪੰਨਾ 158.
8. ਸ਼ਮਸ਼ੇਰ ਖਾਲਸਾ, ਪੰਨਾ 145.
9. ਤਾਰੀਖ਼-ਇ-ਪੰਜਾਬ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 77.
10 Prinsep, *Origin of The Sikh Power In The Punjab*, Patiala, 1970 (reprint), p. 19, ; Hari Ram Gupta, *History of The Sikhs*, VoL.11, p.173
11. ਡਾ. ਗੰਡਾ ਸਿੰਘ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਪਟਿਆਲਾ, 1984, ਪੰਨੇ 119-120.

# 8

# ਅਹਿਮਦ ਸ਼ਾਹ ਅਬਦਾਲੀ ਦਾ ਛੇਵਾਂ ਹਮਲਾ ਅਤੇ ਦੂਜਾ ਘੱਲੂਘਾਰਾ

ਅਕਤੂਬਰ, 1761 ਵਿਚ ਲਾਹੌਰ ਨੂੰ ਫਤਹਿ ਕਰ ਕੇ ਦਲ ਖਾਲਸਾ ਅਮਲੀ ਰੂਪ ਵਿਚ ਪੰਜਾਬ ਦਾ ਮਾਲਕ ਬਣ ਗਿਆ ਸੀ ਪਰ ਬਾਕਾਇਦਾ ਹਕੂਮਤ ਸਥਾਪਤ ਕਰਨ ਲਈ ਜਾਂ ਹਕੂਮਤ ਦੀਆਂ ਰਸਮਾਂ ਪੂਰੀਆਂ ਕਰਨ ਲਈ ਸ਼ਾਇਦ ਅਜੇ ਦਲ ਖਾਲਸਾ ਦੇ ਨੇਤਾ ਤਿਆਰ ਨਹੀਂ ਸਨ। ਇਸ ਦੇ ਕਈ ਕਾਰਨ ਸਨ। ਖਾਲਸਾ ਜਿਸ ਸੰਘਰਸ਼ ਵਿਚੋਂ ਨਿਕਲਦਾ ਆ ਰਿਹਾ ਸੀ ਉਸ ਵਿਚ ਸਭ ਕੁਝ ਤਾਕਤ ਉਪਰ ਨਿਰਭਰ ਸੀ। ਅਹਿਮਦ ਸ਼ਾਹ ਅਬਦਾਲੀ, ਜਿਸ ਦਾ ਪੰਜਾਬ ਉਪਰ ਰਾਜ ਸੀ, ਅਫਗਾਨਿਸਤਾਨ ਵਿਚ ਪੂਰੀ ਤਰ੍ਹਾਂ ਤਾਕਤਵਰ ਰੂਪ ਵਿਚ ਐਨ ਲਾਹੌਰ ਦੇ ਸਿਰ ਤੇ ਬੈਠਾ ਸੀ। ਸਿੰਘਾਂ ਨੇ ਸਿਰਫ ਅਬਦਾਲੀ ਦਾ ਨੁਮਾਇੰਦਾ ਹਰਾਇਆ ਸੀ। ਮਾਲਕ ਅਬਦਾਲੀ ਅਜੇ ਤੱਕ ਨਹੀਂ ਹਾਰਿਆ ਸੀ ਸਗੋਂ ਉਹ ਹਿੰਦੁਸਤਾਨ ਦੇ ਜੇਤੂ ਦੇ ਰੂਪ ਵਿਚ ਆਪਣਾ ਸਹਿਮ ਪਾਈਂ ਬੈਠਾ ਸੀ। ਇਹ ਸਿੰਘਾਂ ਲਈ ਬਹੁਤ ਵੱਡੀ ਮੁਸ਼ਕਲ ਸੀ ਜਿਸ ਦੇ ਹੁੰਦਿਆਂ ਸਿੰਘ ਲਾਹੌਰ ਵਿਚ ਬਾਕਾਇਦਾ ਹਕੂਮਤ ਨਹੀਂ ਚਲਾ ਸਕਦੇ ਸਨ।

ਦੂਜਾ ਕਾਰਨ ਸੀ, ਪੰਜਾਬ ਵਿਚ ਅਨੇਕਾਂ ਹਾਕਮ ਅਜੇ ਉਸੇ ਤਰ੍ਹਾਂ ਕਾਇਮ ਸਨ ਜਿਹੜੇ ਅਬਦਾਲੀ ਦੇ ਨਿਯੁਕਤ ਕੀਤੇ ਹੋਏ ਸਨ ਅਤੇ ਸਿੰਘਾਂ ਦੇ ਕੱਟੜ ਦੁਸ਼ਮਣ ਸਨ। ਜਿਵੇਂ ਕਿ ਜੰਡਿਆਲੇ ਦਾ ਆਕਿਲ ਦਾਸ, ਕਸੂਰ ਅਤੇ ਮੁਲਤਾਨ ਦੇ ਹਾਕਮ ਆਦਿ। ਇਨ੍ਹਾਂ ਨੂੰ ਪੂਰੀ ਤਰ੍ਹਾਂ ਸਮੇਟਣ ਤੋਂ ਬਗੈਰ ਅਬਦਾਲੀ ਦੇ ਪਰ ਨਹੀਂ ਕੱਟੇ ਜਾ ਸਕਦੇ ਸਨ। ਦਲ ਖਾਲਸੇ ਦੇ ਮਨ ਵਿਚ ਇਹ ਗੱਲ ਪੱਕੀ ਤਰ੍ਹਾਂ ਬੈਠੀ ਹੋਈ ਸੀ ਕਿ ਅਬਦਾਲੀ ਕਦੇ ਵੀ ਆਪਣੇ ਅਫ਼ਸਰਾਂ ਦੀ ਹਾਰ ਨੂੰ ਚੁੱਪਚਾਪ ਬੈਠ ਕੇ ਸਹਿਣ ਨਹੀਂ ਕਰੇਗਾ। ਉਹ ਕਿਸੇ ਵੀ ਸਮੇਂ ਆ ਸਕਦਾ ਸੀ। ਹੁਣ ਤਾਂ ਸਾਰਾ ਪੰਜਾਬ ਕਾਨੂੰਨੀ ਰੂਪ ਵਿਚ ਉਸ ਦੇ ਸਾਮਰਾਜ ਦਾ ਅੰਗ ਬਣਿਆ ਹੋਇਆ ਸੀ। ਦਿੱਲੀ ਦਾ ਮੁਗ਼ਲ ਬਾਦਸ਼ਾਹ ਆਪਣੀ ਮਾਨਸਿਕਤਾ ਵਿਚੋਂ ਵੀ ਪੰਜਾਬ ਨੂੰ ਕੱਢ ਚੁੱਕਿਆ ਸੀ। ਇਸ ਅਨੁਸਾਰ ਦਲ ਖਾਲਸਾ ਕੋਸ਼ਿਸ਼ ਕਰ ਰਿਹਾ ਸੀ ਕਿ ਅਬਦਾਲੀ ਦੇ ਫਿਰ ਤੋਂ ਆਉਣ ਤੋਂ ਪਹਿਲਾਂ ਪਹਿਲਾਂ ਉਸ ਦੇ ਅਫ਼ਸਰਾਂ ਨੂੰ ਇਸ ਤਰ੍ਹਾਂ ਕੁਚਲ ਦਿੱਤਾ ਜਾਵੇ ਜਿਸ ਨਾਲ ਅਬਦਾਲੀ ਮਹਿਸੂਸ ਕਰੇ ਕਿ ਉਸ ਦੇ ਪਰ ਕੱਟ ਦਿੱਤੇ ਗਏ ਹਨ।

ਤੀਜਾ ਕਾਰਨ ਇਹ ਵੀ ਸੀ ਕਿ ਅਬਦਾਲੀ ਦਾ ਮੁਕਾਬਲਾ ਕਰਨ ਲਈ ਦਲ ਖਾਲਸਾ ਅਜੇ ਉਸ ਮੁਕਾਮ ਤੱਕ ਨਹੀਂ ਪਹੁੰਚਿਆ ਸੀ ਜਿਥੇ ਉਹ ਇਤਨੇ ਵੱਡੇ ਬਾਦਸ਼ਾਹ ਦੀ ਸਿੱਖਿਅਤ ਅਤੇ

ਜ਼ਾਬਤਾਦਾਰ ਸੈਨਿਕ ਸ਼ਕਤੀ ਦਾ ਮੁਕਾਬਲਾ ਕਰ ਸਕੇ। ਬਿਨਾਂ ਸ਼ੱਕ ਦਲ ਖ਼ਾਲਸੇ ਦੀ ਗਿਣਤੀ ਸੱਠ-ਸੱਤਰ ਹਜ਼ਾਰ ਤੱਕ ਪਹੁੰਚ ਸਕਦੀ ਸੀ ਅਤੇ ਇਹ ਸਨ ਵੀ ਸਿਰਧੜ ਦੀ ਬਾਜ਼ੀ ਲਗਾਉਣ ਵਾਲੇ, ਪਰ ਇਨ੍ਹਾਂ ਵਿਚ ਅਜੇ ਜ਼ਾਬਤਾਦਾਰ ਸੈਨਾ ਵਾਲੀਆਂ ਗੱਲਾਂ ਨਹੀਂ ਸਨ। ਅਬਦਾਲੀ ਜਦੋਂ ਜੰਗ ਦੇ ਮੈਦਾਨ ਵਿਚ ਖੜ੍ਹਦਾ ਸੀ ਤਾਂ ਉਸ ਦੀ ਸੈਨਾ ਪੂਰੀ ਤਰਤੀਬ ਅਨੁਸਾਰ ਅਤੇ ਹਲਕੇ-ਭਾਰੇ ਤੋਪਖਾਨਿਆਂ ਦੀ ਸਥਿਤੀ ਅਨੁਸਾਰ ਖੜ੍ਹਦੀ ਸੀ। ਦਲ ਖ਼ਾਲਸਾ ਖੁੱਲ੍ਹੇ ਰੂਪ ਵਿਚ ਬਿਨਾਂ ਕਿਸੇ ਤੋਪਖਾਨੇ ਤੋਂ ਅਤੇ ਅਨਾਜ ਦੇ ਭੰਡਾਰ ਕਾਇਮ ਕਰਨ ਤੋਂ ਹੀ ਜਾ ਖੜ੍ਹਦਾ ਸੀ। ਇਹ ਵੱਖਰੀ ਗੱਲ ਹੈ ਕਿ ਖ਼ਾਲਸੇ ਵੱਲੋਂ ਸਿਰ ਧੜ ਦੀ ਬਾਜ਼ੀ ਲਾ ਕੇ ਲੜਨਾ ਜਾਂ ਢਾਈ ਫੱਟ ਦੀ ਨੀਤੀ ਤਹਿਤ ਲੜਨਾ ਇਕ ਅਤੀ ਅਹਿਮ ਤਰੀਕਾ ਸੀ ਪਰ ਇਹ ਸਭ ਕੁਝ ਇਕ ਸਾਧਾਰਨ ਜਿਹਾ ਢੰਗ ਸੀ। ਇਹ ਦਾਅ ਹਰ ਸਮੇਂ ਕਾਰਗਰ ਸਾਬਤ ਵੀ ਨਹੀਂ ਹੁੰਦਾ ਸੀ। ਗੁਰੀਲਾ ਲੜਾਈ ਵਿਚ ਤਾਂ ਇਹ ਠੀਕ ਸੀ। ਬਾਕਾਇਦਾ ਸਰਕਾਰ ਤਾਂ ਉਸ ਸਮੇਂ ਹੀ ਸਥਾਪਤ ਹੁੰਦੀ ਹੈ ਜਦੋਂ ਗਹਿਗੱਚ ਲੜਾਈ ਕਰਨ ਦੀ ਸ਼ਕਤੀ ਕੋਲ ਹੁੰਦੀ ਹੈ। ਫਿਰ ਵੀ ਦਲ ਖ਼ਾਲਸਾ ਹਰ ਨਵੇਂ ਦਿਨ ਆਪਣੀ ਬਾਕਾਇਦਾ ਸਰਕਾਰ ਸਥਾਪਤ ਕਰਨ ਦੇ ਉਦੇਸ਼ ਵੱਲ ਵਧ ਰਿਹਾ ਸੀ।

ਅਹਿਮਦ ਸ਼ਾਹ ਅਬਦਾਲੀ ਦੇ ਪੰਜਾਬ ਵਿੱਚੋਂ ਚਲੇ ਜਾਣ ਬਾਅਦ ਖ਼ਾਲਸੇ ਨੇ ਸਾਰੇ ਪੰਜਾਬ ਵਿਚੋਂ ਅਫ਼ਗਾਨੀ ਅਧਿਕਾਰੀਆਂ ਨੂੰ ਕੱਢ ਦਿੱਤਾ ਸੀ। ਮਿਸਕੀਨ ਲਿਖਦਾ ਹੈ ਕਿ ਸਿੰਘਾਂ ਨੇ ਅਫ਼ਗਾਨੀ ਅਧਿਕਾਰੀਆਂ ਨੂੰ ਪੰਜਾਬ ਵਿਚੋਂ ਇਉਂ ਕੱਢ ਮਾਰਿਆ ਸੀ ਜਿਵੇਂ ਕਿ ਦੁੱਧ ਵਿਚੋਂ ਡਿੱਗੀ ਹੋਈ ਮੱਖੀ ਨੂੰ ਕੱਢ ਕੇ ਬਾਹਰ ਸੁੱਟੀਂਦਾ ਹੈ। ਸਰਹਿੰਦ ਅਤੇ ਮਾਲੇਰ ਕੋਟਲੇ ਦੀਆਂ ਅਫਗਾਨ ਸਰਕਾਰਾਂ ਨੂੰ ਲੁੱਟ ਅਤੇ ਲਿਤਾੜ ਕੇ ਬਿਲਕੁਲ ਲੁੰਜਾ ਕਰ ਦਿੱਤਾ ਸੀ। ਸਿੰਘਾਂ ਦੇ ਹਮਲਿਆਂ ਨੂੰ ਵੈਸੇ ਤਾਂ ਅਬਦਾਲੀ ਖੁਦ ਵੀ ਦੇਖ ਚੁੱਕਿਆ ਸੀ ਪਰ ਜਦੋਂ ਉਸ ਦੇ ਪਿੱਛੋਂ, ਪੰਜਾਬ ਵਿਚੋਂ ਕੱਢੇ ਹੋਏ ਉਸ ਦੇ ਅਧਿਕਾਰੀ ਉਸ ਪਾਸ ਪਹੁੰਚੇ ਸਨ ਤਾਂ ਅਬਦਾਲੀ ਨੇ ਸਿੰਘਾਂ ਨਾਲ ਨਜਿੱਠਣ ਦਾ ਫੈਸਲਾ ਕਰ ਲਿਆ ਸੀ। ਤੁਰੰਤ ਕਾਰਵਾਈ ਕਰਨ ਲਈ ਉਸ ਨੇ ਆਪਣੇ ਇਕ ਚੋਣਵੇਂ ਜਰਨੈਲ ਨੂਰ ਦੀਨ ਨੂੰ ਤਕੜੀ ਫੌਜ ਦੇ ਕੇ ਪੰਜਾਬ ਵਿਚ ਸਿੰਘਾਂ ਨੂੰ ਸੋਧਣ ਲਈ ਭੇਜਿਆ। ਨੂਰਦੀਨ ਵੀ ਸਿੰਘਾਂ ਨੂੰ ਸੋਧਣ ਵਿਚ ਅਸਫਲ ਰਿਹਾ ਸੀ। ਫਿਰ ਇਸ ਨੇ ਖ਼ਵਾਜਾ ਉਬੇਦ ਖਾਨ ਨਾਲ ਮਿਲ ਕੇ ਸਿੰਘਾਂ ਦੇ ਖਿਲਾਫ਼ ਕਾਰਵਾਈ ਕਰਨੀ ਚਾਹੀ ਪਰ ਇਹ ਦੋਵੇਂ ਵੀ ਸਿੰਘਾਂ ਨੂੰ ਹਰਾ ਨਹੀਂ ਸਕੇ। ਇਨ੍ਹਾਂ ਜਿੱਤਾਂ ਤੋਂ ਖ਼ਾਲਸਾ ਜੱਥੇ ਇਤਨੇ ਉਤਸ਼ਾਹ ਵਿਚ ਸਨ ਕਿ ਉਨ੍ਹਾਂ ਨੇ 1761 ਦੀ ਦਿਵਾਲੀ (22 ਅਕਤੂਬਰ) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖ਼ਾਲਸਾ ਸਮਾਗਮ ਕੀਤਾ। ਇਸ ਵਿਚ ਗੁਰਮਤਾ ਪਾਸ ਕੀਤਾ ਗਿਆ ਕਿ ਪੰਜਾਬ ਵਿਚ ਇਕ ਵੀ ਅਫ਼ਗਾਨ ਅਧਿਕਾਰੀ ਨਾ ਰਹਿਣ ਦਿੱਤਾ ਜਾਵੇ ਅਤੇ ਇਥੋਂ ਬਿਦੇਸੀ ਅਫ਼ਗਾਨ ਸਾਮਰਾਜ ਨੂੰ ਖ਼ਤਮ ਕਰ ਕੇ ਖ਼ਾਲਸੇ ਦਾ ਗਣਰਾਜ ਕਾਇਮ ਕਰ ਲਿਆ ਜਾਵੇ।

ਇਸ ਗੁਰਮਤੇ ਤਹਿਤ ਕਾਰਵਾਈ ਦੀ ਸ਼ੁਰੂਆਤ ਜੰਡਿਆਲੇ ਤੋਂ ਕੀਤੀ ਗਈ ਸੀ। ਸਿੰਘਾਂ ਦੀ ਇਸ ਕਾਰਵਾਈ ਦੀ ਕਨਸੋਅ ਜੰਡਿਆਲੇ ਦੇ ਹਾਕਮ ਅਕਿਲ ਦਾਸ ਨੂੰ ਵੀ ਮਿਲ ਗਈ ਸੀ ਇਸ ਲਈ ਉਸ ਨੇ ਬੜੀ ਜਲਦੀ ਆਪਣੇ ਹਰਕਾਰੇ ਅਬਦਾਲੀ ਪਾਸ ਭੇਜੇ ਤਾਂ ਕਿ ਉਹ ਇਧਰ ਆ ਕੇ ਖ਼ਾਲਸੇ ਨੂੰ ਸੋਧੇ ਅਤੇ ਆਪਣੇ ਅਧਿਕਾਰੀਆਂ ਨੂੰ ਮੁੜ ਤੋਂ ਤਾਇਨਾਤ ਕਰੇ। ਇਸ ਤਰ੍ਹਾਂ ਅਬਦਾਲੀ ਇਸ ਵਾਰ ਸਿਰਫ ਸਿੰਘਾਂ ਨੂੰ ਹੀ ਸੋਧਣ ਲਈ ਛੇਵੀਂ ਵਾਰ ਪੰਜਾਬ ਵਿਚ ਆਇਆ ਸੀ।

ਭਾਵੇਂ ਅਬਦਾਲੀ ਆਕਿਲ ਦਾਸ ਦੇ ਹਰਕਾਰਿਆਂ ਦੇ ਪਹੁੰਚਣ ਤੋਂ ਪਹਿਲਾਂ ਹੀ ਕਾਬੁਲ ਤੋਂ ਰਵਾਨਾ ਹੋ ਚੁੱਕਿਆ ਸੀ ਕਿਉਂਕਿ ਇਹ ਹਰਕਾਰੇ ਉਸ ਨੂੰ ਉਸ ਸਮੇਂ ਮਿਲੇ ਸਨ ਜਦੋਂ ਉਹ ਸਿੰਧ ਦਰਿਆ ਪਾਰ ਕਰਕੇ ਰੋਹਤਾਸ ਦੇ ਕਿਲ੍ਹੇ ਵਿਚ ਬੈਠਾ ਸੀ। ਅਬਦਾਲੀ ਦਾ ਹੀ ਇਕ ਸਮਕਾਲੀ ਲੇਖਕ ਅਬਦੁਲ ਕਰੀਮ ਆਪਣੀ ਲਿਖਤ ਵਾਕਿਆਤ-ਏ-ਦੁਰਾਨੀ ਵਿਚ ਲਿਖਦਾ ਹੋਇਆ ਅਬਦਾਲੀ ਦੇ ਇਸ ਹਮਲੇ ਦੇ ਮਿਸ਼ਨ ਦੀ ਜਾਣਕਾਰੀ ਦਿੰਦਿਆ ਦਸਦਾ ਹੈ ਕਿ ਅਬਦਾਲੀ ਨੂੰ ਇਸ ਹਮਲੇ ਦੀ ਪਰੇਰਨਾ, ਭਾਵ ਕਿ ਸਿੰਘਾਂ ਨੂੰ ਸੋਧਣ ਦੀ ਪਰੇਰਨਾ, ਉਸ ਨੂੰ ਹਜਰਤ ਮੁਹੰਮਦ ਸਾਹਿਬ ਵੱਲੋਂ ਹੋਈ ਸੀ। ਉਸ ਅਨੁਸਾਰ ਰਾਤ ਨੂੰ ਸੁਪਨੇ ਵਿਚ ਹਜਰਤ ਸਾਹਿਬ ਅਬਦਾਲੀ ਨੂੰ ਮਿਲੇ ਅਤੇ ਕਿਹਾ ਕਿ ਪੰਜਾਬ ਵਿਚ ਸਿੰਘ ਇਸਲਾਮ ਦੇ ਪੈਰੋਕਾਰਾਂ ਨੂੰ ਮਾਰ ਰਹੇ ਹਨ ਤੂੰ ਜਾਹ ਅਤੇ ਉਥੇ ਜਾ ਕੇ ਉਨ੍ਹਾਂ ਕਾਫਿਰਾਂ ਨੂੰ ਖ਼ਤਮ ਕਰ। ਵੈਸੇ ਇਸ ਤਰ੍ਹਾਂ ਦੀਆਂ ਅਫ਼ਵਾਹਾਂ ਹਰ ਧਾੜਵੀ ਅਤੇ ਹਮਲਾਵਰ ਲੋਕਾਂ ਨੂੰ ਭੜਕਾਉਣ ਲਈ ਉਡਾਉਂਦਾ ਹੀ ਹੁੰਦਾ ਹੈ ਤੇ ਜਾਂ ਫਿਰ ਕੱਟੜਵਾਦੀ ਮੌਲਵੀ ਅਤੇ ਕਾਜ਼ੀ ਆਦਿ ਇਸ ਤਰ੍ਹਾਂ ਦੀਆਂ ਗੱਲਾਂ ਫੈਲਾ ਦਿੰਦੇ ਹਨ। ਅਜਿਹੀਆਂ ਅਫ਼ਵਾਹਾਂ ਫੈਲਾ ਕੇ ਉਸ ਦਾ ਮਕਸਦ ਸਿਰਫ ਕੱਟੜਵਾਦੀ ਮੌਲਾਣਿਆਂ ਅਤੇ ਤੁਰਕਾਂ ਨੂੰ ਜਿਹਾਦ ਦੇ ਨਾਂ ਹੇਠ ਸਿੱਖਾਂ ਦੇ ਵਿਰੁੱਧ ਖੜਾ ਕਰਨ ਦਾ ਹੀ ਸੀ।

ਵੱਡੇ ਘੱਲੂਘਾਰੇ ਬਾਰੇ ਜਾਣਕਾਰੀ ਦੇਣ ਵਾਲਾ ਸਾਡੇ ਪਾਸ ਸਮਕਾਲੀ ਸਰੋਤ ਤਾਂ ਇਕ ਹੀ ਹੈ ਪਰ ਪਿੱਛੋਂ ਦੇ ਸਮੇਂ ਦੇ ਦੋ ਸਰੋਤ ਹਨ। ਸਮਕਾਲੀ ਸਰੋਤ ਤਹਿਮਾਸ ਖਾਨ ਮਿਸਕੀਨ ਦੀ ਲਿਖਤ 'ਤਹਿਮਾਸਨਾਮਾ' ਹੈ ਜਿਹੜੀ ਕਿ ਪਰਸ਼ੀਅਨ ਬੋਲੀ ਵਿਚ ਹੈ। ਦੂਜੇ ਪਿਛੋਂ ਦੇ ਸਰੋਤ ਰਤਨ ਸਿੰਘ ਭੰਗੂ ਦਾ *ਪ੍ਰਾਚੀਨ ਪੰਥ ਪ੍ਰਕਾਸ਼* (ਸ੍ਰੀ ਗੁਰੂ ਪੰਥ ਪ੍ਰਕਾਸ਼) ਹੈ ਅਤੇ ਗਿਆਨੀ ਗਯਾਨ ਸਿੰਘ ਦਾ *ਸ੍ਰੀ ਗੁਰ ਪੰਥ ਪ੍ਰਕਾਸ਼* ਅਤੇ *ਤਵਾਰੀਖ਼ ਸ਼ਮਸ਼ੇਰ ਖਾਲਸਾ* ਹੈ। ਇਹ ਗੁਰਮੁਖੀ ਲਿਪੀ ਵਿਚ ਲਿਖੇ ਹੋਏ ਹਨ।

ਤਹਿਮਾਸ ਖਾਨ ਮਿਸਕੀਨ ਇਸ ਘੱਲੂਘਾਰੇ ਵਿਚ ਖੁਦ ਸ਼ਾਮਲ ਸੀ। ਉਹ ਜਨਮ ਦੇ ਤੌਰ ਤੇ ਤੁਰਕੀ ਮੁਸਲਮਾਨ ਸੀ। ਇਸ ਸਮੇਂ ਉਹ ਸਰਹਿੰਦ ਦੇ ਫੌਜਦਾਰ ਜੈਨ ਖਾਨ ਦੀ ਫੌਜ ਵਿਚ ਇਕ ਸਿਨੀਅਰ ਅਧਿਕਾਰੀ ਸੀ। ਇਹ ਫੌਜੀ ਟੁਕੜੀ ਦਾ ਕਮਾਂਡਰ ਵੀ ਸੀ ਅਤੇ ਇਕ ਵਿਦਵਾਨ ਲੇਖਕ ਵੀ ਸੀ। ਇਸ ਦੀ ਘੱਲੂਘਾਰੇ ਬਾਰੇ ਲਿਖਤ ਬਹੁਤ ਸੰਖੇਪ ਹੈ। ਪਰ ਸੰਖੇਪ ਹੋਣ ਦੇ ਬਾਵਜੂਦ ਵੀ ਇਹ ਭਾਵਪੂਰਨ ਹੈ। ਇਸ ਸੰਖੇਪ ਲਿਖਤ ਵਿਚ ਵੀ ਘੱਲੂਘਾਰੇ ਦੀਆਂ ਕਈ ਘਟਨਾਵਾਂ ਬਾਰੇ ਅਤੇ ਕਈ ਅਧਿਕਾਰੀਆਂ ਬਾਰੇ ਕਾਫੀ ਜਾਣਕਾਰੀ ਮਿਲ ਜਾਦੀ ਹੈ। ਇਸ ਲਿਖਤ ਦੇ ਅੰਗਰੇਜ਼ੀ ਵਿਚ ਕਈ ਤਰਜਮੇ ਹੋ ਚੁੱਕੇ ਹਨ ਪਰ ਇਥੇ ਜ. ਸ. ਗਰੇਵਾਲ ਅਤੇ ਇਰਫਾਨ ਹਬੀਬ ਰਾਹੀਂ ਸੰਪਾਦਤ ਕੀਤੀ ਪੁਸਤਕ *ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸੋਰਸਿਜ਼* ਵਿਚਲਾ ਅੰਗਰੇਜ਼ੀ ਤਰਜਮਾ ਵਰਤਿਆ ਗਿਆ ਹੈ। ਇਸ ਲਿਖਤ ਵਿਚ ਸਰਕਾਰੀ (ਅਫਗਾਨ) ਪੱਖ ਹੀ ਭਾਰੂ ਹੈ।

ਰਤਨ ਸਿੰਘ ਭੰਗੂ ਨੇ ਆਪਣੀ ਲਿਖਤ 1841 ਵਿਚ ਲਿਖੀ ਸੀ। ਇਸ ਹਿਸਾਬ ਨਾਲ ਇਹ ਲਿਖਤ ਘੱਲੂਘਾਰੇ ਤੋਂ ਤਕਰੀਬਨ 79-80 ਸਾਲ ਬਾਅਦ ਲਿਖੀ ਗਈ ਸੀ। ਇਹ ਸਿੱਖ ਲਿਖਤ ਹੈ ਅਤੇ ਸਿੱਖ ਪੱਖ ਨੂੰ ਨੂੰ ਹੀ ਜ਼ਿਆਦਾ ਬਿਆਨ ਕਰਦੀ ਹੈ। ਮਿਸਕੀਨ ਤੋਂ ਬਾਅਦ ਇਹੀ ਇਕੋ-ਇਕ ਲਿਖਤ ਹੈ ਜਿਸ ਵਿਚ ਘੱਲੂਘਾਰੇ ਬਾਰੇ ਪੂਰੇ ਵਿਸਥਾਰ ਵਿਚ ਜਾਣਕਾਰੀ ਦਿੱਤੀ ਗਈ ਹੈ। ਪਰ ਇਸ ਜਾਣਕਾਰੀ ਵਿਚ ਕਈ ਭੁਲੇਖੇ ਹਨ ਜਿਹੜੇ ਕਿ੍ ਸ਼ਾਇਦ ਪਿੰਡਾਂ ਦੀ ਭੂਗੋਲਕ ਸਥਿਤੀ

ਦਾ ਪਤਾ ਨਾ ਹੋਣ ਕਾਰਨ ਲੱਗੇ ਹਨ। ਕਈ ਗੱਲਾਂ ਸਪਸ਼ਟ ਨਹੀਂ ਹਨ। ਕੁਝ ਇਕ ਥਾਵਾਂ ਤੇ ਭੰਗੂ ਦੇ ਬਿਆਨਾਂ ਨੂੰ ਮੰਨਣਾ ਮੁਸ਼ਕਲ ਲਗਦਾ ਹੈ ਅਤੇ ਕਈ ਵਾਰ ਉਹ ਆਪਾ-ਵਿਰੋਧੀ ਬਿਆਨ ਵੀ ਦੇ ਜਾਂਦਾ ਹੈ। ਪਰ ਇਨ੍ਹਾਂ ਕਮੀਆਂ-ਪੇਸ਼ੀਆਂ ਦੇ ਬਾਵਜੂਦ ਵੀ ਭੰਗੂ ਦੀ ਲਿਖਤ ਬਹੁਤ ਮਹੱਤਵਪੂਰਨ ਹੈ। ਭੰਗੂ ਦਾ ਦਾਦਾ ਅਤੇ ਨਾਨਾ ਇਸ ਘੱਲੂਘਾਰੇ ਵਿਚ ਸ਼ਾਮਲ ਸਨ। ਇਸ ਕਰਕੇ ਕੁਦਰਤੀ ਗੱਲ ਹੈ ਕਿ ਜੋ ਗੱਲਾਂ ਉਸ ਦੇ ਦਾਦੇ-ਨਾਨੇ ਨੇ ਆਪਣੇ ਪਰਿਵਾਰ ਨੂੰ ਦੱਸੀਆਂ ਸਨ ਉਹ ਗੱਲਾਂ ਹੀ ਭੰਗੂ ਦੀ ਜਾਣਕਾਰੀ ਦਾ ਮੁੱਖ ਸਰੋਤ ਹਨ। ਭੰਗੂ ਨੇ ਇਹ ਗੱਲਾਂ ਆਪਣੇ ਪਿਤਾ ਅਤੇ ਮਾਤਾ ਪਾਸੋਂ ਸੁਣੀਆਂ ਸਨ। ਇਸ ਤਰ੍ਹਾਂ ਇਹ ਜਾਣਕਾਰੀ ਘੱਲੂਘਾਰੇ ਵਿਚ ਭਾਗ ਲੈਣ ਵਾਲੇ ਵਿਅੱਕਤੀ ਦੀ ਤੀਜੀ ਪੀੜ੍ਹੀ ਵਲੋਂ ਦਿੱਤੀ ਗਈ ਹੈ ਇਸ ਲਈ ਇਸ ਵਿਚ ਭੁਲੇਖੇ ਲੱਗ ਜਾਣੇ ਕੁਦਰਤੀ ਗੱਲ ਹੈ।

ਮਿਸਕੀਨ ਅਤੇ ਭੰਗੂ ਦੀ ਲਿਖਤ ਦੇ ਨਾਲ ਨਾਲ ਜੇਕਰ ਘੱਲੂਘਾਰੇ ਨਾਲ ਸੰਬੰਧਿਤ ਖੇਤਰ ਦਾ ਸਰਵੇਖਣ ਕਰ ਲਿਆ ਜਾਵੇ ਅਤੇ ਉਕਤ ਦੋਹਾਂ ਲਿਖਤਾਂ ਨਾਲ ਤੁਲਨਾ ਕੇ ਇਸ ਦੀ ਵਰਤੋਂ ਕੀਤੀ ਜਾਵੇ ਤਾਂ ਇਨ੍ਹਾਂ ਭੁਲੇਖਿਆਂ ਤੋਂ ਬੱਚ ਕੇ ਇਸ ਮਹਾਨ ਸਾਕੇ ਬਾਰੇ ਬਹੁਤ ਵਧੀਆ ਜਾਣਕਾਰੀ ਪਰਾਪਤ ਕੀਤੀ ਜਾ ਸਕਦੀ ਹੈ। ਥਾਵਾਂ ਦਾ ਸਥਾਨਕ ਸਰਵੇਖਣ ਕਈ ਪੱਖਾਂ ਨੂੰ ਸਪਸ਼ਟ ਕਰ ਦਿੰਦਾ ਹੈ। ਮੈਂ ਘੱਲੂਘਾਰੇ ਨਾਲ ਸੰਬੰਧਤ ਸਾਰੇ ਰਸਤੇ ਦਾ ਅਤੇ ਰਸਤੇ ਵਿਚ ਆਉਣ ਵਾਲੇ ਪਿੰਡਾਂ ਦਾ ਸਰਵੇਖਣ ਕੀਤਾ ਹੈ ਇਸ ਕਰਕੇ ਭੰਗੂ ਦੀ ਲਿਖਤ ਦੇ ਭੁਲੇਖਿਆ ਨੂੰ ਦੂਰ ਕਰਕੇ ਅਸਲੀਅਤ ਨੂੰ ਸਾਹਮਣੇ ਰੱਖਿਆ ਹੈ। ਭੰਗੂ ਦੀ ਲਿਖਤ ਵਿਚ ਸਿੱਖਾਂ ਦੀ ਬਹਾਦਰੀ ਦੀ ਵੀ ਹੱਦੋਂ ਵੱਧ ਪਰਸੰਸਾ ਕੀਤੀ ਗਈ ਹੈ ਪਰ ਸਿੱਖਾਂ ਨੂੰ ਤਰਸ ਦੇ ਪਾਤਰ ਵੀ ਹੱਦੋਂ ਵੱਧ ਬਣਾਇਆ ਗਿਆ ਹੈ। ਭੰਗੂ ਨੇ ਘੱਲੂਘਾਰੇ ਦਾ ਹਾਲ ਬਿਆਨ ਕਰਦਿਆਂ ਸਿੱਖਾਂ ਨੂੰ ਸਾਰੇ ਹਾਲਾਤ ਤੋਂ ਅਣਜਾਣ ਹੀ ਸਾਬਤ ਕੀਤਾ ਹੈ ਜਿਹੜਾ ਕਿ ਗਲਤ ਪਰਭਾਵ ਹੈ। ਖਾਲਸਾ ਸਾਰੇ ਹਾਲਾਤ ਤੋਂ ਜਾਣੂ ਸੀ ਅਤੇ ਉਹ ਪੂਰੀ ਸੋਚੀ-ਸਮਝੀ ਸਕੀਮ ਅਨੁਸਾਰ ਜੰਗ ਲੜ ਰਿਹਾ ਸੀ। ਇਥੇ ਮੁਕਾਬਲਾ ਸਿਰਫ ਜੰਗੀ ਚਾਲਾਂ ਦਾ ਸੀ। ਜੰਗੀ ਚਾਲਾਂ ਵਿਚ ਦੋਵੇਂ ਧਿਰਾਂ ਹੀ-ਅਬਦਾਲੀ ਅਤੇ ਦਲ ਖਾਲਸਾ-ਪੂਰੀਆਂ ਨਿਪੁੰਨ ਸਨ। ਅਸਲ ਵਿਚ ਜਿਸ ਤਰ੍ਹਾਂ ਰਤਨ ਸਿੰਘ ਭੰਗੂ ਨੇ ਸਿੱਖਾਂ ਦਾ ਹਾਲ ਵਰਨਣ ਕੀਤਾ ਹੈ ਉਸ ਤੋਂ ਇਉਂ ਲਗਦਾ ਹੈ ਜਿਵੇਂ ਕਿ ਦਲ ਖਾਲਸੇ ਨੂੰ ਆਪਣੇ ਦੁਸ਼ਮਣਾਂ ਬਾਰੇ ਕੁਝ ਵੀ ਪਤਾ ਨਹੀਂ ਸੀ। ਭੰਗੂ ਅਨੁਸਾਰ ਖਾਲਸਾ ਅਣਜਾਣੇ ਵਿਚ ਹੀ ਆਪਣੇ ਪਰਿਵਾਰਾਂ ਸਮੇਤ ਘਿਰ ਗਿਆ ਸੀ। ਇਸ ਗੱਲ ਦੀ ਵੀ ਬਹੁਤ ਡੌਂਡੀ ਪਿੱਟੀ ਗਈ ਹੈ ਕਿ ਸਿੰਘਾਂ ਦਾ ਬਹੁਤ ਵੱਡਾ ਨੁਕਸਾਨ ਹੋ ਗਿਆ ਸੀ। ਇਹ ਗੱਲਾਂ ਠੀਕ ਨਹੀਂ ਹਨ। ਦਲ ਖਾਲਸੇ ਨੂੰ ਅਹਿਮਦ ਸ਼ਾਹ ਅਬਦਾਲੀ ਦੇ ਆਉਣ ਦੀ ਅਤੇ ਉਸ ਦੀ ਹਰ ਹਰਕਤ ਦੀ ਪੂਰੀ ਪੂਰੀ ਜਾਣਕਾਰੀ ਸੀ। ਦਲ ਖਾਲਸਾ ਮਾਝੇ ਅਤੇ ਦੁਆਬੇ ਵਿਚੋਂ ਅਬਦਾਲੀ ਤੋਂ ਡਰਦਾ ਨਹੀਂ ਨਿਕਲਿਆ ਸੀ ਸਗੋਂ ਉਹ ਇਕ ਖਾਸ ਨੀਤੀ ਤ਼ਹਿਤ ਹੀ ਮਾਝੇ-ਦੁਆਬੇ ਵਿਚੋਂ ਨਿਕਲ ਕੇ ਮਾਲਵੇ ਵਿਚ ਆਇਆ ਸੀ। ਮਾਲਵੇ ਵਿਚ ਪਹੁੰਚ ਕੇ ਉਸ ਨੇ ਅਬਦਾਲੀ ਦੀ ਹਰ ਹਰਕਤ ਅਤੇ ਹਰ ਚਾਲ ਉਪਰ ਨਿਗਾਹ ਰੱਖੀ ਹੋਈ ਸੀ। ਜੇਕਰ ਇਸ ਤਰ੍ਹਾਂ ਦੇ ਨੁਕਤਿਆਂ ਤੋਂ ਥੋੜ੍ਹਾ ਜਿਹਾ ਵੀ ਸਾਵਧਾਨ ਰਿਹਾ ਜਾਵੇ ਤਾਂ ਭੰਗੂ ਦੀ ਲਿਖਤ ਤੋਂ ਬਹੁਤ ਅੱਛੀ ਜਾਣਕਾਰੀ ਲਈ ਜਾ ਸਕਦੀ ਹੈ।

ਗਿਆਨੀ ਗਿਆਨ ਸਿੰਘ ਤੀਜਾ ਲੇਖਕ ਹੈ ਜਿਸ ਦੀ ਲਿਖਤ ਤੋਂ ਘੱਲੂਘਾਰੇ ਬਾਰੇ

ਜਾਣਕਾਰੀ ਮਿਲਦੀ ਹੈ। ਗਿਆਨ ਸਿੰਘ ਨੇ ਆਪਣੀਆਂ ਲਿਖਤਾਂ ਉਨੀਵੀਂ ਸਦੀ ਦੇ ਪਿਛਲੇ ਦੋ ਦਹਾਕਿਆਂ, ਭਾਵ ਕਿ 1880 ਤੋਂ ਲੈ ਕੇ 1894 ਦੇ ਵਿਚਕਾਰ ਲਿਖੀਆਂ ਸਨ। ਇਸ ਹਿਸਾਬ ਨਾਲ ਉਸ ਦੀਆਂ ਲਿਖਤਾਂ ਘੱਲੂਘਾਰੇ ਤੋਂ 120-125 ਸਾਲ ਪਿੱਛੋਂ ਦੀਆਂ ਹਨ। ਗਯਾਨ ਸਿੰਘ ਨੇ ਸਾਰੇ ਥਾਵਾਂ ਦਾ ਫਿਰ ਕੇ ਸਰਵੇਖਣ ਕੀਤਾ ਸੀ ਅਤੇ ਉਹ ਇਕ ਬਹੁਤ ਤਕੜਾ ਵਿਦਵਾਨ ਵੀ ਸੀ। ਉਸ ਦੀਆਂ ਲਿਖਤਾਂ ਭਾਵੇਂ ਸੰਖੇਪ ਹਨ ਪਰ ਇਹ ਭਾਵਪੂਰਤ ਹਨ। ਗਯਾਨ ਸਿੰਘ ਦੀਆਂ ਲਿਖਤਾਂ ਵਿਚ ਪੂਰਾ ਸੰਤੁਲਨ ਹੈ ਅਤੇ ਇਨ੍ਹਾਂ ਨੂੰ ਇਕ ਸਹਾਇਕ ਗਵਾਹੀ ਵਜੋਂ ਵਰਤਿਆ ਜਾ ਸਕਦਾ ਹੈ।

ਅਹਿਮਦ ਸ਼ਾਹ ਅਬਦਾਲੀ ਸਿੰਘਾਂ ਦੇ ਖਿਲਾਫ਼ ਗੁੱਸੇ ਵਿਚ ਪੂਰੀ ਤਰ੍ਹਾਂ ਭਰਿਆ-ਪੀਤਾ ਪੂਰੀ ਤਿਆਰੀ ਨਾਲ 1762 ਦੇ ਚੜ੍ਹਦੇ ਸਾਲ ਹੀ ਕਾਬੁਲ ਤੋਂ ਲਾਹੌਰ ਵਲ ਨੂੰ ਰਵਾਨਾ ਹੋ ਗਿਆ ਸੀ। ਲਾਹੌਰ ਵਿਖੇ ਉਹ ਫਰਵਰੀ ਦੇ ਪਹਿਲੇ ਦਿਨਾਂ ਵਿਚ ਹੀ ਪਹੁੰਚ ਗਿਆ ਸੀ। ਇਥੇ ਪਹੁੰਚ ਕੇ ਉਸ ਨੇ ਖਾਲਸਾ ਜੱਥਿਆਂ ਦੀ ਜਾਣਕਾਰੀ ਲੈਣ ਲਈ ਸਾਰੇ ਪਾਸੇ ਏਲਚੀ ਭੇਜੇ ਅਤੇ ਆਪਣੇ ਹਮਾਇਤੀਆਂ ਨੂੰ ਆਪਣੇ ਪਾਸ ਬੁਲਾਇਆ। ਅਬਦਾਲੀ ਦੇ ਆਉਣ ਦਾ ਪਤਾ ਦਲ ਖਾਲਸੇ ਨੂੰ ਲੱਗ ਚੁੱਕਿਆ ਸੀ। ਦਲ ਖਾਲਸੇ ਦੇ ਯੁੱਧਾਂ ਦੀ ਨੀਤੀ ਇਸ ਸਮੇਂ ਤੱਕ ਇਹ ਹੀ ਰਹੀ ਸੀ ਕਿ ਉਹ ਅਬਦਾਲੀ ਦੀ ਤਾਜ਼ਾਦਮ ਫੌਜ ਨਾਲ ਮੱਥਾ ਲਾਉਣ ਤੋਂ ਟਲਦੇ ਰਹੇ ਸਨ ਪਰ ਉਸ ਨੂੰ ਗੁਰੀਲਾ ਹਮਲੇ ਕਰ ਕੇ ਠਿੱਠ ਕਰਦੇ ਰਹਿੰਦੇ ਸਨ। ਇਸ ਵਾਰ ਤਾਂ ਦਲ ਖਾਲਸਾ ਪਹਿਲਾਂ ਨਾਲੋਂ ਜ਼ਿਆਦਾ ਚੇਤੰਨ ਸੀ ਕਿਉਂਕਿ ਇਸ ਵਾਰ ਅਬਦਾਲੀ ਆਇਆ ਹੀ ਉਨ੍ਹਾਂ ਨੂੰ ਸੋਧਣ ਲਈ ਸੀ। ਇਸ ਕਰਕੇ ਦਲ ਖਾਲਸਾ ਆਪਣੇ ਸਾਰੇ ਪਰਿਵਾਰਾਂ ਅਤੇ ਹੋਰ ਲੋੜੀਂਦਾ ਸਾਮਾਨ ਲੈ ਕੇ ਮਾਝੇ ਅਤੇ ਦੁਆਬੇ ਵਿੱਚੋਂ ਨਿਕਲ ਕੇ ਮਾਲਵੇ ਦੇ ਲੁਧਿਆਣਾ ਦੇ ਇਲਾਕੇ ਵਿਚ ਆ ਗਿਆ ਸੀ। ਇਥੇ ਗੁਰਮ ਅਤੇ ਡੇਹਲੋਂ ਪਿੰਡਾਂ ਦੀ ਜੂਹ ਵਿਚ ਖਾਲਸੇ ਦੇ ਪਰਿਵਾਰਾਂ ਦਾ ਮੁੱਖ ਡੇਰਾ ਸੀ। ਇਹ ਇਲਾਕਾ ਸਿੱਖ ਆਬਾਦੀ ਵਾਲਾ ਹੋਣ ਦੇ ਨਾਲ-ਨਾਲ ਰੇਤੀਲਾ, ਟਿੱਬਿਆਂ ਵਾਲਾ ਅਤੇ ਸੰਘਣੇ ਜੰਗਲਾਂ ਵਾਲਾ ਸੀ। ਗੁਰਮ ਪਿੰਡ ਦੀ ਜੂਹ ਵਿਚ ਇਕ ਬਹੁਤ ਤਕੜਾ ਜੰਗਲ ਸੀ ਅਤੇ ਸਿੰਘਾਂ ਦੇ ਪਰਿਵਾਰ ਇਥੇ ਡੇਰਾ ਲਗਾ ਕੇ ਬੈਠ ਗਏ ਸਨ।

ਖਾਲਸੇ ਦੀ ਗੁਰੀਲਾ ਨੀਤੀ ਵੀ ਆਮ ਤੌਰ ਤੇ ਢਾਈ ਫੱਟ ਵਾਲੀ ਹੁੰਦੀ ਸੀ। ਢਾਈ ਫੱਟ ਦਾ ਮਤਲਬ ਹੈ ਕਿ ਖਾਲਸਾ ਲੜਾਈ ਵਿਚ ਦੋ ਪੈਂਤੜੇ ਪੂਰੇ ਅਤੇ ਇਕ ਪੈਂਤੜਾ ਅੱਧਾ ਅਪਣਾਉਂਦਾ ਸੀ। ਪੰਜਾਬੀ ਵਿਚ ਦੋ ਅਤੇ ਅੱਧੇ ਨੂੰ ਢਾਈ ਕਿਹਾ ਜਾਂਦਾ ਹੈ ਅਤੇ ਫੱਟ ਦਾ ਮਤਲਬ ਹੈ ਪੈਂਤੜਾ। ਪੈਂਤੜੇ ਨੂੰ ਚਾਲ ਵੀ ਕਿਹਾ ਜਾ ਸਕਦਾ ਹੈ। ਦੋ ਪੂਰੇ ਪੈਂਤੜੇ ਸਨ: ਪਹਿਲਾ ਇਹ ਕਿ ਦੁਸ਼ਮਣ ਉਪਰ ਉਸ ਸਮੇਂ ਇਕ-ਦਮ ਹਮਲਾ ਕਰਨਾ ਜਦੋਂ ਉਹ ਸਿੰਘਾਂ ਦੀ ਪੂਰੀ ਮਾਰ ਹੇਠਾਂ ਆ ਗਿਆ ਹੋਵੇ। ਸਿੰਘ ਆਮ ਤੌਰ ਤੇ ਜੰਗਲਾਂ ਵਿਚ ਛੁਪੇ ਰਹਿੰਦੇ ਸਨ। ਦੁਸ਼ਮਣ ਦੀਆਂ ਸੈਨਿਕ ਟੁਕੜੀਆਂ ਇਨ੍ਹਾਂ ਨੂੰ ਲਭਦੀਆਂ ਰਹਿੰਦੀਆਂ ਸਨ। ਸਿੰਘ ਇਸ ਤਰ੍ਹਾਂ ਛੁਪਦੇ ਸਨ ਕਿ ਛੁਪਣ ਵੇਲੇ ਵੀ ਸਿੰਘਾਂ ਦੀਆਂ ਬਾਜ਼-ਨਿਗਾਹਾਂ ਤਲਾਸ਼ ਕਰ ਰਹੇ ਦੁਸ਼ਮਣ ਉਪਰ ਲੱਗੀਆਂ ਰਹਿੰਦੀਆਂ ਸਨ। ਜਿਉਂ ਹੀ ਦੁਸ਼ਮਣ ਖਾਲਸੇ ਦੀ ਮਾਰ ਹੇਠ ਆਉਂਦਾ ਸੀ ਤਾਂ ਖਾਲਸਾ ਜੱਥੇ ਇਕ ਦਮ ਉਸ ਉਪਰ ਹਮਲਾ ਕਰ ਦਿੰਦੇ ਸਨ। ਇਸ ਤੋਂ ਪਹਿਲਾਂ ਕਿ ਦੁਸ਼ਮਣ ਸੰਭਲੇ ਅਤੇ ਅੱਗੇ ਤੋਂ ਜਵਾਬੀ ਕਾਰਵਾਈ ਕਰੇ ਕਿ ਇਤਨੇ ਨੂੰ ਸਿੰਘ ਦੁਸ਼ਮਣ ਦਾ ਨੁਕਸਾਨ ਕਰ ਕੇ ਜਿੱਧਰੋਂ ਆਉਂਦੇ ਸਨ ਉਧਰ ਹੀ ਸਰਪਟ ਘੋੜੇ ਦੌੜਾਉਂਦੇ

ਹੋਏ ਦੌੜ ਜਾਂਦੇ ਸਨ। ਇਕ ਦਮ ਹਮਲਾ ਕਰਨਾ ਪਹਿਲਾ ਪੈਂਤੜਾ ਹੁੰਦਾ ਸੀ ਤੇ ਫਿਰ ਇਕ-ਦਮ ਦੌੜ ਜਾਣਾ ਦੂਸਰਾ ਪੈਂਤੜਾ ਹੁੰਦਾ ਸੀ। ਇਉਂ ਇਹ ਦੋ ਫੱਟ ਬਣਦੇ ਸਨ। ਢਾਈਵਾਂ ਅੱਧਾ ਫੱਟ (ਪੈਂਤੜਾ) ਸੀ ਕਿ ਜੇਕਰ ਭੱਜਿਆ ਨਾ ਜਾ ਸਕਦਾ ਹੋਵੇ ਅਤੇ ਘੇਰੇ ਵਿਚ ਅਚਾਨਕ ਘਿਰ ਗਿਆ ਹੋਵੇ ਤਾਂ ਉਸ ਸਿੰਘ ਨੇ ਜਿਉਂਦਿਆਂ ਦੁਸ਼ਮਣ ਦੇ ਹੱਥ ਨਹੀਂ ਆਉਣਾ ਸੀ ਬਲਕਿ ਲੜਦੇ ਹੋਇਆਂ ਸ਼ਹੀਦ ਹੋ ਜਾਣਾ ਹੁੰਦਾ ਸੀ। ਖਾਲਸੇ ਦੀ ਇਸ ਢਾਈ ਫੱਟ ਦੀ ਜੰਗੀ ਨੀਤੀ ਤੋਂ ਅਹਿਮਦ ਸ਼ਾਹ ਅਬਦਾਲੀ ਬਹੁਤ ਚੰਗੀ ਤਰ੍ਹਾਂ ਜਾਣੂੰ ਸੀ। ਇਸ ਲਈ ਉਹ ਚਾਹੁੰਦਾ ਸੀ ਕਿ ਜੇ ਇਕ ਵਾਰ ਖਾਲਸਾ ਦਲ ਉਸ ਨਾਲ ਗਹਿੱਗਚ ਲੜਾਈ ਵਿਚ ਉਲਝ ਜਾਵੇ ਤਾਂ ਉਹ ਮਰਾਠਿਆਂ ਵਾਂਗ ਸਿੰਘਾਂ ਨੂੰ ਵੀ ਬਹੁਤ ਵੱਡੀ ਮਾਰ ਪਾ ਸਕਦਾ ਹੈ। ਦਲ ਖਾਲਸਾ ਵੀ ਇਸ ਗੱਲ ਤੋਂ ਜਾਣੂੰ ਸੀ। ਇਸੇ ਕਰਕੇ ਹੀ ਉਹ ਤਾਜ਼ਾਦਮ ਅਫਗਾਨ ਸੈਨਾ ਨਾਲ ਟੱਕਰ ਲੈਣ ਤੋਂ ਟੱਲ ਕੇ ਮਾਲਵੇ ਵਿਚ ਆ ਗਿਆ ਸੀ। ਉਨ੍ਹਾਂ ਨੇ ਆਪਣੇ ਪਰਿਵਾਰਾਂ ਨੂੰ ਇਧਰ ਛੱਡ ਕੇ ਅਬਦਾਲੀ ਨਾਲ ਸਾਰੇ ਪੰਜਾਬ ਵਿਚ ਹੀ ਗੁਰੀਲਾ ਢੰਗ ਰਾਹੀਂ ਟੱਕਰ ਲੈਣੀ ਸੀ। ਇਹੀ ਕਾਰਨ ਸੀ ਕਿ ਉਹ ਆਪਣੇ ਪਰਿਵਾਰਾਂ ਨੂੰ ਇਸ ਵਾਰ ਮਾਝੇ ਤੇ ਦੁਆਬੇ ਵਿਚੋਂ ਕੱਢ ਲਿਆਏ ਸਨ ਕਿਉਂਕਿ ਅਬਦਾਲੀ ਦਾ ਇਹ ਹਮਲਾ ਉਨ੍ਹਾਂ ਦੇ ਹੀ ਖਿਲਾਫ਼ ਸੀ। ਅਬਦਾਲੀ ਦੇ ਪਹਿਲੇ ਹਮਲਿਆਂ ਸਮੇਂ ਸਿੱਖ ਉਸ ਦਾ ਮੁੱਖ ਨਿਸ਼ਾਨਾ ਨਹੀਂ ਹੁੰਦੇ ਸਨ। ਇਸ ਵਾਰ ਉਸ ਦਾ ਮੁੱਖ ਨਿਸ਼ਾਨਾ ਸਿੱਖ ਹੀ ਸਨ।

ਇਥੋਂ ਤੱਕ ਦਲ ਖਾਲਸਾ ਆਪਣੀ ਨੀਤੀ ਵਿਚ ਕਾਮਯਾਬ ਸੀ ਪਰ ਅਹਿਮਦ ਸ਼ਾਹ ਅਬਦਾਲੀ ਵੀ ਜੰਗੀ ਨੀਤੀਆਂ ਵਿਚ ਬਹੁਤ ਮਾਹਰ ਸੀ। ਜਦੋਂ ਉਸ ਨੇ ਸੁਣਿਆ ਕਿ ਦਲ ਖਾਲਸਾ ਉਸ ਨਾਲ ਇਕ ਦਮ ਸਿੱਧੀ ਟੱਕਰ ਤੋਂ ਟਲਦਾ ਹੈ ਤਾਂ ਉਸ ਨੇ ਪਹਿਲਾਂ ਤਾਂ ਅੰਮ੍ਰਿਤਸਰ ਦਾ ਨੁਕਸਾਨ ਕਰ ਕੇ ਉਧਰ ਜੋ ਵੀ ਕਾਰਵਾਈ ਕਰ ਸਕਦਾ ਸੀ ਕੀਤੀ। ਫਿਰ ਉਸਨੇ ਮਾਲਵੇ ਵਿਚ ਆਪਣੇ ਅਧਿਕਾਰੀਆਂ ਅਤੇ ਮਾਤਹਿਤਾਂ ਨੂੰ ਹੁਕਮ ਭੇਜੇ ਕਿ ਉਹ ਜਲਦੀ ਹੀ ਸਿੰਘਾਂ ਨੂੰ ਸੋਧਣ ਲਈ ਇਧਰ ਆ ਰਿਹਾ ਹੈ ਇਸ ਲਈ ਉਹ ਆਪਣੀ ਸੈਨਿਕ ਤਿਆਰੀ ਪੂਰੀ ਤਰ੍ਹਾਂ ਕਰ ਰੱਖਣ।

ਮਿਸਕੀਨ ਲਿਖਦਾ ਹੈ ਕਿ 'ਅਹਿਮਦ ਸ਼ਾਹ ਅਬਦਾਲੀ ਲਾਹੌਰ ਪਹੁੰਚ ਗਿਆ ਸੀ। ਇਥੇ ਉਸ ਦੀਆਂ ਸਿੱਖਾਂ ਨਾਲ ਕੁਝ ਝੜਪਾਂ ਹੋਈਆਂ। ਪਰ ਸਿੱਖ ਸ਼ਾਹ ਦੀ ਫੌਜ ਨਾਲ ਸਿੱਧੀ ਟੱਕਰ ਲੈਣ ਤੋਂ ਗੁਰੇਜ਼ ਕਰਦੇ ਹੋਏ ਉਰ੍ਹਾਂ-ਪਰ੍ਹਾਂ ਖਿੰਡ ਗਏ ਸਨ। ਤਕਰੀਬਨ ਡੇਢ ਲੱਖ ਪੈਦਲ ਤੇ ਘੋੜ-ਸੁਆਰ ਸਿੱਖ ਸਰਹਿੰਦ ਦੀ ਰੋਹੀ ਵੱਲ ਆ ਗਿਆ ਸੀ। ਇਧਰ ਪਹੁੰਚ ਕੇ ਇਨ੍ਹਾਂ ਨੇ ਕੁੱਝ ਗੜਬੜਾਂ ਕੀਤੀਆਂ। ਸਰਹਿੰਦ ਦੇ ਫੌਜਦਾਰ ਜ਼ੈਨ ਖਾਨ ਨੇ ਦਸ ਤੋਂ ਲੈ ਕੇ ਪੰਦਰਾਂ ਹਜ਼ਾਰ ਪੈਦਲ ਅਤੇ ਘੋੜ ਸੁਆਰ ਸੈਨਿਕਾਂ ਨਾਲ ਮਾਲੇਰ ਕੋਟਲੇ ਵਿਖੇ ਡੇਰਾ ਲਾ ਲਿਆ ਸੀ। ਸਿੱਖ ਵੀ ਇਥੋ ਸੱਤ ਕੋਹ (ਤਕਰੀਬਨ 28 ਕਿਲੋਮੀਟਰ) ਦੀ ਵਿੱਥ ਤੇ ਪਹੁੰਚ ਚੁੱਕੇ ਸਨ ਅਤੇ ਉਥੇ ਹੀ ਉਹ ਆਪਣਾ ਡੇਰਾ ਲਗਾ ਕੇ ਬੈਠ ਗਏ ਸਨ। ਇਕ ਰਾਤ ਸ਼ਾਹ ਦੇ ਕੁਝ ਘੋੜ-ਸੁਆਰ ਇਥੇ ਪਹੁੰਚੇ ਅਤੇ ਉਨ੍ਹਾਂ ਨੇ ਖ਼ਬਰ ਦਿੱਤੀ ਕਿ ਅਹਿਮਦ ਸ਼ਾਹ ਦੁਰਾਨੀ ਨੇ ਦੋਵੇਂ ਦਰਿਆ ਬਿਆਸ ਅਤੇ ਸਤਲੁਜ ਪਾਰ ਕਰ ਲਏ ਹਨ ਅਤੇ ਜਲੰਧਰ ਦੁਆਬ ਲੰਘ ਆਇਆ ਹੈ ਅਤੇ ਕੱਲ੍ਹ ਨੂੰ (ਅਗਲੇ ਦਿਨ) ਸਿੱਖਾਂ ਉਪਰ ਹਮਲਾ ਕਰ ਦੇਵੇਗਾ। ਤੁਹਾਨੂੰ ਵੀ (ਭਾਵ ਕਿ ਜੈਨ ਖਾਨ ਨੂੰ) ਅਗਲੇ ਦਿਨ ਸੁਵੱਖਤੇ ਹੀ ਪੂਰੀ ਤਿਆਰੀ ਨਾਲ ਸਿੱਖਾਂ ਉਪਰ ਅੱਗੋਂ ਹਮਲਾ ਕਰਨਾ ਚਾਹੀਦਾ ਹੈ।'

ਮਿਸਕੀਨ ਦੇ ਇਸ ਬਿਆਨ ਵਿਚ ਕੁਝ ਗੱਲਾਂ ਧਿਆਨ ਦੇਣ ਵਾਲੀਆਂ ਹਨ। ਇਕ ਇਹ ਕਿ ਉਸ ਨੇ ਦਲ ਖਾਲਸੇ ਦੀ ਗਿਣਤੀ ਡੇਢ ਲੱਖ ਦੀ ਦੱਸੀ ਹੈ। ਇਹ ਇਤਨੀ ਵੱਡੀ ਗਿਣਤੀ ਉਨ੍ਹਾਂ ਦੇ ਪਰਿਵਾਰਾਂ ਕਰ ਕੇ ਸੀ, ਦਲ ਖਾਲਸਾ ਦੇ ਲੜਾਕੇ ਜੱਥਿਆਂ ਦੀ ਗਿਣਤੀ 50-60 ਹਜ਼ਾਰ ਤੋਂ ਵੱਧ ਨਹੀਂ ਸੀ। ਭਾਵੇਂ ਕਿ 50-60 ਹਜ਼ਾਰ ਦੀ ਗਿਣਤੀ ਵੀ ਆਪਣੇ- ਆਪ ਵਿਚ ਬਹੁਤ ਤਕੜੀ ਹੈ। ਦੂਜੀ ਗੱਲ ਇਹ ਕਿ ਇਹ ਸਾਰੇ ਸਿੱਖ ਮਾਝਾ-ਦੁਆਬਾ ਛੱਡ ਕੇ ਮਾਲਵੇ ਵਿਚ ਆ ਗਏ ਸਨ। ਤੀਜੀ ਗੱਲ ਇਹ ਕਿ ਇਧਰ ਸਿੱਖ ਡੇਰਾ ਗੁਰਮ ਪਿੰਡ ਵਿਖੇ ਸੀ। ਸਿੱਧੀ ਦੂਰੀ ਗੁਰਮਾਂ ਅਤੇ ਮਲੇਰਕੋਟਲੇ ਦੀ ਇਤਨੀ ਕੁ ਹੀ ਬਣਦੀ ਹੈ। ਚੌਥੀ ਗੱਲ ਇਹ ਕਿ ਅਬਦਾਲੀ ਨੇ ਸਿੱਖਾਂ ਉਪਰ ਪਿੱਛੇ ਤੋਂ ਹਮਲਾ ਕਰਨ ਦਾ ਅਤੇ ਸਿੱਖਾਂ ਨੂੰ ਅੱਗੋ ਤੋਂ ਜੈਨ ਖਾਨ ਦੀਆਂ ਫੌਜਾਂ ਨਾਲ ਘੇਰਾ ਆਉਣ ਦਾ ਪੂਰਾ ਪਰਬੰਧ ਕੀਤਾ ਹੋਇਆ ਸੀ। ਭਾਵ ਕਿ ਸਿੱਖਾਂ ਉਪਰ ਹਮਲਾ ਪੂਰੇ ਸੋਚੇ-ਸਮਝੇ ਪਰਬੰਧ ਅਨੁਸਾਰ ਅਤੇ ਪੂਰੀ ਵਿਉਂਤਬੰਦੀ ਅਨੁਸਾਰ ਕੀਤਾ ਗਿਆ ਸੀ।

ਰਤਨ ਸਿੰਘ ਭੰਗੂ ਦੀ ਲਿਖਤ ਵੀ ਲਗਪਗ, ਕੁਝ ਥੋੜੇ ਜਿਹੇ ਵਖਰੇਵੇਂ ਨਾਲ, ਮਿਸਕੀਨ ਦੇ ਬਿਆਨ ਦੀ ਹੀ ਪਰੋੜ੍ਹਤਾ ਕਰਦੀ ਹੈ। ਭੰਗੂ ਅਨੁਸਾਰ ਸਿੰਘ ਦਲ ਖਾਲਸਾ ਦੇ ਜੱਥੇ ਮਾਲਵੇ ਵਿੱਚ ਆ ਕੇ ਆਪਣੇ ਪੱਲਿਉਂ ਪੈਸੇ ਦੇ ਕੇ ਖਾਣ-ਪੀਣ ਦੀ ਰਸਦ ਖਰੀਦਦੇ ਸਨ। ਆਖਰ ਮੁਖੀ ਨੇ ਤਾਵਾਂ ਨੇ ਸਲਾਹ ਕੀਤੀ ਕਿ ਉਹ ਇਤਨੇ ਵੱਡੇ ਦਲ ਦਾ ਰੋਜ਼ਾਨਾ ਦਾ ਲੰਗਰ-ਪਾਣੀ ਦਾ ਖਰਚਾ ਆਪਣੇ ਪੱਲਿਉਂ ਕਿੰਨਾ ਕੁ ਚਿਰ ਕਰਦੇ ਰਹਿਣਗੇ। ਕੋਈ ਸਰਕਾਰੀ ਖ਼ਜ਼ਾਨਾ ਲੁੱਟੇ ਬਿਨਾਂ ਇਹ ਖਰਚਾ ਚੱਲਣਾ ਮੁਸ਼ਕਲ ਹੈ। ਸਲਾਹ ਕੀਤੀ ਕਿ ਖਾਲਸੇ ਦੀ ਰਸਦ ਦੇ ਖਰਚੇ ਲਈ ਸਰਹਿੰਦ ਦੇ ਸਰਕਾਰੀ ਖ਼ਜਾਨੇ ਨੂੰ ਲੁੱਟ ਲਿਆ ਜਾਵੇ। ਇਸ ਤਰ੍ਹਾਂ ਦਲ ਖਾਲਸੇ ਨੇ ਸਰਹਿੰਦ ਉਪਰ ਹਮਲਾ ਕਰ ਦਿੱਤਾ। ਜ਼ੈਨ ਖਾਨ ਕਿਲ੍ਹੇ ਅੰਦਰ ਬੈਠਾ ਰਿਹਾ। ਖਾਲਸਾ ਸਰਕਾਰੀ ਅੰਨ-ਭੰਡਾਰ ਲੁੱਟ ਕੇ ਵਾਪਸ ਆ ਗਿਆ। ਫਿਰ ਉਨ੍ਹਾਂ ਨੇ ਮਾਲੇਰ ਕੋਟਲੇ ਦੀ ਨਵਾਬੀ ਨੂੰ ਵੀ ਇਕੋ-ਵਾਰ ਉਜਾੜ ਕੇ ਖ਼ਤਮ ਕਰਨ ਦੀ ਵਿਚਾਰ ਕੀਤੀ। ਪਰ ਕੁਝ ਸਿਆਣਿਆਂ ਦਾ ਮੱਤ ਸੀ ਕਿ ਮਾਲੇਰਕੋਟਲੇ ਬਾਰੇ ਗੁਰੂ ਜੀ ਦੇ ਸ਼ੁਭ ਬਚਨ ਉਚਾਰੇ ਹੋਏ ਹਨ ਇਸ ਲਈ ਇਸ ਨੂੰ ਖ਼ਤਮ ਨਾ ਕੀਤਾ ਜਾਵੇ।

ਦਲ ਖਾਲਸਾ ਤਾਂ ਆਪਣੇ ਗੁਰੂ ਦੇ ਸ਼ੁਭ ਬਚਨਾਂ ਦਾ ਪਾਬੰਦ ਰਿਹਾ ਸੀ ਪਰ ਮਾਲੇਰ ਕੋਟਲੇ ਦਾ ਨਵਾਬ ਭੀਖਣ ਖਾਨ ਅੰਦਰੋਂ ਬੇਈਮਾਨ ਸੀ। ਉਸ ਨੇ ਜ਼ੈਨ ਖਾਨ ਨੂੰ ਇਧਰ ਬੁਲਾ ਲਿਆ ਸੀ। ਇਧਰ ਜ਼ੈਨ ਖਾਨ ਦੀਆਂ ਅਤੇ ਮਾਲੇਰ ਕੋਟਲੇ ਦੀਆਂ ਮਿਲਵੀਆਂ ਫੌਜਾਂ ਸਿੰਘਾਂ ਦਾ ਮੁਕਾਬਲਾ ਕਰਨ ਲਈ ਡੇਰਾ ਲਾ ਕੇ ਬੈਠ ਗਈਆਂ ਸਨ। ਇਨ੍ਹਾਂ ਨੇ ਭੰਗੂ ਅਨੁਸਾਰ ਪਰ ਮਿਸਕੀਨ ਦੀ ਜਾਣਕਾਰੀ ਦੇ ਉਲਟ, ਆਪਣੇ ਵੱਲੋਂ ਅਬਦਾਲੀ ਵਲ ਹਰਕਾਰੇ ਭੇਜੇ ਕਿ ਖਾਲਸਾ ਜੱਥੇ ਉਨ੍ਹਾਂ ਦੇ ਇਲਾਕੇ ਵਿਚ ਫਿਰ ਰਹੇ ਹਨ। ਇਸ ਲਈ ਉਹ ਜਲਦੀ ਆਵੇ। ਉਸ ਦੇ ਆਉਣ ਤਕ ਉਹ ਖਾਲਸਾ ਜੱਥਿਆਂ ਨੂੰ ਇਥੇ ਹੀ ਉਲਝਾ ਕੇ ਰੱਖਣਗੇ। ਉਨ੍ਹਾਂ ਦੇ ਸੁਨੇਹੇ ਸੁਣ ਕੇ ਅਬਦਾਲੀ ਨੇ ਲਾਹੌਰ ਤੋਂ ਕੂਚ ਕਰ ਦਿੱਤਾ। ਉਸ ਦਾ ਪਹਿਲਾ ਠਹਿਰਾਅ ਜੰਡਿਆਲੇ ਵਿਖੇ ਸੀ ਅਤੇ ਦੂਜਾ ਠਹਿਰਾਅ ਸਤਲੁਜ ਦਰਿਆ ਦੇ ਮਾਛੀਵਾੜੇ ਵਾਲੇ ਪੱਤਣ ਤੇ ਸੀ। ਭਾਵੇਂ ਇਥੇ ਭੰਗੂ ਨੇ ਇਹ ਕਿਹਾ ਹੈ ਕਿ ਦਲ ਖਾਲਸੇ ਨੂੰ ਅਬਦਾਲੀ ਦੇ ਇਤਨਾ ਨੇੜੇ ਆ ਜਾਣ ਦਾ ਪਤਾ ਨਹੀਂ ਸੀ ਪਰ ਭੰਗੂ ਦੀ ਗੱਲ ਠੀਕ ਨਹੀਂ ਹੈ। ਦਲ ਖਾਲਸਾ ਨੂੰ ਜੇਕਰ ਆਪਣੇ ਦੁਸ਼ਮਣ ਦੀ ਚਾਲ ਜਾਂ ਰਵਾਨਗੀ ਦਾ ਹੀ ਪਤਾ ਨਹੀਂ

ਸੀ ਫਿਰ ਉਸ ਦੀ ਯੁੱਧ-ਨੀਤੀ ਹੀ ਕੀ ਸੀ? ਭੰਗੂ ਸਪਸ਼ਟ ਨਹੀਂ ਹੈ। ਭੰਗੂ ਦੂਜੇ ਪਾਸੇ ਇਹ ਵੀ ਲਿਖ ਰਿਹਾ ਹੈ ਕਿ ਦਲ ਖਾਲਸਾ ਗੁੱਜਰਵਾਲ ਅਤੇ ਕਿਲ੍ਹਾ ਰਾਇਪੁਰ ਆਦਿ ਪਿੰਡਾਂ ਵਿਚੋਂ ਦੀ ਹੁੰਦਾ ਹੋਇਆ ਸਤਲੁਜ ਦਰਿਆ ਵਲ ਆ ਰਿਹਾ ਸੀ ਕਿ ਅੱਗੋਂ ਅਚਾਨਕ ਹੀ ਅਬਦਾਲੀ ਟੱਕਰ ਪਿਆ। ਭੰਗੂ ਦਾ ਇਹ ਕਥਨ ਸਪਸ਼ਟ ਨਹੀਂ ਹੈ। ਗੱਲ ਅਸਲ ਵਿਚ ਇਹ ਸੀ ਕਿ ਦਲ ਖਾਲਸੇ ਨੂੰ ਅਬਦਾਲੀ ਦੀ ਹਰ ਚਾਲ ਅਤੇ ਹਰ ਠਹਿਰਾਅ ਦਾ ਪਤਾ ਸੀ। ਜਿਉਂ ਹੀ ਅਬਦਾਲੀ ਸਤਲੁਜ ਦੇ ਪੱਤਣ ਤੇ ਆ ਕੇ ਰੁਕਿਆ ਤਾਂ ਦਲ ਖਾਲਸਾ ਵੀ ਉਧਰ ਉਸ ਵੱਲ ਹੋ ਤੁਰਿਆ ਸੀ। ਦਲ ਖਾਲਸਾ ਅਬਦਾਲੀ ਉਪਰ ਲਗਾਤਾਰ ਨਿਗਾਹ ਰੱਖ ਰਿਹਾ ਸੀ ਅਤੇ ਉਸ ਦੀ ਹਰ ਰਵਾਨਗੀ ਨੂੰ ਔਖੀ ਤੋਂ ਔਖੀ ਬਣਾਉਣੀ ਚਾਹੁੰਦਾ ਸੀ। ਦਲ ਖਾਲਸਾ ਅਤੇ ਅਬਦਾਲੀ ਦੀਆਂ ਅਫਗਾਨ ਫੌਜਾਂ ਵਿਚ ਇਸ ਸਮੇਂ ਥੋੜ੍ਹੀ ਹੀ ਦੂਰੀ ਸੀ। ਕਿਲ੍ਹਾ ਰਾਇਪੁਰ ਅਤੇ ਗੁੱਜਰਵਾਲ ਸਤਲੁਜ ਦਰਿਆ ਤੋਂ ਸਿੱਧਾ ਤਕਰੀਬਨ 15-20 ਕਿਲੋਮੀਟਰ ਦੀ ਵਿੱਥ ਤੇ ਹੀ ਸਨ।

ਇਥੇ ਰਹਿੰਦਿਆਂ ਦਲ ਖਾਲਸੇ ਦੇ ਨੇਤਾਵਾਂ ਨੇ ਸਲਾਹ ਕੀਤੀ ਕਿ ਗੁਰਮ ਵਿਖੇ ਜਿਹੜੀ ਉਨ੍ਹਾਂ ਦੇ ਪਰਿਵਾਰਾਂ ਦੀ ਵਹੀਰ ਹੈ, ਉਸ ਨੂੰ ਬਾਬਾ ਆਲਾ ਸਿੰਘ ਵੱਲੋਂ ਭੇਜੇ ਗਏ ਸਿੱਖ ਅਧਿਕਾਰੀਆਂ ਦੀ ਸਪੁਰਦਗੀ ਵਿਚ ਦੇ ਕੇ ਬਰਨਾਲੇ ਵਲ ਨੂੰ ਭੇਜ ਦਿੱਤਾ ਜਾਵੇ ਅਤੇ ਦਲ ਖਾਲਸਾ ਖੁਦ ਇਥੇ ਅਬਦਾਲੀ ਨਾਲ ਡਟ ਕੇ ਲੜਾਈ ਕਰੇ। ਧਿਆਨ ਦੇਣ ਯੋਗ ਗੱਲ ਇਹ ਹੈ ਕਿ ਭੰਗੂ ਨੇ ਤਿੰਨ ਐਸੇ ਸਿੱਖ ਅਧਿਕਾਰੀਆਂ ਦੀ ਗੱਲ ਕੀਤੀ ਹੈ ਜਿਹੜੇ ਬਾਬਾ ਆਲਾ ਸਿੰਘ ਜੀ ਵੱਲੋਂ ਦਲ ਖਾਲਸੇ ਦੀ ਮਦਦ ਲਈ ਭੇਜੇ ਗਏ ਸਨ। ਇਹ ਸਨ: ਭਾਈ ਸੰਗੂ ਸਿੰਘ ਵਕੀਲ ਭਾਈ ਕੇ ਦਰਾਜ ਵਾਲਾ, ਦੂਜਾ ਸੀ ਭਾਈ ਸੇਖੂ ਸਿੰਘ ਹੰਬਲਕੇ ਵਾਸ ਵਾਲਾ, ਅਤੇ ਤੀਜਾ ਸੀ ਭਾਈ ਬੁੱਢਾ ਸਿੰਘ। ਸਿੱਖ ਨੇਤਾਵਾਂ ਨੇ ਇਨ੍ਹਾਂ ਤਿੰਨ ਮਲਵਈ ਆਗੂਆਂ ਦੀ ਸਪੁਦਰਗੀ ਵਿਚ ਆਪਣੀ ਪਰਿਵਾਰਕ ਵਹੀਰ ਨੂੰ ਮਾਲਵੇ (ਬਰਨਾਲੇ) ਵਲ ਨੂੰ ਭੇਜ ਦਿੱਤਾ। ਇਹ ਤਿੰਨੇ ਆਗੂ ਆਪਣੇ ਨੇਜ਼ਿਆਂ ਉਪਰ ਆਪਣੇ ਚਾਦਰੇ ਟੰਗ ਕੇ ਅੱਗੇ ਹੋ ਤੁਰੇ ਤਾਂ ਕਿ ਸਾਰੀ ਵਹੀਰ ਇਨ੍ਹਾਂ ਚਾਦਰਿਆਂ ਨੂੰ ਤੱਕਦੀ ਹੋਈ ਇਨ੍ਹਾਂ ਦੇ ਪਿੱਛੇ ਪਿੱਛੇ ਆਉਂਦੀ ਰਹੇ। ਇਥੋਂ ਤੱਕ ਸਾਰੀ ਗੱਲ ਠੀਕ ਹੁੰਦੀ ਰਹੀ ਸੀ।

ਉਧਰ ਦਲ ਖਾਲਸਾ ਅਬਦਾਲੀ ਦੇ ਸਾਹਮਣੇ ਮੁੱਖ ਰਸਤਾ ਰੋਕੀਂ ਖੜਾ ਸੀ। ਭੰਗੂ ਨੇ ਤਾਂ ਲਿਖਿਆ ਹੈ ਕਿ ਦਲ ਖਾਲਸੇ ਨੂੰ ਅਬਦਾਲੀ ਦੇ ਡੇਰੇ ਦਾ ਪਤਾ ਨਹੀਂ ਸੀ ਅਤੇ ਅਬਦਾਲੀ ਦਾ ਸਿਰਫ ਉਸ ਸਮੇਂ ਹੀ ਪਤਾ ਲਗਿਆ ਸੀ ਜਦੋਂ ਕਿ ਅਬਦਾਲੀ ਦੇ ਲਾਲ ਬਰਦੀਆਂ ਵਾਲੇ ਘੋੜ-ਸੁਆਰ ਉਨ੍ਹਾਂ ਤੇ ਅਚਾਨਕ ਹੀ ਆ ਟੁੱਟੇ ਸਨ। ਸਿੰਘ ਲੜਾਈ ਲਈ ਤਿਆਰ ਨਹੀਂ ਸਨ। ਉਨ੍ਹਾਂ ਨੇ ਆਪਣੀਆਂ ਬੰਦੂਕਾਂ ਵੀ ਭਰ ਕੇ ਨਹੀਂ ਰੱਖੀਆਂ ਸਨ ਆਦਿ। ਭੰਗੂ ਦਾ ਇਹ ਬਿਆਨ ਠੀਕ ਨਹੀਂ ਹੈ। ਸਿੰਘ ਤਾਂ ਸਰਹਿੰਦ ਅਤੇ ਮਾਲੇਰ ਕੋਟਲੇ ਦੇ ਇਲਾਕੇ ਵਿਚ ਫਿਰਦੇ ਹੀ ਲੜਾਈਆਂ ਕਰਦੇ ਸਨ। ਫਿਰ ਇਧਰ ਸਤਲੁਜ ਵਲ ਆਏ ਹੀ ਇਸ ਕਰਕੇ ਸਨ ਕਿ ਉਹ ਅਬਦਾਲੀ ਨੂੰ ਅੱਗੇ ਨਹੀਂ ਵਧਣ ਦੇਣਗੇ। ਜੇਕਰ ਭੰਗੂ ਦੀ ਗੱਲ ਨੂੰ ਠੀਕ ਮੰਨ ਲਿਆ ਜਾਵੇ ਫਿਰ ਤਾਂ ਇਉਂ ਲਗੇਗਾ ਜਿਵੇਂ ਕਿ ਦਲ ਖਾਲਸਾ ਐਵੇਂ ਹੀ ਬੁੱਧੂਆਂ ਵਾਂਗ ਫਾਲਤੂ ਦਾ ਘੁੰਮ ਰਿਹਾ ਸੀ। ਦਲ ਖਾਲਸੇ ਦਾ ਮਾਲੇਰਕੋਟਲੇ ਵਲੋਂ ਕਿਲ੍ਹਾ ਰਾਇਪੁਰ ਤੇ ਗੁੱਜਰਵਾਲ ਵਲ ਆਉਣ ਦਾ ਅਤੇ ਇਥੋਂ ਅੱਗੇ ਸਤਲੁਜ ਵਲ ਜਾਣ ਦਾ ਹੋਰ ਕੀ ਮਤਲਬ ਸੀ? ਭੰਗੂ ਦੀ ਲਿਖਤ ਪੜ੍ਹ ਕੇ ਦੇਖੋ:

ਯੌਂ ਸੁਨ ਸ਼ਾਹਿ ਲਹੌਰੋਂ ਚੜ੍ਹਿਓ । ਡੇਰਾ ਆਨ ਜੰਡਿਆਲੇ ਕਰਿਓ ।
ਦੂਜਾ ਕਰਾ ਤਲਵਨ ਕੇ ਪਾਹਿ । ਸਿੰਘਨ ਕੋ ਕਛੁ ਖ਼ਬਰ ਨਾ ਆਹਿ ।
ਸਿੰਘਨ ਡੇਰਾ ਕੂਪ ਕਰਾਯਾ । ਰਾਇ ਪੁਰੋਂ ਗੁੱਜਰਵਾਲ ਤਕਾਯਾ ।

.... .... .... .... .... ....

ਸੋਊ ਬਾਤ ਤਿਨ ਪ੍ਰਾਤੇ ਕਰੀ । ਆਈ ਖਾਲਸੇ ਖੋਟੀ ਘਰੀ ।
ਸਿੰਘ ਤੁਰੇ ਵਲ ਸੋਈ ਦਰਿਆਇ । ਅਗਿਓਂ ਆਇਓ ਅਹਮਦ ਸ਼ਾਹਿ ।
ਲਾਲ ਲਾਲ ਉਸ ਦਿਸੈ ਬਾਣਾ । ਸਿੰਘਨ ਕੇਸੂ ਫੂਲੇ ਜਾਣਾ ।

.... .... .... .... ....

ਠਨਕ ਸਿੰਘ ਤਹਿ ਗਏ ਖਲੋਏ । ਤੌ ਲੌ ਆਯੋ ਚਾਨਨ ਹੋਇ ।
ਆਇ ਗਿਲਜਨ ਨੇ ਘੋੜੇ ਰਲਾਏ । ਸਿੰਘਨ ਨਹਿੰ ਥੇ ਤੋੜੇ ਲਾਇ ।

ਭੰਗੂ ਨੇ ਇਨ੍ਹਾਂ ਸਤਰਾਂ ਵਿਚ ਤਾਂ ਦਲ ਖਾਲਸੇ ਦੀ ਜੰਗੀ-ਨੀਤੀ ਦਾ ਦਿਵਾਲਾ ਹੀ ਕੱਢ ਕੇ ਰੱਖ ਦਿੱਤਾ ਹੈ । ਖਾਲਸਾ ਚੰਗਾ-ਭਲਾ ਸਤਲੁਜ ਤੋਂ ਦੂਰ ਦੇ ਇਲਾਕੇ ਵਿਚ ਫਿਰਦਾ-ਫਿਰਦਾ ਫਿਰ ਖਾਹਮੁਖਾਹ ਸਤਲੁਜ ਵਲ ਕਿਉਂ ਆ ਗਿਆ ਸੀ? ਖਾਲਸਾ ਗਿਆ ਤਾਂ ਅਬਦਾਲੀ ਤੋਂ ਦੂਰ ਸੀ ਪਰ ਫਿਰ ਆਪ ਹੀ ਅਬਦਾਲੀ ਦੀ ਮਾਰ ਵਿਚ ਆ ਗਿਆ ਸੀ । ਇਸ ਬਾਰੇ ਕੀ ਸਮਝਿਆ ਜਾਵੇ । ਭੰਗੂ ਨੂੰ ਉਸ ਸਥਿਤੀ ਦੀ ਗੰਭੀਰਤਾ ਦਾ ਪਤਾ ਹੀ ਨਹੀਂ ਹੈ ਜਿਸ ਗੰਭੀਰ ਸਥਿਤੀ ਵਿਚ ਦਲ ਖਾਲਸਾ ਅਬਦਾਲੀ ਦਾ ਮੁਕਾਬਲਾ ਕਰਨ ਲਈ ਵਿਉਂਤਾ ਬਣਾ ਰਿਹਾ ਸੀ । ਸਾਰ ਪੰਥ ਦਾਅ ਤੇ ਲਗਿਆ ਹੋਇਆ ਸੀ । ਸਾਰੇ ਪਰਿਵਾਰ ਦੁਸ਼ਮਣ ਦੇ ਘੇਰੇ ਵਿਚ ਆ ਸਕਦੇ ਸਨ ਪਰ ਭੰਗੂ-ਅਨੁਸਾਰ ਖਾਲਸਾ ਇਸ ਸਭ ਕੁਝ ਤੋਂ ਉੱਕਾ ਹੀ ਬੇਪਰਵਾਹ ਹੋਇਆ ਫਿਰਦਾ ਸੀ । ਇਸ ਬਾਰੇ ਜਾਂ ਤਾਂ ਭੰਗੂ ਨੂੰ ਪਤਾ ਨਹੀਂ ਤੇ ਜਾਂ ਉਸ ਨੇ ਬਿਨ੍ਹਾਂ ਮਤਲਬ ਹੀ ਸਿੱਖਾਂ ਨੂੰ ਤਰਸ ਦੇ ਪਾਤਰ ਬਣਾਇਆ ਹੈ । ਖਾਲਸਾ ਅਸਲ ਵਿਚ ਉਸੇ ਮਾਰਗ ਤੇ ਨਿਗਾਹਾਂ ਟਿਕਾਈਂ ਖੜਾ ਸੀ ਜਿਸ ਮਾਰਗ ਰਾਹੀਂ ਅਬਦਾਲੀ ਨੇ ਮਾਲਵੇ ਵਲ ਆਉਣਾ ਸੀ । ਅਪਾਣੇ ਪਰਿਵਾਰਾਂ ਨੂੰ ਸਿੰਘ ਪਹਿਲੋਂ ਹੀ ਮਲਵਈ ਨੇਤਾਵਾਂ ਦੀ ਅਗਵਾਈ ਹੇਠ ਮਾਲਵੇ ਵੱਲ ਨੂੰ ਤੋਰ ਚੁੱਕੇ ਸਨ । ਇਸ ਸਮੇਂ ਖਾਲਸਾ ਆਪਣੇ ਪਰਿਵਾਰਾਂ ਤੋਂ ਚਿੰਤਾਰਹਿਤ ਹੋਇਆ ਦੁਸ਼ਮਣ ਨੂੰ ਗੁਰੀਲਾ ਹਮਲਿਆਂ ਰਾਹੀਂ ਠਿੱਠ ਕਰਨ ਲਈ ਤਿਆਰ ਖੜਾ ਸੀ । ਮਲੇਰ ਕੋਟਲੇ ਦੇ ਇਲਾਕੇ ਵਿਚੋਂ ਨਿਕਲ ਕੇ ਸਤਲੁਜ ਵਲ ਖਾਲਸਾ ਗਿਆ ਹੀ ਇਸ ਕਰਕੇ ਸੀ ।

ਅੱਗੋਂ ਜਿਉਂ ਹੀ ਅਹਿਮਦ ਸ਼ਾਹ ਅਬਦਾਲੀ ਸਤਲੁਜ ਵਾਲੇ ਪੱਤਣ ਤੋਂ ਮਾਲਵੇ ਵਲ ਰਵਾਨਾ ਹੋਇਆ ਤਾਂ ਦਲ ਖਾਲਸੇ ਨੇ ਪੂਰੀ ਤਰ੍ਹਾਂ ਉਸ ਉਪਰ ਹਮਲਾ ਕਰ ਦਿੱਤਾ । ਖੂਬ ਜੰਮ ਕੇ ਲੜਾਈ ਹੋਈ । ਮਿਸਕੀਨ ਦੀ ਲਿਖਤ ਤੋਂ ਵੀ ਇਹੋ ਇਸ਼ਾਰਾ ਮਿਲਦਾ ਹੈ ਕਿ ਜਦੋਂ ਜ਼ੈਨ ਖਾਨ ਨੇ ਅਗਲੇ ਦਿਨ ਸਵੇਰੇ ਸੁਵੱਖਤੇ ਹੀ ਸਿੱਖਾਂ ਵਲ ਚੜ੍ਹਾਈ ਕਰਨ ਦੀ ਤਿਆਰੀ ਕੀਤੀ ਤਾਂ ਇਸ ਦਾ ਸਿੱਖਾਂ ਨੂੰ ਵੀ ਪਤਾ ਲੱਗ ਗਿਆ ਸੀ ਇਸ ਕਰਕੇ ਉਹ ਵੀ ਅੱਗੇ (ਸਤਲੁਜ ਵੱਲ) ਨੂੰ ਰਵਾਨਾ ਹੋ ਗਏ ਸਨ । ਜ਼ੈਨ ਖਾਨ ਨੇ ਕਾਸਿਮ ਖਾਨ ਨੂੰ ਸਿੱਖਾਂ ਦਾ ਪਿੱਛਾ ਕਰਨ ਲਈ ਭੇਜਿਆ । ਮਿਸਕੀਨ ਲਿਖਦਾ ਹੈ ਕਿ 'ਉਹ ਵੀ ਕਾਸਿਮ ਖਾਨ ਦੀ ਸੈਨਿਕ ਟੁਕੜੀ ਵਿਚ ਸੀ । ਜਦੋਂ ਅਸੀਂ ਸਿੱਖਾਂ ਦੇ ਸਾਹਮਣੇ ਗਏ

ਤਾਂ ਉਹ ਦੌੜ ਗਏ ਸਨ। ਅਸੀਂ ਉਨ੍ਹਾਂ ਦਾ ਅੱਧੀ ਕੋਹ (ਦੋ ਕਿਲੋਮੀਟਰ) ਤੱਕ ਪਿੱਛਾ ਕੀਤਾ। ਅੱਗੋਂ ਅਚਾਨਕ ਹੀ ਉਹੀ ਦੌੜ ਰਹੇ ਸਿੱਖਾਂ ਨੇ ਇਕ ਦਮ ਰੁਕ ਕੇ ਤੇ ਪਿੱਛੇ ਮੁੜ ਕੇ ਸਾਡੇ ਤੇ ਹਮਲਾ ਕਰ ਦਿੱਤਾ। ਕਾਸਿਮ ਖਾਨ ਇਸ ਹਮਲੇ ਦਾ ਮੁਕਾਬਲਾ ਨਾ ਕਰ ਸਕਿਆ ਅਤੇ ਦੌੜ ਗਿਆ ਸੀ। ਮੈਂ ਭਾਵੇਂ ਉਸ ਨੂੰ ਕਿਹਾ ਸੀ ਕਿ ਉਹ ਦੌੜੇ ਨਾ ਪਰ ਉਸ ਨੇ ਮੇਰੀ ਗੱਲ ਨਹੀਂ ਮੰਨੀ। ਉਹ ਆਪਣੀ ਸਾਰੀ ਸੈਨਿਕ ਟੁਕੜੀ ਲੈ ਕੇ ਮਾਲੇਰਕੋਟਲੇ ਵਲ ਭੱਜ ਗਿਆ ਸੀ। ਉਥੇ ਜਾ ਕੇ ਉਸ ਨੇ ਆਪਣਾ ਡੇਰਾ ਲਾ ਲਿਆ ਸੀ। ਮੈਂ (ਮਿਸਕੀਨ) ਇਕੱਲਾ ਹੀ ਕੁੱਪ ਪਿੰਡ ਵਲ ਚਲਾ ਗਿਆ ਸੀ। ਇਸ ਸਮੇਂ ਦੌਰਾਨ ਉਹ ਸਿੱਖ ਵੀ ਸਾਡੇ ਸਾਹਮਣਿਓ ਅਲੋਪ ਹੋ ਗਏ ਸਨ।'

ਦੇਖੋ ਭੰਗੂ ਦੀ ਲਿਖਤ ਅਤੇ ਮਿਸਕੀਨ ਦੀ ਲਿਖਤ ਵਿਚ ਕਿੰਨਾ ਫ਼ਰਕ ਹੈ। ਭੰਗੂ ਸਿੱਖਾਂ ਦੀ ਪੁਜ਼ੀਸਨ ਨੂੰ ਤਰਸਮਈ ਬਣਾ ਰਿਹਾ ਹੈ ਪਰ ਦੁਸ਼ਮਣ ਸੈਨਾ ਦਾ ਅਧਿਕਾਰੀ ਲੇਖਕ ਸਿੰਘਾਂ ਦੀ ਢਾਈ ਫੱਟ ਦੀ ਨੀਤੀ ਬਾਰੇ ਪੂਰੇ ਸਪਸ਼ਟ ਸ਼ਬਦਾਂ ਵਿਚ ਦੱਸ ਰਿਹਾ ਹੈ। ਸਿੰਘਾਂ ਦੀ ਮਾਰ ਤੋਂ ਬਚਣ ਲਈ ਜਾਂ ਉਨ੍ਹਾਂ ਦਾ ਮੁਕਾਬਲਾ ਕਰਨ ਤੋਂ ਅਸਮਰਥ ਰਹਿ ਕੇ ਕਿਵੇਂ ਕਾਸਿਮ ਖਾਨ ਭੱਜ ਗਿਆ ਸੀ ਇਹ ਸਾਰੀਆਂ ਗੱਲਾਂ ਸਿੰਘਾਂ ਦੀ ਦਿਰੜ੍ਹਤਾ ਅਤੇ ਉਨ੍ਹਾਂ ਦੀ ਸਫਲ ਜੰਗੀ-ਨੀਤੀ ਨੂੰ ਕਿੰਨੀ ਸਪਸ਼ਟਤਾ ਨਾਲ ਬਿਆਨ ਕਰਦੀਆਂ ਹਨ।

ਜਦੋਂ ਦਲ ਖਾਲਸਾ ਅਹਿਮਦ ਸ਼ਾਹ ਅਬਦਾਲੀ ਨਾਲ ਗਹਿਗੱਚ ਲੜਾਈ ਕਰ ਰਿਹਾ ਸੀ ਅਤੇ ਇਧਰ ਉਨ੍ਹਾਂ ਦੇ ਪਰਿਵਾਰ ਬਰਨਾਲੇ ਵੱਲ ਜਾ ਰਹੇ ਸਨ ਤਾਂ ਪਰਿਵਾਰਕ ਵਹੀਰ ਗੁਰਮ ਪਿੰਡ ਤੋਂ ਦੋ ਤਿੰਨ ਕੁ ਕੋਹ (ਦਸ ਬਾਰਾਂ ਕਿਲੋ ਮੀਟਰ) ਦੀ ਦੂਰੀ ਤੇ ਹੀ ਗਈ ਸੀ ਕਿ ਅੱਗੋਂ ਮਾਲੇਰਕੋਟਲੇ ਵਲੋਂ ਉਸ ਵਹੀਰ ਉਪਰ ਅਚਾਨਕ ਹੀ ਜ਼ੈਨ ਖਾਨ ਦੀਆਂ ਅਤੇ ਨਵਾਬ ਮਲੇਰਕੋਟਲੇ ਦੀਆਂ ਫੌਜਾਂ ਨੇ ਹਮਲਾ ਕਰ ਦਿੱਤਾ ਸੀ। ਦਸ-ਬਾਰਾਂ ਕਿਲੋਮੀਟਰ ਦੀ ਵਿੱਥ ਦਾ ਮਤਲਬ ਹੈ ਕਿ ਕੁੱਪ-ਰਹੀੜਾ ਪਿੰਡਾਂ ਵਿਚ ਖਾਲਸਾ ਵਹੀਰ ਉਪਰ ਹਮਲਾ ਕੀਤਾ ਗਿਆ ਸੀ। ਰਹੀੜਾ ਅਤੇ ਕੁੱਪ ਮੁਸਲਮਾਨ ਆਬਾਦੀ ਵਾਲੇ ਪਿੰਡ ਸਨ ਅਤੇ ਮਾਲੇਰਕੋਟਲਾ ਦੀ ਰਿਆਸਤ ਵਿਚ ਸਨ। ਇਸ ਹਮਲੇ ਵਿਚ ਖਾਲਸਾ ਪਰਿਵਾਰਾਂ ਦਾ ਬਹੁਤ ਵੱਡੀ ਪੱਧਰ ਤੇ ਕਤਲਿਆਮ ਕੀਤਾ ਗਿਆ ਸੀ। ਇਸ ਹਮਲੇ ਦੌਰਾਨ ਹੀ ਵਹੀਰ ਦੇ ਸਿੰਘਾਂ ਨੇ ਅਬਦਾਲੀ ਨਾਲ ਲੜ ਰਹੇ ਖਾਲਸਾ ਨੇਤਾਵਾਂ ਪਾਸ ਇਹ ਦੱਸਣ ਲਈ ਆਪਣੇ ਬੰਦੇ ਭੇਜੇ ਕਿ ਮਲੇਰ ਕੋਟਲੇ ਵਲੋਂ ਵਹੀਰ ਉਪਰ ਹਮਲਾ ਹੋ ਗਿਆ ਹੈ। ਇਸ ਲਈ ਉਨ੍ਹਾਂ ਦੀ ਮਦਦ ਲਈ ਕੁੱਝ ਜੱਥੇ ਭੇਜੇ ਜਾਣ। ਦਲ ਖਾਲਸੇ ਵਲੋਂ ਸ਼ਾਮ ਸਿੰਘ ਕਰੋੜ ਸਿੰਘੀਏ ਦੇ ਜੱਥੇ ਨੂੰ ਵਹੀਰ ਦੀ ਮਦਦ ਲਈ ਭੇਜਿਆ ਗਿਆ। ਸ਼ਾਮ ਸਿੰਘ ਦੇ ਜੱਥੇ ਨੇ ਵਹੀਰ ਪਾਸ ਪਹੁੰਚ ਕੇ ਜੈਨ ਖਾਨ ਦੀਆਂ ਫੌਜਾਂ ਨੂੰ ਮਾਰ-ਕੁਟ ਕੇ ਭਜਾ ਦਿੱਤਾ ਸੀ। ਇਸ ਤਰ੍ਹਾਂ ਦੁਸ਼ਮਣ ਨੂੰ ਹਰਾ ਕੇ ਸ਼ਾਮ ਸਿੰਘ ਨੇ ਫਿਰ ਪਹਿਲਾਂ ਦੀ ਤਰ੍ਹਾਂ ਹੀ ਵਹੀਰ ਨੂੰ ਮਲਵਈ ਨੇਤਾਂਵਾਂ ਦੀ ਅਗਵਾਈ ਹੇਠ ਬਰਨਾਲੇ ਵਲ ਤੋਰਿਆ।

ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਦਲ ਖਾਲਸਾ ਨੇ ਅਬਦਾਲੀ ਨੂੰ ਸਤਲੁਜ ਦੇ ਪੱਤਣ ਤੇ ਬੈਠੇ ਨੂੰ ਹੀ ਜਾ ਲਲਕਾਰਿਆ ਸੀ। ਦਲ ਖਾਲਸਾ ਆਪਣੇ ਪਰਿਵਾਰਾਂ ਦੀ ਵਹੀਰ ਤੋਂ ਚਿੰਤਾਰਹਿਤ ਸੀ ਪਰ ਜਦੋਂ ਮਲੇਰਕੋਟਲੇ ਵਲੋਂ ਵਹੀਰ ਉਪਰ ਹਮਲੇ ਦੀਆਂ ਖ਼ਬਰਾਂ ਮਿਲੀਆਂ ਤਾਂ ਦਲ ਖਾਲਸੇ ਸਾਹਮਣੇ ਬੜੀ ਗੰਭੀਰ ਸਥਿਤੀ ਪੈਦਾ ਹੋ ਗਈ ਸੀ। ਖਾਲਸੇ ਦੀ ਸ਼ਕਤੀ ਅਬਦਾਲੀ

ਦੀ ਸ਼ਕਤੀ ਨਾਲੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ ਪਰ ਜਿਸ ਨੀਤੀ ਤਹਿਤ ਖਾਲਸੇ ਨੇ ਉਸ ਨਾਲ ਯੁੱਧ ਕਰਨਾ ਚਾਹਿਆ ਸੀ ਉਹ ਨੀਤੀ ਚੱਲ ਨਹੀਂ ਸਕੀ। ਇਹ ਵੀ ਕਿਹਾ ਜਾ ਸਕਦਾ ਹੈ ਕਿ ਅਬਦਾਲੀ ਨੇ ਵੀ ਖਾਲਸੇ ਦੀ ਨੀਤੀ ਨੂੰ ਅਸਫਲ ਬਣਾ ਦਿੱਤਾ ਸੀ। ਪਰਿਵਾਰਾਂ ਉਪਰ ਹਮਲਾ ਹੋਣ ਕਰਕੇ ਦਲ ਖਾਲਸੇ ਦਾ ਧਿਆਨ ਵੰਡਿਆ ਗਿਆ ਸੀ। ਇਸ ਸਮੇਂ ਉਨ੍ਹਾਂ ਨੂੰ ਅਬਦਾਲੀ ਨਾਲ ਟੱਕਰ ਲੈਣ ਨਾਲੋਂ ਆਪਣੀ ਵਹੀਰ ਦੀ ਰੱਖਿਆ ਕਰਨ ਨੂੰ ਪਹਿਲ ਦੇਣੀ ਪੈਣੀ ਸੀ। ਇਸ ਲਈ ਖਾਲਸੇ ਨੇ ਨਵੀਂ ਨੀਤੀ ਇਹ ਅਪਣਾਈ ਕਿ ਅਬਦਾਲੀ ਅੱਗੋਂ ਇੱਕ ਦਮ ਪਿੱਛੇ ਦੌੜ ਕੇ ਪਹਿਲਾਂ ਆਪਣੇ ਪਰਿਵਾਰਾਂ ਦੀ ਵਹੀਰ ਨਾਲ ਰਲਿਆ ਜਾਵੇ ਤੇ ਫਿਰ ਵਹੀਰ ਨੂੰ ਆਪਣੇ ਘੇਰੇ ਵਿਚ ਲੈ ਕੇ ਪਿੱਛੇ ਮਾਲਵੇ ਵੱਲ ਨੂੰ ਵਧਿਆ ਜਾਵੇ।

ਇਥੇ ਇਕ ਗੱਲ ਧਿਆਨ ਦੇਣ ਵਾਲੀ ਇਹ ਹੈ ਕਿ ਖਾਲਸੇ ਦਾ ਇਰਾਦਾ ਬਰਨਾਲੇ ਵਲ ਪਹੁੰਚਣ ਦਾ ਇਸ ਕਰਕੇ ਸੀ ਕਿ ਉਨ੍ਹਾਂ ਨੂੰ ਉਮੀਦ ਸੀ ਕਿ ਬਰਨਾਲੇ ਦੇ ਇਲਾਕੇ ਵਿਚ ਉਨ੍ਹਾਂ ਦੇ ਪਰਿਵਾਰਾਂ ਨੂੰ ਰਾਹਤ ਮਿਲ ਜਾਵੇਗੀ। ਬਰਨਾਲਾ ਬਾਬਾ ਆਲਾ ਸਿੰਘ ਦਾ ਇਲਾਕਾ ਸੀ। ਬੇਸ਼ੱਕ ਬਾਬਾ ਆਲਾ ਸਿੰਘ ਅਬਦਾਲੀ ਦਾ ਮਾਤਹਿਤ ਸੀ ਪਰ ਉਹ ਇਸ ਸਾਕੇ ਵਿਚ ਅਬਦਾਲੀ ਨਾਲ ਨਹੀਂ ਰਲਿਆ ਸੀ। ਰਲਿਆ ਭਾਵੇਂ ਉਹ ਦਲ ਖਾਲਸੇ ਨਾਲ ਵੀ ਨਹੀਂ ਸੀ ਪਰ ਉਸ ਦੀ ਨਿਰਪੱਖਤਾ ਦਲ ਖਾਲਸੇ ਦੇ ਹੱਕ ਵਿਚ ਸੀ। ਪੰਥ ਨਾਲ ਉਸ ਦੀ ਹਮਦਰਦੀ ਸੀ। ਜੇਕਰ ਪੰਥਕ ਸ਼ਕਤੀ ਨੂੰ ਅਬਦਾਲੀ ਨਸ਼ਟ ਕਰਦਾ ਸੀ ਇਸ ਨਾਲ ਬਾਬਾ ਆਲਾ ਸਿੰਘ ਦੀ ਸਥਿਤੀ ਵੀ ਕਮਜ਼ੋਰ ਹੁੰਦੀ ਸੀ। ਪੰਥਕ ਸ਼ਕਤੀ ਨਾਲ ਉਸ ਦੀ ਆਪਣੀ ਸਥਿਤੀ ਵੀ ਮਜ਼ਬੂਤ ਹੋਣੀ ਸੀ। ਇਸ ਤਰ੍ਹਾਂ ਭਾਵੇਂ ਉਹ ਨਿਰਪੱਖ ਸੀ ਪਰ ਇਹ ਨਿਰਪੱਖਤਾ ਪੰਥਕ ਹਮਦਰਦੀ ਵਾਲੀ ਸੀ। ਆਖਰ ਭਾਈ ਸੰਗੂ ਸਿੰਘ, ਸੇਖੂ ਸਿੰਘ ਤੇ ਬੁੱਢਾ ਸਿੰਘ ਬਾਬਾ ਆਲਾ ਸਿੰਘ ਦੇ ਹੀ ਭੇਜੇ ਹੋਏ ਅਧਿਕਾਰੀ ਸਨ ਜਿਹੜੇ ਕਿ ਖਾਲਸਾ ਵਹੀਰ ਦੀ ਅਗਵਾਈ ਕਰਕੇ ਬਰਨਾਲੇ ਵਲ ਲਿਆ ਰਹੇ ਸਨ। ਵੈਸੇ ਵੀ ਬਰਨਾਲੇ ਦਾ ਸਾਰਾ ਆਲਾ-ਦੁਆਲਾ ਸਿੱਖ ਆਬਾਦੀ ਵਾਲਾ ਸੀ। ਠੀਕਰੀ ਵਾਲਾ ਪਿੰਡ ਜਿਹੜਾ ਕਿ ਬਰਨਾਲੇ ਦੇ ਨੇੜੇ ਹੀ ਹੈ ਇਥੇ ਵੀ ਦਲ ਖਾਲਸੇ ਦਾ ਪਹਿਲਾਂ ਤੋਂ ਹੀ ਡੇਰਾ ਸੀ। ਇਸੇ ਕਰਕੇ ਹੀ ਪੰਥਕ ਵਹੀਰ ਬਰਨਾਲੇ ਵਲ ਆ ਰਹੀ ਸੀ।

ਇਸ ਲਈ ਨਵੀਂ ਜੰਗ-ਨੀਤੀ ਅਨੁਸਾਰ ਦਲ ਖਾਲਸਾ ਇਕ ਦਮ ਅਬਦਾਲੀ ਅੱਗੋਂ ਦੌੜ ਕੇ ਪਿੱਛੇ ਨੂੰ ਮਾਲੇਰਕੋਟਲੇ ਵਲ ਨੂੰ ਆ ਗਿਆ ਸੀ। ਇਥੇ ਕੁੱਪ-ਰਹੀੜੇ ਦੇ ਪਿੰਡਾਂ ਦੀ ਜੂਹ ਵਿਚ ਖਾਲਸਾ ਆਪਣੀ ਵਹੀਰ ਨਾਲ ਆ ਰਲਿਆ ਸੀ। ਇਥੇ ਪਹੁੰਚ ਕੇ ਨੀਤੀ ਇਹ ਅਪਣਾਈ ਗਈ ਕਿ ਸਾਰੀ ਵਹੀਰ ਨੂੰ ਖਾਲਸੇ ਨੇ ਆਪਣੇ ਘੇਰੇ ਵਿਚ ਲੈ ਲਿਆ ਸੀ। ਹੁਣ ਉਹ ਵਹੀਰ ਨੂੰ ਆਪਣੇ ਘੇਰੇ ਵਿਚ ਲੈ ਕੇ ਅਬਦਾਲੀ ਨਾਲ ਲੜਦੇ ਹੋਏ ਪਿੱਛੇ ਨੂੰ ਹੱਟ ਰਹੇ ਸਨ ਅਤੇ ਪਿੱਛੇ ਹੱਟਦੇ ਹੋਏ ਲੜ ਰਹੇ ਸਨ। ਜਿੱਧਰ ਵੀ ਖਾਲਸੇ ਦਾ ਪਾਸਾ ਹਲਕਾ ਪੈਂਦਾ ਸੀ ਉੱਧਰ ਹੀ ਲੋੜ ਅਨੁਸਾਰ ਹੋਰ ਜੱਥੇ ਭੇਜ ਦਿੱਤੇ ਜਾਂਦੇ ਸਨ। ਦਲ ਖਾਲਸੇ ਨੇ ਅਫ਼ਗਾਨ ਫੌਜ ਦੇ ਸੱਥਰ ਵਿਛਾ ਦਿੱਤੇ ਸਨ। ਮਾਲੇਰਕੋਟਲੇ ਅਤੇ ਜ਼ੈਨ ਖਾਨ ਦੀਆਂ ਫੌਜਾਂ ਅਬਦਾਲੀ ਦੇ ਹੁਕਮਾਂ ਮੁਤਾਬਕ ਖਾਲਸਾ ਵਹੀਰ ਨੂੰ ਅੱਗੋਂ ਘੇਰਨ ਦੀ ਕੋਸ਼ਿਸ਼ ਕਰਦੀਆਂ ਸਨ ਪਰ ਉਨ੍ਹਾਂ ਸਭ ਨੂੰ ਖਾਲਸੇ ਨੇ ਕੱਖਾਂ ਕਾਨਿਆਂ ਵਾਂਗ ਆਪਣੇ ਅੱਗੇ ਰੋੜ੍ਹ ਲਿਆ ਸੀ। ਇਥੇ ਭੰਗੂ ਲੜਾਈ ਨੂੰ ਬਿਆਨ ਕਰਦਾ ਹੋਇਆ ਲਿਖਦਾ ਹੈ ਕਿ ਸਿੰਘਾਂ ਨੇ ਅਫਗਾਨੀ

ਫੌਜ ਦੇ ਅਨੇਕਾਂ ਘੋੜ-ਸੁਆਰਾਂ ਨੂੰ ਮਾਰ ਕੇ ਉਨ੍ਹਾਂ ਦੇ ਘੋੜੇ ਅਤੇ ਹਥਿਆਰ ਖੋਹ ਲਏ ਸਨ। ਜਿਨ੍ਹਾਂ ਸਿੱਖਾਂ ਦੇ ਘੋੜੇ ਮਾਰੇ ਗਏ ਸਨ ਉਨ੍ਹਾਂ ਨੂੰ ਖੋਹੇ ਹੋਏ ਘੋੜੇ ਦਿੱਤੇ ਗਏ ਸਨ।

ਅਬਦਾਲੀ ਵੀ ਪਿੱਛਾ ਕਰਦਾ ਹੋਇਆ ਕੁੱਪ-ਰਹੀੜੇ ਦੇ ਪਿੰਡਾਂ ਵਿਚ ਹੀ ਦਲ ਖਾਲਸੇ ਦੇ ਪਿੱਛੇ ਆ ਧਮਕਿਆ ਸੀ। ਮਿਸਕੀਨ ਅਬਦਾਲੀ ਦੀ ਜ਼ੈਨ ਖਾਨ ਦੇ ਸੈਨਿਕ ਅਧਿਕਾਰੀਆਂ ਨਾਲ ਹੋਈ ਗੁਫਤਗੂ ਨੂੰ ਇਸ ਤਰ੍ਹਾਂ ਵਰਣਨ ਕਰਦਾ ਹੈ: 'ਮੈਂ (ਮਿਸਕੀਨ) ਮੁਰਤਜ਼ਾ ਖਾਨ ਵੜੈਚ ਜਿਹੜਾ ਕਿ ਜੈਨ ਖਾਨ ਦਾ ਸੈਨਿਕ ਅਧਿਕਾਰੀ ਸੀ, ਨਾਲ ਜਾ ਰਲਿਆ ਸੀ। ਉਹ ਆਪਣੇ ਪੰਜ ਸੌ ਘੋੜ-ਸੁਆਰਾਂ ਨਾਲ ਇਕ ਉੱਚੇ ਟਿੱਬੇ ਤੇ ਖੜਾ ਸੀ। ਉਸੇ ਪਲ ਹੀ ਸ਼ਾਹ ਦੀ ਫੌਜ ਉਥੇ ਪਹੁੰਚ ਗਈ ਅਤੇ ਮੁਰਤਜ਼ਾ ਖਾਨ ਦੀ ਫੌਜ ਨੂੰ ਸਿੱਖਾਂ ਦੀ ਫੌਜ ਹੋਣ ਦੇ ਭੁਲੇਖੇ ਵਿਚ ਹੀ ਉਸ ਨੂੰ ਘੇਰ ਲਿਆ ਗਿਆ ਸੀ। ਕੁਦਰਤੀ ਹੀ ਮੈਂ ਮੁਰਤਜ਼ਾ ਖਾਨ ਦੇ ਸਿਪਾਹੀਆਂ ਵਿਚ ਆਪਣੀ ਕੁੱਲੇਦਾਰ ਟੋਪੀ ਪਹਿਨੀ ਖੜਾ ਸੀ। ਮੈਂ ਮੁਰਤਜ਼ਾ ਖਾਨ ਦੇ ਸੈਨਿਕਾਂ ਵਿਚੋਂ ਨਿਕਲ ਕੇ ਸ਼ਾਹ ਦੀ ਫੌਜ ਕੋਲ ਚਲਿਆ ਗਿਆ। ਮੈਂ ਉਨ੍ਹਾਂ ਨੂੰ ਸਾਰੀ ਗੱਲ ਸਮਝਾ ਦਿੱਤੀ ਸੀ। ਮੈਨੂੰ ਇਉਂ- ਮਹਿਸੂਸ ਹੋਇਆ ਸੀ ਜਿਵੇਂ ਕਿ ਮੇਰੀ ਗੱਲਬਾਤ ਤੋਂ ਸ਼ਾਹ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ ਸੀ। ਮੇਰੀਆਂ ਗੱਲਾਂ ਦੀ ਪਰੋੜ੍ਹਤਾ ਸ਼ਾਹ ਦੇ ਸੂਹੀਆਂ ਨੇ ਵੀ ਕਰ ਦਿੱਤੀ ਸੀ। ਸ਼ਾਹ ਨੇ ਮੁਰਤਜ਼ਾ ਖਾਨ ਨੂੰ ਆਪਣੇ ਪਾਸ ਬੁਲਾ ਕੇ ਉਸ ਨੂੰ ਮਾਣ ਵਜੋਂ ਇਕ ਦੁਸ਼ਾਲਾ ਵੀ ਦਿੱਤਾ ਅਤੇ ਇਹ ਵੀ ਕਿਹਾ ਕਿ ਵਜੀਰ ਸ਼ਾਹ ਵਲੀ ਖਾਨ ਅਤੇ ਜ਼ੈਨ ਖਾਨ ਇਕੱਠੇ ਹੀ ਸਿੱਖਾਂ ਨਾਲ ਲੜਦੇ ਹੋਏ ਅੱਗੇ ਵੱਧ ਰਹੇ ਹਨ, ਤੈਨੂੰ ਵੀ ਛੇਤੀ ਹੀ ਉਨ੍ਹਾਂ ਨਾਲ ਜਾ ਕੇ ਮਿਲ ਜਾਣਾ ਚਾਹੀਦਾ ਹੈ। ਪਰ ਇਹ ਮੁਰਤਜ਼ਾ ਖਾਨ ਬੜੀ ਮੱਠੀ ਚਾਲ ਨਾਲ ਲੜਾਈ ਵਲ ਜਾ ਰਿਹਾ ਸੀ ਜਦੋਂ ਕਿ ਮੈਂ ਬਹੁਤ ਤੇਜ਼ੀ ਨਾਲ ਘੋੜਾ ਦੜਾਉਂਦਾ ਹੋਇਆ ਦਸ ਕੋਹ (40 ਕਿਲੋਮੀਟਰ) ਦਾ ਪੈਂਡਾ ਤਹਿ ਕਰ ਕੇ ਉਨ੍ਹਾਂ ਨਾਲ ਜਾ ਰਲਿਆ। ਉਥੇ ਪਹੁੰਚ ਕੇ ਮੈਂ ਦੇਖਿਆ ਕਿ ਸ਼ਾਹ ਵਲੀ ਖਾਨ ਅਤੇ ਜੈਨ ਖਾਨ ਚਾਰ ਹਜ਼ਾਰ ਘੋੜ-ਸੁਆਰ ਅਤੇ ਚਾਰ ਹਜ਼ਾਰ ਨਿਪੁੰਨ ਤੀਰ-ਅੰਦਾਜ਼ ਘੋੜ-ਸੁਆਰਾਂ ਦੀ ਸਹਾਇਤਾ ਨਾਲ ਲੜ ਰਹੇ ਸਨ। ਉਨ੍ਹਾਂ ਨੇ ਕੁੱਝ ਸਿੱਖਾਂ ਨੂੰ ਬੰਦੀ ਵੀ ਬਣਾਇਆ ਹੋਇਆ ਸੀ। ਇਹ ਬੰਦੀ ਬਣਾਏ ਸਿੱਖ ਵਾਰ ਵਾਰ ਕਿਸੇ ਨਾ ਕਿਸੇ ਬਹਾਨੇ ਛੁਡਾ ਕੇ ਭੱਜਣ ਦੀ ਕੋਸ਼ਿਸ਼ ਕਰ ਰਹੇ ਸਨ। ਜਦੋਂ ਮੈਂ ਜ਼ੈਨ ਖਾਨ ਦੇ ਕੋਲ ਪਹੁੰਚਿਆ ਤਾਂ ਉਸ ਨੇ ਮੈਨੂੰ ਕਾਸਿਮ ਖਾਨ ਬਾਰੇ ਪੁੱਛਿਆ ਕਿ ਉਹ ਇਸ ਸਮੇਂ ਕਿੱਥੇ ਹੈ? ਮੈਂ ਦੱਸਿਆ ਕਿ ਉਹ ਮੇਰੇ ਸਾਹਮਣੇ ਇਕ ਵਾਰ ਨੰਗੀ ਤਲਵਾਰ ਲੈ ਕੇ ਪੈਦਲ ਸਿੱਖਾਂ ਉਪਰ ਜਾ ਟੁੱਟਿਆ ਸੀ ਉਸ ਤੋਂ ਬਾਅਦ ਮੈਨੂੰ ਪਤਾ ਨਹੀਂ ਕਿ ਉਹ ਕੀ ਕਰ ਰਿਹਾ ਹੈ ਜਾਂ ਕਿੱਥੇ ਹੈ। ਸ਼ਾਹ ਦੀ ਫੌਜ ਪਿੱਛੇ ਹੀ ਤੇਜ਼ੀ ਨਾਲ ਆ ਰਹੀ ਸੀ।'

ਇਹ ਮਿਸਕੀਨ ਦਾ ਅੱਖੀ ਦੇਖਿਆ ਬਿਰਤਾਂਤ ਹੈ। ਜਿਥੇ ਸ਼ਾਹ ਨਾਲ ਖੜ ਕੇ ਉਹ ਗੱਲਾਂ ਕਰ ਰਿਹਾ ਸੀ ਉਥੋਂ ਉਹ 40 ਕਿਲੋਮੀਟਰ ਦਾ ਪੈਂਡਾ ਤਹਿ ਕਰ ਕੇ ਲੜਾਈ ਵਾਲੀ ਥਾਂ ਤੇ ਪਹੁੰਚਿਆ ਸੀ। ਇਸ ਦਾ ਮਤਲਬ ਹੈ ਕਿ ਜੇਕਰ ਅਬਦਾਲੀ ਕੁੱਪ-ਰਹੀੜੇ ਪਿੰਡਾਂ ਵਿਚ ਹੋਵੇ ਤਾਂ ਲੜਾਈ ਇਸ ਤੋਂ ਦੂਰ ਬਰਨਾਲੇ ਤੇ ਰਾਏਕੋਟ ਦੇ ਬਿਲਕੁਲ ਵਿਚਕਾਰ ਵਸੇ ਕੁਤਬਾ-ਬਾਹਮਣੀਆਂ ਪਿੰਡਾਂ ਦੇ ਇਰਦ-ਗਿਰਦ ਹੁੰਦੀ ਹੋਵੇਗੀ। ਇਨ੍ਹਾਂ ਪਿੰਡਾਂ ਦਾ ਕੁਪ-ਰਹੀੜੇ ਨਾਲੋਂ ਇਨ੍ਹਾਂ ਕੁ ਹੀ ਫਾਸਲਾ ਹੈ। ਦੂਰੀ ਦਾ ਅੰਦਾਜ਼ਾ ਘੱਟ-ਵੱਧ ਵੀ ਹੋ ਸਕਦਾ ਹੈ ਅਤੇ ਇਸ ਦਾ ਭੁਲੇਖਾ ਵੀ ਲੱਗ ਸਕਦਾ ਹੈ।

ਭੰਗੂ ਅਨੁਸਾਰ ਖਾਲਸੇ ਨੇ ਜ਼ੈਨ ਖਾਨ ਅਤੇ ਉਸ ਦੇ ਦੀਵਾਨ ਲੱਛਮੀ ਨਰਾਇਣ ਦੀ ਫੌਜ਼

ਨੂੰ ਮਾਰ-ਮਾਰ ਕੇ ਦੂਰ ਭਜਾ ਦਿੱਤਾ ਸੀ । ਸ਼ਾਮ ਸਿੰਘ, ਕਰਮ ਸਿੰਘ, ਕਰੋੜਾ ਸਿੰਘ, ਨਾਹਰ ਸਿੰਘ ਅਤੇ ਬਿੰਡਾਂ ਸਿੰਘ ਆਦਿ ਜੱਥੇਦਾਰਾਂ ਨੇ ਕੁੱਟ-ਕੁੱਟ ਕੇ ਅਫਗਾਨੀ ਫੌਜ ਨੂੰ ਆਪਣੇ ਪਰਿਵਾਰਾਂ ਦੀ ਵਹੀਰ ਤੋਂ ਬਹੁਤ ਦੂਰ ਕਰ ਦਿੱਤਾ ਸੀ । ਜਦੋਂ ਸਿੰਘਾਂ ਨੂੰ ਇਸ ਤਰ੍ਹਾਂ ਕੁਝ ਸੋਚਣ ਦੀ ਵਿਹਲ ਮਿਲੀ ਤਾਂ ਫਿਰ ਯੁੱਧ-ਨੀਤੀ ਬਾਰੇ ਸਲਾਹ ਕੀਤੀ ਗਈ । ਚੜ੍ਹਤ ਸਿੰਘ ਨੇ ਸਲਾਹ ਦਿੱਤੀ ਕਿ ਉਨ੍ਹਾਂ ਨੂੰ ਵੀ ਅਬਦਾਲੀ ਵਾਂਗ ਆਪਣੀ ਸੈਨਾ ਦੇ ਤੁੰਮਨ (ਹਿੱਸੇ) ਬਣਾ ਲੈਣੇ ਚਾਹੀਦੇ ਹਨ । ਚਾਰ ਮਿਸਲਾਂ ਦੇ ਚਾਰ ਜੱਥੇ ਬਣਾ ਲਵੋ ਅਤੇ ਦੋ-ਦੋ ਮਿਸਲਾਂ ਦੇ ਜੱਥਿਆਂ ਨੂੰ ਵਹੀਰ ਦੇ ਦੋਨੋ ਪਾਸੇ ਲਗਾ ਦਿਓ । ਬਾਕੀ ਉਸ ਦਾ ਆਪਣਾ ਜੱਥਾ ਹਰ ਉਸ ਥਾਂ ਤੇ ਜਾ ਜਾ ਕੇ ਲੜੇਗਾ ਜਿੱਥੇ ਜਿੱਥੇ ਲੋੜ ਪੈਂਦੀ ਰਹੇਗੀ । ਚੜ੍ਹਤ ਸਿੰਘ ਦੇ ਇਸ ਵਿਚਾਰ ਬਾਰੇ ਜੱਸਾ ਸਿੰਘ ਆਹਲੂਵਾਲੀਏ ਨੇ ਕਿਹਾ ਕਿ ਹੁਣ ਉਨ੍ਹਾਂ ਪਾਸ ਇਤਨਾ ਸਮਾਂ ਨਹੀਂ ਹੈ ਕਿ ਮਿਸਲਾਂ ਨੂੰ ਅਲੱਗ-ਅਲੱਗ ਕਰ ਕੇ ਦੁਬਾਰਾ ਵੰਡ ਸਕੀਏ । ਹੁਣ ਤਾਂ ਜਿੱਥੇ ਵੀ ਹੋਂ ਉਸੇ ਥਾਂ ਤੇ ਹੀ ਲੜਦੇ ਹੋਏ ਪਿੱਛੇ ਹਟਦੇ ਜਾਵੋ । ਲੜਦੇ-ਲੜਦੇ ਪਿੱਛੇ ਹੱਟੋ ਅਤੇ ਪਿੱਛੇ ਹਟਦੇ-ਹਟਦੇ ਲੜਦੇ ਜਾਵੋ ।

ਆਹਲੂਵਾਲੀਆ ਸਾਹਿਬ ਦੀ ਇਹ ਗੱਲ ਚੜ੍ਹਤ ਸਿੰਘ ਸਮੇਤ ਸਭ ਨੇ ਮੰਨ ਲਈ । ਦੋ-ਤਿੰਨ ਕੁ ਘੜੀਆਂ (ਭਾਵ ਕੇ ਘੰਟਾ-ਡੇਢ ਘੰਟਾ) ਤਕ ਸਿੰਘ ਪੂਰੀ ਤਨਦੇਹੀ ਨਾਲ ਲੜੇ । ਇਤਨੇ ਨੂੰ ਅਬਦਾਲੀ ਨੇ ਸਰ ਬੁਲੰਦ ਖਾਨ ਅਤੇ ਜਹਾਨ ਖਾਨ ਦੀ ਅਗਵਾਈ ਹੇਠ ਆਪਣੀ ਫੌਜ ਦੇ ਦੋ ਤੁੰਮਨ (ਫੌਜੀ ਟੁਕੜੀਆਂ) ਖਾਲਸੇ ਉਪਰ ਹਮਲਾ ਕਰਨ ਲਈ ਹੋਰ ਭੇਜ ਦਿੱਤੇ । ਇਨ੍ਹਾਂ ਦੇ ਆਉਣ ਨਾਲ ਦਲ ਖਾਲਸੇ ਦੇ ਪੈਰ ਹਿੱਲ ਗਏ ਸਨ । ਸਿੰਘਾਂ ਲਈ ਇਸ ਸਮੇਂ ਸਭ ਤੋਂ ਵੱਡੀ ਮੁਸ਼ਕਲ ਇਹ ਸੀ ਕਿ ਉਹ ਭੱਜ ਨਹੀਂ ਸਕਦੇ ਸਨ । ਜੇ ਭੱਜਦੇ ਸਨ ਤਾਂ ਉਨ੍ਹਾਂ ਦੇ ਪਰਿਵਾਰਾਂ ਨੇ ਦੁਸ਼ਮਣ ਦੇ ਕਾਬੂ ਆ ਜਾਣਾ ਸੀ । ਸਿੰਘਾਂ ਨੂੰ ਆਪਣੇ ਨਾਲੋਂ ਆਪਣੇ ਪਰਿਵਾਰਾਂ ਦੀ ਜ਼ਿਆਦਾ ਚਿੰਤਾ ਸੀ ਇਸ ਲਈ ਉਹ ਆਪਣੇ ਗੁੱਸੇ ਨੂੰ ਅਤੇ ਆਪਣੀ ਕਮਜ਼ੋਰ ਸਥਿਤੀ ਨੂੰ ਕਚੀਚੀਆਂ ਵੱਟ-ਵੱਟ ਕੇ ਸਹਿਣ ਕਰਦੇ ਸਨ । ਪਹਿਲਾਂ ਸਿੰਘ ਡੱਟ ਕੇ ਲੜਦੇ ਸਨ । ਫਿਰ ਜਦੋਂ ਉਹ ਦੇਖਦੇ ਸਨ ਕਿ ਉਨ੍ਹਾਂ ਦੀ ਵਹੀਰ ਕਾਫੀ ਅੱਗੇ ਨਿਕਲ ਗਈ ਹੈ ਤਾਂ ਫਿਰ ਇਕ ਦਮ ਉਹ ਪਿੱਛੇ ਭੱਜ ਕੇ ਆਪਣੀ ਵਹੀਰ ਨਾਲ ਜਾ ਰਲਦੇ ਸਨ । ਇਸ ਤਰ੍ਹਾਂ ਉਨ੍ਹਾਂ ਨੇ ਪੂਰੀ ਤਾਕਤ ਨਾਲ ਦੁਸ਼ਮਣ ਦਾ ਜ਼ੋਰ ਆਪਣੀ ਵਹੀਰ ਉਪਰ ਪੈਣੋ ਰੋਕ ਰੱਖਿਆ ਸੀ । ਇਸ ਨਵੇ- ਹਮਲੇ ਨੂੰ ਇਕ ਘੜੀ ਤਕ ਰੋਕ ਕੇ ਰੱਖਿਆ । ਜਦੋਂ ਦੇਖਿਆ ਕਿ ਭੇਜੇ ਹੋਏ ਦੋ ਤੁੰਮਨ ਵੀ ਸਿੰਘਾਂ ਦਾ ਜ਼ਿਆਦਾ ਨੁਕਸਾਨ ਨਹੀਂ ਕਰ ਸਕੇ ਤਾਂ ਅਬਦਾਲੀ ਨੇ ਖੁਦ ਆਪਣੀ ਰੀਜ਼ਰਬ ਫੌਜ ਲੈ ਕੇ ਆ ਧਾਵਾ ਕਰ ਦਿੱਤਾ । ਭੰਗੂ ਅਨੁਸਾਰ ਅਬਦਾਲੀ ਨਾਲ ਹਮਲਾ ਕਰਨ ਵਾਲੀ ਫੌਜ ਦੇ ਚਾਰ ਤੁੰਮਨ (ਹਿੱਸੇ) ਸਨ । ਚਾਰੇ ਤੁੰਮਨਾ ਵਿਚ ਬਾਰਾਂ ਹਜ਼ਾਰ ਸੈਨਿਕ ਸਨ । ਇਸ ਤਰ੍ਹਾਂ ਅਬਦਾਲੀ ਨੇ ਜਦੋਂ ਪੂਰੀ ਤਾਕਤ ਨਾਲ ਖਾਲਸੇ ਉਪਰ ਧਾਵਾ ਬੋਲਿਆ ਤਾਂ ਆਖਰ ਖਾਲਸਾ ਉਸ ਅੱਗੇ ਖੜੋ ਨਾ ਸਕਿਆ । ਖਾਲਸੇ ਨੂੰ ਅਤੇ ਵਹੀਰ ਨੂੰ ਅਲੱਗ ਅਲੱਗ ਕਰ ਦਿੱਤਾ ਗਿਆ । ਹੁਣ ਵਹੀਰ ਇਕੱਲੀ ਰਹਿ ਗਈ ਸੀ । ਰੇਤਲਾ ਟਿੱਬਿਆਂ ਵਾਲਾ ਇਲਾਕਾ ਸੀ । ਪਾਣੀ ਦੇ ਖਣ ਨੂੰ ਵੀ ਆਲੇ-ਦੁਆਲੇ ਨਹੀਂ ਸੀ । ਐਸੀ ਗਹਿਗੱਚ ਲੜਾਈ ਵਿਚ ਜਿਹੜਾ ਇਕ ਵਾਰ ਡਿੱਗ ਪਿਆ ਉਹ ਤਾਂ ਸਮਝੋਂ ਘੋੜਿਆਂ ਦੇ ਪੌੜਾਂ ਹੇਠਾਂ ਹੀ ਲਿਤਾੜਿਆ ਜਾਂਦਾ ਸੀ । ਜੋ ਇਕ ਵਾਰ ਇਕ ਪਾਸੇ ਵਿੱਛੜ ਗਿਆ ਮੁੜ ਕੇ ਉਹ ਰਲ ਨਹੀਂ ਸਕਦਾ ਸੀ । ਇਸ ਕੱਟਾ-ਵੱਢ ਵਿਚ ਵਹੀਰ

ਵਿਚਲੀਆਂ ਔਰਤਾਂ ਅਤੇ ਬੱਚਿਆਂ ਦਾ ਬੁਰਾ ਹਾਲ ਸੀ। ਕੌਣ ਕਿਸ ਨੂੰ ਸੰਭਾਲੇ ਤੇ ਕੌਣ ਕਿਸ ਦੀ ਸਾਰ ਲਵੇ ਇਹ ਸੋਚਣ ਦਾ ਤਾਂ ਵੇਲਾ ਹੀ ਨਹੀਂ ਸੀ। ਜਦੋਂ ਵਹੀਰ ਵਿਚ ਵੜ ਕੇ ਅਫਗਾਨੀ ਫੌਜ ਨੇ ਕਤਲਿਆਮ ਕਰਨੀ ਸ਼ੁਰੂ ਕਰ ਦਿੱਤੀ ਤਾਂ ਸਭ ਪਾਸੇ ਚੀਕ-ਚਿਹਾੜਾ ਅਤੇ ਹਾਹਾਕਾਰ ਮੱਚ ਗਈ ਸੀ। ਆਪਣੀ ਵਹੀਰ ਦਾ ਬੁਰਾ ਹਾਲ ਤੱਕ ਕੇ ਜ਼ਖਮੀ ਹੋਏ ਅਤੇ ਥੱਕੇ ਹੋਏ ਖਾਲਸੇ ਨੂੰ ਫਿਰ ਜੋਸ਼ ਮਿਲਿਆ ਅਤੇ ਉਨ੍ਹਾਂ ਨੇ ਇੱਕਾ-ਇਕ ਲੜੋ ਜਾਂ ਮਰੋ ਦਾ ਫੈਸਲਾ ਕਰ ਕੇ ਫਿਰ ਅਬਦਾਲੀ ਦੀ ਉਸ ਫੌਜ ਉਤੇ ਹਮਲਾ ਕਰ ਦਿੱਤਾ ਜਿਹੜੀ ਵਹੀਰ ਨੂੰ ਵੱਢ-ਟੁੱਕ ਰਹੀ ਸੀ। ਸਿੰਘਾਂ ਨੇ ਹਮਲਾ ਕਰਕੇ ਉਸ ਫੌਜ ਦੇ ਤਕੜੇ ਆਹੂ ਲਾਹੇ। ਅਹਿਮਦ ਸ਼ਾਹ ਹੈਰਾਨ ਸੀ ਕਿ ਸਿੰਘ ਲਹੂ-ਲੁਹਾਨ ਹੋਏ ਵੀ ਬਰਾਬਰ ਲੜ ਰਹੇ ਸਨ।

ਭੰਗੂ ਦਸਦਾ ਹੈ ਕਿ ਅਖੀਰ ਅਬਦਾਲੀ ਨੇ ਅਤੀ ਕਰੋਧ ਭਰੇ ਬੋਲਾਂ ਨਾਲ ਆਪਣੇ ਹਰਕਾਰੇ ਭੇਜ ਕੇ ਜ਼ੈਨ ਖਾਨ ਨੂੰ ਆਪਣੇ ਪਾਸ ਬੁਲਾ ਕੇ ਬਹੁਤ ਤਕੜੀ ਝਾੜ ਪਾਉਂਦਿਆਂ ਕਿਹਾ ਕਿ 'ਜੋ ਗੱਲ ਕਰਨ ਨੂੰ ਤੈਂ (ਜ਼ੈਨ ਖਾਨ) ਕਿਹਾ ਸੀ ਉਹ ਤੂੰ ਅਜੇ ਤਕ ਮੈਨੂੰ ਕਰ ਕੇ ਨਹੀਂ ਦਿਖਾ ਸਕਿਆ। ਤੇਰੇ ਕੋਲੋਂ ਅਜੇ ਤੱਕ ਸਿੰਘ ਅੱਗੋਂ ਨਹੀਂ ਘੇਰੇ ਗਏ। ਤੇਰੇ ਪਾਸ ਬੀਹ ਹਜ਼ਾਰ ਘੋੜ-ਸੁਆਰ ਹਨ। ਕੀ ਇਹ ਸਿੰਘਾਂ ਨੇ ਮਾਰ ਕੇ ਥੋੜ੍ਹੇ ਕਰ ਦਿੱਤੇ ਹਨ? ਤੇਰੇ ਪਾਸ ਲੱਛਮੀ ਨਰਾਇਣ ਅਤੇ ਮਾਲੇ ਰੀਏ ਪਠਾਣਾਂ ਦੀ ਵੀ ਫੌਜ ਹੈ। ਤੂੰ ਫੇਰ ਵੀ ਇਨ੍ਹਾਂ ਕਾਫ਼ਰਾਂ ਨੂੰ ਘੇਰ ਨਹੀਂ ਸਕਿਆ। ਜੇ ਤੂੰ ਇਨ੍ਹਾ ਨੂੰ ਸਿਰਫ ਚਾਰ ਘੜੀਆਂ (2 ਘੰਟੇ) ਤੱਕ ਵੀ ਰੋਕ ਲਵੇਂ ਤਾਂ ਮੈਂ ਇਨ੍ਹਾਂ ਦਾ ਸਾਰਾ ਕੰਮ ਹੀ ਤਮਾਮ ਕਰ ਦਿਆਂਗਾਂ। ਬਿਨਾਂ ਘੇਰੇ ਤੋਂ ਇਹ ਮਾਰੇ ਨਹੀਂ ਜਾ ਰਹੇ।' ਇਸ ਝਾੜ ਨਾਲ ਜੈਨ ਖਾਨ ਗੁੱਸੇ ਵਿਚ ਅੱਗ-ਬਗੂਲਾ ਹੋ ਗਿਆ ਅਤੇ ਸ਼ਾਹ ਦੀਆਂ ਹਦਾਇਤਾਂ ਮੁਤਾਬਕ ਸਿੰਘਾਂ ਉਪਰ ਟੁੱਟ ਪਿਆ। ਪਰ ਸ਼ਾਮ ਸਿੰਘ ਦੇ ਜੱਥੇ ਨੇ ਇਸ ਨੂੰ ਫਿਰ ਪਿੱਛੇ ਧੱਕ ਦਿੱਤਾ। ਫਿਰ ਜ਼ੈਨ ਖਾਨ ਨੇ ਲਾਚਾਰ ਹੋਏ ਨੇ ਅਬਦਾਲੀ ਨੂੰ ਖਰੀਆਂ ਖਰੀਆਂ ਗੱਲਾਂ ਸੁਣਾਉਂਦੇ ਹੋਏ ਕਿਹਾ ਕਿ 'ਸਿੰਘਾਂ ਨੂੰ ਅੱਗੋਂ ਘੇਰਨਾ ਬਹੁਤ ਔਖਾ ਹੈ। ਦੇਖਣ ਨੂੰ ਇਹ ਥੋੜ੍ਹੇ ਦਿਸਦੇ ਹਨ ਪਰ ਲੜਨ ਸਮੇਂ ਪਤਾ ਨਹੀਂ ਇਹ ਜ਼ਿਆਦਾ ਕਿਉਂ ਦਿਸਦੇ ਹਨ?' ਜ਼ੈਨ ਖਾਨ ਨੇ ਸਲਾਹ ਦਿੰਦਿਆ ਅਬਦਾਲੀ ਨੂੰ ਕਿਹਾ ਕਿ ਉਹ ਖੁਦ ਹੀ ਵਹੀਰ ਦਾ ਖਿਆਲ ਛੱਡ ਕੇ ਖਾਲਸਾ ਜੱਥਿਆਂ ਨੂੰ ਅੱਗੋਂ ਤੋਂ ਰੋਕੇ। ਇਸ ਅਨੁਸਾਰ ਸ਼ਾਹ ਨੇ ਸਿੰਘਾਂ ਨੂੰ ਖੁਦ ਅੱਗੋਂ ਘੇਰਨ ਦੀ ਕੋਸ਼ਿਸ਼ ਕੀਤੀ। ਪਰ ਸਿੰਘਾਂ ਨੇ ਅਬਦਾਲੀ ਦੀ ਘੇਰਨ ਦੀ ਚਾਲ ਨੂੰ ਵੀ ਸਫ਼ਲ ਨਹੀਂ ਹੋਣ ਦਿੱਤਾ। ਉਹ ਹੋਰ ਤੇਜ਼ੀ ਨਾਲ ਅੱਗੇ ਨੂੰ ਚੱਲ ਪਏ ਸਨ। ਇਸ ਤਰ੍ਹਾਂ ਅਬਦਾਲੀ ਨੂੰ ਰੋਕਦੇ ਹੋਏ ਸਿੰਘ ਦਲ ਡੇਢ ਕੁ ਕੋਹ (ਛੇ ਕਿਲੋਮੀਟਰ) ਅੱਗੇ ਚੱਲੇ ਗਏ ਸਨ। ਚੜ੍ਹਤ ਸਿੰਘ ਵਹੀਰ ਦੇ ਵਿਚ ਰਹਿ ਕੇ ਦੁਸ਼ਮਣ ਨੂੰ ਰੋਕਦਾ ਰਿਹਾ ਸੀ। ਅੱਗੇ ਜਾਂਦਿਆਂ ਹੋਇਆ ਅਚਾਨਕ ਹੀ ਜੱਸਾ ਸਿੰਘ ਆਹਲੂਵਾਲੀਏ ਸਰਦਾਰ ਦਾ ਘੋੜਾ ਬਹੁਤ ਜ਼ਖ਼ਮੀ ਹੋਇਆ ਤੁਰਨ ਤੋਂ ਅਸਮਰਥ ਹੋ ਗਿਆ ਸੀ। ਉਸ ਦੇ ਖੜ੍ਹਨ ਨਾਲ ਉਸ ਦਾ ਸਾਰਾ ਜੱਥਾ ਹੀ ਖੜ੍ਹ ਗਿਆ ਸੀ। ਬੜੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਘੋੜਾ ਤੁਰ ਨਹੀਂ ਸਕਿਆ। ਫਿਰ ਭਾਈ ਗੁਰਮੁਖ ਸਿੰਘ ਨੇ ਆਪਣਾ ਘੋੜਾ ਆਹਲੂਵਾਲੀਏ ਨੂੰ ਪੇਸ਼ ਕੀਤਾ ਤੇ ਉਸ ਸਰਦਾਰ ਨੇ ਅੱਗੇ ਨੂੰ ਚਾਲੇ ਪਾਏ। ਜੱਸਾ ਸਿੰਘ ਦੇ ਸਰੀਰ ਤੇ ਬਾਈ ਜਖ਼ਮ ਸਨ। ਆਪਣੇ ਸਰਦਾਰ ਦੇ ਇਉਂ ਗੰਭੀਰ ਰੂਪ ਵਿਚ ਜ਼ਖ਼ਮੀ ਹੋਣ ਨਾਲ ਸਾਰੇ ਦਲ ਖਾਲਸਾ ਨੂੰ ਚਿੰਤਾ ਹੋ ਗਈ ਸੀ। ਸਾਰੇ ਜੱਥਿਆਂ ਨੇ ਜੱਸਾ ਸਿੰਘ ਆਹੂਲਵਾਲੀਏ ਨੂੰ ਆਪਣੇ

ਵਿਚਕਾਰ ਲੈ ਲਿਆ ਸੀ । ਇਉਂ ਉਹ ਆਪਣੇ ਵਹੀਰ ਨੂੰ ਅਤੇ ਆਪਣੇ ਜੱਥੇਦਾਰ ਨੂੰ ਬਚਾਉਂਦੇ ਹੋਏ ਪਿੱਛੇ ਨੂੰ ਜਾ ਰਹੇ ਸਨ । ਭੰਗੂ ਦੀ ਲਿਖਤ ਤੋਂ ਇਉਂ ਮਾਲੂਮ ਹੁੰਦਾ ਹੈ, ਭਾਵੇਂ ਕਿ ਇਹ ਪੂਰੀ ਤਰ੍ਹਾਂ ਸਪਸ਼ਟ ਨਹੀਂ, ਜਿਵੇਂ ਕਿ ਇਸ ਸਮੇਂ ਚੜ੍ਹਤ ਸਿੰਘ ਨੇ ਸਮੁੱਚੇ ਦਲ ਖਾਲਸੇ ਦੀ ਕਮਾਨ ਆਪ ਸੰਭਾਲ ਲਈ ਹੋਵੇ । ਉਹ ਬਹੁਤ ਤੇਜ਼ੀ ਨਾਲ ਸਾਰੇ ਪਾਸੇ ਫਿਰਦਾ ਰਹਿੰਦਾ ਸੀ । ਉਸ ਦੀ ਬੰਦੂਕ ਦਾ ਨਿਸ਼ਾਨਾ ਖਾਲੀ ਨਹੀਂ ਜਾਂਦਾ ਸੀ । ਨਿਸ਼ਾਨੇਬਾਜ਼ੀ ਵਿਚ ਚੜ੍ਹਤ ਸਿੰਘ ਦਾ ਕੋਈ ਸਾਨੀ ਨਹੀਂ ਸੀ । ਭੰਗੂ ਨੇ ਇਸ ਸਰਦਾਰ ਦੀ ਬਹਾਦਰੀ ਦੀ ਅਤੇ ਨਿਸ਼ਾਨੇਬਾਜ਼ੀ ਦੀ ਬਹੁਤ ਤਾਰੀਫ ਕੀਤੀ ਹੈ ।

ਆਖਰ ਸਿੰਘਾਂ ਨੇ ਫਿਰ ਅਜਿਹਾ ਹਮਲਾ ਕੀਤਾ ਕਿ ਇਕ ਵਾਰ ਫਿਰ ਉਨ੍ਹਾਂ ਨੇ ਆਪਣੀ ਵਹੀਰ ਨੂੰ ਅਬਦਾਲੀ ਦੀ ਸਿੱਧੀ ਮਾਰ ਵਿਚੋਂ ਕੱਢ ਲਿਆ ਸੀ । ਪਰ ਦੁਸ਼ਮਣ ਬਹੁਤ ਵੱਡੀ ਗਿਣਤੀ ਵਿਚ ਹੋਣ ਕਰਕੇ ਸਿੰਘਾਂ ਨੂੰ ਕਿਸੇ ਵੀ ਥਾਂ ਸ਼ਾਂਤੀ ਨਾਲ ਟਿਕਣਾ ਨਹੀਂ ਮਿਲਦਾ ਸੀ । ਅੱਗੇ ਕੁਤਬਾ ਅਤੇ ਬਾਮਣੀਆਂ ਪਿੰਡ ਆ ਗਏ । ਇਹ ਪਿੰਡ ਵੀ ਮੁਸਲਮਾਨੀ ਵਸੋਂ ਵਾਲੇ ਸਨ । ਵੈਸੇ ਜਿਹੜੀ ਵੀ ਹਿੰਦੂ ਜਾਂਸਿੱਖ ਅਬਾਦੀ ਸੀ ਉਹ ਪਹਿਲੋਂ ਹੀ ਆਪਣੇ ਘਰ ਖਾਲੀ ਕਰ ਕੇ ਭੱਜ ਚੁੱਕੀ ਹੁੰਦੀ ਸੀ । ਦੁਸ਼ਮਣ ਨੇ ਇਨ੍ਹਾਂ ਪਿੰਡਾਂ ਵਿਚ ਹੋ ਕੇ ਫਿਰਵਾ ਦਿੱਤੇ ਸਨ ਕਿ ਪਿੰਡ ਵਾਲੇ ਜਿਹੜੇ ਵੀ ਸਿੰਘਾਂ ਨੂੰ ਲੁੱਟਣਗੇ ਉਹ ਲੁੱਟ ਉਨ੍ਹਾਂ ਦੀ ਹੀ ਹੋਵੇਗੀ । ਇਸ ਲਈ ਵਾਹੀਰ ਜਿਉਂ ਹੀ ਇਨ੍ਹਾਂ ਪਿੰਡਾਂ ਵਿਚ ਵੜੀ ਤਾਂ ਅੱਗੋ ਇਨ੍ਹਾਂ ਪਿੰਡਾਂ ਦੇ ਮੁਸਲਮਾਨ ਸਿੱਖਾਂ ਨੂੰ ਕੁੱਟਣ ਤੇ ਲੁੱਟਣ ਲੱਗ ਪਏ ਸਨ । ਇਹ ਦੋਵੇਂ ਪਿੰਡ ਅੱਜ ਕੱਲ ਬਰਨਾਲਾ-ਰਾਇਕੋਟ ਸੜਕ ਉਪਰੋਂ ਲੰਘਦੀ ਬਠਿੰਡਾ ਬਰਾਂਚ ਨਹਿਰ ਦੇ ਨੇੜੇ-ਤੇੜੇ ਹੀ ਥੋੜ੍ਹੇ ਫਰਕ ਨਾਲ ਵਸੇ ਹੋਏ ਹਨ । ਅੱਜ ਕਲ ਤਾਂ ਇਹ ਸਾਰੇ ਪਿੰਡ ਸਿੱਖਾਂ ਦੀ ਆਬਾਦੀ ਵਾਲੇ ਹਨ ਪਰ ਉਸ ਸਮੇਂ ਇਹ ਮੁਸਲਮਾਨੀ ਆਬਾਦੀ ਵਾਲੇ ਸਨ । ਉਨ੍ਹਾਂ ਸਮਿਆਂ ਵਿਚ ਇਹ ਸਾਰਾ ਇਲਾਕਾ ਰੋਹੀ-ਬੀਆਬਾਨ ਸੀ । ਚਾਰ-ਚੁਫੇਰੇ ਰੇਤੀਲੇ ਟਿੱਬੇ ਅਤੇ ਖੁਸ਼ਕ ਕੰਡਿਆਂ ਵਾਲੇ ਝਾੜ ਸਨ । ਰੇਤੀਲੇ-ਟਿੱਬਿਆਂ ਵਿੱਚ ਭੱਖੜਾ ਬਹੁਤ ਹੁੰਦਾ ਸੀ ਜਿਹੜਾ ਪੈਰਾਂ ਵਿਚ ਚੁਭ ਕੇ ਬਹੁਤ ਤੰਗ ਕਰਦਾ ਸੀ । ਕਿਤ-ਕਿਤੇ ਕੋਈ ਪਾਣੀ ਵਾਲਾ ਛੱਪੜ ਹੁੰਦਾ ਸੀ ਨਹੀਂ ਤਾਂ ਪਾਣੀ ਲਈ ਸਿਰਫ ਟਾਵੇਂ ਟਾਵੇਂ ਖੂਹ ਹੀ ਹੁੰਦੇ ਸਨ । ਗੁਰਮਾਂ ਤੋਂ ਤੁਰਿਆ ਹੋਇਆ ਸਿੰਘ ਦਾਂ ਕਾਫਲਾ ਇਨ੍ਹਾਂ ਪਿੰਡਾਂ ਤਕ ਬਿਨਾਂ ਕਿਤੇ ਪਾਣੀ ਪੀਣ ਤੋਂ ਪਹੁੰਚਿਆ ਸੀ । ਇਹ ਕੁਲ 30-35 ਕਿਲੋਮੀਟਰ ਦਾ ਪੈਂਡਾ ਸੀ ਜਿਹੜਾ ਸਿਰਫ ਲੜਦਿਆਂ ਅਤੇ ਭੱਜਦਿਆਂ ਹੋਇਆ ਹੀ ਤਹਿ ਕੀਤਾ ਸੀ । ਰਸਤੇ ਵਿਚ ਜੇ ਕਿਤੇ ਪਾਣੀ ਵਾਲੇ ਖੂਹ ਜਾਂ ਛੱਪੜ ਆਏ ਵੀ ਸਨ ਉਨ੍ਹਾਂ ਤੋਂ ਪਾਣੀ ਪੀਤਾ ਨਹੀਂ ਜਾ ਸਕਦਾ ਸੀ ਕਿਉਂਕਿ ਦੁਸ਼ਮਣ ਸਿੰਘਾਂ ਦੇ ਪੈਰ ਟੁਕਦਾ ਆ ਰਿਹਾ ਸੀ ।ਭੰਗੂ ਨੇ ਪਹਿਲਾਂ ਗਹਿਲ ਪਿੰਡ ਦਾ ਬਿਰਤਾਂਤ ਦਿੱਤਾ ਹੈ ਫਿਰ ਕੁਤਬਾ-ਬਾਹਮਣੀਆਂ ਦਾ ਦਿੱਤਾ ਹੈ । ਪਰ ਅੱਜ ਕੱਲ ਜੇਕਰ ਮਲੇਰਕੋਟਲੇ ਵਲੋਂ ਬਰਨਾਲੇ ਜਾਂ ਰਾਏ ਕੋਟ ਵਲ ਜਾਇਆ ਜਾਵੇ ਤਾਂ ਪਹਿਲਾਂ ਕੁਤਬਾ-ਬਾਹਮਣੀਆਂ ਪਿੰਡ ਆਉਣਗੇ ਤੇ ਗਹਿਲ ਬਾਅਦ ਵਿਚ ਆਉਂਦਾ ਹੈ । ਹਠੂਰ ਵੀ ਨੇੜੇ-ਤੇੜੇ ਹੀ ਰਹਿ ਜਾਂਦਾ ਹੈ । ਕੁਤਬਾ-ਬਾਹਮਣੀਆਂ ਪਿੰਡਾਂ ਵਿਚ ਸਿੰਘਾਂ ਦੇ ਪਰਿਵਾਰਾਂ ਦੀ ਵਹੀਰ ਨੂੰ ਸਥਾਨਕ ਮੁਸਲਮਾਨਾਂ ਵਲੋਂ ਬਹੁਤ ਮਾਰ ਪਈ ਸੀ । ਲੋਕ ਆਪ-ਮੁਹਾਰੇ ਹੋਏ ਹੀ ਘਰਾਂ ਵਿਚ ਜਾ ਲੁਕਦੇ ਸਨ । ਅਗੋਂ ਘਰਾਂ ਵਾਲੇ ਉਨ੍ਹਾਂ ਨੂੰ ਬਾਹਰ ਕੱਢ ਕੇ ਨਾਲੇ ਲੁੱਟ ਲੈਂਦੇ ਸਨ ਤੇ ਨਾਲੇ ਮਾਰ ਦਿੰਦੇ ਸਨ । ਕਈ ਲੋਕ ਪਿੰਡਾਂ ਦੇ ਬਾਹਰ ਬਣੇ ਪਾਥੀਆਂ ਦੇ ਗੁਹਾਰਿਆਂ ਵਿਚ ਲੁਕ ਗਏ ਸਨ । ਕਈ ਜਵਾਰ-ਬਾਜਰਾ ਜਾਂ ਮੱਕੀ ਦੇ ਲੱਗੇ ਛੌਰਾਂ ਵਿਚ ਛੁਪ ਗਏ

ਸਨ। ਦੁਸ਼ਮਣ ਨੇ ਤੇ ਸਥਾਨਕ ਮੁਸਲਿਮ ਆਬਾਦੀ ਨੇ ਇਨ੍ਹਾਂ ਸਭ ਨੂੰ ਅੱਗ ਲਗਾ ਕੇ ਛੁਪਣ ਵਾਲਿਆਂ ਨੂੰ ਵਿੱਚੇ ਹੀ ਸਾੜ ਦਿੱਤਾ ਸੀ।

ਰਤਨ ਸਿੰਘ ਭੰਗੂ ਨੇ ਕੁਤਬਾ-ਬਾਹਮਣੀਆਂ ਪਿੰਡਾਂ ਵਿਚ ਪਾਣੀ ਦਾ ਸੋਮਾ (ਛੱਪੜ ਜਾਂ ਢਾਬ) ਦੱਸਿਆ ਹੈ। ਇਹ ਬਹੁਤ ਵੱਡੀ ਢਾਬ ਸੀ ਜਿਹੜੀ ਕੁਤਬਾ ਪਿੰਡ ਤੋਂ ਬਾਹਰਵਾਰ ਸੀ।[1] ਇਸ ਢਾਬੇ ਤੇ ਦੋਹਾਂ ਧਿਰਾਂ ਦੇ ਹੀ ਪਿਆਸੇ ਤੇ ਥੱਕੇ ਹੋਏ ਘੋੜੇ ਆਪ-ਮੁਹਾਰੇ ਹੋਏ ਢਾਬ ਵਿਚ ਵੜ ਗਏ ਸਨ। ਕਈ ਪਿਆਸੇ ਪਰਿਵਾਰਾਂ ਨੇ ਸਿੱਧੀਆਂ ਹੀ ਢਾਬ ਵਿੱਚ ਛਾਲਾਂ ਮਾਰ ਦਿੱਤੀਆਂ ਸਨ। ਘੋੜੇ ਪਾਣੀ ਵਿਚ ਹੀ ਅੜੀ ਕਰਕੇ ਖੜ੍ਹੇ ਗਏ ਸਨ। ਜਦੋਂ ਚੜ੍ਹਤ ਸਿੰਘ ਨੇ ਦੇਖਿਆ ਕਿ ਪਿੰਡਾਂ (ਕੁਤਬਾ-ਬਾਹਮਣੀਆਂ) ਦੇ ਲੋਕ ਉਨ੍ਹਾਂ ਦੇ ਪਰਿਵਾਰਾਂ ਨੂੰ ਅੱਗਾਂ ਲਾ ਕੇ ਸਾੜ ਰਹੇ ਹਨ ਤਾਂ ਉਹ ਇਕ ਦਮ ਆਪਣੇ ਜੱਥੇ ਨੂੰ ਲੈ ਕੇ ਕੁਤਬਾ ਪਿੰਡ ਉਪਰ ਜਾ ਧਾਇਆ। ਉਸ ਦੇ ਜੱਥੇ ਨੇ ਇਨ੍ਹਾਂ ਲੋਕਾਂ ਦੀਆਂ ਲਾਸ਼ਾਂ ਦੇ ਢੇਰ ਲਗਾ ਦਿੱਤੇ ਸਨ। ਫਿਰ ਉਲਟਾ ਪਿੰਡ ਦੇ ਲੋਕ ਭੱਜ ਕੇ ਜਾਨ-ਬਚਾਉਣ ਲਈ ਅਫਗਾਨ ਸੈਨਾ ਵੱਲ ਜਾਂਦੇ ਸਨ। ਅਫਗਾਨ ਸੈਨਿਕਾਂ ਦਾ ਵੀ ਬੁਰਾ ਹਾਲ ਸੀ। ਅਸਲ ਵਿਚ ਸਿੰਘਾਂ ਦਾ ਨੁਕਸਾਨ ਜ਼ਿਆਦਾ ਪਰਿਵਾਰਾਂ ਦਾ ਹੋਇਆ ਸੀ। ਪਰਿਵਾਰਾਂ ਕਰਕੇ ਹੀ ਸਿੰਘ ਜੱਥੇ ਭੱਜ ਨਹੀਂ ਸਕਦੇ ਸਨ। ਵੈਸੇ ਲੜਨ ਅਤੇ ਮਰਨ ਲਈ ਸਿੰਘ ਅਫ਼ਗਾਨਾਂ ਨਾਲੋਂ ਜ਼ਿਆਦਾ ਸਿਰੜੀ ਸਨ। ਜਿਨ੍ਹਾਂ ਅਫਗਾਨਾਂ ਦੇ ਘੋੜੇ ਢਾਬ ਵਿਚ ਵੜ ਗਏ ਸਨ ਉਹ ਅਫਗਾਨ ਘੋੜਿਆਂ ਤੋਂ ਉੱਤਰ ਕੇ ਧਰਤੀ ਉਪਰ ਹੀ ਲੰਮੇ ਪੈ ਗਏ ਸਨ। ਦੂਜੇ ਪਾਸੇ ਚੜ੍ਹਤ ਸਿੰਘ ਨੇ ਉਕਤ ਪਿੰਡਾਂ ਵਿਚ ਤੂਫਾਨ ਮਚਾ ਦਿੱਤਾ ਸੀ। ਕਈ ਸਿੰਘ ਆਗੂ ਉਸ ਨੂੰ ਵਾਪਸ ਲਿਆਉਣ ਲਈ ਗਏ। ਉਨ੍ਹਾਂ ਦਾ ਕਹਿਣਾ ਸੀ ਕਿ ਹੁਣ ਪਿੰਡ ਵਿਚ ਲੜਦਿਆਂ ਸਮਾਂ ਨਾ ਗੁਆਇਆ ਜਾਵੇ ਸਗੋਂ ਉਨ੍ਹਾਂ ਨੂੰ ਜਲਦੀ ਹੀ ਅੱਗੇ ਨੂੰ ਨਿਕਲਣਾ ਚਾਹੀਦਾ ਹੈ। ਜਾਪਦਾ ਹੈ ਕਿ ਇਥੇ ਅਫ਼ਗਾਨ ਸੈਨਿਕ ਵੀ ਅੱਗੇ ਜਾਣ ਤੋਂ ਬਾਗੀ ਹੋ ਗਏ ਸਨ। ਮਾਲਵੇ ਵਲੋਂ ਸਿੰਘਾਂ ਦੇ ਨਵੇਂ ਜੱਥੇ ਜੈਕਾਰੇ ਬੁਲਾਉਂਦੇ ਹੋਏ ਆ ਰਹੇ ਸਨ। ਇਸ ਨਾਲ ਅਫ਼ਗਾਨ ਡਰ ਗਏ ਸਨ। ਇਹ ਨਵੇਂ ਆਏ ਜੱਥੇ ਸਿੰਘਾਂ ਦੀ ਵਹੀਰ ਨੂੰ ਆਪਣੇ ਘੇਰੇ ਵਿਚ ਲੈ ਕੇ ਅੱਗੇ ਮਾਲਵੇ ਦੇ ਪਿੰਡਾਂ ਵਿਚ ਲੈ ਗਏ ਸਨ। ਦਲ ਖਾਲਸਾ ਉਦੋਂ ਤਕ ਦੁਸ਼ਮਣ ਦੇ ਮੂਹਰੇ ਡੱਟਿਆ ਖੜਾ ਰਿਹਾ ਸੀ ਜਦੋਂ ਤੱਕ ਉਨ੍ਹਾਂ ਦੇ ਪਰਿਵਾਰਾਂ ਦਾ ਵਹੀਰ ਦੂਰ ਤੱਕ ਨਹੀਂ ਨਿਕਲ ਗਿਆ ਸੀ। ਅਫਗਾਨ ਸੈਨਿਕ ਪਿੱਛੇ ਹਟ ਰਹੇ ਸਨ। ਸਥਾਨਕ ਲੋਕਾਂ ਨੇ ਅਫਗਾਨਾਂ ਨੂੰ ਦੱਸ ਦਿੱਤਾ ਸੀ ਕਿ ਅੱਗੇ ਸਿੱਖਾਂ ਦੇ ਹੀ ਪਿੰਡ ਹਨ ਅਤੇ ਪਾਣੀ ਦੀਆਂ ਢਾਬਾਂ ਬਹੁਤ ਦੂਰ ਹਨ। ਇਸ ਕਰਕੇ ਅਫਗਾਨ ਫੌਜੀ ਅੱਗੇ ਜਾਣ ਤੋਂ ਡਰ ਗਏ ਸਨ। ਅਫਗਾਨਾਂ ਨੂੰ ਇਸ ਲੜਾਈ ਵਿਚ ਬਹੁਤ ਮਾਰ ਪਈ ਸੀ। ਸਿਰਫ ਜੇਤੂ ਹੋਣ ਕਰਕੇ ਅਤੇ ਹਮਲਾਵਰ ਹੋਣ ਕਰ ਕੇ ਉਨ੍ਹਾਂ ਦੇ ਨੁਕਸਾਨ ਨੂੰ ਬਿਆਨਿਆ ਨਹੀਂ ਗਿਆ। ਮਲੇਰ ਕੋਟਲੇ ਅਤੇ ਸਰਹਿੰਦ ਦੀਆਂ ਫੌਜਾਂ ਦਾ ਸਿੰਘਾਂ ਨੇ ਕਚੂਮਰ ਕੱਢ ਸੁੱਟਿਆ ਸੀ। ਉਹ ਸਿਰਫ ਅਬਦਾਲੀ ਤੋਂ ਡਰਦੇ ਹੀ ਲੜ ਰਹੇ ਸਨ। ਜੇ ਅਬਦਾਲੀ ਦਾ ਡਰ ਨਾ ਹੁੰਦਾ ਤਾਂ ਉਹ ਕਦੋਂ ਦੇ ਭੱਜ ਚੁੱਕੇ ਹੁੰਦੇ। ਅਬਦਾਲੀ ਕੋਲੋਂ ਸਖ਼ਤ ਝਾੜ ਖਾਣ ਦੇ ਬਾਵਜੂਦ ਵੀ ਜੈਨ ਖਾਨ ਲੜਨ ਲਈ ਮਜ਼ਬੂਰ ਸੀ। ਬੇਸ਼ੱਕ ਕੁਤਬਾ ਬਾਹਮਣੀਆਂ ਪਿੰਡਾਂ ਦੇ ਮੁਸਲਮਾਨਾਂ ਨੇ ਸਿੱਖ ਪਰਿਵਾਰਾਂ ਨੂੰ ਕਾਫੀ ਵੱਡੀ ਗਿਣਤੀ ਵਿਚ ਮਾਰ ਦਿੱਤਾ ਸੀ ਪਰ ਜਦੋਂ ਚੜ੍ਹਤ ਸਿੰਘ ਆਪਣਾ ਜੱਥਾ ਲੈ ਕੇ ਇਨ੍ਹਾਂ ਪਿੰਡਾਂ ਉਤੇ ਜਾ ਪਿਆ ਸੀ ਤਾਂ ਦੋਵੇਂ ਪਿੰਡਾਂ ਦਾ ਜ਼ਬਰਦਸਤ ਉਜਾੜਾ ਕਰ ਦਿੱਤਾ ਸੀ। ਉਨ੍ਹਾਂ ਦੀਆਂ ਹੀ ਲਗਾਈਆਂ

ਅੱਗਾਂ ਨਾਲ ਉਨ੍ਹਾਂ ਦੇ ਘਰ ਫੂਕ ਦਿੱਤੇ ਸਨ। ਉਨ੍ਹਾ ਦੇ ਬਚਦੇ ਛੌਰਾਂ ਤੇ ਗੁਹਾਰਿਆਂ ਨੂੰ ਅੱਗਾਂ ਲਾਕੇ ਸਾੜ ਦਿੱਤਾ ਗਿਆ ਸੀ। ਜੇਕਰ ਖਾਲਸੇ ਦੇ ਆਗੂ ਚੜ੍ਹਤ ਸਿੰਘ ਨੂੰ ਹਟਾ ਕੇ ਨਾ ਲਿਆਉਂਦੇ ਤਾਂ ਉਸ ਸਰਦਾਰ ਨੇ ਦੋਵਾਂ ਪਿੰਡਾਂ ਦੀ ਇੱਟ ਨਾਲ ਇੱਟ ਖੜਕਾ ਕੇ ਹੀ ਹਟਣਾ ਸੀ ਪਰ ਸਿੱਖ ਆਗੂ ਸਮਝਦੇ ਸਨ ਕਿ ਜਦੋਂ ਅਫਗਾਨ ਸੈਨਾ ਪਿੱਛੇ ਹੀ ਖੜੇ ਗਈ ਹੈ ਤਾਂ ਉਨ੍ਹਾਂ ਨੂੰ ਬਿਨਾਂ ਮਤਲਬ ਪਿੰਡ ਵਿਚ ਹੀ ਉਲਝ ਕੇ ਨਹੀਂ ਰਹਿਣਾ ਚਾਹੀਦਾ। ਅੱਗੇ ਜਾ ਕੇ ਆਪਣੇ ਪਰਿਵਾਰਾਂ ਦੀ ਸਾਂਭ-ਸੰਭਾਲ ਦਾ ਕੰਮ ਕਰਨਾ ਚਾਹੀਦਾ ਹੈ। ਮਾਲਵੇ ਦੇ ਪਿੰਡਾਂ ਦੇ ਪਿੰਡ ਰੋਟੀਆਂ, ਸ਼ਬਜ਼ੀਆਂ, ਦੁਧ ਵਗੈਰਾ ਬਣਾ ਕੇ ਲੈ ਆਏ ਸਨ। ਖੁੱਲ੍ਹੀਆਂ ਰੋਹੀਆਂ ਵਿਚ ਤੰਬੂ ਲਗਾ ਕੇ ਜ਼ਖਮੀ ਸਿੰਘਾਂ ਅਤੇ ਪਰਿਵਾਰਾਂ ਨੂੰ ਸੰਭਾਲਿਆ ਗਿਆ। ਹਰ ਪਰਿਵਾਰ, ਹਰ ਸਿੰਘ ਅਤੇ ਘੋੜਾ ਜ਼ਖਮੀ ਸੀ। ਪਿੰਡਾਂ ਵਿਚੋਂ ਵੈਦਾਂ ਹਕੀਮਾਂ ਨੂੰ ਬੁਲਾ ਕੇ ਸਭ ਦੇ ਜ਼ਖ਼ਮਾਂ ਉਪਰ ਮੱਲ੍ਹਮ ਪੱਟੀ ਕਰਵਾਈ ਗਈ ਸੀ।

ਰਤਨ ਸਿੰਘ ਭੰਗੂ ਨੇ ਕੁਤਬਾ-ਬਾਹਮਣੀਆਂ ਪਿੰਡਾਂ ਤੋਂ ਪਹਿਲਾਂ ਗਹਿਲਾਂ ਪਿੰਡ ਦਾ ਜ਼ਿਕਰ ਕੀਤਾ ਹੈ। ਇਹ ਉਸ ਦਾ ਭੁਲੇਖਾ ਹੈ। ਮਾਲੇਰਕੋਟਲੇ ਵਲੋਂ ਗਹਿਲਾਂ ਪਿੰਡ ਕੁਤਬਾ-ਬਾਹਮਣੀਆਂ ਤੋਂ ਤਕਰੀਬਨ ਦਸ ਕਿਲੋਮੀਟਰ ਅੱਗੇ ਹੈ। ਗਯਾਨ ਸਿੰਘ ਨੇ ਪਾਣੀ ਵਾਲੀ ਢਾਬ ਪਿੰਡ ਹਠੂਰ ਵਿਖੇ ਦੱਸੀ ਹੈ। ਪਿੰਡ ਹਠੂਰ ਵੀ ਕੁਤਬਾ-ਬਾਹਮਣੀਆਂ ਤੋਂ ਅੱਗੇ ਪਰ ਇਕ ਪਾਸੇ ਅੱਠ-ਦਸ ਕਿਲੋਮੀਟਰ ਦੀ ਵਿੱਥ ਤੇ ਹੈ। ਇਸ ਤੋਂ ਇਹ ਹੀ ਸਮਝਿਆ ਜਾ ਸਕਦਾ ਹੈ ਕਿ ਇਨ੍ਹਾਂ ਸਾਰੇ ਪਿੰਡਾਂ ਵਿੱਚ ਘੱਲੂਘਾਰਾ ਨਾਮੀ ਮਹਾਂ-ਜੰਗ ਫੈਲੀ ਹੋਈ ਸੀ। ਆਖਰ ਜਿਹੜੇ ਇਨ੍ਹਾਂ ਪਿੰਡਾਂ ਦੇ ਨਾਂ ਇਸ ਲੜਾਈ ਨਾਲ ਜੁੜੇ ਹਨ ਤਾਂ ਇਸ ਦਾ ਕੋਈ ਨਾ ਕੋਈ ਕਾਰਨ ਤਾਂ ਹੋਵੇਗਾ ਹੀ। ਇਸ ਹਿਸਾਬ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਜਿਹੜੇ ਪਿੰਡਾਂ ਦੇ ਨਾਂ ਇਸ ਘੱਲੂਘਾਰੇ ਨਾਲ ਜੁੜੇ ਹਨ ਉਨ੍ਹਾਂ ਵਿਚ ਕੁੱਪ-ਰਹੀੜਾ, ਕੁਤਬਾ-ਬਾਹਮਣੀਆਂ, ਹਠੂਰ ਅਤੇ ਗਹਿਲ ਹਨ। ਇਨ੍ਹਾਂ ਵਿਚੋਂ ਸਿਰਫ ਗਹਿਲ ਨੂੰ ਛੱਡ ਕੇ ਬਾਕੀ ਸਾਰੇ ਪਿੰਡ ਮੁਸਲਮਾਨ ਆਬਾਦੀ ਵਾਲੇ ਸਨ। ਦੋ-ਤਿੰਨ ਮਹੀਨਿਆਂ ਬਾਅਦ ਭਾਵ 1762 ਦੀ ਵਿਸਾਖੀ ਦੇ ਮੌਕੇ ਤੇ ਜਦੋਂ ਇਹ ਥੱਕਿਆ ਟੁੱਟਿਆ ਖਾਲਸਾ ਫਿਰ ਤੋਂ ਤਿਆਰ-ਬਰ-ਤਿਆਰ ਹੋ ਗਿਆ ਸੀ ਤਾਂ ਉਨ੍ਹਾਂ ਦਾ ਸਭ ਤੋਂ ਪਹਿਲਾ ਵਾਰ ਇਨ੍ਹਾਂ ਪਿੰਡਾਂ ਉਪਰ ਹੀ ਹੋਇਆ ਸੀ। ਕੁਤਬਾ-ਬਾਹਮਣੀਆਂ ਅਤੇ ਕੁੱਪ-ਰਹੀੜ ਪਿੰਡਾਂ ਨੂੰ ਉਜਾੜ ਦਿੱਤਾ ਗਿਆ ਸੀ। ਰਹੀੜ ਦਾ ਥੇਹ ਉਸ ਦੇ ਉਜਾੜੇ ਦੀ ਗਵਾਹੀ ਪੇਸ਼ ਕਰਦਾ ਹੈ।

ਇਸ ਸਮੁੱਚੇ ਘੱਲੂਘਾਰੇ ਵਿਚ ਬੇਸ਼ੱਕ ਸਿੱਖਾਂ ਦਾ ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਇਆ ਸੀ। ਭੰਗੂ ਅਨੁਸਾਰ ਤੀਹ ਹਜ਼ਾਰ ਸਿੰਘ ਸਹੀਦ ਹੋ ਗਏ ਸਨ। ਸਮਕਾਲੀ ਲੇਖਕ ਮਿਸਕੀਨ ਅਨੁਸਾਰ ਪੱਚੀ ਹਜ਼ਾਰ ਸਿੰਘ ਮਾਰੇ ਗਏ ਸਨ। ਪਰ ਭਾਰਤ ਦੇ ਮਹਾਨ ਇਤਿਹਾਸਕਾਰ ਸਰ ਜਾਦੂਨਾਥ ਸਰਕਾਰ ਨੇ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਸਿਰਫ ਦਸ ਹਜ਼ਾਰ ਦੀ ਹੀ ਦੱਸੀ ਹੈ। ਪ੍ਰਿੰਸੈਪ ਵੀ ਮਰਨ ਵਾਲੇ ਸਿੰਘਾਂ ਦੀ ਗਿਣਤੀ ਬਾਰਾਂ ਹਜ਼ਾਰ ਦੀ ਹੀ ਦਸਦਾ ਹੈ। ਸਮਝਿਆ ਜਾ ਸਕਦਾ ਹੈ ਕਿ ਲੜਾਕਾ ਸਿੰਘ ਜ਼ਿਆਦਾ ਗਿਣਤੀ ਵਿਚ ਸ਼ਹੀਦ ਨਹੀਂ ਹੋਇਆ ਸੀ। ਮਰਨ ਵਾਲਿਆਂ ਵਿਚ ਜ਼ਿਆਦਾ ਗਿਣਤੀ ਔਰਤਾਂ ਅਤੇ ਬੱਚਿਆਂ ਦੀ ਹੀ ਸੀ। ਫਿਰ ਵੀ ਕਿਉਂਕਿ ਇਹ ਇਕੋ ਦਿਨ ਦੀ ਲੜਾਈ ਸੀ ਅਤੇ ਇਕੋ ਦਿਨ ਵਿਚ ਬਹੁਤ ਵੱਡਾ ਕਤਲਿਆਮ ਸੀ। ਪਰ ਨੁਕਸਾਨ ਦੀ ਗਿਣਤੀ ਸਿਰਫ ਸਿੱਖਾਂ ਦੀ ਹੀ ਕੀਤੀ ਗਈ ਹੈ। ਨੁਕਸਾਨ ਅਫ਼ਗਾਨੀ ਫੌਜ ਦਾ ਅਤੇ ਸਰਹਿੰਦ

ਦੀ ਫੌਜ ਦਾ ਵੀ ਬਹੁਤ ਹੋਇਆ ਸੀ। ਇਨ੍ਹਾਂ ਦੇ ਨੁਕਸਾਨ ਨੂੰ ਸਿਰਫ ਇਸ ਕਰਕੇ ਹੀ ਵਿਚਾਰਿਆ ਨਹੀਂ ਗਿਆ ਕਿਉਂਕਿ ਉਹ ਖੁਦ ਹਮਲਾਵਰ ਸਨ ਅਤੇ ਜੇਤੂ ਸਨ। ਉਨ੍ਹਾਂ ਨੇ ਇਸ ਜਿੱਤ ਦੀ ਬਹੁਤ ਵੱਡੀ ਕੀਮਤ ਤਾਰੀ ਸੀ। ਅਫ਼ਗਾਨ ਫੌਜ ਦਾ ਬੁਰਾ ਹਾਲ ਹੋ ਗਿਆ ਸੀ। ਜਿਵੇਂ ਸਿੱਖਾਂ ਵੱਲ ਉਨ੍ਹਾਂ ਦੇ ਪਰਿਵਾਰਾਂ ਦੇ ਮਰਨ ਨਾਲ ਗਿਣਤੀ ਜ਼ਿਆਦਾ ਹੋ ਗਈ ਸੀ ਇਸੇ ਤਰ੍ਹਾਂ ਅਫ਼ਗਾਨਾਂ ਵਲ ਵੀ ਜਿਹੜੇ ਅੱਗੋਂ ਸਿੱਖਾਂ ਨਾਲ ਲੜੇ ਸਨ ਉਨ੍ਹਾਂ ਪਿੰਡਾਂ ਦੀ ਅਬਾਦੀ ਦਾ ਵੀ ਬਹੁਤ ਵੱਡੇ ਪੱਧਰ ਤੇ ਕਤਲਿਆਮ ਕੀਤਾ ਗਿਆ ਸੀ। ਅਬਦਾਲੀ ਨੁਕਸਾਨ ਤੋਂ ਮਜ਼ਬੂਰ ਹੋਇਆ ਹੀ ਪਿੱਛੇ ਮੁੜਿਆ ਸੀ ਨਹੀਂ ਤਾਂ ਉਸ ਨੂੰ ਪਿੱਛੇ ਮੁੜਨ ਦੀ ਕੋਈ ਮਜਬੂਰੀ ਨਹੀਂ ਹੋ ਸਕਦੀ ਸੀ। ਉਸ ਦੇ ਅਫਗਾਨ ਫੌਜੀ ਅੱਗੇ ਜਾਣ ਤੋਂ ਇਨਕਾਰ ਕਰ ਗਏ ਸਨ।ਆਖਰ ਇਸ ਤਰ੍ਹਾਂ ਗੁੱਸੇ ਵਿਚ ਭਰੇ-ਪੀਤੇ ਅਬਦਾਲੀ ਨੇ ਆਪਣਾ ਰਹਿੰਦਾ ਗੁੱਸਾ ਬਰਨਾਲੇ ਨੂੰ ਉਜਾੜ ਕੇ ਅਤੇ ਸਾੜ ਕੇ ਹੀ ਕੱਢਿਆ ਸੀ।

ਇਸ ਤੋਂ ਪਤਾ ਲਗਦਾ ਹੈ ਕਿ ਅਬਦਾਲੀ ਸਿੰਘਾਂ ਦਾ ਪਿੱਛਾ ਕਰਨ ਤੋਂ ਸਿਰਫ ਇਕ ਮਜ਼ਬੂਰੀ ਵਿਚ ਹੀ ਹਟਿਆ ਸੀ। ਇਸ ਮਜ਼ਬੂਰੀ ਦਾ ਗੁੱਸਾ ਉਸ ਨੇ ਬਰਨਾਲਾ ਉਜਾੜ ਕੇ ਕੱਢ ਲਿਆ ਸੀ। ਸਰ ਜਾਦੂਨਾਥ ਸਰਕਾਰ ਅਨੁਸਾਰ ਅਬਦਾਲੀ ਨੇ ਬਰਨਾਲੇ ਤੋਂ ਵਾਪਸ ਸਰਹਿੰਦ ਆ ਕੇ ਫਿਰ ਤੋਂ ਬਰਨਾਲੇ ਉਪਰ ਹਮਲਾ ਕਰਨ ਲਈ ਆਪਣੀ ਫੌਜ ਭੇਜੀ ਸੀ। ਇਸ ਦੇ ਕੁਝ ਕਾਰਨ ਸਨ। ਸਰਕਾਰ ਅਨੁਸਾਰ ਇਕ ਤਾਂ ਆਲਾ ਸਿੰਘ ਵਲ ਪਿਛਲਾ ਮੁਆਮਲਾ ਰਹਿੰਦਾ ਸੀ ਅਤੇ ਅਬਦਾਲੀ ਨੂੰ ਇਹ ਵੀ ਦੱਸਿਆ ਗਿਆ ਸੀ ਕਿ ਦਲ ਖਾਲਸੇ ਵਲੋਂ ਘੱਲੂਘਾਰੇ ਤੋਂ ਪਹਿਲਾਂ ਸਰਹਿੰਦ ਉਪਰ ਹਮਲਾ ਕਰਨ ਸਮੇਂ ਬਾਬਾ ਆਲਾ ਸਿੰਘ ਵੀ ਦਲ ਖਾਲਸੇ ਵਿਚ ਸ਼ਾਮਲ ਸੀ। ਸਰਹਿੰਦ ਦੇ ਦੀਵਾਨ ਲੱਛਮੀ ਨਰਾਇਣ ਨੇ ਅਬਦਾਲੀ ਦੇ ਕੰਨ ਭਰੇ ਸਨ ਕਿ ਜੇਕਰ ਆਲਾ ਸਿੰਘ ਨੂੰ ਹੁਣੇ ਹੀ ਸੋਧ ਦਿੱਤਾ ਜਾਵੇ ਤਾਂ ਉਸ ਕੋਲੋਂ ਪੰਜਾਹ ਲੱਖ ਦਾ ਮੁਆਵਜ਼ਾ ਪਰਾਪਤ ਕੀਤਾ ਜਾ ਸਕਦਾ ਹੈ। ਸਰਕਾਰ ਲਿਖਦਾ ਹੈ ਕਿ ਇਸ ਤਰ੍ਹਾਂ ਲੱਛਮੀ ਨਰਾਇਣ ਦੀ ਉਕਸਾਹਟ ਤੇ ਅਬਦਾਲੀ ਨੇ 36 ਘੰਟਿਆਂ ਵਿਚ 80 ਕੋਹ ਦਾ ਪੈਂਡਾ ਤਹਿ ਕਰ ਕੇ ਭਵਾਨੀਗੜ੍ਹ ਦੇ ਕਿਲ੍ਹੇ ਨੂੰ ਜਾ ਘੇਰਿਆ ਸੀ। ਪਰ ਖੁਸਕਿਸਮਤੀ ਨਾਲ ਬਾਬਾ ਆਲਾ ਸਿੰਘ ਕੁਝ ਕੁ ਸਮਾਂ ਪਹਿਲਾਂ ਹੀ ਕਿਲ੍ਹੇ ਵਿਚੋਂ ਨਿਕਲ ਕੇ ਦੂਰ ਚਲਾ ਗਿਆ ਸੀ। ਭਾਵੇਂ ਕਿ ਆਲਾ ਸਿੰਘ ਨੇ ਛੇਤੀ ਹੀ ਨਾਜੀਬਉਦ-ਦੌਲਾ ਦੀ ਮਦਦ ਨਾਲ ਆਪਣੇ ਆਪ ਨੂੰ ਅਬਦਾਲੀ ਅੱਗੇ ਪੇਸ਼ ਕਰ ਦਿੱਤਾ ਸੀ। ਜਦੋਂ ਅਬਦਾਲੀ ਸਰਹਿੰਦ ਤੋਂ ਰਵਾਨਾ ਹੋ ਕੇ ਲਾਹੌਰ ਪਹੁੰਚਿਆ ਸੀ ਤਾਂ ਬਾਬਾ ਆਲਾ ਸਿੰਘ ਨੂੰ ਵੀ ਨਾਲ ਕੈਦ ਕਰ ਕੇ ਲੈ ਗਿਆ ਸੀ।[2]

ਲਾਹੌਰ ਵਿਖੇ ਜਦੋਂ ਆਲਾ ਸਿੰਘ ਨੂੰ ਅਬਦਾਲੀ ਅੱਗੇ ਪੇਸ਼ ਕਰਨ ਦਾ ਹੁਕਮ ਹੋਇਆ ਤਾਂ ਇਕ ਹੁਕਮ ਇਹ ਵੀ ਸੀ ਕਿ ਉਸ ਨੂੰ ਸਿੱਖ ਦੇ ਰੂਪ ਵਿਚ ਨਾ ਪੇਸ਼ ਕੀਤਾ ਜਾਵੇ। ਇਸ ਤਰ੍ਹਾ ਉਸ ਦੇ ਕੇਸ ਕੱਟੇ ਜਾਣੇ ਸਨ। ਬਾਬਾ ਆਲਾ ਸਿੰਘ ਨੇ ਬੇਨਤੀ ਕੀਤੀ ਕਿ ਉਸ ਨੂੰ ਕੇਸ ਨਾ ਕਟਵਾਉਣ ਬਦਲੇ ਜੇਕਰ ਜੁਰਮਾਨਾ ਭਰਨ ਬਾਰੇ ਸੋਚਿਆ ਜਾ ਸਕਦਾ ਹੈ ਤਾਂ ਉਹ ਕੇਸਾਂ ਬਦਲੇ ਜੁਰਮਾਨਾ ਭਰਨ ਨੂੰ ਤਿਆਰ ਹੈ। ਆਖਰ ਗੱਲ ਇਥੇ ਨਿਬੜੀ ਕਿ ਬਾਬਾ ਆਲਾ ਸਿੰਘ ਆਪਣੇ ਕੇਸ ਰੱਖਣ ਬਦਲੇ ਸਵਾ ਲੱਖ ਰੁਪਏ ਉਸ ਜੁਰਮਾਨੇ ਤੋਂ ਅਲੱਗ ਭਰੇ ਜਿਹੜਾ ਜੁਰਮਾਨਾ ਉਸ ਨੂੰ ਅਬਦਾਲੀ ਦੀ ਮਦਦ ਨਾ ਕਰਨ ਕਰਕੇ ਲਗਾਇਆ ਗਿਆ ਸੀ। ਇਹ ਜੁਰਮਾਨਾ ਪੰਜ ਲੱਖ ਰੁਪਏ ਦਾ ਸੀ। ਆਖਰ ਬਾਬਾ ਆਲਾ ਸਿੰਘ ਨੇ ਪੰਜ ਲੱਖ ਦਾ ਜੁਰਮਾਨਾ ਅਤੇ ਸਵਾ ਲੱਖ ਰੁਪਿਆ ਕੇਸਾਂ ਦੇ ਰੱਖਣ ਦਾ ਭਰਿਆ।

ਇਹ ਜੁਰਮਾਨਾ ਭਰਨ ਉਪਰੰਤ ਹੀ ਉਹ ਆਪਣੇ ਇਲਾਕੇ ਦਾ ਹਾਕਮ ਬਣਿਆ ਰਹਿ ਸਕਦਾ ਸੀ। ਇਨ੍ਹਾਂ ਗੱਲਾਂ ਤੋਂ ਸਾਬਤ ਹੁੰਦਾ ਹੈ ਕਿ ਬਾਬਾ ਆਲਾ ਸਿੰਘ ਨੇ ਵੱਡੇ ਘੱਲੂਘਾਰੇ ਵਿਚ ਅਬਦਾਲੀ ਦੀ ਕੋਈ ਮਦਦ ਨਹੀਂ ਕੀਤੀ ਸੀ ਅਤੇ ਉਸ ਦਾ ਝੁਕਾਅ ਦਲ ਖਾਲਸਾ ਵੱਲ ਹੀ ਸੀ।

ਇਹ ਇਕੋ ਦਿਨ, ਪੰਜ ਫਰਵਰੀ, 1762 ਦਾ ਸਾਕਾ ਸੀ। ਬਦੇਸ਼ੀ ਮੁਗਲ ਸਾਮਰਾਜ ਦੇ ਖਿਲਾਫ਼ ਸੁਤੰਤਰਤਾ ਦੀ ਲੜਾਈ ਲੜਦਿਆਂ ਭਿਆਨਕ ਸਾਕੇ ਤਾਂ ਸਿੱਖਾਂ ਨਾਲ ਇਸ ਤੋਂ ਪਹਿਲਾਂ ਵੀ ਕਈ ਵਾਪਰੇ ਸਨ ਪਰ ਉਹ ਕਈ-ਕਈ ਮਹੀਨਿਆਂ ਵਿਚ ਵਾਪਰਦੇ ਰਹੇ ਸਨ। ਜਿਵੇਂ ਕਿ ਪਹਿਲਾਂ 1716 ਵਿਚ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਮੇਂ ਸਿੱਖਾਂ ਨੂੰ ਪਿੰਡਾਂ ਵਿਚੋਂ ਦੇਖਦਿਆਂ ਸਾਰ ਹੀ ਗੋਲੀ ਮਾਰ ਕੇ ਮਾਰ ਦਿੱਤਾ ਜਾਂਦਾ ਸੀ। ਜਦੋਂ ਇਉਂ ਲੰਮੇ ਸਮੇਂ ਤੱਕ ਸਿੱਖਾਂ ਦੀ ਵੱਡੀ ਪੱਧਰ ਤੇ ਕਤਲਿਆਮ ਹੋਣ ਲਗ ਪਈ ਸੀ ਤਾਂ ਆਖਰ ਸਿੱਖਾਂ ਨੂੰ ਸ਼ਹਿਰੀ ਜੀਵਨ ਵਿਚੋਂ ਨਿਕਲ ਕੇ ਜੰਗਲਾਂ, ਮਾਰੂਥਲਾਂ ਜਾਂ ਪਹਾੜਾਂ ਵਿਚ ਜਾ ਕੇ ਛੁਪਣਾ ਪਿਆ ਸੀ। ਇਸ ਲੰਮੇ ਕਤਲਿਆਮ ਦੀ ਕਿਸੇ ਨੇ ਗਿਣਤੀ ਨਹੀਂ ਕੀਤੀ ਪਰ ਜੇਕਰ ਅੰਦਾਜ਼ਾ ਲਗਾਇਆ ਜਾਵੇ ਕਿ ਪੂਰੀ ਦੀ ਪੂਰੀ ਕੌਮ ਆਪਣੇ ਘਰ-ਘਾਟ ਛੱਡਣ ਦੀ ਮਜ਼ਬੂਰੀ ਤਕ ਪਹੁੰਚ ਜਾਵੇ ਤਾਂ ਜ਼ੁਲਮ ਅਤੇ ਜਬਰ ਦੀਆਂ ਸਭ ਹੱਦਾਂ ਮੁਕ ਚੁੱਕੀਆਂ ਹੁੰਦੀਆਂ ਹਨ। ਜ਼ੁਲਮ ਅਤੇ ਜਬਰ ਦੀਆਂ ਹੱਦਾਂ ਤਦ ਹੀ ਮੁੱਕਦੀਆਂ ਹਨ ਜਦੋਂ ਹਜ਼ਾਰਾਂ ਦੀ ਗਿਣਤੀ ਵਿਚ ਨੌਜੁਆਨ ਮਾਰ ਕੇ ਕੌਮ ਦੀ ਨਸਲਕੁਸ਼ੀ ਕੀਤੀ ਜਾ ਰਹੀ ਹੁੰਦੀ ਹੈ। ਇਸ ਲਈ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਮੇਂ ਦਾ ਸਾਕਾ ਵੀ ਕੋਈ ਘੱਟ ਭਿਆਨਕ ਨਹੀਂ ਸੀ। ਇਸ ਵਿਚ ਤਾਂ ਦੋਵਾਂ ਘੱਲੂਘਾਰਿਆ ਤੋਂ ਵੀ ਵੱਧ ਸਿੰਘ ਮਾਰੇ ਗਏ ਸਨ ਇਸ ਪੱਖੋਂ ਦੇਖਿਆਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਅਤੇ ਇਸ ਤੋਂ ਪਿਛੋਂ ਦੇ ਹਾਲਾਤ ਸਿੱਖਾਂ ਲਈ ਸਭ ਤੋਂ ਵੱਡਾ ਘੱਲੂਘਾਰਾ ਸਨ। ਪਰ ਇਹ ਸਾਕਾ ਇਕ ਹੀ ਦਿਨ ਵਿਚ ਨਹੀਂ ਸੀ ਵਰਤਿਆ।

ਇਸੇ ਤਰ੍ਹਾਂ ਛੋਟੇ ਘੱਲੂਘਾਰੇ (1746) ਵਿਚ ਵੀ ਲੱਗ ਪੱਗ ਵੱਡੇ ਘੱਲੂਘਾਰੇ ਜਿੰਨੇ ਸਿੰਘ ਹੀ ਮਾਰੇ ਗਏ ਸਨ ਪਰ ਇਹ ਸਾਕਾ ਦੋ ਮਹੀਨਿਆਂ, ਅਪਰੈਲ ਅਤੇ ਮਈ ਵਿਚ ਵਾਪਰਿਆ ਸੀ। ਇਹ ਸਿਰਫ ਵੱਡਾ ਘੱਲੂਘਾਰਾ ਹੀ ਸੀ ਜਿਹੜਾ ਕਿ ਸਿਰਫ ਇਕੋ ਦਿਨ ਵਿਚ ਹੀ ਵਾਪਰਿਆ ਸੀ। ਪੱਚੀ ਹਜ਼ਾਰ ਤੋਂ ਲੈ ਕੇ ਤੀਹ ਹਜ਼ਾਰ ਸਿੰਘ ਇਸ ਵਿਚ ਮਾਰੇ ਗਏ ਸਨ। ਫਿਰ ਵੀ ਜੇਕਰ-ਅਬਦਾਲੀ ਆਪਣਾ ਪੂਰਾ ਜ਼ੋਰ ਲਾਉਣ ਦੇ ਬਾਵਜੂਦ ਵੀ ਆਪਣੀ ਨੀਤੀ ਅਨੁਸਾਰ ਦਲ ਖਾਲਸਾ ਨੂੰ ਚਾਰੇ ਪਾਸਿਉਂ ਘੇਰ ਕੇ ਮਾਰ ਨਹੀਂ ਸਕਿਆ ਸੀ ਇਸ ਅਸਫਲਤਾ ਤੋਂ ਹੀ ਸਮਝ ਲੈਣਾ ਚਾਹੀਦਾ ਹੈ ਕਿ ਦਲ ਖਾਲਸੇ ਦੀ ਲੜਾਈ ਦੀ ਸ਼ਕਤੀ ਕਿਤਨੀ ਜ਼ਿਆਦਾ ਹੋਵੇਗੀ। ਅਬਦਾਲੀ ਆਪਣੀ ਨੀਤੀ ਨੂੰ ਅਮਲੀ ਰੂਪ ਵਿਚ ਵਰਤਣ ਤੋਂ ਫੇਲ੍ਹ ਹੋ ਗਿਆ ਸੀ। ਉਸ ਦੀ ਨੀਤੀ ਸੀ ਕਿ ਸਿੱਖਾਂ ਨੂੰ ਗਹਿਗੱਚ ਲੜਾਈ ਵਿਚ ਉਲਝਾ ਲਿਆ ਜਾਵੇ ਅਤੇ ਫਿਰ ਉਨ੍ਹਾਂ ਦਾ ਕਤਲਿਆਮ ਕੀਤਾ ਜਾਵੇ। ਪਹਿਲਾਂ ਜਨਵਰੀ, 1761 ਵਿਚ ਇਹੀ ਅਬਦਾਲੀ ਲੱਖਾਂ ਦੀ ਗਿਣਤੀ ਵਿਚ ਇੱਕਠੀ ਹੋਈ ਮਰਾਠਾ ਸੈਨਾ ਨੂੰ ਗਹਿਗੱਚ ਲੜਾਈ ਵਿਚ ਪੂਰੀ ਤਰ੍ਹਾਂ ਕੁਚਲ ਚੁੱਕਿਆ ਸੀ ਪਰ ਇਸ ਸਮੇਂ ਉਹ ਅਬਦਾਲੀ ਪੰਜਾਹ-ਸੱਠ ਹਜ਼ਾਰ ਦੀ ਗਿਣਤੀ ਵਾਲੇ ਦਲ ਖਾਲਸਾ ਨੂੰ ਆਪਣੀ ਨੀਤੀ ਅਨੁਸਾਰ ਘੇਰ ਕੇ ਨਹੀਂ ਮਾਰ ਸਕਿਆ ਸੀ। ਵੱਡੇ ਘੱਲੂਘਾਰੇ ਵਾਲੀ ਲੜਾਈ ਲਗਾਤਾਰ 30-35 ਕਿਲੋਮੀਟਰ ਦੇ ਲੰਮੇ ਰਸਤੇ ਵਿਚ ਹੁੰਦੀ ਰਹੀ ਸੀ। ਐਨੇ ਲੰਮੇ ਰਸਤੇ ਵਿਚ ਵੀ ਉਹ ਦਲ ਖਾਲਸਾ ਨੂੰ ਅੱਗੋਂ ਹੋ ਕੇ ਨਹੀਂ ਘੇਰ ਸਕਿਆ ਸੀ।

ਦਲ ਖਾਲਸਾ ਦੀ ਨੀਤੀ ਸੀ ਕਿ ਅਬਦਾਲੀ ਨਾਲ ਲੜਦੇ ਲੜਦੇ ਪਿੱਛੇ ਮਾਲਵੇ ਵਲ ਵਧਦੇ ਚੱਲੋ ਅਤੇ ਪਿਛੇ ਹਟਦੇ-ਹਟਦੇ ਹੀ ਲੜਦੇ ਰਹੋ ।

ਸਿੰਘਾਂ ਦੀ ਇਸ ਨੀਤੀ ਨੂੰ ਫੇਲ੍ਹ ਕਰਨ ਲਈ ਅਬਦਾਲੀ ਨੇ ਅਨੇਕਾਂ ਚਾਲਾਂ ਚੱਲੀਆਂ ਸਨ ਅਤੇ ਢੰਗ-ਤਰੀਕੇ ਅਪਣਾਏ ਸਨ ਪਰ ਉਹ ਆਪਣੀ ਸਾਰੀ ਤਾਕਤ ਨਾਲ ਵੀ ਸਿੰਘਾਂ ਦੀ ਇਸ ਨੀਤੀ ਨੂੰ ਫੇਲ੍ਹ ਨਹੀਂ ਕਰ ਸਕਿਆ । ਇਹ ਠੀਕ ਹੈ ਕਿ ਸਿੰਘ ਆਪਣੇ ਪਰਿਵਾਰਾਂ ਦੀ ਵਹੀਰ ਨਾਲ ਹੋਣ ਕਰਕੇ ਦੌੜ ਤੇ ਮਾਰੋ (Hit and Run) ਦੀ ਨੀਤੀ ਨਹੀਂ ਅਪਣਾ ਸਕੇ ਸਨ ਅਤੇ ਇਸ ਨੀਤੀ ਦੇ ਨਾਂ ਅਪਣਾ ਸਕਣ ਕਾਰਨ ਉਨ੍ਹਾਂ ਨੂੰ ਸ਼ਹਾਦਤਾਂ ਵੀ ਬਹੁਤ ਦੇਣੀਆਂ ਪਈਆਂ ਸਨ ਪਰ ਉਨ੍ਹਾਂ ਨੇ ਅਬਦਾਲੀ ਨੂੰ ਕਿਸੇ ਵੀ ਤਰੀਕੇ ਨਾਲ ਆਪਣੇ ਦੁਆਲੇ ਘੇਰਾ ਪਾਉਣ ਵਿਚ ਸਫਲ ਨਹੀਂ ਹੋਣ ਦਿੱਤਾ । ਭੱਜਦਿਆਂ ਨੂੰ ਵਾਹਣ ਤਾਂ ਸਭ ਲਈ ਇੱਕੋ-ਜਿਹੇ ਹੁੰਦੇ ਹਨ । ਇਸ ਲਈ ਇਹ ਨਹੀ ਕਿਹਾ ਜਾ ਸਕਦਾ ਕਿ ਅਬਦਾਲੀ ਸ਼ਾਮ ਹੋਣ ਕਰਕੇ ਕੁਤਬਾ-ਬਾਹਮਣੀਆਂ ਦੇ ਪਿੰਡਾਂ ਦੀ ਜੂਹ ਵਿਚ ਲੜਨੋ ਹੱਟ ਗਿਆ ਸੀ । ਸ਼ਾਮ ਤਾਂ ਸਿੰਘਾਂ ਲਈ ਵੀ ਸੀ ਪਰ ਲੜਨੋ ਪਹਿਲਾਂ ਅਬਦਾਲੀ ਹੱਟਿਆ ਸੀ । ਸਿੰਘ ਤਾਂ ਲੜਨੋ ਹਟ ਹੀ ਨਹੀਂ ਸੀ ਸਕਦੇ ਕਿਉਂਕਿ ਅਬਦਾਲੀ ਉਨ੍ਹਾਂ ਦੇ ਉਤੇ ਚੜ੍ਹਿਆ ਆ ਰਿਹਾ ਸੀ । ਲੜਨ ਤੋਂ ਹੱਟਣ ਲਈ ਪਹਿਲ ਅਬਦਾਲੀ ਨੇ ਕੀਤੀ ਸੀ । ਇਹ ਅਬਦਾਲੀ ਦੀ ਅਸਫਲਤਾ ਸੀ । ਅੱਗੋਂ ਮਾਲਵੇ ਦੇ ਪਿੰਡਾਂ ਵਿਚੋਂ ਸਿੰਘਾਂ ਦੇ ਨਵੇਂ ਜੱਥੇ ਆ ਰਹੇ ਸਨ । ਅਬਦਾਲੀ ਦੀ ਸੈਨਾ ਦਾ ਦਲ ਖਾਲਸੇ ਨੇ ਬੁਰਾ ਹਾਲ ਕਰ ਦਿੱਤਾ ਸੀ । ਜਦੋਂ ਕੁਤਬਾ-ਬਾਹਮਣੀਆਂ ਪਿੰਡਾਂ ਦੇ ਮੁਸਲਮਾਨਾਂ ਨੇ ਅਬਦਾਲੀ ਨੂੰ ਦੱਸਿਆ ਕਿ ਅੱਗੋਂ ਦਾ ਸਾਰਾ ਇਲਾਕਾ ਹੀ ਸਿੱਖਾਂ ਦਾ ਹੈ ਤਾਂ ਉਹ ਅੱਗੇ ਵੱਧਣ ਤੋਂ ਰੁਕ ਗਿਆ ਸੀ । ਇਹ ਅਬਦਾਲੀ ਦੀ ਅਸਫਲਤਾ ਸੀ । ਦਲ ਖਾਲਸੇ ਦੇ ਜੱਥੇ ਮਾਲਵੇ ਦੇ ਪਿੰਡਾਂ ਵਿਚ ਪਹੁੰਚ ਕੇ ਆਪਣੇ ਤੰਬੂ ਲਗਾ ਕੇ ਬੈਠ ਗਏ ਸਨ । ਜੇ ਅਬਦਾਲੀ ਜੇਤੂ ਹੁੰਦਾ ਤਾਂ ਉਹ ਅੱਗੇ ਮਾਲਵੇ ਵਿਚ ਵੀ ਜਾ ਸਕਦਾ ਸੀ । ਉਸ ਦੀ ਫੌਜ ਅੱਗੇ ਵਧਣ ਤੋਂ ਇਨਕਾਰੀ ਹੋ ਗਈ ਸੀ । ਉਸ ਦੀ ਫੌਜ ਦੇ ਨੁਕਸਾਨ ਦੀ ਕਿਸੇ ਨੇ ਵੀ ਗੱਲ ਨਹੀਂ ਕੀਤੀ । ਇਸ ਤੋਂ ਇਹ ਵੀ ਸਮਝਿਆ ਜਾ ਸਕਦਾ ਹੈ ਕਿ ਅਬਦਾਲੀ ਨੇ ਸਖਤੀ ਨਾਲ ਇਸ ਤਰ੍ਹਾਂ ਦੇ ਹੁਕਮ ਜਾਰੀ ਕਰ ਦਿੱਤੇ ਹੋਣ ਕਿ ਕੋਈ ਵੀ ਅਫ਼ਗਾਨ ਸੈਨਾ ਦੇ ਨੁਕਸਾਨ ਦੀ ਗੱਲ ਨਹੀਂ ਕਰੇਗਾ । ਇਸ ਗੱਲ ਦੀ ਸੰਭਾਵਨਾ ਹੈ ਕਿ ਸਿੰਘਾਂ ਨਾਲੋਂ ਜ਼ਿਆਦਾ ਅਫਗਾਨ ਸੈਨਿਕ ਮਾਰੇ ਗਏ ਹੋਣ । ਜਾਦੂਨਾਥ ਸਰਕਾਰ ਵੀ ਇਸ ਗੱਲ ਨੂੰ ਮੰਨਦਾ ਹੈ ਕਿ ਘੱਲੂਘਾਰੇ ਵਿਚ ਵੀ ਅਬਦਾਲੀ ਸਿੱਖਾਂ ਨੂੰ ਕੁਚਲਣ ਵਿਚ ਅਸਫਲ ਰਿਹਾ ਸੀ । ਘੱਲੂਘਾਰੇ ਵਿਚ ਮਾਰੇ ਗਏ ਸਿੰਘਾਂ ਲਈ ਸਰਕਾਰ ਲਿਖਦਾ ਹੈ ਕਿ ਜਿਵੇਂ ਕੀੜੀਆਂ ਦੀ ਖੁੱਡ ਵਿਚੋਂ ਕੁਝ ਕੀੜੀਆਂ ਨੂੰ ਮਾਰ ਦਿੱਤਾ ਜਾਵੇ ਪਰ ਕੀੜੀਆਂ ਦਾ ਭੌਣ ਉਸੇ ਤਰ੍ਹਾਂ ਹੀ ਕਾਇਮ ਰਹਿੰਦਾ ਹੈ । ਇਸੇ ਤਰ੍ਹਾਂ ਸਿੱਖ ਵੀ ਪੂਰੀ ਤਰ੍ਹਾਂ ਨਾਲ ਜੱਥੇਬੰਦ ਰਹੇ ਸਨ ।[3]

ਅਬਦਾਲੀ ਦਾ ਗੁੱਸਾ ਅਜੇ ਵੀ ਠੰਢਾ ਨਹੀਂ ਹੋਇਆ ਸੀ । ਉਸ ਨੇ ਸਾਰੇ ਰਸਤੇ ਵਿਚੋਂ, ਜਿਥੋਂ ਵੀ ਜਿਉਂਦਾ ਜਾਂ ਮਰਿਆ ਹੋਇਆ ਕੋਈ ਸਿੱਖ ਮਿਲ ਸਕਦਾ ਸੀ, ਸਭ ਦੇ ਸਿਰ ਲੁਹਾ ਕੇ ਗੱਡਿਆਂ ਉਪਰ ਲਦਵਾ ਲਏ ਸਨ । ਅਬਦਾਲੀ ਪੰਦਰਾਂ ਫਰਵਰੀ ਤੱਕ ਸਰਹਿੰਦ ਵਿਖੇ ਰੁਕਿਆ ਰਿਹਾ ਸੀ । ਇਸ ਸਮੇਂ ਦੌਰਾਨ ਪਿੰਡਾਂ ਦੇ ਪਿੰਡ ਸਿੱਖਾਂ ਤੋਂ ਖਾਲੀ ਕਰਵਾ ਲਏ ਸਨ । ਕਿਹਾ ਜਾਂਦਾ ਹੈ ਕਿ ਉਸ ਨੇ ਪੰਜਾਹ-ਸੱਠ ਹਜ਼ਾਰ ਸਿੱਖਾਂ ਦੇ ਸਿਰਾਂ ਨਾਲ ਗੱਡੇ ਲਦਵਾ ਲਏ ਸਨ ਅਤੇ ਲਾਹੌਰ ਨੂੰ ਤੋਰ

ਦਿੱਤੇ ਸਨ। ਉਸ ਦਾ ਇਰਾਦਾ ਸੀ ਕਿ ਲੋਕ ਸਿੱਖਾਂ ਦੀ ਬੁਰੀ ਹਾਲਤ ਨੂੰ ਵੇਖਣ ਅਤੇ ਅੱਗੋ ਤੋਂ ਅਬਦਾਲੀ ਦਾ ਖ਼ੌਫ਼ ਖਾਣ। ਪੰਦਰਾਂ ਫ਼ਰਵਰੀ ਨੂੰ ਅਬਦਾਲੀ ਸਰਹਿੰਦ ਤੋਂ ਤੁਰ ਪਿਆ ਸੀ। ਰਸਤੇ ਵਿਚ ਵੀ ਉਹ ਸਭ ਪਿੰਡਾਂ ਨੂੰ ਸਿੱਖਾਂ ਤੋਂ ਖਾਲੀ ਕਰਵਾਉਂਦਾ ਜਾ ਰਿਹਾ ਸੀ। ਅੰਮ੍ਰਿਤਸਰ ਉਹ ਫ਼ਰਵਰੀ ਦੇ ਅਖੀਰਲੇ ਹਫ਼ਤੇ ਵਿਚ ਪਹੁੰਚ ਗਿਆ ਸੀ। ਉਥੇ ਪਹੁੰਚ ਕੇ ਉਸ ਨੇ ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਆਪਣਾ ਗੁੱਸਾ ਠੰਢਾ ਕੀਤਾ। ਪਵਿੱਤਰ ਸਰੋਵਰ ਨੂੰ ਉਸ ਨੇ ਸ਼ਹਿਰ ਦੇ ਗੰਦ ਨਾਲ ਭਰਵਾ ਦਿੱਤਾ ਸੀ। ਜਿੰਨੇ ਵੀ ਉਥੇ ਸੇਵਾਦਾਰ ਸਨ, ਸਭ ਦੇ ਸਭ ਅੱਖ ਦੇ ਫੋਰ ਵਿਚ ਕਤਲ ਕਰ ਸੁੱਟੇ ਸਨ। ਇਉਂ ਆਪਣਾ ਗੁਬਾਰ ਕੱਢ ਕੇ ਅਬਦਾਲੀ ਤਿੰਨ ਮਾਰਚ ਨੂੰ ਲਾਹੌਰ ਜਾ ਕੇ ਸ਼ਾਂਤ ਹੋਇਆ ਸੀ।

1762, ਮਾਰਚ ਦੇ ਪਹਿਲੇ ਹਫ਼ਤੇ ਅਬਦਾਲੀ ਲਾਹੌਰ ਵਿਚ ਸੀ। ਉਥੇ ਉਸ ਨੇ ਹਿੰਦੁਸਤਾਨ ਦੇ ਸਭ ਅਧਿਕਾਰੀਆਂ ਨੂੰ ਹਾਜ਼ਰ ਹੋਣ ਦਾ ਹੁਕਮ ਦਿੱਤਾ। ਇਸ ਮੁਤਾਬਕ ਬਾਦਸ਼ਾਹ ਸ਼ਾਹ ਆਲਮ ਵੱਲੋਂ, ਅਤੇ ਹੋਰ ਹਿੰਦੂ-ਰਿਆਸਤਾਂ ਵੱਲੋਂ ਆਪ-ਆਪਣੇ ਨੁਮਾਇੰਦੇ ਨਜ਼ਰਾਨਿਆਂ ਸਮੇਤ ਭੇਜੇ ਗਏ। ਅਬਦਾਲੀ ਨੇ ਮਰਾਠਿਆਂ ਨਾਲ ਬੜੀ ਨਰਮਾਈ ਨਾਲ ਵਰਤਾਉ ਕੀਤਾ। ਉਹ ਚਾਹੁੰਦਾ ਸੀ ਕਿ ਜੇਕਰ ਸ਼ਾਹ ਆਲਮ ਬਾਦਸ਼ਾਹ ਵਾਂਗ ਮਰਾਠਿਆਂ ਦਾ ਪੇਸ਼ਵਾ ਵੀ ਅਬਦਾਲੀ ਨੂੰ ਆਪਣਾ ਬਾਦਸ਼ਾਹ ਮੰਨ ਲਵੇ ਤਾਂ ਮਰਾਠੇ ਜਿਸ ਤਰ੍ਹਾਂ ਮਰਜ਼ੀ ਹਿੰਦੁਸਤਾਨ ਤੇ ਰਾਜ ਕਰ ਸਕਦੇ ਹਨ। ਇਹ ਸਮਝੌਤਾ ਕਰਵਾਉਣ ਵਿਚ ਸ਼ਾਹ ਵਲੀ ਖਾਨ ਦਾ ਬੜਾ ਤਕੜਾ ਹੱਥ ਸੀ। ਫਲਸਰੂਪ, ਜਦੋਂ ਪੇਸ਼ਵਾ ਦਾ ਪਰਤੀਨਿਧ ਅਬਦਾਲੀ ਦੇ ਅੱਗੇ ਪੇਸ਼ ਹੋਇਆ ਤਾਂ ਅਬਦਾਲੀ ਨੇ ਆਪਣੇ ਹੱਥ ਨਾਲ ਉਸ ਨੁਮਾਇੰਦੇ ਦੇ ਮੱਥੇ ਤੇ ਕੇਸਰ ਦਾ ਟਿੱਕਾ ਲਗਾਇਆ ਅਤੇ ਇਕ ਕੀਮਤੀ ਖਿੱਲਤ ਪੇਸ਼ਵਾ ਲਈ ਦਿੱਤੀ। ਕੁਝ ਘੋੜੇ ਅਤੇ ਹਾਥੀ ਵੀ ਹੀਰੇ-ਮੋਤੀਆਂ ਨਾਲ ਜੜੀਆਂ ਹੋਈਆਂ ਕਾਠੀਆਂ ਸਮੇਤ ਤੋਹਫ਼ੇ ਵਜੋਂ ਭੇਟ ਕੀਤੇ। ਮਰਾਠਿਆਂ ਨੂੰ ਅਬਦਾਲੀ ਦੇ ਇਤਨਾ ਦਿਆਲੂ ਹੋਣ ਦੀ ਭੋਰਾ-ਭਰ ਵੀ ਉਮੀਦ ਨਹੀਂ ਸੀ। ਜਦੋਂ ਇਸ ਦਿਆਲਤਾ ਦੀ ਪੂਨੇ ਖ਼ਬਰ ਪਹੁੰਚਾਈ ਗਈ ਤਾਂ ਪੇਸ਼ਵਾ ਨੇ ਸਾਰੇ ਸ਼ਹਿਰ ਵਿਚ ਦੀਪਮਾਲਾ ਕਰਨ ਦੇ ਹੁਕਮ ਜਾਰੀ ਕਰ ਦਿੱਤੇ ਸਨ।

ਅਬਦਾਲੀ ਮਾਰਚ ਤੋਂ ਲੈ ਕੇ ਜੁਲਾਈ ਦੇ ਪਹਿਲੇ ਹਫ਼ਤੇ ਤੱਕ ਲਾਹੌਰ ਰਿਹਾ ਸੀ। ਭਾਵੇਂ ਉਹ ਲਾਹੌਰ ਦੀ ਗਰਮੀ ਤੋਂ ਬੜਾ ਡਰਦਾ ਸੀ ਪਰ ਹਿੰਦੁਸਤਾਨੀ ਮਾਮਲਿਆਂ ਵਿਚ ਉਹ ਇਤਨਾ ਮਸ਼ਰੂਫ਼ ਰਿਹਾ ਸੀ ਕਿ ਉਹ ਚਾਹੁੰਣ ਦੇ ਬਾਵਜੂਦ ਵੀ ਲਾਹੌਰ ਵਿਚੋਂ ਨਿਕਲ ਨਹੀਂ ਸਕਿਆ। ਜਿਉਂ ਹੀ ਉਹ ਇਨ੍ਹਾਂ ਮਾਮਲਿਆਂ ਤੋਂ ਵਿਹਲਾ ਹੋਇਆ ਤਾਂ ਉਸ ਨੇ ਆਪਣੀ ਰਿਹਾਇਸ਼ ਲਈ ਕਲਾਨੌਰ ਦੀ ਥਾਂ ਚੁਣੀ। ਕਲਾਨੌਰ ਦੀ ਥਾਂ ਇਤਨੀ ਰਮਣੀਕ ਅਤੇ ਹਰਿਆਵਲ ਨਾਲ ਭਰਭੂਰ ਸੀ ਕਿ ਇਥੇ ਪੰਜਾਬ ਵਿਚ ਸਭ ਨਾਲੋਂ ਘੱਟ ਗਰਮੀ ਦੀ ਤਪਸ਼ ਮਹਿਸੂਸ ਹੁੰਦੀ ਹੈ। ਇਸ ਤੋਂ ਪਹਿਲਾਂ ਅਕਬਰ ਅਤੇ ਬੰਦਾ ਸਿੰਘ ਬਹਾਦਰ ਨੇ ਵੀ ਇਸ ਥਾਂ ਨੂੰ ਆਪਣੀ ਰਿਹਾਇਸ਼ ਲਈ ਚੁਣਿਆ ਸੀ। ਅਬਦਾਲੀ ਇਥੇ ਜੁਲਾਈ ਅਤੇ ਅਗਸਤ ਦੇ ਦੋ ਮਹੀਨੇ ਰਿਹਾ ਸੀ।

ਮਾਲਵੇ ਵਿਚ ਦਲ ਖਾਲਸੇ ਦੇ ਸਿੰਘ ਸਿਪਾਹੀਆਂ ਦੀ ਪੂਰੀ ਮੱਲ੍ਹਮ-ਪੱਟੀ ਕੀਤੀ ਗਈ। ਘੋੜੇ ਅਤੇ ਊਠ, ਸਭ ਦਾ ਇਲਾਜ ਕੀਤਾ ਗਿਆ। ਕਿਉਂਕਿ ਖਾਲਸੇ ਦੇ ਸੀਨਿਆਂ ਵਿਚ ਅਬਦਾਲੀ ਤੋਂ ਬਦਲਾ ਲੈਣ ਦੀ ਅੱਗ ਮੱਚ ਰਹੀ ਸੀ ਇਸ ਲਈ ਉਹ ਵੀ ਮਾਨਸਿਕ ਤੌਰ ਤੇ ਜਲਦੀ ਤੋਂ ਜਲਦੀ

ਤੰਦਰੁਸਤ ਹੋ ਕੇ ਮੁੜ ਤੋਂ ਜੰਗ ਦੇ ਮੈਦਾਨ ਵਿਚ ਆਉਣਾ ਚਾਹੁੰਦੇ ਸਨ। ਅੰਮ੍ਰਿਤਸਰ ਦੀ ਤਬਾਹੀ ਦੀ ਗੱਲ ਵੀ ਉਨ੍ਹਾਂ ਤੱਕ ਪਹੁੰਚ ਚੁੱਕੀ ਸੀ। ਮੈਲਕਾਮ ਲਿਖਦਾ ਹੈ ਕਿ ਆਪਣੇ ਸਾਰੇ ਇਤਿਹਾਸ ਵਿਚ ਸਿੱਖ ਹਰ ਮੁਸੀਬਤ ਵਿਚੋਂ, ਦਬਾਈ ਗਈ ਅੱਗ ਵਿਚੋਂ ਨਿਕਲੀ ਤੇਜ਼ ਲਾਟ ਵਾਂਗ ਨਿਕਲਦੇ ਰਹੇ ਸਨ। ਉਨ੍ਹਾਂ ਨੂੰ ਜਿੰਨਾ ਦਬਾਇਆ ਜਾਂਦਾ ਸੀ ਉਨ੍ਹਾਂ ਦੀ ਏਕਤਾ ਉਤਨੀ ਹੀ ਮਜ਼ਬੂਤ ਹੁੰਦੀ ਸੀ। ਹੁਣ ਫਿਰ ਉਹ ਦਰਿੜ੍ਹ-ਚਿੱਤ ਹੋ ਕੇ ਅਤੇ ਮੁਕਾਬਲਾ ਕਰਨ ਦੇ ਅਜਿੱਤ ਹੌਸਲੇ ਨਾਲ ਤਿਆਰ ਹੋ ਗਏ ਸਨ।[6]

ਦਲ ਖਾਲਸਾ, ਬਰਨਾਲੇ ਦੇ ਨੇੜਲੇ ਠੀਕਰਵਾਲਾ ਪਿੰਡ ਵਿਖੇ ਇਕੱਠਾ ਹੋ ਗਿਆ ਸੀ। ਇਥੇ ਉਹ ਪਹਿਲਾਂ ਵੀ ਇਕ ਦੋ ਵਾਰ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਆ ਚੁੱਕਿਆ ਸੀ। ਇਥੋਂ ਹੀ ਸਿੰਘਾਂ ਨੇ ਆਪਣੇ ਦੁਸ਼ਮਣਾਂ ਨੂੰ ਸੋਧਣ ਦੀ ਤਿਆਰੀ ਕੀਤੀ। 1762 ਦੀ ਮਈ ਦੇ ਸ਼ੁਰੂ ਵਿਚ ਦਲ ਖਾਲਸਾ ਪੂਰੀ ਤਰ੍ਹਾਂ ਤਿਆਰ ਸੀ। ਸਭ ਤੋਂ ਪਹਿਲਾਂ ਹਮਲਾ ਮਲੇਰਕੋਟਲੇ ਉਪਰ ਕੀਤਾ। ਮਲੇਰਕੋਟਲੇ ਦਾ ਨਵਾਬ ਭੱਜ ਕੇ ਸਰਹਿੰਦ ਜਾ ਪਹੁੰਚਿਆ। ਇਸੇ ਤਰ੍ਹਾਂ ਰਾਇਕੋਟ ਦਾ ਹਾਕਮ ਵੀ ਆਪਣਾ ਧਨ-ਮਾਲ ਲੈ ਕੇ ਸਰਹਿੰਦ ਪਹੁੰਚ ਗਿਆ ਸੀ। ਸਿੰਘਾਂ ਦਾ ਦਲ ਬਿਨਾਂ ਰਸਤੇ ਵਿਚ ਰੁਕੇ ਦੇ ਅਤੇ ਗੁੱਸੇ ਵਿਚ ਭਰਿਆ-ਪੀਤਾ ਸਰਹਿੰਦ ਉਪਰ ਟੁੱਟ ਪਿਆ ਸੀ। ਸਰਹਿੰਦ ਦੇ ਫੌਜਦਾਰ ਜ਼ੈਨ ਖਾਨ ਨੇ ਇਸ ਨਵੀਂ ਮੁਸੀਬਤ ਤੋਂ ਖਹਿੜਾ ਛੁਡਾਉਣ ਲਈ ਪੰਜਾਹ ਹਜ਼ਾਰ ਰੁਪਏ ਨਜ਼ਰਾਨੇ ਵਜੋਂ ਦੇਣੇ ਚਾਹੇ। ਲਾਹੌਰ ਵਿਚ ਜਿਹੜੇ ਮਰਾਠਾ ਨੁਮਾਇੰਦੇ ਅਬਦਾਲੀ ਦੇ ਦਰਬਾਰ ਵਿਚ ਪਹੁੰਚੇ ਹੋਏ ਸਨ, ਉਨ੍ਹਾਂ ਨੇ ਸਰਹਿੰਦ ਦੇ ਇਸ ਹਮਲੇ ਬਾਰੇ ਆਪਣੀ ਇਕ ਚਿੱਠੀ ਵਿਚ ਲਿਖਿਆ ਸੀ ਕਿ ਜ਼ੈਨ ਖਾਨ ਨੇ ਜਦੋਂ ਪੰਜਾਹ ਹਜ਼ਾਰ ਰੁਪਏ ਖਾਲਸੇ ਨੂੰ ਭੇਟ ਕੀਤੇ ਤਾਂ ਖਾਲਸਾ ਇਹ ਨਜ਼ਰਾਨਾ ਲੈ ਕੇ ਵਾਪਸ ਚਲਾ ਗਿਆ। ਜ਼ੈਨ ਖ਼ਾਨ ਸਮਝਦਾ ਸੀ ਕਿ ਸ਼ਾਇਦ ਪੈਸੇ ਲੈ ਕੇ ਖਾਲਸੇ ਦੇ ਜੱਥੇ ਖਿੰਡ-ਪੁੰਡ ਜਾਣਗੇ ਅਤੇ ਇਉਂ ਉਹ ਪਿੱਛੋਂ ਹਮਲਾ ਕਰ ਕੇ ਸਿੰਘਾਂ ਨੂੰ ਮਾਰ ਮੁਕਾਏਗਾ। ਖ਼ਾਲਸਾ ਵਾਪਸ ਹੋ ਕੇ ਬੁਲਾੜੇ ਪਿੰਡ (ਖੰਨੇ) ਦੇ ਨੇੜੇ ਰਾਤ ਦਾ ਡੇਰਾ ਲਗਾ ਕੇ ਬੈਠਾ ਸੀ ਕਿ ਅਚਨਚੇਤ ਜ਼ੈਨ ਖਾਨ ਨੇ ਆਪਣੀ ਪੂਰੀ ਫੌਜ ਲੈ ਕੇ ਹਮਲਾ ਕਰ ਦਿੱਤਾ ਪਰ ਖਾਲਸਾ ਛੇਤੀ ਹੀ ਸੰਭਲ ਗਿਆ ਸੀ ਅਤੇ ਜ਼ੈਨ ਖਾਨ ਦੀਆਂ ਫੌਜਾਂ ਨੂੰ ਮਾਰ ਭਜਾਇਆ ਸੀ।

ਬਾਬਾ ਆਲਾ ਸਿੰਘ ਚਾਹੁੰਦਾ ਸੀ ਕਿ ਜੇਕਰ ਖਾਲਸਾ ਅੰਮ੍ਰਿਤਸਰ ਵੱਲ ਵੱਧਣ ਤੋਂ ਪਹਿਲਾਂ ਸਾਰੇ ਸਰਹਿੰਦ ਸੂਬੇ ਨੂੰ ਆਪਣੇ ਤਹਿਤ ਕਰ ਲਵੇ ਤਾਂ ਜ਼ਿਆਦਾ ਬਿਹਤਰ ਰਹੇਗਾ। ਇਕ ਤਾਂ ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਦੇ ਪਰ ਕੱਟੇ ਜਾਣਗੇ ਤੇ ਦੂਜਾ ਖਾਲਸੇ ਕੋਲ ਪੈਸਾ ਵੀ ਬੇਸ਼ੁਮਾਰ ਆ ਜਾਵੇਗਾ। ਗਯਾਨ ਸਿੰਘ ਲਿਖਦਾ ਹੈ ਕਿ ਖਾਲਸੇ ਨੇ ਸਾਰੇ ਸਰਹਿੰਦ ਪਰਗਨੇ ਨੂੰ ਸੋਧਣ ਤੋਂ ਪਹਿਲਾਂ ਇਸ ਇਲਾਕੇ ਦੀ ਮੋਟੇ ਜਿਹੇ ਰੂਪ ਵਿਚ ਵੰਡ ਕਰ ਲਈ ਸੀ। ਇਸ ਵੰਡ ਮੁਤਾਬਕ ਪਰਗਨਾ ਸਰਹਿੰਦ, ਬਾੜਾ, ਰਾਜਪੁਰਾ, ਬਨੂੜ ਅਤੇ ਚਰਨਾਰਥਲ ਆਦਿ ਪਿੰਡ ਤੇ ਕਸਬੇ ਬਾਬਾ ਆਲਾ ਸਿੰਘ ਨੂੰ ਦੇ ਦਿੱਤੇ ਸਨ। ਅਮਲੋਹ ਅਤੇ ਭਾਦਸੋਂ ਦੇ ਪਿੰਡ ਚੌਧਰੀ ਹਮੀਰ ਸਿੰਘ ਨੂੰ, ਹਠੂਰ ਚੌਧਰੀ ਬਿਘਾ ਸਿੰਘ ਨੂੰ, ਮਲੌਦ ਸਰਦਾਰ ਮਾਨ ਸਿੰਘ ਨੂੰ, ਪੇਹੋਵਾ, ਮਗਰ, ਬੈਹੂਲਾ, ਕੈਂਥਲ, ਖਡਿਆਲ, ਕੁਲਾਰ ਪਿੰਡ ਭਾਈ ਦੇਸੂ ਸਿੰਘ ਨੂੰ ਦੇ ਦਿੱਤੇ ਸਨ।[7] ਇਸ ਤਰ੍ਹਾਂ ਖਾਲਸਾ ਇਕ ਹੜ੍ਹ ਵਾਂਗ ਸਾਰੇ ਅਫ਼ਗਾਨੀ ਤੇ ਮੁਗਲ ਜਗੀਰਦਾਰਾਂ, ਨਵਾਬਾਂ ਅਤੇ ਫੌਜਦਾਰਾਂ ਨੂੰ ਰੋੜ੍ਹਦਾ ਹੋਇਆ

ਕਰਨਾਲ ਤੱਕ ਜਾ ਪਹੁੰਚਿਆ ਸੀ। ਇਸ ਸੁਧਾਈ ਭਰੇ ਹਮਲਿਆਂ ਵਿਚ ਖਾਲਸੇ ਦੇ ਹੱਥ ਬੜਾ ਮਾਲ-ਅਸਬਾਬ ਆਇਆ। ਹੁਣ ਖਾਲਸਾ ਮਹਿਸੂਸ ਕਰ ਰਿਹਾ ਸੀ ਕਿ ਉਹ ਅਬਦਾਲੀ ਨਾਲ ਗਹਿਗੱਚ ਲੜਾਈ ਕਰ ਸਕਦਾ ਹੈ। ਇਸ ਲਈ ਉਹ ਅੰਮ੍ਰਿਤਸਰ ਵੱਲ ਨੂੰ ਆਪਣੀ ਰਵਾਨਗੀ ਸ਼ੁਰੂ ਕਰਨਾ ਚਾਹੁੰਦਾ ਸੀ। ਅਕਤੂਬਰ ਵਿਚ ਦੀਵਾਲੀ ਦਾ ਤਿਓਹਾਰ ਸੀ, ਜਦੋਂ ਕਿ ਖਾਲਸੇ ਨੇ ਪੂਰੀ ਤਾਕਤ ਨਾਲ ਅੰਮ੍ਰਿਤਸਰ ਵਿਚ ਇਕੱਠਾ ਹੋਣ ਦਾ ਫੈਸਲਾ ਕੀਤਾ ਹੋਇਆ ਸੀ। ਸਭ ਥਾਈਂ ਖਿੰਡੇ ਹੋਏ ਜੱਥਿਆਂ ਨੂੰ ਸੰਦੇਸ਼ ਭੇਜ ਦਿੱਤੇ ਗਏ ਸਨ ਕਿ ਉਹ ਦੀਵਾਲੀ ਦੇ ਤਿਓਹਾਰ ਤੇ ਅੰਮ੍ਰਿਤਸਰ ਵਿਖੇ ਇਕੱਠੇ ਹੋਣ। ਕਰਨਾਲ ਵੱਲੋਂ ਦਲ ਖਾਲਸੇ ਨੇ ਅੰਮ੍ਰਿਤਸਰ ਨੂੰ ਮੁਹਾਰਾਂ ਮੋੜ ਦਿੱਤੀਆਂ ਸਨ। ਸਮਕਾਲੀ ਲੇਖਕ ਮਿਸਕੀਨ ਲਿਖਦਾ ਹੈ ਕਿ ਜੁਲਾਈ ਤੋਂ ਲੈ ਕੇ ਸਤੰਬਰ-ਅਕਤੂਬਰ ਤੱਕ ਸਿੱਖਾਂ ਨੇ ਪੰਜਾਬ ਵਿਚ ਸਭ ਪਾਸੇ ਮਾਰਧਾੜ ਸ਼ੁਰੂ ਕਰ ਦਿੱਤੀ ਸੀ। ਜੋ ਸ਼ਾਂਤੀ ਅਹਿਮਦ ਸ਼ਾਹ ਅਬਦਾਲੀ ਨੇ ਫਰਵਰੀ ਤੋਂ ਲੈ ਕੇ ਜੂਨ ਤੱਕ ਸਥਾਪਤ ਕੀਤੀ ਸੀ, ਉਹ ਸਭ ਖ਼ਤਮ ਕਰ ਦਿੱਤੀ ਗਈ ਸੀ।

ਦੀਵਾਲੀ ਤੋਂ ਕੁਝ ਦਿਨ ਪਹਿਲਾਂ ਹੀ ਸਿੰਘ ਜੱਥੇ ਅੰਮ੍ਰਿਤਸਰ ਪੁੱਜਣੇ ਸ਼ੁਰੂ ਹੋ ਗਏ ਸਨ। ਅਹਿਮਦ ਸ਼ਾਹ ਲਾਹੌਰ ਵਿਚ ਸੀ। ਉਸ ਨੂੰ ਰੋਜ਼ਾਨਾ ਦੀਆਂ ਖ਼ਬਰਾਂ ਮਿਲ ਰਹੀਆਂ ਸਨ ਕਿ ਸਿੰਘ ਅੰਮ੍ਰਿਤਸਰ ਇਕੱਠੇ ਹੋ ਰਹੇ ਹਨ। ਉਹ ਹੈਰਾਨ ਸੀ ਕਿ ਖਾਲਸਾ ਐਡੀ ਵੱਡੀ ਸੱਟ ਖਾ ਕੇ ਫਿਰ ਤੋਂ ਲੜਨ ਦੀ ਤਿਆਰੀ ਕਰ ਰਿਹਾ ਹੈ। ਉਸ ਨੂੰ ਇਹ ਫੈਸਲਾ ਕਰਨਾ ਔਖਾ ਲੱਗ ਰਿਹਾ ਸੀ ਕਿ ਉਹ ਸਿੱਖਾਂ ਨਾਲ ਹੋਰ ਲੜਾਈ ਕਰੇ ਜਾਂ ਉਨ੍ਹਾਂ ਨਾਲ ਸੁਲਹਾ-ਸਫਾਈ ਦੀ ਗੱਲ ਕਰੇ। ਉਸ ਨੂੰ ਹਿੰਦੁਸਤਾਨ ਵਿਚ ਸਭ ਤੋਂ ਵੱਧ ਔਖੀ ਲੜਾਈ ਸਿੱਖਾਂ ਨਾਲ ਕਰਨੀ ਲੱਗਦੀ ਸੀ। ਕੁੱਪ-ਰਹੀੜੇ ਵਰਗੇ ਹਮਲੇ ਵਿਚੋਂ ਵੀ ਜੇਕਰ ਸਿੰਘ ਬਚ ਕੇ ਚਲੇ ਗਏ ਸਨ, ਜਦੋਂ ਕਿ ਉਹ ਅਚਨਚੇਤ ਹੀ ਘੇਰੇ ਗਏ ਸਨ, ਇਹ ਗੱਲ ਸਿੰਘਾਂ ਦੀ ਹੀ ਧਾਂਕ ਜਮਾਉਂਦੀ ਸੀ। ਹੁਣ ਤਾਂ ਉਹ ਖੁਦ ਲੜਾਈ ਲਈ ਆ ਰਹੇ ਸਨ। ਇਸ ਲਈ ਇਸ ਵਾਰ ਉਨ੍ਹਾਂ ਨਾਲ ਮੱਥਾ ਲਾਉਣ ਤੋਂ ਪਹਿਲਾਂ ਅਬਦਾਲੀ ਨੂੰ ਕਈ ਵਾਰ ਸੋਚਣਾ ਪੈਣਾ ਸੀ। 17 ਅਕਤੂਬਰ, 1762 ਈ. ਦੀ ਦੀਵਾਲੀ ਸੀ। ਸੱਠ ਹਜ਼ਾਰ ਦੀ ਗਿਣਤੀ ਵਿਚ ਖਾਲਸਾ ਇਕੱਠਾ ਹੋ ਗਿਆ ਸੀ। ਅਬਦਾਲੀ ਨਾ ਹੀ ਤਾਂ ਅੰਮ੍ਰਿਤਸਰ ਵੱਲ ਤੁਰ ਰਿਹਾ ਸੀ ਅਤੇ ਨਾ ਹੀ ਕਿਧਰੇ ਹੋਰ ਜਾ ਸਕਦਾ ਸੀ। ਇਸ ਸਮੇਂ ਲੜਾਈ ਕਰਨ ਨੂੰ ਉਸ ਦਾ ਭੋਰਾ-ਭਰ ਵੀ ਦਿਲ ਨਹੀਂ ਕਰ ਰਿਹਾ ਸੀ। ਅਖੀਰ ਉਸ ਨੇ ਆਪਣੇ ਵਜ਼ੀਰ ਸ਼ਾਹ ਵਲੀ ਖਾਨ ਦੀ ਸਲਾਹ ਨਾਲ ਆਪਣੇ ਕੁਝ ਨੁਮਾਇੰਦੇ ਸਿੰਘਾਂ ਕੋਲ ਅੰਮ੍ਰਿਤਸਰ ਭੇਜੇ। ਇਨ੍ਹਾਂ ਹੱਥ ਸੁਨੇਹਾ ਭੇਜਿਆ ਗਿਆ ਸੀ ਕਿ ਜੇਕਰ ਸਿੰਘ ਲਾਹੌਰ ਦਾ ਪਰਬੰਧ ਸੰਭਾਲਣਾ ਚਾਹੁੰਦੇ ਹਨ ਤਾਂ ਉਹ ਉਸ ਨੂੰ ਲਾਹੌਰ ਆ ਕੇ ਮਿਲਣ। ਮੇਜ਼ਰ ਜਾਰਜ ਬਰਾਊਨ ਲਿਖਦਾ ਹੈ ਕਿ ਅਬਦਾਲੀ ਦੇ ਨੁਮਾਇੰਦਿਆਂ ਨੇ ਜਦੋਂ ਸਿੰਘ ਨੇਤਾਵਾਂ ਪਾਸ ਇਹ ਗੱਲ ਕੀਤੀ ਤਾਂ ਸਿੰਘਾਂ ਨੇ ਉਨ੍ਹਾਂ ਦੀ ਗੱਲ ਦਾ ਹੁੰਗਾਰਾ ਭਰਨ ਦੀ ਬਜਾਏ ਉਨ੍ਹਾਂ ਦੇ ਕੱਪੜੇ ਲੁਹਾ ਲਏ ਅਤੇ ਬੁਰੀ ਤਰ੍ਹਾਂ ਕੁੱਟ-ਮਾਰ ਕਰ ਕੇ ਨੰਗਿਆਂ ਨੂੰ ਹੀ ਵਾਪਸ ਅਬਦਾਲੀ ਕੋਲ ਇਹ ਕਹਿ ਕੇ ਭੇਜਿਆ ਸੀ ਕਿ ਉਹ ਇਸੇ ਤਰ੍ਹਾਂ ਹੀ ਉਸ ਦੇ ਸਾਹਮਣੇ ਪੇਸ਼ ਹੋਣ।[8] ਜਦੋਂ ਇਹ ਨੁਮਾਇੰਦੇ ਇਸੇ ਹਾਲਤ ਵਿਚ ਅਬਦਾਲੀ ਦੇ ਸਾਹਮਣੇ ਆਏ ਤਾਂ ਉਸ ਲਈ ਸਿਵਾਏ ਲੜਨ ਤੋਂ ਹੋਰ ਕੋਈ ਚਾਰਾ ਨਹੀਂ ਰਿਹਾ ਸੀ। ਸਿੰਘਾਂ ਸਾਹਮਣੇ ਤਾਂ ਆਪਣੇ ਪਰਿਵਾਰਾਂ ਦੇ ਕਤਲੇਆਮ ਦਾ ਅਤੇ ਸਿਰੀ ਦਰਬਾਰ ਸਾਹਿਬ ਦੇ ਅਪਮਾਨ ਦਾ ਬਦਲਾ ਲੈਣ ਦਾ ਉਦੇਸ਼ ਸੀ, ਨਾ ਕਿ ਸਿਆਸਤ ਭਰੇ ਕਾਰਨਾਮਿਆਂ ਨਾਲ ਸੱਤਾ ਹਥਿਆਉਣ ਦਾ। ਸਿੰਘ ਚਾਹੁੰਦੇ ਸਨ ਕਿ ਉਹ ਕੋਈ ਅਗਲਾ ਕੰਮ ਉਦੋਂ ਹੀ ਸ਼ੁਰੂ ਕਰਨਗੇ ਜਦੋਂ

ਆਪਣੀ ਪਿਛਲੀ ਹਾਰ ਦਾ ਕਲੰਕ ਧੋ ਲੈਣਗੇ। ਅਬਦਾਲੀ ਸਾਹਮਣੇ ਸੋਚ ਆਪਣੇ ਰਾਜਨੀਤਕ ਪਰਬੰਧ ਨੂੰ ਠੀਕ ਕਰਕੇ ਦੇਖਣ ਦੀ ਸੀ। ਇਸ ਤਰ੍ਹਾਂ ਦੋਹਾਂ ਦੇ ਉਦੇਸ਼ਾਂ ਵਿਚ ਬੜਾ ਫ਼ਰਕ ਸੀ। ਸਿੰਘ ਤਾਂ ਇਸ ਗੱਲ ਦੀ ਉਡੀਕ ਵਿਚ ਸਨ ਕਿ ਅਬਦਾਲੀ ਅੰਮ੍ਰਿਤਸਰ ਵੱਲ ਕਦੋਂ ਆਉਂਦਾ ਹੈ। ਉਸ ਦੇ ਆਉਣ ਵਿਚ ਜੇ ਜ਼ਿਆਦਾ ਦੇਰ ਲੱਗਦੀ ਸੀ ਤਾਂ ਸ਼ਾਇਦ ਸਿੰਘ ਉਸ ਨੂੰ ਲਾਹੌਰ ਵਿਚ ਹੀ ਜਾ ਲਲਕਾਰਦੇ।

ਅਬਦਾਲੀ ਦੋ-ਚਿੱਤੀ ਨਾਲ ਅੰਮ੍ਰਿਤਸਰ ਵੱਲ ਨੂੰ ਰਵਾਨਾ ਹੋਇਆ। ਦਲ ਖਾਲਸਾ ਪਹਿਲੋਂ ਹੀ ਛੋਹਰਟੇ ਵਾਲੀ ਥਾਂ ਤੇ ਖੜ੍ਹਾ ਉਡੀਕ ਰਿਹਾ ਸੀ। ਜਿਉਂ ਹੀ ਅਬਦਾਲੀ ਦੀ ਫੌਜ ਸਿੰਘਾਂ ਦੀ ਨਜ਼ਰੀ ਪਈ, ਸਿੰਘ ਇਕ ਪਲ ਗੁਆਏ ਦੇ ਵੀ, ਅੱਗੋਂ ਟੁੱਟ ਕੇ ਪੈ ਗਏ। ਖੂਬ ਗਹਿਗੱਚ ਲੜਾਈ ਹੋਈ। ਦੋਵੇਂ ਧਿਰਾਂ ਹੱਥੋ-ਹੱਥ ਦੀ ਲੜਾਈ ਕਰ ਰਹੀਆਂ ਸਨ। ਅਬਦਾਲੀ ਹੈਰਾਨ ਸੀ ਕਿ ਸਿੰਘਾਂ ਨੇ ਇਕ ਮਿੰਟ ਦੀ ਵੀ ਦੇਰ ਨਹੀਂ ਲਗਾਈ ਹਮਲਾ ਕਰਨ ਵਿਚ। ਪਾਣੀਪਤ ਦੀ ਲੜਾਈ ਵਿਚ ਅਬਦਾਲੀ ਨਾਲੋਂ ਤਿੱਗਣੀ ਫੌਜ ਹੋਣ ਦੇ ਬਾਵਜੂਦ ਵੀ ਮਰਾਠਿਆਂ ਦੀ ਹਿੰਮਤ ਨਹੀਂ ਸੀ ਪਈ ਅਬਦਾਲੀ ਉਪਰ ਹਮਲਾ ਕਰਨ ਦੀ। ਉਹ ਛੇ ਮਹੀਨੇ ਉਸ ਦੇ ਸਾਹਮਣੇ ਖੜ੍ਹੇ ਰਹੇ ਸਨ। ਠੀਕ ਹੈ ਕਿ ਅਬਦਾਲੀ ਵੱਲੋਂ ਮਾੜੀ ਲੜਾਈ ਕਰਨ ਦੀ ਕੋਈ ਉਮੀਦ ਨਹੀਂ ਰੱਖੀ ਜਾ ਸਕਦੀ ਸੀ ਪਰ ਖਾਲਸੇ ਸਾਹਮਣੇ ਉਸ ਦੇ ਹੋਏ ਅਪਮਾਨ ਦਾ ਬਦਲਾ ਉਨ੍ਹਾਂ ਦੇ ਜੋਸ਼ ਨੂੰ ਹੋਰ ਵਧਾ ਰਿਹਾ ਸੀ। ਬਿਨਾਂ ਕੋਈ ਜੰਗੀ ਅਸੂਲ ਵਰਤੇ ਦੇ ਜਾਂ ਆਪਣੇ ਬਚਾਅ ਦਾ ਕੋਈ ਵੀ ਇੰਤਜ਼ਾਮ ਕੀਤੇ ਬਿਨਾਂ ਖਾਲਸਾ ਦੁਸ਼ਮਣ ਉਪਰ ਟੁੱਟ-ਟੁੱਟ ਕੇ ਪੈ ਰਿਹਾ ਸੀ। ਲੜਾਈ ਸਵੇਰ ਤੋਂ ਲੈ ਕੇ ਸ਼ਾਮ ਰਾਤ ਹੋਣ ਤੱਕ ਉਸ ਸਮੇਂ ਤੱਕ ਚਲਦੀ ਰਹੀ ਸੀ ਜਦੋਂ ਤੱਕ ਆਦਮੀ ਨੂੰ ਆਦਮੀ ਦਿਸਣੋਂ ਨਹੀਂ ਹੱਟ ਗਿਆ ਸੀ। ਇਸੇ ਦਿਨ ਸੂਰਜ ਗਰਿਹਣ ਸੀ। ਸੂਰਜ ਨੂੰ ਚੰਦਰਮਾ ਨੇ ਉਸ ਦੇ ਛਿਪਣ ਦੇ ਸਮੇਂ ਤੋਂ ਪਹਿਲਾਂ ਹੀ ਢੱਕ ਲਿਆ ਸੀ। ਭਾਵੇਂ ਕਿ ਜਿਥੇ ਸੱਠ-ਸੱਠ ਹਜ਼ਾਰ ਦੀਆਂ ਸੈਨਾਵਾਂ ਇਕ ਦੂਜੀ ਨਾਲ ਗੁੱਥਮਗੁੱਥਾ ਹੋਈਆਂ ਪਈਆਂ ਹੋਣ ਉਥੇ ਨਾ ਹੀ ਤਾਂ ਕਿਸੇ ਸੂਰਜ ਗਰਿਹਣ ਦੇ ਵਾਪਰਨ ਦੀ ਗੱਲ ਯਾਦ ਰਹਿੰਦੀ ਹੈ ਅਤੇ ਨਾ ਹੀ ਅਨ੍ਹੇਰੇ ਅਤੇ ਚਾਨਣ ਦੀ। ਜਦੋਂ ਇਕ ਦੂਜੇ ਨੂੰ ਦਿਖਾਈ ਦੇਣਾ ਬੰਦ ਹੋ ਗਿਆ ਤਾਂ ਦੋਵੇਂ ਧਿਰਾਂ ਆਪਣੇ-ਆਪ ਲੜਦੀਆਂ ਹੋਈਆਂ ਸ਼ਾਂਤ ਹੋ ਗਈਆਂ। ਮੇਜਰ ਜੇਮਜ਼ ਬਰਾਊਨ, ਜਾਰਜ ਫਾਰਸਟਰ ਦੀ ਲਿਖਤ ਦੇ ਆਧਾਰ ਤੇ ਇਸ ਲੜਾਈ ਬਾਰੇ ਲਿਖਦਾ ਹੋਇਆ ਕਹਿੰਦਾ ਹੈ ਕਿ 'ਲੜਾਈ ਅਕਤੂਬਰ, 1762 ਨੂੰ ਹੋਈ, ਜਦੋਂ ਕਿ ਸਿੱਖ ਸੱਠ ਹਜ਼ਾਰ ਦੀ ਗਿਣਤੀ ਵਿਚ ਖੰਡਰਾਤ ਹੋਏ ਅੰਮ੍ਰਿਤਸਰ ਵਿਚ ਆਪਣੇ ਨੀਯਤ ਕੀਤੇ ਸਮਾਗਮ ਲਈ ਇਕੱਤਰ ਹੋਏ ਖੜ੍ਹੇ ਸਨ ਅਤੇ ਉਮੀਦ ਕਰ ਰਹੇ ਸਨ ਕਿ ਜੇਕਰ ਅਬਦਾਲੀ ਨੇ ਉਨ੍ਹਾਂ ਉਪਰ ਹਮਲਾ ਕੀਤਾ ਤਾਂ ਉਹ ਆਪਣੇ ਕੌਮੀ ਸਨਮਾਨ ਨੂੰ ਬਚਾਉਣ ਲਈ ਡੱਟ ਕੇ ਲੜਾਈ ਕਰਨਗੇ। ਅਹਿਮਦ ਸ਼ਾਹ ਅਬਦਾਲੀ ਉਸ ਸਮੇਂ ਲਾਹੌਰ ਵਿਚ ਸੀ। ਉਸ ਨੇ ਬੜੀ ਤਕੜੀ ਫੌਜ ਨਾਲ ਅੰਮ੍ਰਿਤਸਰ ਵੱਲ ਰਵਾਨਗੀ ਕੀਤੀ। ਜਲਦੀ ਹੀ ਉਸ ਨੇ ਸਿੱਖਾਂ ਨੂੰ ਲੜਾਈ ਵਿਚ ਉਲਝਾ ਲਿਆ ਜਿਹੜੇ ਕਿ ਪਹਿਲੋਂ ਹੀ ਆਪਣੇ ਉਸ ਅਸਥਾਨ ਦਾ ਬਦਲਾ ਲੈਣ ਲਈ ਉਤੇਜਿਤ ਹੋਏ ਖੜ੍ਹੇ ਸਨ, ਜਿਹੜਾ ਉਨ੍ਹਾਂ ਦੇ ਲਈ ਬਹੁਤ ਹੀ ਪਵਿੱਤਰ ਸੀ। ਇਥੋਂ ਦੀਆਂ ਸਭ ਯਾਦਗਾਰਾਂ ਦੁਸ਼ਮਣ ਨੇ ਤਬਾਹ ਕਰ ਦਿੱਤੀਆਂ ਸਨ। ਸਵੇਰ ਤੋਂ ਲੈ ਕੇ ਰਾਤ ਪੈਣ ਤੱਕ ਸਿੰਘਾਂ ਨੇ ਬੜੀ ਭਿਆਨਕ ਬਹਾਦਰੀ ਦਾ ਪਰਗਟਾਵਾ ਕੀਤਾ। ਜਿਥੋਂ ਕਿ ਆਖਰ ਅਹਿਮਦ ਸ਼ਾਹ ਅਬਦਾਲੀ ਨੂੰ ਆਪਣੀਆਂ ਫੌਜਾਂ ਹਟਾ ਕੇ ਵਾਪਸ ਲਾਹੌਰ ਆਉਣਾ ਪਿਆ।'[२]

ਜਦੋਂ ਰਾਤ ਖ਼ਤਮ ਹੋਣ ਬਾਅਦ ਅਗਲੇ ਦਿਨ ਦਾ ਚਾਨਣ ਹੋਣਾ ਸ਼ੁਰੂ ਹੋਇਆ ਤਾਂ ਖਾਲਸਾ ਫਿਰ ਲੜਨ ਲਈ ਤਿਆਰ ਸੀ। ਅਸਲ ਵਿਚ ਖਾਲਸਾ ਰਾਤ ਨੂੰ ਆਰਾਮ ਕਰਨ ਲਈ ਬੈਠਾ ਹੀ ਨਹੀਂ ਸੀ। ਉਹ ਸਿਰਫ਼ ਰਾਤ ਦੇ ਹਨ੍ਹੇਰੇ ਵਿਚ ਦਿਖਾਈ ਨਾ ਦੇਣ ਕਾਰਨ ਹੀ ਲੜਾਈ ਕਰਨੋਂ ਹਟਿਆ ਸੀ। ਜੋ ਵੀ ਲੰਗਰ ਆਦਿ ਸਿੰਘਾਂ ਨੇ ਛਕਿਆ ਸੀ ਉਹ ਉਸੇ ਤਰ੍ਹਾਂ ਹੀ ਘੋੜਿਆਂ ਦੀਆਂ ਵਾਂਗ ਫੜੀਆਂ-ਫੜਾਈਆਂ ਰੱਖ ਕੇ ਹੀ ਛਕਿਆ ਸੀ। ਜਿਉਂ ਹੀ ਉਨ੍ਹਾਂ ਨੂੰ ਸੁਵੱਖਤੇ ਦਿਖਾਈ ਦੇਣਾ ਸ਼ੁਰੂ ਹੋਇਆ ਤਾਂ ਖਾਲਸਾ ਫਿਰ ਉਸੇ ਥਾਂ ਮੈਦਾਨ ਵਿਚ ਪਰਤ ਆਇਆ ਸੀ, ਜਿਥੋਂ ਉਹ ਅਨ੍ਹੇਰਾ ਪੈਣ ਕਰਕੇ ਲੜਨੋਂ ਹਟਿਆ ਸੀ। ਸਿੰਘਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਨ੍ਹਾਂ ਨੇ ਦੇਖਿਆ ਕਿ ਉਨ੍ਹਾਂ ਦੇ ਸਾਹਮਣੇ ਤਾਂ ਅਬਦਾਲੀ ਦਾ ਇਕ ਵੀ ਸਿਪਾਹੀ ਨਹੀਂ ਸੀ। ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਸੀ ਕਿ ਅਬਦਾਲੀ ਰਾਤੋ-ਰਾਤ ਲਾਹੌਰ ਜਾ ਪਹੁੰਚੇਗਾ। ਜੇਕਰ ਇਸ ਗੱਲ ਦਾ ਪਤਾ ਹੁੰਦਾ ਤਾਂ ਸ਼ਾਇਦ ਖਾਲਸਾ ਰਾਤ ਨੂੰ ਹੀ ਲਾਹੌਰ ਜਾ ਪਹੁੰਚਦਾ। ਸਿੰਘਾਂ ਨੇ ਜੈਕਾਰਿਆਂ ਦੀ ਆਵਾਜ਼ ਨਾਲ ਅਸਮਾਨ ਤੱਕ ਗੂੰਜਾਂ ਪਾ ਦਿੱਤੀਆਂ। ਸਿੰਘਾਂ ਨੇ ਪਾਨੀਪਤ ਦਾ ਜੇਤੂ, ਹਿੰਦੁਸਤਾਨ ਦੀ ਕਿਸਮਤ ਦਾ ਫੈਸਲਾ ਕਰਨ ਵਾਲਾ, ਮਰਾਠਿਆਂ ਦਾ ਲੱਕ ਤੋੜਨ ਵਾਲਾ ਅਤੇ ਅਫ਼ਗਾਨਿਸਤਾਨ ਦੇ ਅਜਿੱਤ ਬਾਦਸ਼ਾਹ ਨੂੰ ਮੈਦਾਨ ਵਿਚੋਂ ਭਜਾ ਦਿੱਤਾ ਸੀ। ਵੱਡੇ ਘੱਲੂਘਾਰੇ ਦਾ ਬਦਲਾ ਲਿਆ ਜਾ ਚੁੱਕਿਆ ਸੀ। ਅਬਦਾਲੀ ਨੂੰ ਚਿੰਤਾ ਸੀ ਕਿ ਕਿਤੇ ਸਿੰਘ ਲਾਹੌਰ ਨਾ ਪਹੁੰਚ ਜਾਣ, ਜਿਥੇ ਕਿ ਉਹ ਹੋਰ ਲੜਾਈ ਨਹੀਂ ਲੜਨੀ ਚਾਹੁੰਦਾ ਸੀ। ਉਸ ਨੇ ਆਪਣੇ ਹਿੰਦੁਸਤਾਨੀ ਦੋਸਤ ਰਾਜਿਆਂ, ਨਵਾਬਾਂ ਅਤੇ ਫੌਜਦਾਰਾਂ ਵੱਲ ਤੇਜ਼ੀ ਨਾਲ ਪਹੁੰਚਣ ਵਾਲੇ ਏਲਚੀ ਭੇਜੇ ਤਾਂ ਕਿ ਉਹ ਛੇਤੀ ਤੋਂ ਛੇਤੀ ਆਪਣੀਆਂ ਫੌਜਾਂ ਲੈ ਕੇ ਲਾਹੌਰ ਪਹੁੰਚਣ।

ਸਿੱਟੇ ਵਜੋਂ ਨਵੰਬਰ 1762 ਤੱਕ ਦਿੱਲੀ ਤੋਂ ਨਾਜੀਬਉਦੌਲਾ ਅਤੇ ਯਾਕੂਬ ਖਾਨ ਦੀ ਅਗਵਾਈ ਹੇਠ ਅਤੇ ਮੁਗ਼ਲ ਬਾਦਸ਼ਾਹ ਆਲਮ ਵਲੋਂ ਮੁਨੀਰਉੱਦੌਲਾ, ਆਗਾ ਰਜ਼ਾ ਅਤੇ ਅਬਦੁਲ ਅਹਿਦ ਦੀ ਅਗਵਾਈ ਹੇਠ ਬੜੀ ਤਕੜੀ ਫੌਜ ਲਾਹੌਰ ਪਹੁੰਚ ਗਈ ਸੀ। ਅਬਦਾਲੀ ਦੀ ਉਹ ਫੌਜ ਵੀ ਵਾਪਸ ਲਾਹੌਰ ਪਹੁੰਚ ਗਈ ਸੀ ਜਿਸ ਨੂੰ ਜੂਨ ਵਿਚ ਲਾਹੌਰ ਤੋਂ ਕਸ਼ਮੀਰ ਨੂੰ ਫਤਹਿ ਕਰਨ ਲਈ ਭੇਜਿਆ ਗਿਆ ਸੀ। ਇਤਨੀਆਂ ਫੌਜੀ ਟੁਕੜੀਆਂ ਦੇ ਪਹੁੰਚਣ ਕਾਰਨ ਅਬਦਾਲੀ ਇਸ ਗੱਲੋਂ ਤਾਂ ਨਿਸਚਿੰਤ ਹੋ ਗਿਆ ਸੀ ਕਿ ਜੇਕਰ ਸਿੰਘ ਲਾਹੌਰ ਉਪਰ ਹਮਲਾ ਕਰਨਗੇ ਤਾਂ ਉਹ ਸਫ਼ਲਤਾ ਸਹਿਤ ਉਨ੍ਹਾਂ ਦਾ ਮੁਕਾਬਲਾ ਕਰ ਸਕਦਾ ਹੈ ਪਰ ਉਸ ਨੇ ਆਪ ਅੰਮ੍ਰਿਤਸਰ ਵੱਲ ਚੜ੍ਹਾਈ ਨਹੀਂ ਕੀਤੀ। ਉਹ ਸਿੰਘਾਂ ਨਾਲ ਹੋਰ ਗਹਿਗੱਚ ਲੜਾਈ ਕਰਨ ਲਈ ਮਾਨਸਿਕ ਤੌਰ ਤੇ ਤਿਆਰ ਹੀ ਨਹੀਂ ਸੀ। ਭਾਵੇਂ ਤਾਂ ਇਸ ਦਾ ਕਾਰਨ ਇਹ ਹੋਵੇ ਕਿ ਉਹ ਆਪਣਾ ਸਭ ਕੁਝ ਬਚਾਅ ਕੇ ਵਾਪਸ ਅਫ਼ਗਾਨਿਸਤਾਨ ਨੂੰ ਲਿਜਾਣਾ ਚਾਹੁੰਦਾ ਸੀ ਤੇ ਭਾਵੇਂ ਉਹ ਸਿੰਘਾਂ ਨਾਲ ਬਣਾ ਕੇ ਰੱਖਣਾ ਚਾਹੁੰਦਾ ਸੀ। ਜੋ ਨਿਯੁਕਤੀਆਂ ਉਸ ਨੇ ਵਾਪਸ ਜਾਣ ਵੇਲੇ ਪੰਜਾਬ ਦੇ ਅਧਿਕਾਰੀਆਂ ਦੀਆਂ ਕੀਤੀਆਂ ਸਨ ਉਨ੍ਹਾਂ ਤੋਂ ਵੀ ਇਹੀ ਮਹਿਸੂਸ ਹੁੰਦਾ ਹੈ ਕਿ ਉਸ ਦੀ ਪੰਜਾਬ ਵਿਚ ਕੋਈ ਜ਼ਿਆਦਾ ਦਿਲਚਸਪੀ ਨਹੀਂ ਸੀ ਅਤੇ ਉਹ ਸਭ ਕੁਝ ਲੈ ਕੇ ਜਲਦੀ ਹੀ ਵਾਪਸ ਜਾਣਾ ਚਾਹੁੰਦਾ ਸੀ।

ਲਾਹੌਰ ਦਾ ਗਵਾਰਨਰ ਦੀਵਾਨ ਕਾਬੁਲੀ ਮੱਲ ਨੂੰ ਨਿਯੁਕਤ ਕੀਤਾ ਗਿਆ ਸੀ। ਇਹ ਲਾਹੌਰ ਦਾ ਇਕ ਧਨਾਢ ਸੇਠ ਸੀ ਅਤੇ ਅਬਦਾਲੀ ਨੂੰ ਸਮੇਂ ਸਮੇਂ ਤੇ ਖੁੱਲ੍ਹ ਕੇ ਕਰਜ਼ਾ ਦਿੰਦਾ ਰਹਿੰਦਾ

ਸੀ। ਕਾਂਗੜੇ ਦੇ ਰਾਜਾ ਘੁਮੰਡ ਚੰਦ ਨੂੰ ਪਹਿਲੋਂ ਹੀ ਦਿੱਤੇ ਇਲਾਕੇ ਫਿਰ ਤੋਂ ਪੱਕੇ ਕੀਤੇ ਗਏ ਸਨ। ਜ਼ੈਨ ਖਾਨ ਨੂੰ ਫਿਰ ਤੋਂ ਸਰਹਿੰਦ ਦਾ ਫੌਜਦਾਰ ਨਿਯੁਕਤ ਕੀਤਾ ਗਿਆ ਸੀ। ਸਾਦਾਤ ਯਾਰ ਖਾਨ ਨੂੰ ਫਿਰ ਤੋਂ ਜਲੰਧਰ ਦੁਆਬ (ਬਿਸਤ) ਦਾ ਫੌਜਦਾਰ ਥਾਪਿਆ ਗਿਆ ਸੀ। ਜਹਾਨ ਖਾਨ ਨੂੰ ਰਾਵੀ ਤੋਂ ਲੈ ਕੇ ਸਿੰਧ ਦਰਿਆ ਤੱਕ ਦੇ ਖੇਤਰ ਦੀਆਂ ਸਮੁੱਚੀਆਂ ਫੌਜਦਾਰੀਆਂ ਦਾ ਨਿਗਰਾਨ ਬਣਾਇਆ ਗਿਆ ਸੀ। ਭਾਵੇਂ ਇਨ੍ਹਾਂ ਸਭ ਨੂੰ ਸਿੱਖਾਂ ਦੇ ਖਿਲਾਫ਼ ਪੂਰੀ ਸਖ਼ਤਾਈ ਨਾਲ ਕਾਰਵਾਈਆਂ ਕਰਨ ਦੀਆਂ ਹਦਾਇਤਾਂ ਦਿੱਤੀਆਂ ਗਈਆਂ ਸਨ ਪਰ ਇਹ ਸਾਰੇ ਅਧਿਕਾਰੀ ਸਿੱਖਾਂ ਕੋਲੋਂ ਸਮੇਂ ਸਮੇਂ ਤੇ ਹਾਰ ਖਾ ਚੁੱਕੇ ਸਨ ਅਤੇ ਹਰ ਸਮੇਂ ਡਰਦੇ ਵੀ ਰਹਿੰਦੇ ਸਨ। ਜ਼ੈਨ ਖਾਨ ਬੁਰੀ ਤਰ੍ਹਾਂ ਹਾਰ ਚੁੱਕਿਆ ਸੀ ਅਤੇ ਉਸ ਵਿਚ ਸਿੱਖਾਂ ਨਾਲ ਟਕਰਾਉਣ ਦੀ ਤਾਕਤ ਨਹੀਂ ਸੀ। ਦੀਵਾਨ ਕਾਬੁਲੀ ਮੱਲ ਸੂਬੇਦਾਰੀ ਦੀ ਜ਼ਿੰਮੇਵਾਰੀ ਲੈਣੀ ਨਹੀਂ ਚਾਹੁੰਦਾ ਸੀ ਸਗੋਂ ਉਸ ਨੂੰ ਇਹ ਧੱਕੇ ਨਾਲ ਦਿੱਤੀ ਗਈ ਸੀ।

ਅਬਦਾਲੀ 12 ਦਸੰਬਰ, 1762 ਨੂੰ ਲਾਹੌਰ ਤੋਂ ਕਾਬੁਲ ਜਾਣ ਲਈ ਰਵਾਨਾ ਹੋਇਆ। ਖਾਲਸਾ ਇਸੇ ਸਮੇਂ ਦੀ ਉਡੀਕ ਵਿਚ ਸੀ। ਦਲ ਖਾਲਸੇ ਦੇ ਜੱਥੇ ਦੋਵਾਂ ਪਾਸਿਆਂ ਤੋਂ ਥੋੜ੍ਹੀ ਥੋੜ੍ਹੀ ਵਿੱਥ ਤੇ ਰਹਿੰਦੇ ਹੋਏ ਅਬਦਾਲੀ ਦੀ ਫੌਜ ਨਾਲ ਹੋ ਤੁਰੇ। ਅਬਦਾਲੀ ਦੀ ਇਹ ਵਤਨ ਵਾਪਸੀ ਦੀ ਤੋਰ ਬੜੀ ਮੱਠੀ ਸੀ। ਉਹ ਆਪਣੇ ਲੁੱਟ ਦੇ ਮਾਲ ਨੂੰ ਬਚਾਅ ਕੇ ਵਾਪਸ ਲਿਜਾਣਾ ਚਾਹੁੰਦਾ ਸੀ। ਉਸ ਦੀ ਫੌਜ ਲੁੱਟ ਦੇ ਸਾਮਾਨ ਨੂੰ ਆਪਣੇ ਵਿਚਕਾਰ ਲੈ ਕੇ ਪੂਰੀ ਕਿਲ੍ਹਾਬੰਦੀ ਅਨੁਸਾਰ ਅੱਗੇ ਨੂੰ ਤੁਰ ਰਹੀ ਸੀ। ਲੇਕਿਨ ਸਿੰਘ ਹਰ ਵਕਤ ਉਸ ਸਮੇਂ ਦੀ ਉਡੀਕ ਵਿਚ ਸਨ ਜਦੋਂ ਕਿ ਅਬਦਾਲੀ ਦੀ ਫੌਜ ਦੇ ਕਾਫਲੇ ਉਪਰ ਝਪਟ ਮਾਰੀ ਜਾ ਸਕਦੀ ਸੀ। ਇਹ ਸਮਾਂ ਸਰਦੀਆਂ ਵਿਚ ਅੱਧੀ ਰਾਤ ਤੋਂ ਬਾਅਦ ਦਾ ਹੁੰਦਾ ਸੀ ਅਤੇ ਗਰਮੀਆਂ ਵਿਚ ਸਿਖ਼ਰ ਦੁਪਹਿਰੇ ਦਾ ਹੁੰਦਾ ਸੀ। ਸਿੰਘਾਂ ਦੇ ਇਹ ਗੁਰੀਲਾ ਹਮਲੇ ਅਬਦਾਲੀ ਨੂੰ ਪਰੇਸ਼ਾਨ ਤਾਂ ਕਰਦੇ ਹੀ ਸਨ ਪਰ ਇਹ ਉਸ ਨੂੰ ਇਸ ਗੱਲੋਂ ਵੀ ਹੈਰਾਨ ਕਰਦੇ ਸਨ ਕਿ ਸਿੰਘਾਂ ਵਿਚ ਇਤਨੀ ਤਾਕਤ ਹੋਣ ਦੇ ਬਾਵਜੂਦ ਵੀ ਉਹ ਉਸ ਨਾਲ ਸਾਹਮਣੇ ਬੈਠ ਕੇ ਗੱਲ ਕਿਉਂ ਨਹੀਂ ਕਰਦੇ ਸਨ। ਅਬਦਾਲੀ ਹਰ ਤਰ੍ਹਾਂ ਨਾਲ ਸਿੰਘਾਂ ਨੂੰ ਆਪਣੇ ਨਾਲ ਮਿਲਾਉਣਾ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਦਲ ਖਾਲਸੇ ਦੇ ਨੇਤਾ ਵੀ ਬਾਬਾ ਆਲਾ ਸਿੰਘ ਵਾਂਗ ਡਿਪਲੋਮੈਟਿਕ ਨੀਤੀ ਕਿਉਂ ਨਹੀਂ ਅਪਣਾਉਂਦੇ? ਉਸ ਨੂੰ ਪਤਾ ਸੀ ਕਿ ਪੰਜਾਬ ਉਸ ਕੋਲੋਂ ਖੁੱਸ ਰਿਹਾ ਹੈ। ਇਸ ਖੁੱਸ ਰਹੇ ਪੰਜਾਬ ਨੂੰ ਉਹ ਆਪਣੇ ਹੱਥੀਂ ਸਿੰਘਾਂ ਨੂੰ ਦੇਣਾ ਚਾਹੁੰਦਾ ਸੀ। ਪਰ ਇੱਧਰ ਖਾਲਸਾ ਸੀ ਜਿਹੜਾ ਸੋਚਦਾ ਹੀ ਇਸ ਗੱਲ ਬਾਰੇ ਸੀ ਕਿ ਜੋ ਕੁਝ ਉਸ ਨੇ ਲੈਣਾ ਹੈ ਤਲਵਾਰ ਦੇ ਜ਼ੋਰ ਨਾਲ ਲੈਣਾ ਹੈ। ਖਾਲਸੇ ਦੀ ਇਹ ਸੋਚ ਰੰਗ ਲੈ ਆਈ ਸੀ। ਸਾਰਾ ਪੰਜਾਬ ਖਾਲਸੇ ਦੇ ਘੋੜਿਆਂ ਦੇ ਪੌੜਾਂ ਹੇਠ ਸੀ। ਦੀਵਾਨ ਕਾਬੁਲੀ ਮੱਲ ਨੇ ਅਬਦਾਲੀ ਦੇ ਚਲੇ ਜਾਣ ਤੋਂ ਤੁਰੰਤ ਬਾਅਦ ਹੀ ਸਿੰਘਾਂ ਨੂੰ ਸੁਨੇਹੇ ਭੇਜ ਦਿੱਤੇ ਸਨ ਕਿ ਜਿਵੇਂ ਉਹ ਚਾਹੁੰਦੇ ਹਨ ਲਾਹੌਰ ਦਾ ਪਰਬੰਧ ਸੰਭਾਲ ਲੈਣ।

## ਟਿੱਪਣੀਆਂ ਤੇ ਹਵਾਲੇ

1. ਅੱਜ ਕੱਲ ਇਸ ਢਾਬ ਵਾਲੀ ਥਾਂ ਨੂੰ ਮਿੱਟੀ ਨਾਲ ਭਰ ਕੇ ਬਾਕੀ ਦੀ ਵਹਿਕ ਜ਼ਮੀਨ ਨਾਲ ਮਿਲਾ ਲਿਆ ਗਿਆ ਹੈ ਕਿਉਂਕਿ ਇਹ ਢਾਬ ਮੁਰੱਬਾਬੰਦੀ ਸਮੇਂ ਕਿਸਾਨਾਂ ਨੂੰ ਅਲਾਟ ਕਰ ਦਿੱਤੀ ਗਈ ਸੀ। ਪਰ ਇਸ ਥਾਂ ਤੇ ਕੁਝ ਥਾਂ ਮੱਲ ਲੈ ਕੇ ਇਕ ਛੋਟਾ ਜਿਹਾ ਗਰਦਆਰਾ ਢਾਬ ਸਾਹਿਬ ਬਣਾਇਆ ਹੋਇਆ ਹੈ।
2. Sir Jadunath Sarkar, Fall of the Mughal Empire, Vol. II, 1754-1771, Orient Lougman, New Delhi, 1966, p. 347
3. Ibid, p 350
4. Sketch of The Sikhs, p. 81.
5. ਸ਼ਮਸ਼ੇਰ ਖਾਲਸਾ, ਪੰਨਾ 160.
6. James Brown, op.cit., p. 40.
7. Ibid.

# 9
# ਖਾਲਸੇ ਦੀਆਂ ਜਿੱਤਾਂ

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਕਾਬੁਲੀ ਮੱਲ ਸਿਰਫ਼ ਨਾਂ ਦਾ ਹੀ ਲਾਹੌਰ ਦਾ ਗਵਰਨਰ ਸੀ। ਨਾ ਉਸ ਦਾ ਆਪਣੀ ਫੌਜ ਉਪਰ ਕੋਈ ਵਿਸ਼ਵਾਸ ਸੀ ਅਤੇ ਨਾ ਹੀ ਪਠਾਣ ਫੌਜ ਦਾ ਉਸ ਵਿਚ। ਉਹ ਇਕ ਸ਼ਾਹੂਕਾਰ ਸੀ। ਜੰਗੀ ਮੁਹਿੰਮਾਂ ਉਸ ਤੋਂ ਕੋਹਾਂ ਦੂਰ ਸਨ। ਉਸ ਨੇ ਅਬਦਾਲੀ ਦੇ ਚਲੇ ਜਾਣ ਦੇ ਤੁਰੰਤ ਬਾਅਦ ਹੀ ਖਾਲਸੇ ਨੂੰ ਸੁਨੇਹੇ ਭੇਜ ਦਿੱਤੇ ਸਨ ਕਿ ਜਿਵੇਂ ਉਹ ਚਾਹੁਣ ਲਾਹੌਰ ਦਾ ਪਰਬੰਧ ਕਰ ਸਕਦੇ ਹਨ। ਇਸ ਦੇ ਜਵਾਬ ਵਿਚ ਦਲ ਖਾਲਸੇ ਨੇ ਕੁਝ ਭੰਗੀ ਸਰਦਾਰਾਂ ਨੂੰ ਦੀਵਾਨ ਕਾਬੁਲੀ ਮੱਲ ਦੇ ਉਪਰ ਨਿਗਰਾਨ ਨਿਯੁਕਤ ਕਰਕੇ ਭੇਜ ਦਿੱਤਾ ਸੀ। ਕਾਬੁਲੀ ਮੱਲ ਨੂੰ ਕਿਹਾ ਗਿਆ ਸੀ ਕਿ ਪਹਿਲੀ ਗੱਲ ਤਾਂ ਉਨ੍ਹਾਂ ਅਧਿਕਾਰੀਆਂ ਨੂੰ ਸਖ਼ਤ ਸਜ਼ਾਵਾਂ ਦੇ ਕੇ ਲਾਹੌਰ ਤੋਂ ਬਾਹਰ ਕੱਢ ਦਿੱਤਾ ਜਾਵੇ ਜਿਨ੍ਹਾਂ ਨੇ ਅਬਦਾਲੀ ਦੇ ਹੁੰਦਿਆਂ ਸਿੱਖਾਂ ਉਪਰ ਜ਼ੁਲਮ ਢਾਹੇ ਸਨ। ਦੂਜਾ, ਉਹ ਖਾਲਸੇ ਨੂੰ ਲੋੜ ਅਨੁਸਾਰ ਨਜ਼ਰਾਨਾ ਪੇਸ਼ ਕਰਦਾ ਰਹੇ। ਤੀਜਾ, ਉਹ ਆਪਣੀ ਕਿਸੇ ਵੀ ਫੌਜੀ ਟੁਕੜੀ ਨੂੰ ਲਾਹੌਰ ਸ਼ਹਿਰ ਤੋਂ ਬਾਹਰ ਨਾ ਭੇਜੇ। ਕਾਬੁਲੀ ਮੱਲ ਨੇ ਇਹ ਸਭ ਗੱਲਾਂ ਮੰਨ ਲਈਆਂ ਸਨ। ਉਸ ਨੇ ਉਨ੍ਹਾਂ ਅਧਿਕਾਰੀਆਂ ਦੇ ਨੱਕ, ਕੰਨ ਅਤੇ ਹੱਥ ਕਟਵਾ ਕੇ ਲਾਹੌਰ ਤੋਂ ਬਾਹਰ ਕੱਢ ਦਿੱਤਾ ਸੀ ਜਿਹੜੇ ਸਿੱਖ ਅਤਿਆਚਾਰਾਂ ਲਈ ਜ਼ਿੰਮੇਵਾਰ ਪਾਏ ਗਏ ਸਨ। ਅਫ਼ਗਾਨੀ ਪਠਾਣਾਂ ਦਾ ਇਕ ਤਕੜਾ ਸਮੂਹ ਸਿੰਘਾਂ ਨੇ ਕੈਦ ਕਰ ਕੇ ਅਤੇ ਆਪਣੇ ਨਾਲ ਲੈ ਜਾ ਕੇ ਅੰਮ੍ਰਿਤਸਰ ਵਿਚ ਸੁੱਟੇ ਗਏ ਮਲਬੇ ਨੂੰ ਚੁਕਵਾਇਆ ਗਿਆ ਸੀ। ਮੇਜਰ ਬਰਾਊਨ ਲਿਖਦਾ ਹੈ ਕਿ ਇਨ੍ਹਾਂ ਪਠਾਣਾਂ ਵਿਚੋਂ ਕਿਸੇ ਨੂੰ ਵੀ ਮਾਰਿਆ ਨਹੀਂ ਗਿਆ ਸਗੋਂ ਜਿਸ ਨੇ ਵੀ ਪੂਰੀ ਦਿਆਨਤਦਾਰੀ ਨਾਲ ਅੰਮ੍ਰਿਤਸਰ ਦੇ ਪਵਿੱਤਰ ਅਸਥਾਨਾਂ ਦੀ ਕਾਰ ਸੇਵਾ ਕੀਤੀ, ਉਨ੍ਹਾਂ ਨੂੰ ਕੁਝ ਸਮੇਂ ਦੇ ਬਾਅਦ ਛੱਡ ਦਿੱਤਾ ਗਿਆ ਸੀ। ਸਿੰਘਾਂ ਨੇ 1763 ਦੀ ਵਿਸਾਖੀ ਤੱਕ ਸਮੁੱਚੇ ਅੰਮ੍ਰਿਤਸਰ ਨੂੰ ਫਿਰ ਤੋਂ ਸਾਫ਼-ਸੁਥਰਾ ਕਰ ਲਿਆ ਸੀ ਅਤੇ ਕੁਝ ਕੁ ਇਮਾਰਤਾਂ ਨੂੰ ਮੁੜ ਤੋਂ ਉਸਰਵਾ ਲਿਆ ਸੀ। ਭਾਵੇਂ ਵੱਡੀਆਂ ਇਮਾਰਤਾਂ ਅਤੇ ਕਿਲ੍ਹਾ ਅਜੇ ਮੁੜ ਉਸਾਰਨੇ ਰਹਿੰਦੇ ਸਨ।

10 ਅਪ੍ਰੈਲ, 1763 ਨੂੰ ਵਿਸਾਖੀ ਸੀ। ਸਮੂਹ ਖਾਲਸਾ ਸਿਰੀ ਅਕਾਲ ਤਖ਼ਤ ਸਾਹਿਬ ਅੱਗੇ ਸਰਬੱਤ ਖਾਲਸੇ ਦੇ ਰੂਪ ਵਿਚ ਇਕੱਠਾ ਹੋਇਆ ਬੈਠਾ ਸੀ। ਗੁਰਮਤਾ ਕੀਤਾ ਗਿਆ ਕਿ ਅੰਮ੍ਰਿਤਸਰ ਦੇ ਪਵਿੱਤਰ ਗੁਰਧਾਮਾਂ ਦੀ ਮੁੜ-ਉਸਾਰੀ ਤੋਂ ਪਹਿਲਾਂ ਅਫਗਾਨੀ ਹਾਕਮਾਂ ਨੂੰ ਪੂਰੀ ਤਰ੍ਹਾਂ ਸੋਧ ਦਿੱਤਾ ਜਾਵੇ। ਸਰਬੱਤ ਖਾਲਸੇ ਦੇ ਸਮਾਗਮ ਵਿਚ ਹੀ ਕਸੂਰ ਦੇ ਕੁਝ ਬਰਾਹਮਣ ਵੀ ਪਹੁੰਚੇ

ਹੋਏ ਸਨ। ਇਨ੍ਹਾਂ ਨੇ ਦਲ ਖਾਲਸੇ ਦੇ ਨੇਤਾਵਾਂ ਅੱਗੇ ਅਰਦਾਸ ਕੀਤੀ ਕਿ ਕਸੂਰ ਦਾ ਨਵਾਬ ਉਸਮਾਨ ਖਾਨ ਵੈਸੇ ਹੀ ਹਿੰਦੂਆਂ ਉਪਰ ਜ਼ੁਲਮ ਬਹੁਤ ਕਰਦਾ ਹੈ ਪਰ ਹੁਣ ਤਾਂ ਉਸ ਨੇ ਇੱਕ ਬਰਾਹਮਣ ਦੀ ਮੁਟਿਆਰ ਪਤਨੀ ਨੂੰ ਧੱਕੇ ਨਾਲ ਆਪਣੀ ਹਵੇਲੀ ਵਿਚ ਰੱਖ ਲਿਆ ਹੈ। ਜੇ ਖਾਲਸਾ ਉਨ੍ਹਾਂ ਦੀ ਫਰਿਆਦ ਮੰਨ ਲਵੇ ਤਾਂ ਉਸ ਔਰਤ ਨੂੰ ਛੁਡਾਉਣਾ ਚਾਹੀਦਾ ਹੈ। ਭਾਵੇਂ ਖਾਲਸੇ ਦਾ ਵਿਚਾਰ ਇਹ ਹੀ ਸੀ ਕਿ ਇਸ ਤਰ੍ਹਾਂ ਦੀਆਂ ਵਾਰਦਾਤਾਂ ਤਾਂ ਮੁਗ਼ਲ ਅਤੇ ਅਫ਼ਗਾਨ ਰਾਜ ਵਿਚ ਅਕਸਰ ਹੁੰਦੀਆਂ ਹੀ ਰਹਿੰਦੀਆਂ ਹਨ ਅਤੇ ਇਹ ਲੋਕ ਉਸ ਸਮੇਂ ਤਾਂ ਬੋਲਦੇ ਨਹੀਂ ਹਨ। ਹੁਣ ਜਦੋਂ ਖਾਲਸੇ ਦਾ ਜ਼ੋਰ ਸਥਾਪਤ ਹੋਣ ਲੱਗਿਆ ਹੈ ਤਾਂ ਇਹ ਨਵੇਂ ਮਸਲੇ ਪੈਦਾ ਕਰ ਰਹੇ ਹਨ। ਫਿਰ ਵੀ ਸਰਦਾਰ ਹਰੀ ਸਿੰਘ ਭੰਗੀ ਨੇ ਕਿਹਾ ਕਿ ਕਿਉਂਕਿ ਅਰਦਾਸ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਜੁੜੇ ਹੋਏ ਸਰਬੱਤ ਖਾਲਸੇ ਅੱਗੇ ਕੀਤੀ ਗਈ ਹੈ ਇਸ ਕਰਕੇ ਖਾਲਸੇ ਲਈ ਇਸ ਨੂੰ ਮੰਨਣਾ ਜ਼ਰੂਰੀ ਹੈ। ਜੇ ਖਾਲਸਾ ਇਜਾਜ਼ਤ ਦੇਵੇ ਤਾਂ ਉਹ ਆਪਣੇ ਭੰਗੀ ਜੱਥੇ ਨਾਲ ਕਸੂਰ ਤੇ ਹਮਲਾ ਕਰਨ ਨੂੰ ਤਿਆਰ ਹੈ। ਸਰਦਾਰ ਚੜ੍ਹਤ ਸਿੰਘ ਨੇ ਵੀ ਉਸ ਦੀ ਹਾਮੀ ਭਰ ਦਿੱਤੀ। ਸਿੱਟੇ ਵਜੋਂ ਖਾਲਸੇ ਵੱਲੋਂ ਇਨ੍ਹਾਂ ਸਰਦਾਰਾਂ ਨੂੰ ਇਜਾਜਤ ਦੇ ਦਿੱਤੀ ਗਈ ਕਿ ਉਹ ਕਸੂਰ ਤੇ ਹਮਲਾ ਕਰ ਸਕਦੇ ਹਨ।

ਚੜ੍ਹਦੀ ਮਈ ਨੂੰ ਸਰਦਾਰ ਹਰੀ ਸਿੰਘ ਭੰਗੀ ਅਤੇ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਹੇਠ ਕਸੂਰ ਤੇ ਹਮਲਾ ਕੀਤਾ ਗਿਆ। ਚੌਵੀ ਹਜ਼ਾਰ ਘੋੜਸੁਆਰ ਖਾਲਸੇ ਨੇ ਕਸੂਰ ਨੂੰ ਚਾਰੇ ਪਾਸਿਓਂ ਘੇਰ ਲਿਆ ਸੀ। ਘੇਰੇ ਦੌਰਾਨ ਕਸੂਰ ਦਾ ਨਵਾਬ ਉਸਮਾਨ ਖਾਨ ਆਪਣੇ ਪੰਜ ਸੌ ਸਿਪਾਹੀਆਂ ਸਮੇਤ ਮਾਰਿਆ ਗਿਆ ਸੀ। ਬਾਕੀ ਪਠਾਣ ਫੌਜਦਾਰਾਂ ਨੇ ਖਾਲਸੇ ਦੀ ਈਨ ਮੰਨ ਲਈ ਸੀ। ਸ਼ਹਿਰ ਨੂੰ ਖੂਬ ਲੁੱਟਿਆ ਗਿਆ। ਅਥਾਹ ਧਨ-ਦੌਲਤ ਸਿੰਘ ਸਰਦਾਰਾਂ ਦੇ ਹੱਥ ਲੱਗੀ। ਬਰਾਹਮਣ ਦੀ ਪਤਨੀ ਨੂੰ ਨਵਾਬ ਦੇ ਹਰਮ ਵਿਚੋਂ ਲੱਭਿਆ ਗਿਆ। ਉਸ ਤੋਂ ਪੁੱਛਿਆ ਕਿ ਕੀ ਉਹ ਆਪਣੇ ਬਰਾਹਮਣ ਪਤੀ ਪਾਸ ਜਾਣਾ ਚਾਹੁੰਦੀ ਹੈ ਜਾਂ ਨਵਾਬ ਦੀ ਵਿਧਵਾ ਬਣ ਕੇ ਹੀ ਰਹਿਣਾ ਚਾਹੁੰਦੀ ਹੈ। ਉਸ ਨੇ ਆਪਣੇ ਬਰਾਹਮਣ ਪਤੀ ਪਾਸ ਆਉਣ ਦੀ ਇੱਛਾ ਪਰਗਟ ਕੀਤੀ। ਜਦੋਂ ਸਮੂਹ ਬਰਾਹਮਣਾਂ ਨੂੰ ਇਕੱਠਾ ਕਰ ਕੇ ਇਸ ਔਰਤ ਨੂੰ ਉਸ ਦੇ ਬਰਾਹਮਣ ਪਤੀ ਦੇ ਹਵਾਲੇ ਕੀਤਾ ਗਿਆ ਤਾਂ ਉਹ ਇਸ ਨੂੰ ਦੁਬਾਰਾ ਘਰ ਰੱਖਣ ਨੂੰ ਤਿਆਰ ਨਹੀਂ ਸੀ। ਖਾਲਸੇ ਨੇ ਧਮਕੀ ਦਿੰਦਿਆਂ ਕਿਹਾ ਕਿ ਇਹ ਹਮਲਾ ਕੀਤਾ ਹੀ ਉਸ ਦੀ ਪਤਨੀ ਨੂੰ ਲਿਆਉਣ ਲਈ ਸੀ। ਇਸ ਕਰਕੇ ਜੇ ਉਸ ਨੇ ਇਸ ਨੂੰ ਆਪਣੇ ਘਰ ਨਾ ਰੱਖਿਆ ਤਾਂ ਖਾਲਸੇ ਨੂੰ ਮਜ਼ਬੂਰਨ ਤਾਕਤ ਵਰਤਣੀ ਪਵੇਗੀ। ਕਿਹਾ ਜਾਂਦਾ ਹੈ ਕਿ ਸਿੰਘਾਂ ਨੇ ਉਸ ਔਰਤ ਨੂੰ ਆਪਣੀ ਭੈਣ ਬਣਾ ਕੇ ਉਸ ਬਰਾਹਮਣ ਦੇ ਘਰ ਤੋਰਿਆ ਸੀ।

ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਵਿਚ ਦਲ ਖਾਲਸੇ ਦਾ ਇਕ ਤਕੜਾ ਹਿੱਸਾ ਜਲੰਧਰ-ਦੁਆਬ ਵੱਲ ਜਾ ਨਿਕਲਿਆ। ਜਲੰਧਰ ਨੂੰ ਘੇਰਾ ਪਾ ਲਿਆ ਗਿਆ ਸੀ। ਇਸ ਦਾ ਗਵਰਨਰ ਸਾਦਾਤ ਖਾਨ ਸ਼ਹਿਰ ਦੇ ਦਰਵਾਜ਼ੇ ਬੰਦ ਕਰਕੇ ਕਿਲ੍ਹੇ ਅੰਦਰ ਬੰਦ ਹੋ ਕੇ ਬੈਠ ਗਿਆ। ਦਲ ਖਾਲਸੇ ਨੇ ਉਥੇ ਹੀ ਲਗਾਤਾਰ ਚਾਰ ਮਹੀਨੇ ਘੇਰਾ ਪਾ ਕੇ ਬੈਠਣ ਦਾ ਫੈਸਲਾ ਕਰ ਲਿਆ ਸੀ। ਆਖਰ ਦਾਣੇ-ਪੱਠੇ ਤੋਂ ਤੰਗ ਹੋਏ ਸਾਦਾਤ ਖਾਨ ਨੇ ਖਾਲਸੇ ਅੱਗੇ ਸਮਰਪਣ ਕਰ ਦਿੱਤਾ ਅਤੇ ਸਿੱਖ ਨੁਮਾਇੰਦਿਆਂ ਨੂੰ ਆਪਣੇ ਰਾਜ-ਪਰਬੰਧ ਵਿਚ ਸ਼ਾਮਲ ਕਰ ਲਿਆ। ਚੁਮਾਸਾ ਕੱਟੇ ਜਾਣ

ਤੱਕ ਖਾਲਸੇ ਦੀ ਰਸਦ ਦਾ ਇੰਤਜ਼ਾਮ ਵੀ ਸਾਦਾਤ ਖਾਨ ਨੇ ਹੀ ਕੀਤਾ।

ਨਵੰਬਰ, 1763 ਵਿਚ ਇਹ ਖ਼ਬਰਾਂ ਫੈਲ ਗਈਆਂ ਸਨ ਕਿ ਅਬਦਾਲੀ ਦਾ ਜਰਨੈਲ, ਜਹਾਨ ਖਾਨ ਬੜੀ ਤਕੜੀ ਫੌਜ ਲੈ ਕੇ ਪੰਜਾਬ ਵਿਚ ਪਹੁੰਚ ਰਿਹਾ ਹੈ। ਖਾਲਸਾ ਇਸ ਸਮੇਂ ਦੀਵਾਲੀ ਦੇ ਮੌਕੇ ਅੰਮ੍ਰਿਤਸਰ ਵਿਚ ਇਕੱਠਾ ਹੋਇਆ ਸੀ। ਉਥੇ ਹੀ ਇਹ ਗੁਰਮਤਾ ਕੀਤਾ ਗਿਆ ਕਿ ਜਹਾਨ ਖਾਨ ਨੂੰ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਰਸਤੇ ਵਿਚ ਰੋਕ ਲਿਆ ਜਾਵੇ। ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਵਿਚ ਦਲ ਖਾਲਸੇ ਦੇ ਤਰੁਣਾ ਜੱਥੇ ਉਸ ਨੂੰ ਰੋਕਣ ਲਈ ਅੰਮ੍ਰਿਤਸਰ ਤੋਂ ਤੁਰ ਪਏ। ਸਿੰਘਾਂ ਦੀ ਮਨਸ਼ਾ ਤਾਂ ਉਸ ਨੂੰ ਜਿਹਲਮ ਦਰਿਆ ਉੱਪਰ ਹੀ ਰੋਕਣ ਦੀ ਸੀ ਪਰ ਸਿੰਘਾਂ ਦੇ ਪਹੁੰਚਣ ਤੱਕ ਉਹ ਜਿਹਲਮ ਪਾਰ ਕਰ ਕੇ ਚਿਨਾਬ ਦਰਿਆ ਵੀ ਪਾਰ ਕਰ ਚੁੱਕਿਆ ਸੀ। ਸਿੰਘਾਂ ਨੇ ਵਜ਼ੀਰਾਬਾਦ ਪਹੁੰਚ ਕੇ ਉਸ ਨੂੰ ਜਾ ਲਲਕਾਰਿਆ। ਜਹਾਨ ਖਾਨ ਨੂੰ ਉਮੀਦ ਨਹੀਂ ਸੀ ਕਿ ਸਿੰਘ ਉਸ ਨੂੰ ਇਉਂ ਆ ਲਲਕਾਰਨਗੇ। ਉਹ ਲੜਾਈ ਨਹੀਂ ਕਰ ਸਕਿਆ ਸਗੋਂ ਆਪਣੀ ਫੌਜ ਸਮੇਤ ਸਿਆਲਕੋਟ ਵੱਲ ਭੱਜ ਨਿਕਲਿਆ ਸੀ। ਸਿਆਲਕੋਟ ਪਹੁੰਚ ਕੇ ਉਸ ਨੇ ਕਿਲ੍ਹੇ ਵਿਚ ਵੜ ਕੇ ਸਿੰਘਾਂ ਦਾ ਮੁਕਾਬਲਾ ਕਰਨਾ ਚਾਹਿਆ। ਪਰ ਸਿੰਘਾਂ ਨੇ ਜਲਦੀ ਹੀ ਸਾਰੇ ਸ਼ਹਿਰ ਅਤੇ ਕਿਲ੍ਹੇ ਨੂੰ ਫਤਿਹ ਕਰ ਲਿਆ। ਜਹਾਨ ਖਾਨ ਦਾ ਘੋੜਾ ਮਾਰਿਆ ਗਿਆ ਸੀ। ਜਹਾਨ ਖਾਨ ਪੈਦਲ ਹੀ ਭੱਜ ਨਿਕਲਿਆ। ਅੱਗੋਂ ਓਸ ਦੇ ਇਕ ਸਿਪਾਹੀ ਨੇ ਹੋਰ ਘੋੜਾ ਉਸ ਨੂੰ ਦਿੱਤਾ ਜਿਸ ਕਰਕੇ ਉਹ ਬਚ ਕੇ ਨਿਕਲ ਗਿਆ। ਉਸ ਦੀ ਸਭ ਫੌਜ ਤਿੱਤਰ-ਬਿੱਤਰ ਹੋ ਗਈ। ਮਾਲ-ਅਸਬਾਬ ਸਿੰਘਾਂ ਦੇ ਹੱਥ ਆ ਗਿਆ। ਜਹਾਨ ਖਾਨ ਦਾ ਜ਼ਨਾਨਖਾਨਾ ਵੀ ਸਿੰਘਾਂ ਦੇ ਹੱਥ ਆ ਗਿਆ ਪਰ ਇਸ ਨੂੰ ਬਾਅਦ ਵਿਚ ਕਾਬੁਲ ਵੱਲ ਤੋਰ ਦਿੱਤਾ ਸੀ। ਸਰਦਾਰ ਜੱਥਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਦਲ ਖਾਲਸੇ ਦਾ ਇਕ ਤਕੜਾ ਜੱਥਾ ਮਾਲਵੇ ਵੱਲ ਉਨ੍ਹਾਂ ਫੌਜਦਾਰਾਂ ਅਤੇ ਹੁਕਮਰਾਨਾਂ ਨੂੰ ਸੋਧਣ ਲਈ ਚਲ ਪਿਆ ਸੀ ਜਿਨ੍ਹਾਂ ਨੇ ਵੱਡੇ ਘੱਲੂਘਾਰੇ ਵਿਚ ਸਿੱਖਾਂ ਦਾ ਨੁਕਸਾਨ ਕੀਤਾ ਸੀ। ਸਰਹਿੰਦ ਨੂੰ ਪਹਿਲਾਂ ਹੀ ਸੋਧਿਆ ਜਾ ਚੁੱਕਿਆ ਸੀ। ਮਾਲੇਰਕੋਟਲੇ ਦੇ ਨਵਾਬ ਦੀਆਂ ਫਿਰ ਤੋਂ ਕੁਝ ਸ਼ਕਾਇਤਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਦਲ ਖਾਲਸੇ ਨੇ ਸਿੱਧਾ ਹੀ ਮਲੇਰਕੋਟਲੇ ਤੇ ਹਮਲਾ ਕੀਤਾ ਅਤੇ ਇਸ ਦੇ ਨਵਾਬ ਭੀਖਣ ਖਾਨ ਨੂੰ ਲੜਾਈ ਦੇ ਮੈਦਾਨ ਵਿਚ ਮਾਰ ਦਿੱਤਾ ਸੀ।

ਮਾਲੇਰਕੋਟਲੇ ਤੋਂ ਬਾਅਦ ਦਲ ਖਾਲਸੇ ਦਾ ਇਹ ਹਿੱਸਾ ਮੋਰਿੰਡੇ ਜਾ ਨਿਕਲਿਆ। ਮੋਰਿੰਡੇ ਮੁਗ਼ਲ ਸੈਨਾ ਦੀ ਇਕ ਚੌਕੀ ਸੀ। ਇਸ ਨੂੰ ਦੇਖਦਿਆਂ ਹੀ ਦੇਖਦਿਆਂ ਸਰ ਕਰ ਲਿਆ ਗਿਆ। ਮੋਰਿੰਡੇ ਦੇ ਨਾਲ ਲੱਗਵਾਂ ਹੀ ਖੇੜੀ ਪਿੰਡ ਸੀ। ਇਥੋਂ ਦੇ ਗੰਗੂ ਬਰਾਹਮਣ ਨੇ ਛੋਟੇ ਦੋ ਸਾਹਿਬਜ਼ਾਦਿਆਂ ਨੂੰ ਧੋਖੇ ਨਾਲ ਫੜਵਾ ਦਿੱਤਾ ਸੀ। ਸਾਰੇ ਖੇੜੀ ਪਿੰਡ ਨੂੰ ਸਿੰਘਾਂ ਨੇ ਉਜਾੜ ਦਿੱਤਾ। ਇਥੋਂ ਦੇ ਰੰਘੜ ਅਤੇ ਬਰਾਹਮਣ ਫੜ ਫੜ ਕੇ ਸੋਧੇ ਗਏ।

ਦਲ ਖਾਲਸਾ ਕਿਉਂਕਿ ਮਾਲਵੇ ਵਿਚ ਆਇਆ ਹੋਇਆ ਸੀ ਅਤੇ ਇਹ ਜਿਹੜੀ ਸੁਧਾਈ ਮਾਲੇਰਕੋਟਲਾ ਅਤੇ ਮੋਰਿੰਡਾ ਦੇ ਨਵਾਬਾਂ ਤੇ ਫੌਜ਼ਦਾਰਾਂ ਦੀ ਕੀਤੀ ਗਈ ਸੀ ਇਹ ਸਭ ਬਾਬਾ ਆਲਾ ਸਿੰਘ ਦੀ ਸਲਾਹ ਤੇ ਕੀਤੀ ਗਈ ਸੀ। ਘੱਲੂਘਾਰੇ ਸਮੇਂ ਬਰਨਾਲੇ ਨੂੰ ਸਰਹਿੰਦ, ਮਾਲੇਰਕੋਟਲਾ, ਰਾਏਕੋਟ ਦੇ ਹੁਕਮਰਾਨਾ ਦੀ ਆਪਹੁਦਰੀ ਕਾਰਵਾਈ ਕਰਕੇ ਹੀ ਲੁੱਟਿਆ ਗਿਆ ਸੀ। ਨਹੀਂ ਤਾਂ

ਅਬਦਾਲੀ ਦਾ ਇਸ ਤਰ੍ਹਾਂ ਦਾ ਕੋਈ ਇਰਾਦਾ ਨਹੀਂ ਸੀ। ਇਸ ਲਈ ਜਦੋਂ ਤੱਕ ਸਰਹਿੰਦ ਦਾ ਫੌਜਦਾਰ ਤਕੜਾ ਰਹਿੰਦਾ ਸੀ ਉਦੋਂ ਤੱਕ ਬਾਬਾ ਆਲਾ ਸਿੰਘ ਦਾ ਉਭਰਨਾ ਮੁਸ਼ਕਲ ਸੀ। ਇਸ ਖਿਆਲ ਨਾਲ ਬਾਬਾ ਆਲਾ ਸਿੰਘ ਨੇ ਦਲ ਖਾਲਸੇ ਨੂੰ ਸਲਾਹ ਦਿੱਤੀ ਸੀ ਕਿ ਹੁਣ ਲਗਦੇ ਹੱਥ ਸਰਹਿੰਦ ਨੂੰ ਖ਼ਤਮ ਕਰ ਕੇ ਇਸ ਨੂੰ ਸਿੱਧਾ ਖਾਲਸੇ ਦੇ ਹੁਕਮ ਤਹਿਤ ਕਰ ਲੈਣਾ ਚਾਹਿਦਾ ਹੈ। ਭਾਵੇਂ ਦਲ ਖਾਲਸੇ ਦਾ ਇਹ ਹਿੱਸਾ ਸਰਹਿੰਦ ਨੂੰ ਦੁਬਾਰਾ ਉਜਾੜਨ ਜਾਂ ਹਰਾਉਣ ਦੇ ਵਿਚਾਰ ਨਾਲ ਇੱਧਰ ਨਹੀਂ ਆਇਆ ਸੀ ਪਰ ਉਪਰੋਕਤ ਸਲਾਹਾਂ ਅਨੁਸਾਰ ਦਲ ਖਾਲਸਾ ਸਰਹਿੰਦ ਉਪਰ ਹਮਲਾ ਕਰਨ ਲਈ ਤਿਆਰ ਹੋ ਗਿਆ। ਇਹ ਗੱਲ ਵੀ ਧਿਆਨ ਵਿਚ ਰੱਖਣ ਵਾਲੀ ਹੈ ਕਿ ਜਿਹੜਾ ਹਿੱਸਾ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਵਿਚ, ਦਲ ਖਾਲਸੇ ਦਾ, ਚੱਜ ਅਤੇ ਰਚਨਾ ਦੁਆਬ ਵੱਲ ਗਿਆ ਹੋਇਆ ਸੀ, ਉਸ ਨੇ ਵੀ ਉਧਰ ਸ਼ਾਨਦਾਰ ਜਿੱਤਾਂ ਪਰਾਪਤ ਕਰ ਕੇ ਉਧਰਲੇ ਇਲਾਕਿਆਂ ਨੂੰ ਸਿੱਧਾ ਆਪਣੇ ਹੁਕਮਾਂ ਤਹਿਤ ਕਰ ਲਿਆ ਸੀ। ਇਸ ਗੱਲ ਤੋਂ ਵੀ ਇਧਰਲੇ ਸਿੰਘਾਂ ਨੂੰ ਹੱਲਾਸ਼ੇਰੀ ਮਿਲੀ ਹੋਵੇਗੀ।

ਸਿੱਟੇ ਵਜੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਸਭ ਨਾਲ ਸਲਾਹ ਕਰ ਕੇ 14 ਜਨਵਰੀ, 1764 ਨੂੰ ਸਰਹਿੰਦ ਉਪਰ ਹਮਲਾ ਕਰ ਦਿੱਤਾ। ਕਈਆਂ ਅਨੁਸਾਰ ਸਰਹਿੰਦ ਨੂੰ ਦਸੰਬਰ, 1763 ਵਿਚ ਹੀ ਸਰ ਕਰ ਲਿਆ ਸੀ। ਜ਼ੈਨ ਖਾਨ, ਸਰਹਿੰਦ ਦਾ ਫੌਜਦਾਰ, ਪਹਿਲੋਂ ਹੀ ਦਲ ਖਾਲਸੇ ਕੋਲੋਂ ਹਾਰ ਚੁੱਕਿਆ ਹੋਇਆ ਸੀ। ਉਸ ਵਿਚ ਇਤਨੀ ਹਿੰਮਤ ਨਹੀਂ ਸੀ ਕਿ ਉਹ ਸਿੰਘਾਂ ਦਾ ਟਾਕਰਾ ਸਫ਼ਲਤਾ ਸਹਿਤ ਕਰ ਸਕਦਾ ਜਾਂ ਲੰਮੇ ਸਮੇਂ ਲਈ ਕਰ ਸਕਦਾ। ਉਹ ਭੱਜਣ ਦੀ ਤਿਆਰੀ ਹੀ ਕਰ ਰਿਹਾ ਸੀ ਕਿ ਸਿੰਘਾਂ ਹੱਥੋਂ ਮਾਰਿਆ ਗਿਆ। ਉਸ ਦੇ ਮਾਰੇ ਜਾਣ ਨਾਲ ਉਸ ਦੀ ਸਾਰੀ ਫੌਜ ਸਭ ਕੁਝ ਛੱਡ-ਛਡਾ ਕੇ ਨੱਸ ਗਈ। ਸਰਕਾਰ ਦਾ ਸਾਰਾ ਮਾਲ-ਅਸਬਾਬ, ਖਜ਼ਾਨਾ, ਘੋੜੇ-ਊਠ ਸਭ ਸਿੰਘਾਂ ਦੇ ਕਬਜ਼ੇ ਵਿਚ ਹੋ ਗਏ ਸਨ। ਸਰਹਿੰਦ ਸ਼ਹਿਰ ਨੂੰ ਇਕ ਵਾਰ ਫਿਰ ਲੁੱਟਿਆ, ਉਜਾੜਿਆ ਅਤੇ ਤਬਾਹ ਕਰ ਦਿੱਤਾ ਗਿਆ।

ਸਰਹਿੰਦ ਦੀ ਅਫ਼ਗਾਨ ਹਕੂਮਤ ਖ਼ਤਮ ਹੋ ਗਈ ਸੀ। ਸਤਲੁਜ ਤੋਂ ਲੈ ਕੇ ਜਮੁਨਾ ਦਰਿਆ ਤੱਕ ਦੀ ਤਕਰੀਬਨ ਢਾਈ ਸੌ ਕਿਲੋਮੀਟਰ ਦੀ ਚੌੜੀ ਪੱਟੀ ਅਤੇ ਉੱਤਰ ਵੱਲੋਂ ਨੀਮ ਪਹਾੜੀ ਇਲਾਕੇ ਤੋਂ ਸ਼ੁਰੂ ਹੋ ਕੇ ਰਾਜਸਥਾਨ ਤੱਕ ਜਾਂਦੀ ਤਕਰੀਬਨ ਸਾਢੇ ਤਿੰਨ ਸੌ ਕਿਲੋਮੀਟਰ ਦੀ ਲੰਮੀ ਪੱਟੀ ਖਾਲਸੇ ਦੇ ਅਧਿਕਾਰ ਹੇਠ ਆ ਗਈ ਸੀ। ਸਰਹਿੰਦ ਨੂੰ ਫਤਹਿ ਕਰ ਕੇ ਜਿਉਂ ਹੀ ਸਰਦਾਰ ਆਹਲੂਵਾਲੀਏ ਨੇ ਇਹ ਐਲਾਨ ਕੀਤਾ ਕਿ ਇਸ ਨੂੰ ਸਿੱਖ ਨੇਤਾਵਾਂ ਵਿਚਕਾਰ ਉਨ੍ਹਾਂ ਦੇ ਬਣਦੇ ਹਿੱਸੇ ਮੁਤਾਬਕ ਇਹ ਇਲਾਕਾ ਵੰਡ ਦਿੱਤਾ ਜਾਵੇਗਾ ਤਾਂ ਸਭ ਮਿਸਲਦਾਰ ਆਪਣੇ ਆਪਣੇ ਉਨ੍ਹਾਂ ਪਿੰਡਾਂ ਦੇ ਨਾਲ ਲੱਗਵਾਂ ਇਲਾਕਾ ਰੋਕਣ ਵਿਚ ਰੁਝ ਗਏ ਸਨ ਜਿਹੜੇ ਪਿੰਡ ਉਨ੍ਹਾਂ ਦੀ ਰਾਖੀ ਹੇਠ ਚਲੇ ਆ ਰਹੇ ਸਨ। ਹਰ ਸਰਦਾਰ ਘੋੜੇ ਤੇ ਅਸਵਾਰ ਹੋ ਕੇ ਰੋਕ ਲਏ ਜਾਣ ਵਾਲੇ ਪਿੰਡਾਂ ਵਿਚ ਆਪਣਾ ਘੋੜਾ ਦੌੜਾ ਕੇ ਲੈ ਜਾਂਦਾ ਸੀ ਅਤੇ ਹਰ ਰੋਕੇ ਗਏ ਪਿੰਡ ਵਿਚ ਆਪਣੀ ਇਕ ਨਿਸ਼ਾਨੀ ਛੱਡ ਜਾਂਦਾ ਸੀ। ਨਿਸ਼ਾਨੀ ਛੱਡਣ ਦਾ ਭਾਵ ਇਹ ਹੁੰਦਾ ਸੀ ਕਿ ਜੇ ਕੋਈ ਉਸ ਤੋਂ ਪਿੱਛੋਂ ਇਸ ਪਿੰਡ ਨੂੰ ਰੋਕਣ ਆਵੇ ਤਾਂ ਇਥੋਂ ਦਾ ਮੁਖੀਆਂ ਪਹਿਲੇ ਸਰਦਾਰ ਦੀ ਨਿਸ਼ਾਨੀ ਦਿਖਾ ਸਕੇ। ਇਸ ਤਰ੍ਹਾਂ ਦਲ ਖਾਲਸੇ ਦੇ ਜਿਨ੍ਹਾਂ

ਸਰਦਾਰਾਂ ਨੇ ਇਸ ਵੰਡ ਮੁਤਾਬਕ ਸਰਹਿੰਦ ਦਾ ਖੇਤਰ ਮੱਲਿਆ ਸੀ, ਉਹ ਇਸ ਤਰ੍ਹਾਂ ਹੈ:

ਖਾਸ ਸਰਹਿੰਦ ਸ਼ਹਿਰ ਨੂੰ ਕੋਈ ਵੀ ਸਰਦਾਰ ਲੈਣ ਲਈ ਤਿਆਰ ਨਹੀਂ ਹੋਇਆ। ਕਿਉਂਕਿ ਹਰ ਸਿੱਖ ਸਰਹਿੰਦ ਨੂੰ ਗੁਰੂ ਵੱਲੋਂ ਸਰਾਪੀ ਹੋਈ ਸਮਝਦਾ ਸੀ ਪਰ ਖਾਲਸੇ ਨੇ ਇਸ ਸ਼ਹਿਰ ਨੂੰ ਕਿਸੇ ਨਾ ਕਿਸੇ ਸਰਦਾਰ ਦੇ ਤਹਿਤ ਤਾਂ ਕਰਨਾ ਹੀ ਸੀ। ਇਸ ਕਰ ਕੇ ਖਾਲਸੇ ਨੇ ਗੁਰਮਤਾ ਕਰ ਕੇ ਇਹ ਸ਼ਹਿਰ ਭਾਈ ਬੁੱਢਾ ਸਿੰਘ ਜੋ ਕਿ ਫੈਜ਼ੁਲਪੁਰੀਏ ਜੱਥੇ ਦਾ ਮੁਖੀ ਆਗੂ ਸੀ, ਦੇ ਹਵਾਲੇ ਕਰ ਦਿੱਤਾ। ਭਾਈ ਬੁੱਢਾ ਸਿੰਘ ਨੇ ਇਹ ਸ਼ਹਿਰ ਲੈ ਤਾਂ ਲਿਆ ਸੀ ਪਰ ਉਸ ਦੀ ਇਸ ਵਿਚ ਦਿਲਚਸਪੀ ਕੋਈ ਨਹੀਂ ਸੀ। ਆਖਰ ਬਾਬਾ ਆਲਾ ਸਿੰਘ ਨੇ ਇਹ ਸੋਚ ਕੇ ਕਿ ਭਾਈ ਬੁੱਢਾ ਸਿੰਘ ਦੀ ਇਸ ਵਿਚ ਕੋਈ ਰੁਚੀ ਨਹੀਂ, ਉਸ ਤੋਂ ਸਰਹਿੰਦ ਸ਼ਹਿਰ ਖਰੀਦ ਲੈਣਾ ਚਾਹਿਆ। ਦੋਹਾਂ ਨੇ ਦਲ ਖਾਲਸੇ ਦੀ ਇਜ਼ਾਜ਼ਤ ਨਾਲ ਇਹ ਸੌਦਾ ਤਹਿ ਕਰ ਲਿਆ। ਬਾਬਾ ਆਲਾ ਸਿੰਘ ਨੇ ਪੰਝੀ ਹਜ਼ਾਰ ਰੁਪਏ ਦਲ ਖਾਲਸੇ ਦੇ ਲੰਗਰ ਲਈ ਦੇ ਦਿੱਤੇ ਅਤੇ ਭਾਈ ਬੁੱਢਾ ਸਿੰਘ ਨੂੰ ਇਸ ਬਦਲੇ ਆਦਮਪੁਰ ਸਮੇਤ ਸੱਤ ਪਿੰਡ ਹੋਰ ਦੇ ਦਿੱਤੇ ਸਨ। ਇਸ ਤੋਂ ਇਲਾਵਾ ਅਠਾਈ ਪਿੰਡ ਅਬੋਹਰ ਇਲਾਕੇ ਵਿਚਲੇ ਵੀ ਭਾਈ ਬੁੱਢਾ ਸਿੰਘ ਨੂੰ ਦੇ ਦਿੱਤੇ ਗਏ ਸਨ। ਬਾਬਾ ਆਲਾ ਸਿੰਘ ਨੂੰ ਸਰਹਿੰਦ ਤੋਂ ਇਲਾਵਾ ਪਾਇਲ, ਬਸੀ, ਲਟਬਰਾ, ਅਮਲੋਹ, ਵਿਰੋਹ, ਭਾਦਸੋਂ ਆਦਿ ਇਲਾਕੇ ਮਿਲੇ ਸਨ।

ਨੌਧ ਸਿੰਘ ਨਿਸ਼ਾਨਵਾਲੇ ਨੂੰ ਮੁਰਿੰਡੇ ਨੇੜੇ ਖੇੜੀ ਪਿੰਡ ਵਾਲਾ ਇਲਾਕਾ ਮਿਲ ਗਿਆ ਸੀ। ਧਰਮ ਸਿੰਘ ਨੂੰ ਜਿਹੜਾ ਇਲਾਕਾ ਮਿਲਿਆ ਸੀ ਉਥੇ ਉਸ ਨੇ ਧਰਮ ਸਿੰਘ ਵਾਲਾ ਪਿੰਡ ਵਸਾ ਲਿਆ ਸੀ। ਨਿਸ਼ਾਨਵਾਲੇ ਜੱਥੇ ਦੇ ਹੀ ਇਕ ਹੋਰ ਸਰਦਾਰ ਸੂਬਾ ਸਿੰਘ ਬਾਜਵਾ ਨੂੰ ਮਾਛੀਵਾੜਾ ਅਤੇ ਉਤਾਲਾਂ ਦੇ ਪਿੰਡ ਦਿੱਤੇ ਗਏ ਸਨ। ਰਾਇ ਸਿੰਘ ਕੰਗ ਨੂੰ ਖੰਨੇ ਸਮਰਾਲੇ ਦੇ ਵਿਚਕਾਰ ਦੇ ਸੋਲਾਂ ਪਿੰਡ ਗਏ ਸਨ। ਇਕ ਹੋਰ ਰਾਏ ਸਿੰਘ ਕਰੋੜਸਿੰਘੀਏ ਨੂੰ ਵੀ ਇਸੇ ਹੀ ਇਲਾਕੇ ਦੇ ਕੋਟਲਾ ਅਤੇ ਬਡਲਾ ਦੇ ਪਿੰਡ ਮਿਲ ਗਏ ਸਨ। ਡੱਲੇਵਾਲੀਏ ਸਰਦਾਰ ਸੁਜਾਨ ਸਿੰਘ ਨੂੰ ਧਰਮਕੋਟ ਅਤੇ ਤਿਹਾੜਾ ਦਾ ਇਲਾਕਾ ਮਿਲ ਗਿਆ ਸੀ ; ਇਸੇ ਹੀ ਜੱਥੇ ਦੇ ਹੋਰ ਸਰਦਾਰ ਨੂੰ ਕੰਗ ਅਤੇ ਲੋਹੀਆਂ ਦੇ ਪਿੰਡ ; ਸਰਦਾਰ ਸੌਧਾ ਸਿੰਘ ਨੂੰ ਖੰਨੇ ਨੇੜੇ ਕੁਝ ਪਿੰਡ ; ਸਰਦਾਰ ਹਰੀ ਸਿੰਘ ਵਿਰਕ ਨੂੰ ਰੋਪੜ, ਸਿਆਲਬਾ, ਅਵਾਨ ਕੋਟ, ਸੀਸਵਾਂ ਅਤੇ ਕੁਰਾਲੀ ; ਸਰਦਾਰ ਜੈ ਸਿੰਘ, ਰਾਮ ਸਿੰਘ, ਸ਼ਰਧਾ ਸਿੰਘ, ਸਾਹਿਬ ਸਿੰਘ ਆਦਿ ਸੱਤ ਸਰਦਾਰਾਂ ਨੇ ਖਮਾਣੋਂ ਦੇ ਪਚਵੰਜਾਂ ਪਿੰਡ ਰੋਕ ਲਏ ਸਨ।

ਨਿਸ਼ਾਨ ਵਾਲੀਏ ਸਰਦਾਰ ਦਸੌਧਾ ਸਿੰਘ ਨੂੰ ਸਿੰਘਾਂ ਵਾਲਾ, ਸਾਹਨੇਵਾਲ, ਸਰਾਏ ਲਸ਼ਕਰੀ ਖਾਨ, ਦੋਰਾਹਾ, ਸੌਦੀ, ਅਮਲੋਹ, ਜ਼ੀਰਾ, ਲਿੱਧੜ ਅਤੇ ਕੁਝ ਅੰਬਾਲੇ ਨੇੜੇ ਪਿੰਡ ਮਿਲੇ ਸਨ। ਇਸੇ ਹੀ ਮਿਸਲ ਦੇ ਇਕ ਹੋਰ ਸਰਦਾਰ ਜੈ ਸਿੰਘ ਨੂੰ ਲਿਧੜਾਂ ਖਰੜ ਦੇ ਖੇਤਰ ਦੇ ਪਿੰਡ ਮਿਲੇ ਸਨ। ਖੁਸ਼ਹਾਲ ਸਿੰਘ ਸਿੰਘਪੁਰੀਏ ਨੂੰ ਛੱਤ-ਬਨੂੜ, ਮਨੌਲੀ, ਘਨੌਲੀ, ਭਰਤਗੜ੍ਹ, ਕੰਧੋਲਾ, ਬੁੰਗਾ, ਭਰੇਲੀ ਅਤੇ ਚੂਨੀ-ਮੱਛਲੀ ਆਦਿ ਪਿੰਡ ਮਿਲੇ ਸਨ। ਸ਼ਹੀਦੀ ਸਿਮਲ ਦੇ ਕਰਮ ਸਿੰਘ ਨੇ ਸ਼ਾਹਜ਼ਾਦਪੁਰ ਅਤੇ ਕੇਸਰੀ (ਅੰਬਾਲਾ) ਪਿੰਡ ਰੋਕ ਲਏ ਸਨ।

ਆਹਲੂਵਾਲੀਆ ਸਰਦਾਰ ਕਿਉਂਕਿ ਇਸ ਹਮਲਾ ਕਰਨ ਵਾਲੀ ਖਾਲਸਾ ਫੌਜ ਦਾ ਮੁਖੀ ਸੀ, ਉਸ ਨੂੰ ਜਗਰਾਉਂ, ਭੜੋਗ, ਫਤਿਹਗੜ੍ਹ ਆਦਿ ਪਰਗਨੇ ਮਿਲੇ ਸਨ। ਇਸ ਤਰ੍ਹਾਂ ਸਿੰਘ

ਸਰਦਾਰਾਂ ਨੇ ਸਤਲੁਜ-ਜਮੁਨਾ ਦੇ ਵਿਚਕਾਰਲਾ ਸਾਰਾ ਇਲਾਕਾ ਜਾ ਰੋਕਿਆ ਸੀ। ਇਹ ਵੰਡ ਉਸ ਸਮੇਂ ਦੀ ਇਕ ਗੈਰ-ਲੜੀਵਾਰ ਵੰਡ ਸੀ। ਪਿੰਡਾਂ ਦੀ ਨੇੜਤਾ ਜਾਂ ਭੂਗੋਲਿਕਤਾ ਦਾ ਕੋਈ ਬਹੁਤਾ ਧਿਆਨ ਨਹੀਂ ਸੀ ਰੱਖਿਆ ਗਿਆ। ਜਿਸ ਪਿੰਡ ਉਪਰ ਜਿਸ ਦਾ ਵੀ ਕਬਜ਼ਾ ਹੋ ਗਿਆ ਸੀ ਉਹ ਪਿੰਡ ਉਸੇ ਦਾ ਹੀ ਰਿਹਾ ਸੀ। ਇਨ੍ਹਾਂ ਦੀਆਂ ਅਦਲਾ-ਬਦਲੀਆਂ ਪਿੱਛੋਂ ਹੁੰਦੀਆਂ ਰਹੀਆਂ ਸਨ।

ਇਸ ਤਰ੍ਹਾਂ ਸਰਦਾਰ ਆਹਲੂਵਾਲੀਏ ਦੀ ਅਗਵਾਈ ਹੇਠ ਜੋ ਇਕ ਤਕੜਾ ਹਿੱਸਾ ਦਲ ਖਾਲਸੇ ਦਾ, ਮਾਲਵੇ ਵੱਲ ਆਇਆ ਹੋਇਆ ਸੀ ਇਸ ਨੇ ਸਾਰੇ ਮਾਲਵੇ ਨੂੰ ਜਿੱਤ ਕੇ ਅਤੇ ਵੰਡ ਕੇ ਆਪਣੇ ਸਿੱਧੇ ਕਬਜ਼ੇ ਵਿਚ ਕਰ ਲਿਆ ਸੀ। ਦੂਜੇ ਪਾਸੇ ਦਲ ਖਾਲਸੇ ਦਾ ਇਕ ਹੋਰ ਹਿੱਸਾ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਹੇਠ ਰਚਨਾ ਅਤੇ ਚੱਜ ਦੁਆਬਾਂ ਨੂੰ ਸਰ ਕਰਦਾ ਹੋਇਆ ਸਿੰਧ-ਸਾਗਰ ਦੁਆਬ ਤੱਕ ਚਲਿਆ ਗਿਆ ਸੀ। ਚੜ੍ਹਤ ਸਿੰਘ ਨੇ ਰੋਹਤਾਸ ਦੇ ਕਿਲ੍ਹੇ ਨੂੰ ਜਾ ਘੇਰਿਆ ਸੀ ਜੋ ਸਿੰਧ-ਸਾਗਰ ਦੁਆਬ ਵਿਚ ਸੀ। ਇਸ ਦਾ ਮੁਖੀ ਸਰਫ਼ਰਾਜ਼ ਖਾਨ ਸੀ। ਇਸ ਨੇ ਮਜ਼ਬੂਤ ਕਿਲ੍ਹਾਬੰਦੀ ਕਰ ਕੇ ਕਿਲ੍ਹੇ ਦੇ ਅੰਦਰੋਂ ਹੀ ਸਿੰਘਾਂ ਦਾ ਮੁਕਾਬਲਾ ਕਰਨਾ ਜਾਰੀ ਰੱਖਿਆ ਸੀ। ਇਥੋਂ ਦੀ ਸਾਰੀ ਅਬਾਦੀ ਵੀ ਸਿੰਘਾਂ ਲਈ ਗੈਰ-ਸਮਰਥਕ ਸੀ। ਇਸ ਲਈ ਕਿਲ੍ਹੇ ਨੂੰ ਜ਼ਿਆਦਾ ਲੰਮੇ ਸਮੇਂ ਤੱਕ ਘੇਰਾ ਪਾ ਕੇ ਰੱਖਣਾ ਮੁਸ਼ਕਲ ਸੀ। ਚੜ੍ਹਤ ਸਿੰਘ ਨੇ ਇਕ ਚਾਲ ਚੱਲੀ। ਉਹ ਘੇਰਾ ਚੁੱਕ ਕੇ ਮੱਠੀ ਚਾਲ ਨਾਲ ਵਾਪਸ ਰਵਾਨਾ ਹੋ ਗਿਆ। ਸਰਫ਼ਰਾਜ਼ ਖਾਨ ਨੇ ਸੋਚਿਆ ਕਿ ਸਿੰਘ ਮਜ਼ਬੂਰ ਹੋਏ ਮੁੜੇ ਹਨ। ਉਸ ਨੇ ਕਿਲ੍ਹੇ ਵਿਚੋਂ ਨਿਕਲ ਕੇ ਸਿੰਘਾਂ ਉਪਰ ਹਮਲਾ ਕਰ ਦਿੱਤਾ। ਇਹੀ ਗੱਲ ਚੜ੍ਹਤ ਸਿੰਘ ਚਾਹੁੰਦਾ ਸੀ। ਸਿੰਘਾਂ ਨੇ ਇਕ ਦਮ ਮੁੜ ਕੇ ਸਰਫ਼ਰਾਜ਼ ਖਾਨ ਨੂੰ ਐਸਾ ਘੇਰਾ ਪਾਇਆ ਕਿ ਆਖਰ ਉਸ ਨੇ ਆਪਣੀ ਸਲਾਮਤੀ ਲਈ ਕਿਲ੍ਹਾ ਸਿੰਘਾਂ ਦੇ ਹਵਾਲੇ ਕਰਨਾ ਸਵੀਕਾਰ ਕਰ ਲਿਆ। ਆਪਣੇ ਘੋੜੇ ਅਤੇ ਅਸਲਾ ਸਿੰਘਾਂ ਦੇ ਹਵਾਲੇ ਕਰ ਕੇ ਸਰਫਰਾਜ਼ ਖਾਨ ਦੌੜ ਗਿਆ ਸੀ।

ਰੋਹਤਾਸ ਦੇ ਘੇਰੇ ਸਮੇਂ ਹੀ ਸਰਫ਼ਰਾਜ ਖਾਨ ਨੇ ਕਸ਼ਮੀਰ ਤੋਂ ਸਰਬੁਲੰਦ ਖਾਨ ਨੂੰ ਆਪਣੀ ਮਦਦ ਲਈ ਬੁਲਾਇਆ ਸੀ। ਉਸ ਦੇ ਰੋਹਤਾਸ ਪਹੁੰਚਣ ਤੋਂ ਪਹਿਲਾਂ ਹੀ ਕਿਲ੍ਹਾ ਫਤਹਿ ਹੋ ਗਿਆ ਸੀ। ਕਿਲ੍ਹਾ ਫਤਹਿ ਹੋਣ ਬਾਅਦ ਸਰਬੁਲੰਦ ਖਾਨ ਅਟਕ ਦਰਿਆ ਤੱਕ ਪਹੁੰਚ ਗਿਆ ਸੀ। ਉਸ ਦੇ ਪਾਸ ਬਾਰਾਂ ਹਜ਼ਾਰ ਮਜ਼ਬੂਤ ਘੋੜਸੁਆਰ ਸੈਨਾ ਸੀ। ਚੜ੍ਹਤ ਸਿੰਘ ਨੇ ਇਹ ਸੋਚ ਕੇ ਕਿ ਜੇਕਰ ਸਰਬੁਲੰਦ ਖਾਨ ਉਪਰ ਹਮਲਾ ਕਰਨ ਵਿਚ ਦੇਰੀ ਕੀਤੀ ਗਈ ਤਾਂ ਸਰਫ਼ਰਾਜ਼ ਖਾਨ ਫੌਜ ਇਕੱਠੀ ਕਰ ਕੇ ਇਸ ਨਾਲ ਆ ਕੇ ਮਿਲ ਸਕਦਾ ਹੈ। ਇਸ ਲਈ ਚੜ੍ਹਤ ਸਿੰਘ ਨੇ ਇਕ ਦਮ ਸਰਬੁਲੰਦ ਖਾਨ ਉਪਰ ਹਮਲਾ ਕਰ ਦਿੱਤਾ। ਹਮਲਾ ਇਤਨੀ ਤੇਜ਼ੀ ਨਾਲ ਕੀਤਾ ਗਿਆ ਸੀ ਕਿ ਸਰਬੁਲੰਦ ਸੰਭਲ ਹੀ ਨਹੀਂ ਸਕਿਆ ਸੀ। ਉਸ ਨੂੰ ਬੰਦੀ ਬਣਾ ਲਿਆ ਗਿਆ ਸੀ ਅਤੇ ਰੋਹਤਾਸ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ ਗਿਆ ਸੀ। ਉਸ ਨੇ ਆਖਰ ਆਪਣੀ ਰਿਹਾਈ ਲਈ ਦੋ ਲੱਖ ਰੁਪਏ ਦਿੱਤੇ ਸੀ।

ਇਸ ਤੋਂ ਬਾਅਦ ਚੜ੍ਹਤ ਸਿੰਘ ਨੇ ਧਨੀ, ਪੋਠੋਹਾਰ, ਚੱਕਵਾਲ, ਜਲਾਲਪੁਰ ਅਤੇ ਸਈਅਦਪੁਰ ਆਦਿ ਪਠਾਣ ਚੌਕੀਆਂ ਵੀ ਸਰ ਕਰ ਲਈਆਂ ਸਨ। ਫਿਰ ਉਹ ਪਿੰਡ ਦਾਦਨ ਖਾਨ ਪਹੁੰਚਿਆ। ਇਸ ਇਲਾਕੇ ਦੀ ਖੂਬਸੂਰਤੀ ਚੜ੍ਹਤ ਸਿੰਘ ਨੂੰ ਕਾਇਲ ਕਰ ਕੇ ਬੈਠ ਗਈ ਸੀ। ਪਿੰਡੀ

ਦਾਦਨ ਖਾਨ ਦਾ ਫੌਜਦਾਰ ਸਾਹਿਬ ਖਾਨ ਗੱਖੜ ਸੀ। ਚੜ੍ਹਤ ਸਿੰਘ ਨੇ ਗੱਖੜ ਨਾਲ ਦੋਸਤੀ ਦਾ ਹੱਥ ਵਧਾਉਂਦੇ ਹੋਏ ਕਿਹਾ ਕਿ ਉਹ ਆਪਣੇ ਇਲਾਕੇ ਉਪਰ ਰਾਜ ਕਰਦਾ ਰਹਿ ਸਕਦਾ ਹੈ ਪਰ ਚੜ੍ਹਤ ਸਿੰਘ ਨੂੰ ਇਥੇ ਆਪਣਾ ਕਿਲ੍ਹਾ ਅਤੇ ਮਕਾਨ ਉਸਾਰਨ ਦੀ ਖੁੱਲ੍ਹ ਹੋਵੇਗੀ। ਇਸ ਤਰ੍ਹਾਂ ਪਿੰਡੀ ਦਾਦਨ ਖਾਨ ਦੇ ਇਲਾਕੇ ਵਿਚ ਚੜ੍ਹਤ ਸਿੰਘ ਨੇ ਆਪਣੇ ਕਿਲ੍ਹੇ ਅਤੇ ਮਕਾਨ ਉਸਰਵਾ ਕੇ ਆਪਣੀਆਂ ਫੌਜਾਂ ਉਥੇ ਛੱਡ ਦਿੱਤੀਆਂ ਸਨ। ਇਉਂ ਸਿੰਧ-ਸਾਗਰ ਦੁਆਬ, ਚੱਜ ਦੁਆਬ ਅਤੇ ਰਚਨਾ ਦੁਆਬ ਦੇ ਤਕੜੇ ਖੇਤਰ ਸਰਦਾਰ ਚੜ੍ਹਤ ਸਿੰਘ ਦੇ ਅਧਿਕਾਰ ਹੇਠ ਆ ਗਏ ਸਨ।

ਸਰਦਾਰ ਹਰੀ ਸਿੰਘ ਨਕੱਈ ਨੇ ਲਾਹੌਰ ਦੇ ਨੇੜੇ ਦਾ ਲੰਮਾ-ਨਾਕਾ ਵਾਲਾ ਖੇਤਰ ਰੋਕ ਲਿਆ ਸੀ। ਫਿਰ ਉਸ ਨੇ ਹਰੀ ਸਿੰਘ ਭੰਗੀ ਨਾਲ ਮਿਲ ਕੇ ਮੁਲਤਾਨ ਤੇ ਹਮਲਾ ਕੀਤਾ। ਮੁਲਤਾਨ ਉਪਰ ਕੀਤੇ ਹਮਲੇ ਬਾਰੇ, ਇਸ ਦਿਨ ਤੋਂ ਛੇ ਮਹੀਨਿਆਂ ਬਾਅਦ ਆਏ ਕਾਜ਼ੀ ਨੂਰ ਮੁਹੰਮਦ ਨੇ ਇਉਂ ਵਰਨਣ ਕੀਤਾ ਹੈ: 'ਉਨ੍ਹਾਂ ਨੇ ਮੁਲਤਾਨ ਤੇ ਚੜ੍ਹਾਈ ਕੀਤੀ ਅਤੇ ਸ਼ਹਿਰ ਨੂੰ ਲੁੱਟ ਲਿਆ ਸੀ। ਇਹ ਕੁੱਤੇ (ਸਿੰਘ) ਉਥੋਂ ਬੜਾ ਤਕੜਾ ਲੁੱਟ ਦਾ ਮਾਲ ਲੈ ਕੇ ਆਏ ਸਨ। ਜੋ ਕੁਝ ਇਨ੍ਹਾਂ ਕੁੱਤਿਆਂ (ਸਿੰਘਾਂ) ਨੇ ਉਥੇ ਕੀਤਾ ਸੀ, ਮੇਰਾ ਮਨ ਉਹ ਸਭ ਕੁਝ ਦੱਸਣ ਤੋਂ ਝਿਜਕ ਰਿਹਾ ਹੈ। ਹੇ ਧਰਮੀਓ! ਮਹਾਨ ਆਦਮ ਦੇ ਸਮੇਂ ਤੋਂ ਮੁਲਤਾਨ ਵਿਚ ਕੀਤੇ ਗਏ ਜੁਰਮਾਂ ਵਰਗੇ ਜੁਰਮ ਕਿਸੇ ਨੇ ਨਹੀਂ ਸੁਣੇ, ਪਰ ਜਿਵੇਂ ਰੱਬ ਚਾਹੁੰਦਾ ਹੈ, ਸਾਡੇ ਵਿਚੋਂ ਸਭ ਨੇ ਉਸੇ ਤਰ੍ਹਾਂ ਸਹਿਣ ਕਰਨਾ ਹੈ।'[1]

ਹਰੀ ਸਿੰਘ ਭੰਗੀ ਨੇ ਝੰਗ, ਸਿਆਲ, ਖੁਸ਼ਾਬ ਅਤੇ ਚਿਨੀਓਟ ਦੀਆਂ ਪਠਾਣ ਚੌਕੀਆਂ ਜਿੱਤ ਲਈਆਂ ਸਨ। ਇਹ ਸਾਰਾ ਇਲਾਕਾ ਭੰਗੀ ਸਰਦਾਰਾਂ ਦੀ ਆਪਸੀ ਵੰਡ ਵਿਚ ਸਰਦਾਰ ਝੰਡਾ ਸਿੰਘ ਭੰਗੀ ਨੂੰ ਮਿਲਿਆ ਸੀ। ਸ. ਝੰਡਾ ਸਿੰਘ ਨੇ ਇਸ ਇਲਾਕੇ ਦਾ ਪਰਬੰਧਕ ਕਰਮ ਸਿੰਘ ਦੂਲੋ ਨੂੰ ਮੁਕੱਰਰ ਕੀਤਾ।

ਇਹ ਸਾਰੀਆਂ ਜਿੱਤਾਂ ਜਨਵਰੀ, 1764 ਤੋਂ ਲੈ ਕੇ ਜੂਨ, 1764 ਤੱਕ ਦੇ ਸਮੇਂ ਦੌਰਾਨ ਕੀਤੀਆਂ ਗਈਆਂ ਸਨ। 1764 ਦੇ ਅੱਧ ਤੱਕ ਕੁਝ ਕੁ ਸ਼ਹਿਰਾਂ ਅਤੇ ਫੌਜਦਾਰੀਆਂ ਨੂੰ ਛੱਡ ਕੇ ਤਕਰੀਬਨ ਸਾਰਾ ਪੰਜਾਬ, ਸਿੰਧ ਤੋਂ ਲੈ ਕੇ ਜਮੁਨਾ ਤੱਕ, ਸਿੰਘ ਸਰਦਾਰਾਂ ਦੇ ਕਬਜ਼ੇ ਵਿਚ ਆ ਗਿਆ ਸੀ। ਲਾਹੌਰ, ਮੁਲਤਾਨ, ਪਿਸ਼ਾਵਰ, ਅਤੇ ਜਲੰਧਰ ਆਦਿ ਕੇਂਦਰੀ ਸ਼ਹਿਰਾਂ ਵਿਚ ਹੁਕਮਰਾਨ ਉਸੇ ਤਰ੍ਹਾਂ ਹੀ ਅਫਗਾਨੀ ਸਨ। ਸਿਰਫ ਸਰਹਿੰਦ ਸ਼ਹਿਰ ਨੂੰ ਹੀ ਸਿੱਧਾ ਸਿੰਘਾਂ ਨੇ ਆਪਣੇ ਕਬਜ਼ੇ ਵਿਚ ਕੀਤਾ ਸੀ। ਬਾਕੀ ਸਾਰੇ ਹੁਕਮਰਾਨ ਸਿੰਘਾਂ ਦੀ ਨਿਗਰਾਨੀ ਹੇਠ ਹੀ ਆਪਣੀਆਂ ਕਾਰਵਾਈਆਂ ਕਰਦੇ ਸਨ। ਲਾਹੌਰ ਦਾ ਕਾਬੁਲੀ ਮੱਲ ਸਿਰਫ ਨਾਂ ਦਾ ਹੀ ਅਫ਼ਗਾਨੀ ਗਵਰਨਰ ਸੀ। ਉਸ ਦੇ ਉਪਰ ਭੰਗੀ ਸਰਦਾਰਾਂ ਦੀ ਨਿਗਰਾਨੀ ਸੀ। ਦਲ ਖਾਲਸੇ ਨੇ ਸਰਦਾਰ ਹਰੀ ਸਿੰਘ ਭੰਗੀ ਨੂੰ ਲਾਹੌਰ ਦੀ ਸਰਕਾਰ ਦਾ ਨਿਗਰਾਨ ਨਿਯੁਕਤ ਕੀਤਾ ਸੀ। ਸਰਦਾਰ ਭੰਗੀ ਨੇ ਕਿਉਂਕਿ ਆਪ ਮੁਹਿੰਮਾ ਉਪਰ ਜਾਣਾ ਹੁੰਦਾ ਸੀ, ਇਸ ਲਈ ਇਸ ਨੇ ਆਪਣੀ ਥਾਂ ਆਪਣਾ ਇਕ ਨੁਮਾਇੰਦਾ, ਭਾਈ ਟੇਕ ਚੰਦ ਨੂੰ ਲਾਹੌਰ ਛੱਡ ਰੱਖਿਆ ਸੀ। ਇਸ ਨੂੰ ਲਾਹੌਰ ਸਰਕਾਰ ਵੱਲੋਂ ਦਸ ਰੁਪਏ ਰੋਜ਼ਾਨਾ ਦੇ ਦਿੱਤੇ ਜਾਂਦੇ ਸਨ।[2] ਲਾਹੌਰ ਤੋਂ ਅੱਠ ਮੀਲ ਪੱਛਮ ਵੱਲ ਨਿਆਜ਼ ਬੇਗ ਉਪਰ ਸਰਦਰ ਸੋਭਾ ਸਿੰਘ ਨਿਗਰਾਨ ਸੀ। ਲਾਹੌਰ ਦੀ ਸਾਰੀ ਉਗਰਾਹੀ ਇਨ੍ਹਾਂ ਸਰਦਾਰਾਂ ਦੀ ਨਿਗਰਾਨੀ ਹੇਠ ਕੀਤੀ ਜਾਂਦੀ ਸੀ।

ਕਾਜ਼ੀ ਨੂਰ ਮੁਹੰਮਦ, ਜੋ ਪੰਜਾਬ ਵਿਚ ਆਇਆ ਤਾਂ ਇਸ ਸਮੇਂ ਤੋਂ ਪਿੱਛੋਂ ਸੀ ਪਰ ਉਸ ਨੇ ਇਸ ਸਮੇਂ ਦੇ ਹਾਲਾਤ ਬਾਰੇ ਜੋ ਲਿਖਿਆ ਹੈ ਉਸ ਅਨੁਸਾਰ, "ਸਾਰੇ ਸਿੰਘ ਸਰਦਾਰਾਂ ਨੇ ਸਾਰੇ ਦੇਸ਼ ਪੰਜਾਬ-ਸਰਹਿੰਦ, ਲਾਹੌਰ, ਮੁਲਤਾਨ, ਝੰਗ, ਖੁਸ਼ਾਬ ਅਤੇ ਚਿਨਾਬ ਨੂੰ ਆਪਸ ਵਿਚ ਵੰਡ ਲਿਆ ਸੀ।"[3]

ਮੁਹੰਮਦ ਲਤੀਫ਼ ਵੀ ਇਸ ਹਾਲਤ ਨੂੰ ਦਰਸਾਉਂਦਾ ਹੋਇਆ ਲਿਖਦਾ ਹੈ ਕਿ "ਇਸ ਸਮੇਂ ਤੱਕ ਸਿੰਘ ਆਪਣੀ ਤਾਕਤ ਦੇ ਬਲਬੂਤੇ ਨਾਲ, ਸਤਲੁਜ ਅਤੇ ਜਮੁਨਾ ਦੇ ਵਿਚਕਾਰਲੇ ਦੇਸ਼ ਦੇ ਪੂਰੀ ਤਰ੍ਹਾਂ ਮਾਲਕ ਬਣ ਗਏ ਸਨ। ਅਬਦਾਲੀ ਸ਼ਾਹ ਦੁਆਰਾ ਛੱਡਿਆ ਹੋਇਆ ਲਾਹੌਰ ਦਾ ਹਿੰਦੂ ਗਵਰਨਰ, ਜਿਸ ਨੇ ਖਵਾਜ਼ਾ ਉਬੇਦ ਨੂੰ ਆਪਣਾ ਸਹਾਇਕ ਬਣਾਇਆ ਹੋਇਆ ਸੀ, ਸ਼ਹਿਰ ਦੀ ਚਾਰ ਦੀਵਾਰੀ ਤੋਂ ਬਾਹਰ ਕੋਈ ਵੀ ਕੰਟਰੋਲ ਨਹੀਂ ਰੱਖਦਾ ਸੀ। ਸਿੱਖ ਇਸ ਸਮੇਂ ਸਰਬਉੱਚ ਤਾਕਤ ਦੇ ਮਾਲਕ ਸਨ ਅਤੇ ਹਰ ਕੋਈ ਸਿੱਖਾਂ ਕੋਲੋਂ ਡਰਦਾ ਸੀ।"[4]

## ਟਿੱਪਣੀਆਂ ਤੇ ਹਵਾਲੇ

1. *ਜੰਗਨਾਮਾ, ਕਾਜ਼ੀ ਨੂਰ ਮੁਹੰਮਦ* (ਸੰ. ਗੰਡਾ ਸਿੰਘ), ਖਾਲਸਾ ਕਾਲਜ, ਅੰਮ੍ਰਿਤਸਰ, 1939, ਪੰਨੇ 38-40.
2. ਗੰਡਾ ਸਿੰਘ, *ਸਰਦਾਰ ਜੱਸਾ ਸਿੰਘ ਆਹਲੂਵਾਲੀਆ*, ਪਟਿਆਲਾ (ਮਿਤੀਹੀਨ), ਪੰਨਾ 149.
3. *ਜੰਗਨਾਮਾ*, ਪੰਨਾ 72.
4. *op.cit.*, p. 285.

# 10

# ਅਹਿਮਦ ਸ਼ਾਹ ਅਬਦਾਲੀ ਦਾ ਸੱਤਵਾਂ ਹਮਲਾ

ਇਹ ਖ਼ਬਰਾਂ ਸੁਣ ਕੇ ਕਿ ਸਾਰਾ ਪੰਜਾਬ ਸਿੱਖਾਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਹੈ ਅਤੇ ਅਫ਼ਗਾਨੀ ਅਧਿਕਾਰੀ ਜਾਂ ਤਾਂ ਮਾਰ ਦਿੱਤੇ ਗਏ ਹਨ ਅਤੇ ਜਾਂ ਆਪੋ-ਆਪਣੇ ਸ਼ਹਿਰਾਂ ਦੀਆਂ ਚਾਰ ਦੀਵਾਰੀਆਂ ਵਿਚ ਬੰਦ ਹੋਏ ਸਿੱਖਾਂ ਦੇ ਹੁਕਮਾਂ ਦੀ ਤਾਮੀਲ ਕਰ ਰਹੇ ਹਨ, ਅਬਦਾਲੀ ਸਖ਼ਤ ਕਰੋਧ ਵਿਚ ਆ ਗਿਆ ਸੀ। ਉਹ ਅਠਾਰਾਂ ਹਜ਼ਾਰ ਮਜ਼ਬੂਤ ਘੋੜਸੁਆਰ ਸੈਨਾ ਨਾਲ ਦਸੰਬਰ, 1764 ਵਿਚ ਕੰਧਾਰ ਤੋਂ ਤੁਰ ਪਿਆ। ਇਸੇ ਹੀ ਮਹੀਨੇ ਦੇ ਅੰਤ ਵਿਚ ਐਮਨਾਬਾਦ ਹੁੰਦਾ ਹੋਇਆ ਉਹ ਲਾਹੌਰ ਪਹੁੰਚ ਗਿਆ ਸੀ। ਰਸਤੇ ਵਿਚੋਂ ਉਸ ਨੇ ਕਲਾਤ ਦੇ ਸਰਦਾਰ ਨਾਸੀਰ ਖਾਨ ਬਲੋਚ ਨੂੰ ਆਪਣੇ ਨਾਲ ਚੱਲਣ ਲਈ ਕਿਹਾ। ਨਾਸੀਰ ਖਾਨ ਬਲੋਚ ਉਸ ਸਮੇਂ ਮੱਕੇ ਨੂੰ ਹੱਜ ਲਈ ਜਾਣ ਦੀ ਤਿਆਰੀ ਕਰ ਰਿਹਾ ਸੀ। ਉਸ ਨੇ ਨਾ ਜਾਣ ਦੀ ਮਜ਼ਬੂਰੀ ਪਰਗਟ ਕੀਤੀ ਪਰ ਅਬਦਾਲੀ ਨੇ ਉਸ ਨੂੰ ਧਰਮ ਦਾ ਵਾਸਤਾ ਦੇ ਕੇ ਕਿਹਾ, "ਮੈਂ ਮੁਲਤਾਨ ਅਤੇ ਡੇਰਾ ਗਾਜ਼ੀ ਖਾਨ ਦੇ ਲੋਕਾਂ ਕੋਲੋਂ ਸੁਣਿਆ ਹੈ ਕਿ ਇਹ ਅਵਾਰਾ ਕੁੱਤੇ ਅਤੇ ਆਯਾਸ਼ੀ ਕਾਫ਼ਰ (ਸਿੰਘ) ਮੁਸਲਮਾਨਾਂ ਨੂੰ ਅਧੀਨ ਕਰ ਚੁੱਕੇ ਹਨ। ਇਹ ਸਣ ਕੇ ਤੂੰ ਕਿਸ ਤਰ੍ਹਾਂ ਮੱਕੇ ਜਾਣ ਲਈ ਸੋਚ ਸਕਦਾ ਹੈਂ, ਜਦੋਂ ਕਿ ਇਹ ਨਕਾਰਿਆ ਹੋਇਆ ਫਿਰਕਾ ਬਰਬਾਦੀ ਕਰਦਾ ਫਿਰ ਰਿਹਾ ਹੈ? ਆਓ! ਤਾਂ ਕਿ ਆਪਾਂ ਇਸ ਅਕਿਰਤਘਣ ਫਿਰਕੇ ਨੂੰ ਨਸ਼ਟ ਕਰ ਸਕੀਏ ਅਤੇ ਉਨ੍ਹਾਂ ਦੀਆਂ ਔਰਤਾਂ ਅਤੇ ਬੱਚਿਆਂ ਨੂੰ ਗੁਲਾਮ ਬਣਾ ਸਕੀਏ।" ਇਹ ਸੁਣਾ ਕੇ ਬਲੋਚ ਦੇ ਗਾਜ਼ੀ ਕਾਲੇ ਸੱਪਾਂ ਵਾਂਗ ਫੁੰਕਾਰੇ ਮਾਰਦੇ ਹੋਏ ਅਬਦਾਲੀ ਨਾਲ ਆ ਰਲੇ।

ਸਿੱਟੇ ਵਜੋਂ ਨਾਸੀਰ ਖਾਨ ਬਲੋਚ ਵੀ ਆਪਣੇ ਬਾਰਾਂ ਹਜ਼ਾਰ ਬਹਾਦੂਰ ਸਿਪਾਹੀਆਂ ਨਾਲ ਅਬਦਾਲੀ ਦੇ ਕਾਫ਼ਲੇ ਵਿਚ ਰਲ ਗਿਆ ਸੀ। ਲਾਹੌਰ ਪਹੁੰਚਣ ਤੇ ਅਬਦਾਲੀ ਨੂੰ ਖ਼ਬਰ ਮਿਲੀ ਕਿ ਦਲ ਖਾਲਸਾ ਉਸ ਦੇ ਆਉਣ ਦੀ ਖ਼ਬਰ ਸੁਣ ਕੇ ਪਹਿਲੋਂ ਹੀ ਅੰਮ੍ਰਿਤਸਰ ਤੋਂ ਖਿਸਕ ਗਿਆ ਹੈ। ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਭਾਵੇਂ ਦਲ ਖਾਲਸਾ ਗਿਣਤੀ ਅਤੇ ਲੜਨ ਦੇ ਗੁਣਾਤਮਕ ਪੱਖੋਂ ਬਥੇਰਾ ਤਕੜਾ ਸੀ ਪਰ ਉਹ ਅਜੇ ਤੱਕ ਆਪਣੇ ਆਪ ਨੂੰ ਅਬਦਾਲੀ ਦੀ ਤਾਜ਼ਾ ਦਮ ਅਤੇ ਜ਼ਾਬਤਾਦਾਰ ਫੌਜ ਨਾਲ ਗਹਿਗੱਚ ਲੜਾਈ ਕਰਨ ਦੇ ਸ਼ਾਇਦ ਯੋਗ ਨਹੀਂ ਸਮਝਦਾ ਸੀ। ਇਹੀ ਕਾਰਨ ਸੀ ਕਿ ਦਲ ਖਾਲਸੇ ਦੇ ਨੇਤਾ ਸੋਚਦੇ ਸਨ ਕਿ ਅਬਦਾਲੀ ਨੂੰ ਪਹਿਲਾਂ ਥੱਕ ਲੈਣ ਦਿਓ, ਜਾਂ ਗੁਰੀਲਾ ਹਮਲਿਆਂ ਰਾਹੀਂ ਪਹਿਲਾਂ ਥਕਾ ਦਿਓ, ਫਿਰ ਬਾਅਦ ਵਿਚ ਗਹਿਗੱਚ ਲੜਾਈ ਵੀ ਕੀਤੀ ਜਾ ਸਕਦੀ ਹੈ। ਅਬਦਾਲੀ ਇਸੇ ਕਰਕੇ ਭਰਿਆ-ਪੀਤਾ ਹੀ ਰਹਿ ਗਿਆ ਸੀ ਕਿ ਸਿੱਖ ਇਕ ਦਮ ਉਸ ਦਾ ਸ਼ਿਕਾਰ ਕਿਉਂ ਨਹੀਂ ਬਣ ਸਕੇ। ਲਾਹੌਰ ਵਿਚ ਅਬਦਾਲੀ ਦੇ ਡੇਰੇ ਉਪਰ ਰਾਤ ਨੂੰ ਸਿੱਖਾਂ

ਦੇ ਹਮਲੇ ਹੁੰਦੇ ਸਨ। ਅਜਿਹੇ ਇਕ ਗੁਰੀਲਾ ਹਮਲੇ ਸਮੇਂ ਅਬਦਾਲੀ ਨੇ ਨਾਸੀਰ ਖਾਨ ਬਲੋਚ ਨੂੰ ਕਿਹਾ ਕਿ ਉਹ ਸਿੱਖਾਂ ਦਾ ਲਗਾਤਾਰ ਪਿੱਛਾ ਕਰਦੇ ਰਹੇ। ਇਸ ਲਈ ਜਦੋਂ ਦਲ ਖਾਲਸੇ ਦੇ ਇਕ ਜੱਥੇ ਨੇ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਹੇਠ ਰਾਤ ਨੂੰ ਹਮਲਾ ਕੀਤਾ ਤਾਂ ਨਾਸੀਰ ਖਾਨ ਉਸ ਦਾ ਟਾਕਰਾ ਕਰਨ ਲਈ ਬਾਹਰ ਨਿਕਲਿਆ। ਲੜਾਈ ਕਾਫੀ ਰਾਤ ਤੱਕ ਚਲਦੀ ਰਹੀ। ਇਸ ਹਮਲੇ ਵਿਚ ਨਾਸੀਰ ਖਾਨ ਦਾ ਘੋੜਾ ਮਾਰਿਆ ਗਿਆ ਸੀ।

ਕਾਜ਼ੀ ਨੂਰ ਮੁਹੰਮਦ, ਜਿਹੜਾ ਇਸ ਹਮਲੇ ਸਮੇਂ ਅਬਦਾਲੀ ਨਾਲ ਆਇਆ ਸੀ, ਇਹ ਅਬਦਾਲੀ ਦਾ ਸਰਕਾਰੀ ਰੋਜ਼ਾਨਾਮਚਾਕਾਰ ਸੀ। ਇਸ ਨੇ ਇਸ ਸੱਤਵੇਂ ਹਮਲੇ ਦੀਆਂ ਸਾਰੀਆਂ ਘਟਨਾਵਾਂ ਨੂੰ ਆਪਣੀ ਲਿਖਤ ਵਿਚ ਲਿਖਿਆ ਹੈ। ਇਸ ਲਿਖਤ ਦਾ ਨਾਂ ਜੰਗਨਾਮਾ ਹੈ। ਇਹ ਕਾਜ਼ੀ ਵੀ ਇਸ ਰਾਤ ਦੇ ਹਮਲੇ ਸਮੇਂ ਹੋਈ ਲੜਾਈ ਵਿਚ ਸ਼ਾਮਲ ਸੀ। ਇਸ ਨੇ ਲਿਖਿਆ ਹੈ ਕਿ ਨਾਸੀਰ ਖਾਨ ਦਾ ਘੋੜਾ ਮਾਰੇ ਜਾਣ ਕਾਰਨ ਅਫ਼ਗਾਨ ਸੈਨਾ ਵਿਚ ਬੜਾ ਭੰਬਲਭੂਸਾ ਪੈਦਾ ਹੋ ਗਿਆ ਸੀ। ਉਨ੍ਹਾਂ ਸਭ ਨੇ ਬੜੀ ਹੀ ਮੁਸ਼ਕਲ ਨਾਲ ਆਪਣੇ ਆਪ ਨੂੰ ਬਚਾਇਆ ਸੀ।

ਸਿੱਖਾਂ ਦਾ ਇਹ ਜੱਥਾ ਇਸ ਤਰ੍ਹਾਂ ਅਫ਼ਗਾਨ ਸੈਨਾ ਨੂੰ ਨੁਕਸਾਨ ਪਹੁੰਚਾ ਕੇ ਅੰਮ੍ਰਿਤਸਰ ਪਰਤ ਆਇਆ ਸੀ। ਜਦੋਂ ਅਬਦਾਲੀ ਨੂੰ ਇਹ ਪਤਾ ਲੱਗਿਆ ਕਿ ਇਹ ਸਿੱਖ ਜੱਥਾ ਅੰਮ੍ਰਿਤਸਰ ਪਹੁੰਚ ਗਿਆ ਹੈ ਤਾਂ ਉਹ ਤੁਰੰਤ ਹੀ ਇਹ ਕਹਿ ਕੇ ਅੰਮ੍ਰਿਤਸਰ ਨੂੰ ਰਵਾਨਾ ਹੋ ਗਿਆ ਕਿ "ਮੈਂ ਹੁਣੇ ਹੀ ਉਥੇ ਪਹੁੰਚਦਾ ਹਾਂ ਅਤੇ ਸਿੱਖਾਂ ਦਾ ਕਤਲਿਆਮ ਕਰਦਾ ਹਾਂ। ਮੈਂ ਚੱਕ ਗੁਰੂ ਦੀਆਂ ਨੀਹਾਂ ਨੂੰ ਉਲਟਾ ਕੇ ਮਿੱਟੀ ਨਾਲ ਮਿਲਾ ਦਿਆਂਗਾ।"[1] ਅਬਦਾਲੀ ਲਾਹੌਰ ਤੋਂ ਰਵਾਨਾ ਤਾਂ ਹੋ ਗਿਆ ਸੀ ਪਰ ਰਸਤੇ ਵਿਚ ਉਸ ਦੀ ਫੌਜ ਦੇ ਦੋਵੇਂ ਪਾਸੇ ਹੀ ਜੰਗਲਾਂ ਵਿਚੋਂ ਸਿੱਖ ਜੱਥੇ ਨਿਕਲ ਨਿਕਲ ਕੇ ਹਮਲੇ ਕਰਦੇ ਸਨ। ਇਸ ਕਾਰਨ ਉਸ ਦੀ ਸੈਨਾ ਦੀ ਚਾਲ ਬਹੁਤ ਮੱਠੀ ਸੀ। ਅਬਦਾਲੀ ਨੇ ਆਪਣੇ ਅਧਿਕਾਰੀਆਂ ਨੂੰ ਹੁਕਮ ਦਿੱਤੇ ਹੋਏ ਸਨ ਕਿ ਉਹ ਸਿੱਖ ਜੱਥਿਆਂ ਦੇ ਪਿੱਛੇ ਨਾ ਜਾਣ। ਸਾਰੀ ਫੌਜ ਇਕੱਠੀ ਰਹੇ ਅਤੇ ਇਕੱਠੀ ਹੀ ਅੱਗੇ ਤੁਰੇ। ਇਸ ਦਾ ਸਿੱਟਾ ਇਹ ਹੋਇਆ ਕਿ ਲਾਹੌਰ ਤੋਂ ਅੰਮ੍ਰਿਤਸਰ ਦਾ ਪੰਜਾਹ ਕਿਲੋਮੀਟਰ ਦਾ ਰਸਤਾ ਉਸ ਨੇ ਚਾਰ ਦਿਨਾਂ ਵਿਚ ਤਹਿ ਕੀਤਾ ਸੀ।

ਜਦੋਂ ਅਬਦਾਲੀ ਅੰਮ੍ਰਿਤਸਰ ਪਹੁੰਚਿਆ ਤਾਂ ਉਸ ਨੇ ਸਾਰੇ ਸ਼ਹਿਰ ਨੂੰ ਘੇਰਾ ਪਾ ਲਿਆ। ਉਸ ਦਾ ਵਿਚਾਰ ਸੀ ਕਿ ਦਲ ਖਾਲਸੇ ਨੂੰ ਘੇਰੇ ਵਿਚ ਲੈ ਕੇ ਮਾਰੇਗਾ ਪਰ ਦਲ ਖਾਲਸਾ ਤਾਂ ਅੰਮ੍ਰਿਤਸਰ ਤੋਂ ਬਾਹਰ ਸੀ। ਅਫ਼ਗਾਨ ਸੈਨਾ ਬਾਜ਼ਾਰਾਂ ਦੀਆਂ ਗਲੀਆਂ ਵਿਚ ਤਬਾਹੀ ਮਚਾਉਂਦੀ ਹੋਈ ਸਿਰੀ ਦਰਬਾਰ ਸਾਹਿਬ ਦੀਆਂ ਹਦੂਦਾਂ ਵਿਚ ਪਹੁੰਚੀ। ਵੈਸੇ ਤਾਂ ਦਰਬਾਰ ਸਾਹਿਬ ਅਤੇ ਇਸ ਦਾ ਆਲਾ-ਦੁਆਲਾ ਅਬਦਾਲੀ ਦੇ ਛੇਵੇਂ ਹਮਲੇ ਸਮੇਂ ਹੀ ਤਬਾਹ ਕਰ ਦਿੱਤਾ ਗਿਆ ਸੀ ਪਰ ਜਿਹੜੀਆਂ ਇਮਾਰਤਾਂ ਸਿੰਘਾਂ ਨੇ ਫਿਰ ਤੋਂ ਉਸਾਰ ਲਈਆਂ ਸਨ, ਇਸ ਵਾਰ ਉਨ੍ਹਾਂ ਨੂੰ ਵੀ ਢਾਹ ਦਿੱਤਾ ਗਿਆ ਸੀ। ਸਿਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਗੁਰਬਖ਼ਸ਼ ਸਿੰਘ ਅਕਾਲੀ ਦੀ ਅਗਵਾਈ ਹੇਠ ਤੀਹ ਸਿੰਘ ਸ਼ਹੀਦੀ ਜਾਮੇ ਪਹਿਨੀ ਖੜ੍ਹੇ ਸਨ। ਇਹ ਜੱਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਖਾਲੀ ਛੱਡ ਕੇ ਜਾਣ ਲਈ ਨਹੀਂ ਮੰਨਿਆ ਸੀ। ਅਫ਼ਗਾਨ ਅਧਿਕਾਰੀਆਂ ਨੇ ਸਮਝਿਆ ਸੀ ਕਿ ਸ਼ਾਇਦ ਸਿੰਘ ਅੰਦਰਲੀਆਂ ਇਮਾਰਤਾਂ ਵਿਚ ਲੁਕੇ ਹੋਏ ਹਨ। ਉਨ੍ਹਾਂ ਨੇ ਸਭ ਨੂੰ ਬਾਹਰ ਨਿਕਲ ਕੇ ਆਤਮ-ਸਮਰਪਣ ਕਰਨ ਲਈ ਕਿਹਾ ਪਰ ਅੰਦਰੋਂ ਕੋਈ ਨਾ ਨਿਕਲਿਆ। ਜਦੋਂ ਸੈਨਾ ਨੇ ਹਮਲਾ ਕੀਤਾ ਤਾਂ ਇਹ ਤੀਹ ਦੇ ਤੀਹ ਸਿੰਘ ਜੱਥੇਦਾਰ ਗੁਰਬਖ਼ਸ਼ ਸਿੰਘ ਦੇ ਪਿੱਛੇ ਤਲਵਾਰਾਂ

ਸੂਤ ਕੇ ਅੱਗੋਂ ਪੈ ਗਏ। ਦੇਖਦੇ ਹੀ ਦੇਖਦੇ ਤੀਹ ਦੇ ਤੀਹ ਸਿੰਘ ਸ਼ਹੀਦ ਹੋ ਗਏ। ਅਬਦਾਲੀ ਦੀ ਇਹ ਦੇਖ ਕੇ ਹੈਰਾਨੀ ਦੀ ਹੱਦ ਨਾ ਰਹੀ ਕਿ ਇਨ੍ਹਾਂ ਤੀਹਾਂ ਨੇ ਹੀ ਇਤਨੀ ਵੱਡੀ ਅਫਗਾਨ ਸੈਨਾ ਨੂੰ ਇਤਨੀ ਨਿਡਰਤਾ ਨਾਲ ਲਲਕਾਰਿਆ ਸੀ। ਅਬਦਾਲੀ ਨੇ ਇਸ ਘਟਨਾ ਪਿੱਛੋਂ ਬੜੀ ਕੋਸ਼ਿਸ਼ ਕੀਤੀ ਸੀ ਕਿ ਕੋਈ ਸਿੰਘਾਂ ਦੇ ਨੇਤਾਵਾਂ ਨੂੰ ਉਸ ਕੋਲ ਲੈ ਆਵੇ ਅਤੇ ਉਹ ਹਰ ਤਰ੍ਹਾਂ ਨਾਲ ਇਨ੍ਹਾਂ ਨੂੰ ਸੰਤੁਸ਼ਟ ਕਰ ਦੇਵੇਗਾ। ਪਰ ਉਸ ਦੀ ਇਹ ਪੇਸ਼ਕਸ਼ ਸਫਲ ਨਾ ਹੋ ਸਕੀ।

ਆਪਣੀ ਅਸਫਲਤਾ ਤੋਂ ਚਿੜ੍ਹ ਕੇ ਅਬਦਾਲੀ ਨੇ ਚਾਰੇ ਪਾਸੇ ਤਬਾਹੀ ਮਚਾ ਦਿੱਤੀ। ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ 'ਸੈਨਾ ਜਿਧਰ ਵੀ ਮੂੰਹ ਕਰਦੀ ਸੀ ਦਿਨ-ਦਿਹਾੜੇ ਲੋਕਾਂ ਦਾ ਕਤਲਿਆਮ ਕਰ ਰਹੀ ਸੀ। ਕਿਸੇ ਵੀ ਸਿੱਖ ਅਤੇ ਗੈਰ-ਸਿੱਖ ਦੀ ਕੋਈ ਪਛਾਣ ਨਹੀਂ ਕੀਤੀ ਗਈ ਸੀ। ਲੋਕ ਡਰਦੇ ਹੋਏ ਦੌੜਦੇ ਸਨ ਅਤੇ ਜਿਥੇ ਵੀ ਲੁਕ ਸਕਦੇ ਸਨ, ਲੁਕਦੇ ਸਨ। ਫੌਜ ਦੇ ਹੱਥ ਜੋ ਵੀ ਚੀਜ਼ ਲੱਗਦੀ ਸੀ, ਕਿਸੇ ਦੀ ਵੀ ਗਿਣਤੀ ਨਹੀਂ ਹੁੰਦੀ ਸੀ। ਸਭ ਵਿਅਕਤੀ ਗੰਨੇ ਦੇ ਖੇਤਾਂ ਵਿਚ ਗੰਨੇ ਚੂਪ ਕੇ ਗੁਜ਼ਾਰਾ ਕਰਦੇ ਸਨ। ਭਾਵੇਂ ਕੋਈ ਵੱਡਾ ਸੀ ਜਾਂ ਛੋਟਾ, ਗੁਲਾਮ ਜਾਂ ਨੌਕਰਾਣੀ ਸੀ ਸਭ ਨੂੰ ਹੀ ਪੇਟ ਭਰਨ ਲਈ ਮਾਸ, ਗੰਨਾ, ਗੁੜ ਅਤੇ ਕਿੱਕਰਾਂ ਦੀ ਲੁੰਗ ਹੀ ਸੀ।' ਇਸ ਤਰ੍ਹਾਂ ਦੀ ਤਬਾਹੀ ਮਚਾਉਂਦਾ ਹੋਇਆ ਅਤੇ ਜੰਗਲੀ ਜਾਨਵਰਾਂ ਦਾ ਸ਼ਿਕਾਰ ਖੇਡਦਾ ਹੋਇਆ ਅਬਦਾਲੀ ਹੌਲੀ ਹੌਲੀ ਅੰਮ੍ਰਿਤਸਰ ਤੋਂ ਰਵਾਨਾ ਹੋ ਕੇ ਅਤੇ ਜਲੰਧਰ-ਦੁਆਬ ਵਿਚੋਂ ਦੀ ਗੁਜ਼ਰ ਕੇ ਫਰਵਰੀ, 1765 ਵਿਚ ਕਰਨਾਲ ਦੇ ਨੇੜੇ ਕੁੰਜਪੁਰੇ ਪਹੁੰਚ ਗਿਆ ਸੀ। ਇਥੇ ਅਬਦਾਲੀ ਦਾ ਇਰਾਦਾ ਇਹ ਸੀ ਕਿ ਮਰਾਠਾ, ਰੁਹੇਲੇ ਅਤੇ ਮੁਗ਼ਲ ਅਧਿਕਾਰੀਆਂ ਨੂੰ ਬੁਲਾ ਕੇ ਉਨ੍ਹਾਂ ਕੋਲੋ ਨਜ਼ਰਾਨੇ ਲਏ ਜਾਣ ਪਰ ਉਨ੍ਹਾਂ ਅਧਿਕਾਰੀਆਂ ਨੇ, ਜਿਹੜੇ ਕਿ ਪਹਿਲੇ ਹਮਲਿਆਂ ਸਮੇਂ ਇੱਧਰ ਕਈ ਵਾਰ ਆ ਚੁੱਕੇ ਸਨ, ਅਬਦਾਲੀ ਨੂੰ ਸਲਾਹ ਦਿੱਤੀ ਕਿ ਪੰਜਾਬ ਦੇ ਸਿੱਖ ਅਜੇ ਤੱਕ ਲਿਤਾੜੇ ਨਹੀਂ ਗਏ, ਉਹ ਉਸੇ ਤਰ੍ਹਾਂ ਪੰਜਾਬ ਦੇ ਜੰਗਲਾਂ ਅਤੇ ਰਸਤਿਆਂ ਦੇ ਮਾਲਕ ਹਨ। ਇਸ ਲਈ ਇਥੋਂ ਨਜ਼ਰਾਨੇ ਪਰਾਪਤ ਕਰ ਕੇ ਛੇਤੀ ਤੋਂ ਛੇਤੀ ਪੰਜਾਬ ਵਿਚ ਮੁੜ ਜਾਣਾ ਚਾਹੀਦਾ ਹੈ। ਸਿੱਖਾਂ ਨੂੰ ਕੁਚਲਣ ਦੀ ਜ਼ਿੰਮੇਵਾਰੀ ਸਥਾਨਕ ਹਾਕਮਾਂ ਮਰਾਠਿਆਂ, ਰੁਹੇਲਿਆਂ ਆਦਿ ਦੀ ਲਗਾ ਦੇਣੀ ਚਾਹੀਦੀ ਹੈ।

ਇਹ ਸਲਾਹ ਭਾਵੇਂ ਅਬਦਾਲੀ ਨੂੰ ਚੰਗੀ ਲੱਗੀ ਤੇ ਭਾਵੇਂ ਨਾ ਲੱਗੀ ਪਰ ਉਹ ਆਪਣੇ ਜਰਨੈਲਾਂ ਅਤੇ ਅਧਿਕਾਰੀਆਂ ਦੀ ਮਾਨਸਿਕਤਾ ਨੂੰ ਸਮਝ ਗਿਆ ਸੀ ਕਿ ਇਹ ਸਿੱਖਾਂ ਕੋਲੋਂ ਡਰਦੇ ਹਨ। ਪਹਿਲੇ ਹਮਲਿਆਂ ਸਮੇਂ ਵੀ ਅਬਦਾਲੀ ਨੂੰ ਹਰ ਵਾਰ ਆਪਣੀ ਫੌਜ ਦੇ ਕਿਸੇ ਨਾ ਕਿਸੇ ਹਿੱਸੇ ਵੱਲੋਂ ਬਗਾਵਤ ਦਾ ਸਾਹਮਣਾ ਕਰਨਾ ਪੈਂਦਾ ਸੀ। ਸਿੱਟੇ ਵਜੋਂ ਅਬਦਾਲੀ ਫਰਵਰੀ ਦੇ ਅਖੀਰਲੇ ਦਿਨਾਂ ਵਿਚ ਹੀ ਕੁੰਜਪੁਰੇ ਤੋਂ ਵਾਪਸ ਰਵਾਨਾ ਹੋ ਗਿਆ ਸੀ। ਜਦੋਂ ਉਹ ਵਾਪਸ ਪਰਤਦੇ ਹੋਏ ਸਰਹਿੰਦ ਦੇ ਪਰਾਂਤ ਵਿਚ ਦਾਖ਼ਲ ਹੋਏ ਤਾਂ ਇਥੇ ਬਾਬਾ ਆਲਾ ਸਿੰਘ ਦਾ ਬੋਲਬਾਲਾ ਸੀ। ਕਾਜ਼ੀ ਨੂਰ ਮੁਹੰਮਦ ਬਾਬਾ ਆਲਾ ਸਿੰਘ ਬਾਰੇ ਆਪਣੀ ਸਮਝ ਅਨੁਸਾਰ ਇਉਂ ਲਿਖਦਾ ਹੈ: 'ਸਰਹਿੰਦ ਦੇ ਸੂਬੇ ਵਿਚ ਇਕ ਜਿਮੀਦਾਰ ਰਹਿੰਦਾ ਸੀ ਜਿਹੜਾ ਕਿ ਇਕ ਸੈਨਿਕ ਅਧਿਕਾਰੀ ਸੀ। ਉਹ ਇਸ ਥਾਂ ਦਾ ਹਾਕਮ ਸੀ। ਭਾਵੇਂ ਉਹ ਇਕ ਪਵਿੱਤਰ ਜਨੇਊਧਾਰੀ ਅਤੇ ਬੁੱਤ ਪੂਜਕ ਸੀ ਫਿਰ ਵੀ ਉਹ ਸ਼ਾਹ ਦਾ ਬਹੁਤ ਵਫ਼ਾਦਾਰ ਸੀ। ਉਸ ਦਾ ਨਾਂ ਆਲਾ ਜਾਂ ਆਲਾ ਜੱਟ ਸੀ। ਇਸ ਗੱਲ ਦਾ ਮੈਨੂੰ ਪਤਾ ਨਹੀਂ ਹੈ ਕਿ ਜੱਟ ਉਸ ਦੀ ਜਾਤ ਸੀ ਜਾਂ ਤਖੱਲਸ। ਜਦੋਂ ਸ਼ਾਹ ਇਸ ਦੇ ਇਲਾਕੇ ਵਿਚੋਂ ਦੀ ਲੰਘਿਆ ਸੀ ਤਾਂ ਕਿਸੇ ਨੇ ਇਸ ਨੂੰ ਆ ਕੇ ਸ਼ਾਹ ਦਾ ਸੁਨੇਹਾ ਦਿੱਤਾ ਕਿ ਉਹ ਆਪਣੀਆਂ ਸੇਵਾਵਾਂ ਲੈ

ਕੇ ਸ਼ਾਹ ਅੱਗੇ ਪੇਸ਼ ਹੋਵੇ ਅਤੇ ਆਪਣੀਆਂ ਇੱਛਾਵਾਂ ਦੀ ਪੂਰਤੀ ਕਰੇ, ਨਹੀਂ ਤਾਂ ਉਸ ਦਾ ਸਾਰਾ ਇਲਾਕਾ ਲੁੱਟ-ਪੁੱਟ ਲਿਆ ਜਾਵੇਗਾ। ਇਹ ਸੁਨੇਹਾ ਮਿਲਣ ਤੇ ਆਲਾ ਜੱਟ ਨੇ ਸ਼ਾਹ ਦੇ ਦਰਸ਼ਨ ਕੀਤੇ ਅਤੇ ਕੀਮਤੀ ਤੋਹਫੇ ਦਿੱਤੇ। ਇਹ ਤੋਹਫੇ ਮਨਜ਼ੂਰ ਕਰ ਲਏ ਗਏ। ਪੰਜਾਬ ਦੇ ਸਮੁੱਚੇ ਇਲਾਕੇ ਵਿਚ, ਸਮੇਤ ਲਾਹੌਰ ਅਤੇ ਸਰਹਿੰਦ ਦੇ, ਇਸ ਜੈਸਾ ਹੋਰ ਕੋਈ ਨੇਤਾ ਨਹੀਂ ਸੀ, ਜਿਸ ਦਾ ਸ਼ਾਹ ਉਪਰ ਇਸ ਜੈਸਾ ਪਰਭਾਵ ਹੋਵੇ। ਇਹ ਹੋਰ ਸਾਰੇ ਹਿੰਦੁਸਤਾਨੀਆਂ ਨਾਲੋਂ ਸ਼ਾਹ ਦਾ ਸਭ ਤੋਂ ਵੱਧ ਵਫ਼ਦਾਰ ਹੈ। ਭਾਵੇਂ ਇਹ ਹਿੰਦੂ ਹੈ ਅਤੇ ਬੁੱਤ-ਪੂਜਕ ਹੈ ਫਿਰ ਵੀ ਉਹ ਹੋਰਨਾਂ ਹਿੰਦੂਆਂ ਨਾਲੋਂ ਸਭ ਤੋਂ ਚੰਗਾ ਹੈ। ਉਹ ਹਮੇਸ਼ਾਂ ਸਿੱਖਾਂ ਦੇ ਖਿਲਾਫ਼ ਲੜਿਆ ਹੈ। ਭਾਵੇਂ ਸਿੱਖਾਂ ਦੇ ਖਿਲਾਫ ਉਸ ਦੀ ਲੜਾਈ ਧਰਮ ਨਾਲੋਂ ਜਿਆਦਾ ਸੰਸਾਰਕ ਪਰਾਪਤੀਆਂ ਵਾਸਤੇ ਸੀ। ਸਿੱਖਾਂ ਨੇ ਇਸ ਨੂੰ ਆਪਣੇ ਤੋਂ ਦੂਰ ਰੱਖਿਆ ਹੈ ਅਤੇ ਉਹ ਇਸ ਨਾਲ ਲੜਦੇ ਹੋਏ ਭੱਜ ਜਾਂਦੇ ਹਨ। ਉਸ ਦੇ ਪੈਰੋਕਾਰਾਂ ਵਿਚ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਹਨ। ਉਹ ਸ਼ਾਹ ਦੀ ਗੈਰ-ਹਾਜ਼ਰੀ ਵਿਚ ਵੀ ਅਤੇ ਹਜ਼ੂਰੀ ਵਿਚ ਵੀ ਤਨੋ-ਮਨੋ ਸੇਵਾ ਕਰਦਾ ਹੈ ਅਤੇ ਉਸ ਦੇ ਹੁਕਮਾਂ ਦੀ ਤਾਮੀਲ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡਦਾ।'

ਕਾਜ਼ੀ ਨੂਰ ਮੁਹੰਮਦ ਦੀਆਂ, ਬਾਬਾ ਆਲਾ ਸਿੰਘ ਬਾਰੇ ਗੱਲਾਂ, ਉਸ ਦੀ ਆਪਦੀ ਸਮਝ ਮੁਤਾਬਕ ਹਨ ਇਸ ਲਈ ਇਹ ਸਾਰੀਆਂ ਠੀਕ ਨਹੀਂ ਹਨ। ਨਾ ਹੀ ਤਾਂ ਆਲਾ ਸਿੰਘ ਜਨੇਊਧਾਰੀ ਸੀ ਅਤੇ ਨਾ ਹੀ ਆਲਾ ਸਿੰਘ ਤੋਂ ਡਰ ਕੇ ਦਲ ਖਾਲਸਾ ਕਦੇ ਭੱਜਿਆ ਸੀ ਸਗੋਂ ਕਾਫ਼ੀ ਹੱਦ ਤੱਕ ਆਲਾ ਸਿੰਘ ਦਲ ਖਾਲਸੇ ਤੋਂ ਡਰਦਾ ਸੀ।

ਕਾਜ਼ੀ ਨੂਰ ਮੁਹੰਮਦ ਆਪਣੀ ਗੱਲ ਜਾਰੀ ਰੱਖਦਾ ਹੋਇਆ ਅੱਗੇ ਕਹਿੰਦਾ ਹੈ ਕਿ ਜਦੋਂ ਅਹਿਮਦ ਸ਼ਾਹ ਸਰਹਿੰਦ ਪਹੁੰਚਿਆ ਤਾਂ ਉਸ ਨੇ ਸ਼ਹਿਰ ਨੂੰ ਉੱਜੜਿਆ-ਪੁੱਜੜਿਆ ਦੇਖਿਆ। ਉਸ ਨੇ ਆਲਾ ਸਿੰਘ ਤੋਂ ਇਸ ਬਾਰੇ ਪੁੱਛਿਆ ਤਾਂ ਆਲਾ ਸਿੰਘ ਨੇ ਇਉਂ ਜਵਾਬ ਦਿੱਤਾ, "ਇਸ ਦੇਸ਼ ਨੂੰ ਸਿੱਖਾਂ ਨੇ ਉਜਾੜ ਸੁੱਟਿਆ ਹੈ। ਮੈਂ ਉਨ੍ਹਾਂ ਨਾਲ ਕਈ ਵਾਰ ਲੜਿਆ ਹਾਂ ਤੇ ਉਨ੍ਹਾਂ ਨੂੰ ਸਜ਼ਾ ਦਿੱਤੀ ਹੈ। ਭਾਵੇਂ ਉਹ ਮੇਰੇ ਦੁਆਰਾ ਕਈ ਵਾਰ ਕੁੱਟੇ ਗਏ ਹਨ ਪਰ ਉਹ ਕਿਸੇ ਗੱਲ ਦੀ ਪਰਵਾਹ ਨਹੀਂ ਕਰਦੇ। ਲੋਕ ਬੜੀ ਤਕੜੀ ਗਿਣਤੀ ਵਿਚ ਸਿੱਖ ਬਣ ਰਹੇ ਹਨ। ਜਦੋਂ ਵੀ ਇਕ ਸਿੱਖ ਮਰਦਾ ਹੈ ਤਾਂ ਉਸ ਦੀ ਥਾਂ ਤੇ ਦੋ ਸਿੱਖ ਪੈਦਾ ਹੋ ਜਾਂਦੇ ਹਨ। ਅਜਿਹਾ ਇਸ ਕਰਕੇ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਗੁਰੂ ਦਾ ਉਨ੍ਹਾਂ ਨੂੰ ਵਰ ਪਰਾਪਤ ਹੈ ਕਿ ਇਕ ਸਿੱਖ ਦੀ ਥਾਂ ਤੇ ਦੋ ਸਿੱਖ ਪੈਦਾ ਹੋਣਗੇ। ਜੇ ਸਿਰੀ ਹਜ਼ੂਰ ਸਰਹਿੰਦ ਦਾ ਇਲਾਕਾ ਮੈਨੂੰ ਦੇ ਦੇਣ ਤਾਂ ਮੈਂ ਪਹਿਲਾਂ ਨਾਲੋਂ ਵੀ ਜ਼ਿਆਦਾ ਵਧੀਆਂ ਤਰੀਕੇ ਨਾਲ ਇਸ ਨੂੰ ਆਬਾਦ ਕਰਾਂਗਾ। ਇਸ ਬਦਲੇ ਮੈਨੂੰ ਇਕ ਸਾਲ ਦਾ ਮਾਮਲਾ ਮੁਆਫ਼ ਕਰ ਦੇਣਾ ਚਾਹੀਦਾ ਹੈ।"

ਆਲਾ ਸਿੰਘ ਦੀਆਂ ਗੱਲਾਂ ਸੁਣ ਕੇ ਅਹਿਮਦ ਸ਼ਾਹ ਖੁਸ਼ ਵੀ ਹੋਇਆ ਅਤੇ ਸੰਤੁਸ਼ਟ ਵੀ। ਉਸ ਨੂੰ ਪਤਾ ਸੀ ਕਿ ਸਿੱਖਾਂ ਵਾਲੀ ਅਬਾਦੀ ਵਾਲੇ ਇਸ ਪਰਾਂਤ ਵਿਚ ਸਿਰਫ ਸਿੱਖ ਗਵਰਨਰ ਹੀ ਕੰਮ ਦੇ ਸਕਦਾ ਹੈ। ਉਸ ਦੇ ਅਧਿਕਾਰੀਆਂ ਦੀ ਨਸੀਹਤ ਸੀ ਕਿ 'ਜੰਗਲ ਦੇ ਖਰਗੋਸ਼' ਨੂੰ ਉਸੇ ਜੰਗਲ ਦਾ ਕੁੱਤਾ ਹੀ ਮਾਰ ਸਕਦਾ ਹੈ' ਭਾਵ ਇਸ ਦਾ ਇਹ ਹੀ ਸੀ ਕਿ ਸਿੱਖਾਂ ਨੂੰ ਕਾਬੂ ਵਿਚ ਰੱਖਣ ਲਈ ਸਿੱਖ ਗਵਰਨਰ ਦੀ ਹੀ ਲੋੜ ਪਏਗੀ। ਮੁਸਲਮਾਨ ਗਵਰਨਰ ਦਾ ਹਾਲ ਜ਼ੈਨ ਖਾਨ ਵਾਲਾ ਹੀ ਹੋਵੇਗਾ। ਸਭ ਤੋਂ ਵੱਧ ਕੇ ਗੱਲ ਇਹ ਸੀ ਕਿ ਜਿੰਨਾ ਮਾਮਲਾ ਜੈਨ ਖਾਨ ਅਹਿਮਦ ਸ਼ਾਹ ਨੂੰ

ਭੇਜਦਾ ਹੁੰਦਾ ਸੀ ਆਲਾ ਸਿੰਘ ਵੀ ਉੱਨਾ ਹੀ ਮਾਮਲਾ ਭੇਜਣ ਨੂੰ ਤਿਆਰ ਸੀ। ਇਹ ਸਾਰੇ ਗੁਣ-ਔਗੁਣ ਸੋਚ ਕੇ ਅਹਿਮਦ ਸ਼ਾਹ ਨੇ ਆਲਾ ਸਿੰਘ ਨੂੰ ਸਰਹਿੰਦ ਦਾ ਗਵਰਨਰ ਬਣਾ ਦਿੱਤਾ।

ਸਰਹਿੰਦ ਕੁਝ ਦਿਨ ਠਹਿਰਣ ਉਪਰੰਤ ਅਹਿਮਦ ਸ਼ਾਹ ਅਬਦਾਲੀ ਤਕਰੀਬਨ ਪਹਿਲੀ ਮਾਰਚ, 1765 ਨੂੰ ਇਥੋਂ ਰਵਾਨਾ ਹੋ ਗਿਆ ਸੀ। ਜਿਉਂ ਹੀ ਅਬਦਾਲੀ ਸਰਹਿੰਦ ਤੋਂ ਰਵਾਨਾ ਹੋਇਆ ਤਾਂ ਦਲ ਖਾਲਸੇ ਨੇ ਸਤਲੁਜ ਮਾਛੀਵਾੜੇ ਵਾਲੇ ਘਾਟ ਦੇ ਪਰਲੇ ਪਾਸੇ ਜਾ ਕੇ ਰਸਤਾ ਜਾ ਰੋਕਿਆ। ਅਬਦਾਲੀ ਸੈਨਾ ਮਸਾਂ ਤਿੰਨ ਕੁ ਕਿਲੋਮੀਟਰ ਹੀ ਦਰਿਆ ਤੋਂ ਦੂਰ ਗਈ ਸੀ ਕਿ ਸਿੰਘਾਂ ਨੇ ਅੱਗੋਂ ਹਮਲਾ ਕੀਤਾ। ਅਫਗਾਨ ਸੈਨਾ ਦੀ ਰਵਾਨਗੀ ਦੀ ਤਰਤੀਬ ਇਸ ਤਰ੍ਹਾਂ ਸੀ ਕਿ ਬਿਲਕੁਲ ਵਿਚਕਾਰ ਪਰ ਸਭ ਤੋਂ ਅੱਗੇ ਅਹਿਮਦ ਸ਼ਾਹ ਅਬਦਾਲੀ, ਇਸ ਦੇ ਸੱਜੇ ਪਾਸੇ ਸ਼ਾਹ ਵਲੀ ਖਾਨ, ਜਹਾਨ ਖਾਨ, ਸ਼ਾਹ ਪਸੰਦ ਖਾਨ ਅਤੇ ਅੰਜਲਾ ਖਾਨ ਆਪਣੀਆਂ ਆਪਣੀਆਂ ਸੈਨਾਵਾਂ ਨਾਲ ਸਨ। ਖੱਬੇ ਪਾਸੇ ਨਾਸੀਰ ਖਾਨ ਆਪਣੀ ਬਲੋਚ ਸੈਨਾ ਨਾਲ ਸੀ। ਦੂਜੇ ਪਾਸੇ ਸਿੱਖਾਂ ਦੀ ਜੋ ਤਰਤੀਬ ਸੀ, ਕਾਜ਼ੀ ਨੂਰ ਮੁਹੰਮਦ ਨੇ ਇਸ ਬਾਰੇ ਇਉਂ ਲਿਖਿਆ ਹੈ ਕਿ ਜੱਸਾ ਸਿੰਘ ਆਹਲੂਵਾਲੀਆ ਬਿਲਕੁਲ ਵਿਚਕਾਰ ਸੀ ਅਤੇ ਉਹ ਇਕ ਪਹਾੜ ਦੀ ਤਰ੍ਹਾਂ ਅਟੱਲ ਖੜ੍ਹਾ ਸੀ। ਇਸ ਦੇ ਇਕ ਪਾਸੇ ਸ. ਜੱਸਾ ਸਿੰਘ ਰਾਮਗੜ੍ਹੀਆ ਸੀ ਜਿਹੜਾ ਇਕ ਸ਼ੇਰ ਦੀ ਸ਼ਕਲ ਦੀ ਤਰ੍ਹਾਂ ਲੱਗ ਰਿਹਾ ਸੀ। ਦੂਜੇ ਪਾਸੇ ਸ੍ਰ. ਚੜ੍ਹਤ ਸਿੰਘ ਸ਼ੁਕਰਚੱਕੀਆ ਸੀ ਜਿਸ ਤੋਂ ਅਫ਼ਗਾਨ ਬਹੁਤ ਡਰਦੇ ਸਨ। ਬਾਕੀ ਝੰਡਾ ਸਿੰਘ, ਲਹਿਣਾ ਸਿੰਘ, ਹਰੀ ਸਿੰਘ, ਗੁਲਾਬ ਸਿੰਘ ਤੇ ਗੁੱਜਰ ਸਿੰਘ ਆਦਿ ਭੰਗੀ ਸਰਦਾਰ ਵੀ ਨਾਲ ਨਾਲ ਖੜ੍ਹੇ ਸਨ। ਜੈ ਸਿੰਘ ਕਨ੍ਹੱਈਆ ਵੀ ਆਪਣੀ ਫੌਜ ਨਾਲ ਸੀ।

ਦਲ ਖਾਲਸਾ ਪੂਰੀ ਦਰਿੜ੍ਹਤਾ ਨਾਲ ਰਸਤਾ ਰੋਕੀਂ ਖੜ੍ਹਾ ਸੀ। ਉਸ ਦੀ ਮਨਸ਼ਾ ਅਬਦਾਲੀ ਨਾਲ ਗਹਿਗੱਚ ਲੜਾਈ ਕਰਨ ਦੀ ਸੀ। ਅਬਦਾਲੀ ਝਿਜਕ ਰਿਹਾ ਸੀ। ਅਬਦਾਲੀ ਨੂੰ ਇਸ ਗੱਲ ਦੀ ਉਮੀਦ ਸੀ ਕਿ ਸਿੰਘਾਂ ਨੇ ਪੰਜਾਬ ਵਿਚ ਉਸ ਨੂੰ ਬਿਨਾਂ ਲੜੇ ਦੇ ਨਹੀਂ ਜਾਣਾ ਦੇਣਾ। ਇਸ ਲਈ ਅਬਦਾਲੀ ਨੇ ਸਰਹਿੰਦ ਤੋਂ ਤੁਰਨ ਸਮੇਂ ਵੀ ਅਤੇ ਇਥੇ ਸਿੰਘਾਂ ਦੇ ਸਾਹਮਣੇ ਖੜ੍ਹੇ ਹੋਣ ਸਮੇਂ ਵੀ ਆਪਣੀ ਫੌਜ ਨੂੰ ਸਖ਼ਤ ਹਦਾਇਤਾਂ ਦਿੱਤੀਆਂ ਸਨ ਕਿ ਫੌਜ ਤੋਂ ਦੂਰ ਜਾ ਕੇ ਸਿੰਘਾਂ ਨਾਲ ਨਹੀਂ ਲੜਨਾ ਤੇ ਨਾ ਹੀ ਭੱਜੇ ਜਾਂਦੇ ਸਿੰਘਾਂ ਦਾ ਪਿੱਛਾ ਹੀ ਕਰਨਾ ਹੈ। ਸਿੰਘਾਂ ਨੇ ਪੂਰੀ ਤੇਜ਼ੀ ਨਾਲ ਅਫਗਾਨ ਫੌਜ ਤੇ ਹਮਲਾ ਕੀਤਾ। ਦੋਵੇਂ ਧਿਰਾਂ ਗੁੱਥਮਗੁੱਥਾ ਹੋ ਗਈਆਂ। ਸਿੰਘਾਂ ਨੇ ਅਬਦਾਲੀ ਦੀ ਸੱਜੀ ਬਾਹੀ ਉਪਰ ਹਮਲਾ ਕੀਤਾ ਅਤੇ ਇਸ ਨੂੰ ਦੱਬ ਕੇ ਲੈ ਗਏ ਸਨ। ਆਪਣੀ ਸੱਜੀ ਬਾਹੀ ਨੂੰ ਦੱਬਿਆ ਜਾਂਦਾ ਦੇਖ ਕੇ ਅਬਦਾਲੀ ਨੇ ਨਾਸੀਰ ਖਾਨ ਬਲੋਚ ਨੂੰ ਬੁਲਾਇਆ ਅਤੇ ਕਿਹਾ, "ਸਿੱਖਾਂ ਨੇ ਸੱਜੇ ਪਾਸੇ ਵਾਲੀ ਸੈਨਾ ਨੂੰ ਤਕਰੀਬਨ ਤਕਰੀਬਨ ਦਬਾਅ ਹੀ ਲਿਆ ਹੈ ਕਿਉਂਕਿ ਸਿੱਖਾਂ ਨੂੰ ਉਨ੍ਹਾਂ ਦੇ ਬਹਾਦੁਰ ਨੇਤਾ ਅਗਵਾਈ ਦੇ ਰਹੇ ਹਨ ਅਤੇ ਅੱਗੇ ਚਲੇ ਗਏ ਹਨ। ਇਸ ਕਰਕੇ ਸਾਡਾ ਇਹ ਪਾਸਾ ਖਾਲੀ ਹੋ ਗਿਆ ਹੈ ਅਤੇ ਸਿੱਖਾਂ ਨੇ ਇਸ ਪਾਸੇ ਨੂੰ ਰੋਕ ਲਿਆ ਹੈ। ਤੁਸੀਂ ਦੇਖ ਰਹੇ ਹੋ ਕਿ ਸਿੱਖ ਇੱਧਰ ਮਜ਼ਬੂਤ ਹੋ ਰਹੇ ਹਨ। ਇਹ ਕਾਫ਼ਰ ਤਾਰਤਰਾਂ (ਤੁਰਕੀ ਦੇ ਸੂਰਬੀਰ ਯੋਧੇ) ਵਾਂਗ ਤੀਰਾਂ ਅਤੇ ਗੋਲੀਆਂ ਦੀਆਂ ਬੁਛਾੜਾਂ ਕਰ ਰਹੇ ਹਨ। ਉਹ ਕਦੇ ਸੱਜੇ ਪਾਸੇ ਹਮਲਾ ਕਰਦੇ ਹਨ ਅਤੇ ਕਦੇ ਖੱਬੇ। ਮੈਂ ਉਨ੍ਹਾਂ ਦੀ ਇਸ ਦਰਿੜ੍ਹਤਾ ਭਰੀ ਦਲੇਰੀ ਤੋਂ ਬਹੁਤ ਪਰਭਾਵਤ ਹਾਂ। ਤੁਸੀਂ ਉਸ ਪਾਸੇ ਜਾਓ, ਉਨ੍ਹਾਂ ਤੇ ਦਬਾਅ ਪਾਓ। ਪਰ ਇਹ ਯਾਦ ਰੱਖਣਾ ਕਿ ਆਪਣੀ ਥਾਂ ਤੋਂ ਦੂਰ ਨਹੀਂ ਜਾਣਾ ਦੁਸ਼ਮਣ (ਸਿੱਖ) ਆਪਣੇ ਆਪ ਹੀ ਤੁਹਾਡੇ ਤੇ ਹਮਲਾ ਕਰਨ ਲਈ ਆਵੇਗਾ ਪਰ ਤੁਸੀਂ ਉਨ੍ਹਾਂ 'ਤੇ ਹਮਲਾ ਕਰਨ ਲਈ ਨਹੀਂ ਜਾਣਾ।"

ਕਾਜ਼ੀ ਨੂਰ ਮੁਹੰਮਦ ਅੱਗੇ ਲਿਖ ਰਿਹਾ ਹੈ ਕਿ ਅਹਿਮਦ ਸ਼ਾਹ ਦੀਆਂ ਹਦਾਇਤਾਂ ਮੁਤਾਬਕ ਨਾਸੀਰ ਖਾਨ ਸੱਜੇ ਪਾਸੇ ਵਾਲੀ ਬਾਹੀ ਵੱਲ ਵਧਿਆ ਪਰ ਜਿਉਂ ਹੀ ਉਹ ਉਥੇ ਪਹੁੰਚਿਆ ਤਾਂ ਅੱਗੋਂ ਚੜ੍ਹਤ ਸਿੰਘ ਨੇ ਪੂਰੀ ਤਾਕਤ ਨਾਲ ਹਮਲਾ ਕਰ ਦਿੱਤਾ। ਬਲੋਚ ਸਰਦਾਰ ਵੀ ਆਪਣੀ ਥਾਂ ਤੇ ਅੜ ਗਿਆ ਸੀ। ਜਦੋਂ ਸਿੱਖਾਂ ਨੇ ਉਸ ਦੀ ਫੌਜ ਵਿਚ ਤਰੇੜ ਪਾਉਣ ਤੋਂ ਅਸਮਰੱਥਾ ਮਹਿਸੂਸ ਕੀਤੀ ਤਾਂ ਉਨ੍ਹਾਂ ਨੇ ਆਪਣੀ ਰਵਾਇਤੀ ਨੀਤੀ ਵਰਤੋਂ ਵਿਚ ਲਿਆਂਦੀ। ਇਉਂ ਉਹ ਲੜਦੇ ਲੜਦੇ ਭੱਜ ਨਿਕਲੇ। ਨਾਸੀਰ ਖਾਨ ਸੌਖਿਆਂ ਹੀ ਉਨ੍ਹਾਂ ਦੇ ਛਲਾਵੇ ਵਿਚ ਆ ਗਿਆ ਸੀ ਅਤੇ ਉਹ ਉਨ੍ਹਾਂ ਦਾ ਪਿੱਛਾ ਕਰਨ ਲਈ ਦੌੜ ਪਿਆ। ਜਦੋਂ ਕੁਝ ਦੂਰ ਜਾ ਕੇ ਸਿੱਖਾਂ ਨੇ ਦੇਖਿਆ ਕਿ ਖਾਨ ਆਪਣੀ ਮੁੱਖ ਫੌਜ ਵਲੋਂ ਕਾਫੀ ਦੂਰ ਆ ਗਿਆ ਹੈ ਤਾਂ ਉਹ ਇਕ ਦਮ ਰੁਕ ਗਏ, ਪਿੱਛੇ ਮੁੜੇ ਅਤੇ ਉਨ੍ਹਾਂ ਉਪਰ ਮਾਸਖੋਰੇ ਜਾਨਵਰਾਂ ਵਾਂਗ ਟੁੱਟ ਪਏ। ਇਸ ਅਚਨਚੇਤ ਹਮਲੇ ਵਿਚ ਫਸੇ ਹੋਏ ਪਠਾਣ ਆਪਣੇ ਘੋੜਿਆਂ ਤੋਂ ਉੱਤਰ ਕੇ ਉਰ੍ਹਾਂ-ਪਰ੍ਹਾਂ ਹੋ ਕੇ ਆਪਣੇ ਪਰਾਣ ਬਚਾਉਣ ਲਈ ਸੰਘਰਸ਼ ਕਰਨ ਲੱਗੇ ਅਤੇ ਕਈ ਘੰਟਿਆਂ ਦੀ ਸਖ਼ਤ ਟੱਕਰ ਤੋਂ ਬਾਅਦ ਬੜੀ ਮੁਸ਼ਕਲ ਨਾਲ ਆਪਣੀ ਮੁੱਖ ਫੌਜ ਨਾਲ ਆ ਕੇ ਰਲੇ। ਬਿਲਕੁਲ ਇਸੀ ਸਮੇਂ ਉਨ੍ਹਾਂ ਉਪਰ ਇਕ ਹੋਰ ਤਾਜ਼ਾ ਦਮ ਸਿੰਘ ਜੱਥੇ ਨੇ ਹਮਲਾ ਕਰ ਦਿੱਤਾ। ਬੜੀ ਭਿਆਨਕ ਹੱਥੋ-ਹੱਥ ਲੜਾਈ ਹੋਈ ਜਿਹੜੀ ਦੇਰ ਰਾਤ ਤੱਕ ਚਲਦੀ ਰਹੀ। ਜਦੋਂ ਅੱਗੋਂ ਅਨ੍ਹੇਰੇ ਵਿਚ ਕੁਝ ਦਿਖਾਈ ਨਾ ਦਿੱਤਾ ਤਾਂ ਦੋਵੇਂ ਧਿਰਾਂ ਆਪਣੇ ਆਪ ਪਿੱਛੇ ਹੱਟ ਗਈਆਂ।

ਇਸ ਤਰ੍ਹਾਂ ਸਤਲੁਜ ਦਰਿਆਂ ਦੇ ਉਪਰ ਅਹਿਮਦ ਸ਼ਾਹ ਅਬਦਾਲੀ ਨਾਲ ਸਿੰਘਾਂ ਦੀ ਇਹ ਪਹਿਲੇ ਪੂਰੇ ਦਿਨ ਦੀ ਗਹਿਗੱਚ ਲੜਾਈ ਸੀ। ਇਸ ਤਰ੍ਹਾਂ ਦੀ ਗਹਿਗੱਚ ਲੜਾਈ ਪਹਿਲਾਂ ਅੰਮ੍ਰਿਤਸਰ ਵਿਚ ਅਕਤੂਬਰ, 1762 ਵਿਚ ਕੀਤੀ ਗਈ। ਇਸ ਵਿਚ ਅਬਦਾਲੀ ਰਾਤ ਦੇ ਅਨ੍ਹੇਰੇ ਵਿਚ ਖਿਸਕ ਗਿਆ ਸੀ। ਹੁਣ ਸਤਲੁਜ ਦੇ ਕੰਢੇ ਤੇ ਹੋਈ ਲੜਾਈ ਵਿਚ ਵੀ ਅਬਦਾਲੀ ਰਾਤ ਦੇ ਅਨ੍ਹੇਰੇ ਵਿਚ ਖਿਸਕ ਗਿਆ ਸੀ। ਜਦੋਂ ਅਗਲਾ ਦਿਨ ਚੜ੍ਹਿਆ ਤਾਂ ਅਫਗਾਨ ਸੈਨਾ ਲੜਾਈ ਵਾਲੇ ਮੈਦਾਨ ਤੋਂ ਪੰਜ ਕਿਲੋਮੀਟਰ ਅੱਗੇ ਜਾ ਚੁੱਕੀ ਸੀ। ਇਸ ਅਗਲੇ ਦਿਨ ਦੇ ਚੜ੍ਹਾਅ ਨਾਲ ਵੀ ਪਹਿਲਾਂ ਹਮਲਾ ਸਿੰਘਾਂ ਨੇ ਕੀਤਾ ਸੀ। ਇਸ ਦਿਨ ਪਹਿਲੇ ਦਿਨ ਨਾਲੋਂ ਸਿੰਘਾਂ ਦੀ ਜੰਗੀ ਤਰਤੀਬ ਬਦਲੀ ਹੋਈ ਸੀ। ਉਹ ਪਹਿਲੇ ਦਿਨ ਨਾਲੋਂ ਉਲਟ ਸਥਿਤੀ ਵਿਚ ਸਨ। ਇਸ ਦਿਨ ਸਿੰਘਾਂ ਦੀ ਗਿਣਤੀ ਵੀ ਪਹਿਲੇ ਦਿਨ ਨਾਲੋਂ ਜ਼ਿਆਦਾ ਸੀ। ਜਾਪਦਾ ਹੈ ਕਿ ਸਿੰਘ ਪਹਿਲੇ ਦਿਨ ਦੀ ਲੜਾਈ ਵਿਚ ਹੌਸਲਾਬੰਦ ਹੋ ਗਏ ਸਨ। ਸਿੰਘਾਂ ਦੀ ਚੜ੍ਹਦੀ ਕਲਾ ਸੁਣ ਕੇ ਪਿੰਡਾਂ ਵਿਚੋਂ ਵੀ ਸਿੱਖ ਨੌਜੁਆਨ ਆ ਰਲੇ ਹੋਣਗੇ। ਸਿੰਘਾਂ ਦਾ ਹਮਲਾ ਦੇਖ ਕੇ ਅਬਦਾਲੀ ਨੇ ਆਪਣੀ ਫੌਜ ਨੂੰ ਇਕਦਮ ਰੁਕਣ ਦੇ ਹੁਕਮ ਦਿੱਤੇ ਅਤੇ ਪਹਿਲਾਂ ਦੀ ਤਰ੍ਹਾਂ ਹੀ ਜੰਗੀ ਤਰਤੀਬ ਨਾਲ ਫੌਜ ਨੂੰ ਖੜ੍ਹਾ ਕੀਤਾ। ਜਿਉਂ ਹੀ ਅਫਗਾਨ ਸੈਨਾ ਨੇ ਹਮਲਾ ਕੀਤਾ ਤਾਂ ਸਿੰਘ ਇਕ ਦਮ ਪਿੱਛੇ ਨੂੰ ਭੱਜ ਗਏ ਸਨ। ਜਦੋਂ ਅਫਗਾਨ ਫੌਜ ਦੇ ਇਕ ਤਕੜੇ ਹਿੱਸੇ ਨੇ ਇਨ੍ਹਾਂ ਭੱਜ ਨਿਕਲੇ ਸਿੰਘਾਂ ਦਾ ਪਿੱਛਾ ਕੀਤਾ ਤਾਂ ਸਿੰਘਾਂ ਦਾ ਬਹੁਤ ਤਕੜਾ ਹਿੱਸਾ ਅਫ਼ਗਾਨ ਸੈਨਾ ਦੇ ਪਿੱਛੋਂ ਦੀ ਆ ਗਰਜਿਆ। ਇਸ ਨਾਲ ਅਫ਼ਗਾਨਾਂ ਵਿਚ ਭੰਬਲਭੂਸਾ ਪੈਦਾ ਹੋ ਗਿਆ। ਇਸ ਭੰਬਲਭੂਸੇ ਨੂੰ ਦੇਖ ਕੇ ਅਹਿਮਦ ਸ਼ਾਹ ਨੂੰ ਬੜਾ ਰੋਹ ਚੜ੍ਹਿਆ ਅਤੇ ਆਪਣੀ ਸੈਨਾ ਨੂੰ ਮੁਖ਼ਾਤਬ ਹੋ ਕੇ ਕਹਿਣ ਲੱਗਿਆ, "ਕਿਸੇ ਨੂੰ ਵੀ ਅੱਗੇ ਨਹੀਂ ਜਾਣਾ ਚਾਹੀਦਾ ਅਤੇ ਨਾ ਹੀ ਕਿਸੇ ਨੂੰ ਆਪਣੀ ਥਾਂ ਤੋਂ ਹਿੱਲਣਾ ਹੀ ਚਾਹੀਦਾ ਹੈ। ਉਡੀਕ ਕਰੋ! ਇਹ ਰਾਖਸ਼ਸ਼ ਦੁਸ਼ਮਣ ਆਪਣੇ ਆਪ ਤੁਹਾਡੇ ਪਾਸ ਆਉਣਗੇ। ਆਪਣੀਆਂ ਪੁਜੀਸ਼ਨਾਂ ਤੋਂ ਪਰੇ ਨਾ ਜਾਓ ਸਗੋਂ

ਆਪੋ-ਆਪਣੇ ਮੋਰਚਿਆਂ ਵਿਚ ਕੋਕਾਸ਼ਸ਼ ਪਹਾੜ ਦੀ ਤਰ੍ਹਾਂ ਡਟੇ ਰਹੇ। ਜਦੋਂ ਤੁਸੀ ਦੇਖੋ ਕਿ ਇਹ ਕੁੱਤੇ ਤੁਹਾਡੇ ਤੱਕ ਪਹੁੰਚ ਗਏ ਹਨ ਤਾਂ ਉਨ੍ਹਾਂ ਦੇ ਸਿਰ ਭੰਨ ਦਿਓ।" ਸਿਟੇ ਵਜੋਂ ਸਿੰਘਾਂ ਨੇ ਹਮਲੇ ਤਾਂ ਬਹੁਤ ਕੀਤੇ ਪਰ ਅਫਗਾਨ ਸੈਨਾ ਇਕੱਠੀ ਰਹੀ ਅਤੇ ਅੱਗੇ ਵਧਦੀ ਗਈ। ਸਿੰਘ ਹਮਲੇ ਕਰਦੇ ਸਨ ਤੇ ਨੁਕਸਾਨ ਕਰਕੇ ਦੌੜ ਜਾਂਦੇ ਸਨ। ਰਾਤ ਦੇ ਅਨ੍ਹੇਰੇ ਵਿਚ ਲੜਾਈ ਖ਼ਤਮ ਹੋਈ।

ਰਾਤੋ-ਰਾਤ ਅਫਗਾਨ ਸੈਨਾ ਨੂਰਮਹਿਲ ਕੋਲ ਪਹੁੰਚ ਗਈ ਸੀ। ਦਿਨ ਚੜ੍ਹਦਿਆਂ ਹੀ ਅਫ਼ਗਾਨ, ਘੋੜਸੁਆਰ ਹੋ ਕੇ ਅੱਗੇ ਵਧਣ ਲੱਗੇ। ਅਜੇ ਇਹ ਦਸ ਕੁ ਕਿਲੋਮੀਟਰ ਹੀ ਅੱਗੇ ਗਏ ਸਨ ਕਿ ਖਾਲਸਾ ਦਲ ਅੱਗੇ ਆ ਕੇ ਇਨ੍ਹਾਂ ਦਾ ਰਸਤਾ ਰੋਕ ਕੇ ਖੜ੍ਹ ਗਿਆ। ਸਿੰਘਾਂ ਨੇ ਪਹਿਲਾਂ ਵਾਂਗ ਹੀ ਲੜਾਈ ਕੀਤੀ। ਲੜਦੇ ਲੜਦੇ ਇਕ ਦਮ ਦੌੜ ਜਾਂਦੇ ਸਨ ਪਰ ਕੁਝ ਹੀ ਸਮੇਂ ਬਾਅਦ ਕਿਸੇ ਹੋਰ ਥਾਂ ਤੇ ਛੁਪਿਆ ਜੱਥਾ ਆ ਹਮਲਾ ਕਰਦਾ ਸੀ ਤੇ ਪਹਿਲਾ ਦੂਰ ਜਾ ਕੇ ਛੁਪ ਕੇ ਖਲੋ ਜਾਂਦਾ ਸੀ। ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ ਇਹ ਲੋਕ ਸ਼ੇਰਾਂ ਵਾਂਗ ਗਰਜਦੇ ਹੋਏ ਆਉਂਦੇ ਸਨ ਅਤੇ ਲੂੰਮੜ ਦੀ ਤਰ੍ਹਾਂ ਲੜਾਈ ਵਿਚੋਂ ਭੱਜ ਨਿਕਲਦੇ ਸਨ। ਉਹ ਭੱਜਦੇ ਨਹੀਂ ਸਨ ਸਗੋਂ ਲੜਾਈ ਨੂੰ ਲਮਕਾਉਂਦੇ ਸਨ। ਉਹ ਭੱਜਣ ਵਿਚ ਭੋਰਾ ਵੀ ਸ਼ਰਮ ਮਹਿਸੂਸ ਨਹੀਂ ਕਰਦੇ ਸਨ। ਉਹ ਬੰਦੂਕਾਂ ਭਰ ਕੇ ਲਿਆਉਂਦੇ ਸਨ। ਅਫਗਾਨ ਸੈਨਾ ਦੇ ਸਾਹਮਣੇ ਆ ਕੇ ਆਪਣੀਆਂ ਬੰਦੂਕਾਂ ਦੀ ਬੁਛਾੜ ਕਰਦੇ ਸਨ। ਬੰਦੂਕਾਂ ਖਾਲੀ ਹੋਣ ਪਿੱਛੋਂ ਇਹ ਭੱਜ ਜਾਂਦੇ ਸਨ ਅਤੇ ਇਨ੍ਹਾਂ ਦੇ ਭੱਜਦੇ ਹੀ ਇਕ ਹੋਰ ਜੱਥਾ ਆ ਧਮਕਦਾ ਸੀ। ਇਹ ਵੀ ਉਸੇ ਤਰ੍ਹਾਂ ਕਰਦਾ ਸੀ। ਇਉਂ ਸਾਰਾ ਦਿਨ ਕਾਰਵਾਈ ਜਾਰੀ ਰਹਿੰਦੀ ਸੀ। ਅਫਗਾਨ ਸੈਨਾ ਸੋਚ ਹੀ ਨਹੀਂ ਸਕਦੀ ਸੀ ਕਿ ਉਸ ਨਾਲ ਕੌਣ ਲੜ ਰਿਹਾ ਹੈ ਤੇ ਕੌਣ ਭੱਜ ਰਿਹਾ ਹੈ।" ਕਾਜ਼ੀ ਨੂਰ ਮੁਹੰਮਦ ਅੱਗੇ ਲਿਖਦਾ ਹੋਇਆ ਕਹਿ ਰਿਹਾ ਹੈ ਕਿ "ਸੰਖੇਪ ਵਿਚ ਇਹ ਕੁੱਤੇ ਇਸੀ ਤਰ੍ਹਾਂ ਸੱਤ ਦਿਨਾਂ ਤੱਕ ਲੜਦੇ ਰਹੇ। ਜਦੋਂ ਵੀ ਦੁਨੀਆਂ ਦਾ ਜੇਤੂ ਬਾਦਸ਼ਾਹ ਘੋੜੇ ਤੇ ਅਸਵਾਰ ਹੁੰਦਾ, ਇਹ ਜਨੇਊ ਧਾਰੀ (ਕਿਰਪਾਨਧਾਰੀ) ਬੁੱਤਪੂਜਕ ਸਾਹਮਣੇ ਆ ਖਲੋਂਦੇ ਅਤੇ ਇਹ ਗੰਦੇ ਕੁੱਤੇ ਧਰਮ ਦੇ ਬਾਦਸ਼ਾਹ ਦੇ ਪਿੱਛੇ ਪਿੱਛੇ ਆਉਂਦੇ। ਜਦੋਂ ਧਰਮ-ਰੱਖਿਅਕ ਬਾਦਸ਼ਾਹ ਰੁਕਦਾ, ਤਾਂ ਇਹ ਕਲਮੂੰਹੇ ਕੁੱਤੇ ਉਸ ਨਾਲ ਲੜਨ ਲੱਗ ਪੈਂਦੇ।"

ਚੌਥੇ ਦਿਨ ਵੀ ਇਸੇ ਤਰ੍ਹਾਂ ਲੜਾਈ ਹੁੰਦੀ ਰਹੀ। ਸਾਰੇ ਜਲੰਧਰ ਦੁਆਬ ਵਿਚ ਕਿਸੇ ਇਕ ਥਾਂ ਤੇ ਵੀ ਅਬਦਾਲੀ ਨੂੰ ਸ਼ਾਂਤੀ ਨਾਲ ਟਿਕਣ ਨਹੀਂ ਦਿੱਤਾ। ਉਸ ਨੂੰ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ। ਰਾਤ ਦੇ ਠਹਿਰਾਅ ਵੇਲੇ ਵੀ ਅਫ਼ਗਾਨ ਫੌਜੀ ਸੌਂ ਨਹੀਂ ਸਕਦੇ ਸਨ। ਉਨ੍ਹਾਂ ਨੂੰ ਹਰ ਸਮੇਂ ਸਿੰਘਾਂ ਦੇ ਹਮਲੇ ਦਾ ਡਰ ਬਣਿਆ ਰਹਿੰਦਾ ਸੀ। ਇਸੀ ਤਰ੍ਹਾਂ ਪੰਜਵਾਂ ਅਤੇ ਛੇਵਾਂ ਦਿਨ ਵੀ ਲੜਾਈ ਵਿਚ ਬੀਤ ਗਿਆ ਸੀ। ਅਬਦਾਲੀ ਚਾਹੁੰਦਾ ਸੀ ਕਿ ਜਿੰਨਾ ਜਲਦੀ ਹੋ ਸਕੇ ਉਹ ਪੰਜਾਬ ਦੇ ਦਰਿਆ ਪਾਰ ਕਰ ਕੇ ਕਾਬੁਲ ਪਹੁੰਚ ਜਾਵੇ। ਉਹ ਸਿੰਘਾਂ ਦਾ ਪਿੱਛਾ ਕਰਨ ਵਿਚ ਜਾਂ ਉਨ੍ਹਾਂ ਨੂੰ ਘੇਰ ਕੇ ਲੜਾਈ ਕਰਨ ਵਿਚ ਭੋਰਾ-ਭਰ ਵੀ ਦਿਲਚਸਪੀ ਨਹੀਂ ਰੱਖਦਾ ਸੀ।

ਸੱਤਵੇਂ ਦਿਨ ਅਫਗਾਨ ਫੌਜ ਬਿਆਸ ਦਰਿਆ ਉਪਰ ਪਹੁੰਚ ਗਈ। ਦਰਿਆ ਦੇ ਕੰਢੇ ਤੇ ਪਹੁੰਚ ਕੇ ਅਬਦਾਲੀ ਨੇ ਹੁਕਮ ਦਿੱਤਾ ਕਿ ਸਭ ਤੋਂ ਪਹਿਲਾਂ ਪਰਿਵਾਰਾਂ ਵਾਲੇ ਲੋਕ ਆਪਣਾ ਮਾਲ ਅਤੇ ਅਸਬਾਬ ਲੈ ਕੇ ਦਰਿਆ ਪਾਰ ਕਰਨਗੇ। ਫੌਜ ਸਭ ਤੋਂ ਪਿੱਛੋਂ ਪਾਰ ਕਰੇਗੀ। ਜਦੋਂ ਇਸ ਤਰ੍ਹਾਂ ਸਾਰਾ ਮਾਲ-ਅਸਬਾਬ ਦਰਿਆ ਪਾਰ ਹੋ ਗਿਆ ਤਾਂ ਅਬਦਾਲੀ ਨੇ ਖੁਦ ਆਪਣਾ ਘੋੜਾ ਦਰਿਆ

ਵਿਚ ਠੱਲ੍ਹਿਆ ਅਤੇ ਇਹ ਫੌਜ ਨੂੰ ਪਾਰ ਕਰਨ ਦਾ ਇਸ਼ਾਰਾ ਸੀ। ਅਜੇ ਉਹ ਦਰਿਆ ਦੇ ਵਿਚਕਾਰ ਹੀ ਸੀ ਕਿ ਪਾਰ ਕਰ ਚੁੱਕੇ ਲੋਕਾਂ ਵੱਲੋਂ ਖ਼ਬਰ ਪਹੁੰਚਾਈ ਗਈ ਕਿ ਤੀਹ ਹਜ਼ਾਰ ਸਿੰਘਾਂ ਦਾ ਦਲ ਅੱਗੇ ਖੜ੍ਹਾ ਉਡੀਕ ਕਰ ਰਿਹਾ ਹੈ। ਸ਼ਾਹ ਬੜਾ ਹੀ ਹੈਰਾਨ ਸੀ ਕਿ ਇਹ ਸਿੰਘ ਕਿਸ ਤਰ੍ਹਾਂ ਇਕ ਦਮ ਉਸ ਦੇ ਅੱਗੇ ਆ ਨਿਕਲਦੇ ਹਨ। ਉਹ ਅਜੇ ਇਹ ਸੋਚ ਹੀ ਰਿਹਾ ਸੀ ਕਿ ਉਹ ਸਿੰਘ ਨੇਤਾਵਾਂ ਪਾਸ ਆਪਣੇ ਏਲਚੀ ਭੇਜੇ ਤਾਂ ਕਿ ਉਹ ਸਿੰਘਾਂ ਨੂੰ ਸਮਝਾ ਸਕਣ ਕਿ ਸ਼ਾਹ ਦੇ ਸਾਹਮਣੇ ਆ ਕੇ ਗੱਲ ਕਰਨ ਅਤੇ ਲਾਹੌਰ ਦਾ ਰਾਜ ਸੰਭਾਲ ਲੈਣ। ਇਕ ਹੋਰ ਸਿੰਘਾਂ ਦਾ ਦਲ ਬਿਆਸ ਦਰਿਆ ਦੇ ਉਰਲੇ ਕੰਢੇ ਤੇ ਪਾਰ ਕਰ ਰਹੀ ਫੌਜ ਦੇ ਪਿਛਲੇ ਪਾਸਿਓਂ ਆ ਨਿਕਲਿਆ। ਇਸ ਤਰ੍ਹਾਂ ਦੋਵਾਂ ਪਾਸਿਆਂ ਤੋਂ ਹੀ ਅਹਿਮਦ ਸ਼ਾਹ ਦੀ ਫੌਜ ਉਪਰ ਹਮਲਾ ਕਰ ਦਿੱਤਾ ਗਿਆ। ਦਰਿਆ ਦੇ ਵਿਚਕਾਰ ਫਸੀ ਅਫ਼ਗਾਨ ਫੌਜ ਦੇ ਸਿੰਘਾਂ ਨੇ ਆਹੂ ਲਾਹ ਸੁੱਟੇ। ਇਥੇ ਭਿਆਨਕ ਕਤਲਿਆਮ ਹੋਇਆ। ਕੁਝ ਸੈਨਿਕ ਮਾਰੇ ਗਏ ਸਨ ਤੇ ਕੁਝ ਦਰਿਆ ਵਿਚ ਰੁੜ੍ਹ ਗਏ ਸਨ। ਅਬਦਾਲੀ ਵਾਰ ਵਾਰ ਇਹ ਹਦਾਇਤਾਂ ਦੇ ਰਿਹਾ ਸੀ ਕਿ ਭੱਜੇ ਜਾਂਦੇ ਸਿੰਘਾਂ ਦਾ ਪਿੱਛਾ ਨਹੀਂ ਕਰਨਾ। ਲੁੱਟ ਦੇ ਮਾਲ-ਅਸਬਾਬ ਵਿਚੋਂ ਸਿੰਘ ਕਾਫੀ ਕੁਝ ਖੋਹ ਕੇ ਲੈ ਗਏ ਸਨ। ਇਕ ਪਹਿਰ ਦੀ ਭਿਆਨਕ ਝੜੱਪ ਦੇ ਬਾਅਦ ਦੋਵੇਂ ਸਿੰਘ ਦਲ ਦੂਰ ਭੱਜ ਗਏ ਸਨ। ਉਹ ਆਪਣਾ ਕੰਮ ਪੂਰਾ ਕਰ ਗਏ ਸਨ। ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ "ਇਹ ਦਿਨ ਉਨ੍ਹਾਂ ਦੀ ਲੜਾਈ ਦਾ ਅਖੀਰਲਾ ਦਿਨ ਸੀ। ਉਨ੍ਹਾਂ ਦੀ ਚਲਾਕੀ ਉਨ੍ਹਾਂ ਲਈ ਕੋਈ ਫਾਇਦਾ ਨਹੀਂ ਪਹੁੰਚਾ ਸਕੀ ਕਿਉਂਕਿ ਉਹ ਉਦਾਸ ਅਤੇ ਅਸੰਤੁਸ਼ਟ ਸਨ। ਦੱਖਣ ਵਾਲੇ ਪਾਸੇ ਪੰਜਾਬ ਦਾ ਦੂਸਰਾ ਦਰਿਆ (ਬਿਆਸ) ਸੀ ਜਿਸ ਨੂੰ ਦੁਆਬਾ ਕਰਕੇ ਜਾਣਿਆ ਜਾਂਦਾ ਸੀ। ਧਰਮ-ਰੱਖਿਅਕ ਬਾਦਸ਼ਾਹ ਪੂਰੀ ਸ਼ਾਨ-ਸ਼ੌਕਤ ਨਾਲ ਇਥੋਂ ਰਵਾਨਾ ਹੋਇਆ ਅਤੇ ਰਸਤੇ ਵਿਚ ਥੋੜ੍ਹੀ ਥੋੜ੍ਹੀ ਦੇਰ ਠਹਿਰਦਾ ਹੋਇਆ ਰਾਵੀ ਦਰਿਆ ਵੀ ਪਾਰ ਕਰ ਗਿਆ।" ਪਰ ਚਿਨਾਬ ਦਰਿਆ ਪਾਰ ਕਰਦਿਆਂ ਅਫ਼ਗਾਨ ਸੈਨਾ ਨਾਲ ਇਕ ਬੜਾ ਭਿਆਨਕ ਹਾਦਸਾ ਵਾਪਰ ਗਿਆ ਸੀ। ਇਹ ਹਾਦਸਾ ਇਸ ਭੰਬਲਭੂਸੇ ਕਰਕੇ ਵਾਪਰਿਆ ਸੀ ਕਿ ਅਫ਼ਗਾਨ ਫੌਜ ਵਿਚ ਇਹ ਗੱਲ ਧੁੰਮ ਗਈ ਸੀ ਕਿ ਸਿੰਘਾਂ ਦਾ ਦਲ ਉਨ੍ਹਾਂ ਉਪਰ ਆ ਟੁੱਟਿਆ ਹੈ। ਅਫ਼ਗਾਨ ਸੈਨਾ ਪਹਿਲਾਂ ਚਿਨਾਬ ਦਰਿਆ ਦੇ ਛੇ ਨਾਲੇ ਤਾਂ ਪਾਰ ਕਰ ਗਈ ਸੀ ਪਰ ਸੱਤਵਾਂ ਬਹੁਤ ਡੂੰਘਾ ਅਤੇ ਤੇਜ਼ ਵਹਾਅ ਵਾਲਾ ਸੀ। ਜਦੋਂ ਹਮਲੇ ਦੀ ਅਫ਼ਵਾਹ ਫੈਲੀ ਤਾਂ ਸੈਨਿਕ ਅਤੇ ਦੂਸਰੇ ਲੋਕ ਜਲਦੀ ਜਲਦੀ ਪਾਰ ਕਰਨ ਲੱਗੇ ਤਾਂ ਕਿ ਸਿੰਘਾਂ ਦੇ ਹਮਲੇ ਤੋਂ ਬਚ ਕੇ ਪਾਰ ਨਿਕਲ ਜਾਣ। ਜੰਗਨਾਮੇ ਦੇ ਆਧਾਰ ਤੇ ਗੰਡਾ ਸਿੰਘ ਲਿਖਦਾ ਹੈ ਕਿ "ਇਸ ਵਿਚ ਬੇਅੰਤ ਫੌਜੀ, ਹਜ਼ਾਰਾਂ ਲੱਦੇ-ਲਦਾਏ ਊਠ, ਘੋੜੇ, ਖੋਤੇ, ਬੈਲ, ਮਹੀਆਂ, ਮਾਲ-ਅਸਬਾਬ, ਖ਼ਜ਼ਾਨਾ, ਬੱਚੇ, ਤ੍ਰੀਮਤਾਂ ਰੁੜ੍ਹ ਗਈਆਂ। ਉਸ ਸਮੇਂ ਇੰਝ ਜਾਪਦਾ ਸੀ ਜਿਵੇਂ ਕਿ ਕਿਆਮਤ ਦਾ ਦਿਨ ਆ ਪੁੱਜਾ ਹੈ। ਨੂਰ ਮੁਹੰਮਦ ਕਹਿੰਦਾ ਹੈ ਕਿ ਜਦ ਕਦੀ ਮੈਨੂੰ ਉਸ ਦਿਨ ਦਾ ਚੇਤਾ ਆ ਜਾਂਦਾ ਹੈ ਤਾਂ ਕਿਆਮਤ ਦੇ ਹੌਲ ਨਾਲ ਮੇਰਾ ਸਰੀਰ ਕੰਬਣ ਲੱਗ ਪੈਂਦਾ ਹੈ। ਉਸ ਦਿਨ ਦਰਿਆ ਵਿਚ ਇਤਨੇ ਬੰਦੇ, ਘੋੜੇ ਅਤੇ ਊਠ ਡੁੱਬ ਕੇ ਮਰ ਗਏ ਕਿ ਸਿੱਖਾਂ ਨਾਲ ਲੜਾਈ ਵਿਚ ਵੀ ਇਤਨੇ ਨਹੀਂ ਸਨ ਮਰੇ।"[2]

ਅਸਲ ਵਿਚ ਅਹਿਮਦ ਸ਼ਾਹ ਅਬਦਾਲੀ ਲਾਹੌਰ ਵੱਲ ਇਸ ਕਰਕੇ ਨਹੀਂ ਗਿਆ ਸੀ ਕਿਉਂਕਿ ਲਾਹੌਰ ਨੂੰ ਦਲ ਖਾਲਸੇ ਨੇ ਪਹਿਲੋਂ ਹੀ ਸਾਰੇ ਨਾਕਿਆਂ ਤੋਂ ਘੇਰ ਰੱਖਿਆ ਸੀ। ਅਹਿਮਦ ਸ਼ਾਹ ਦਰਿਆ ਬਿਆਸ ਤੋਂ ਸਿੱਧਾ ਹੀ ਰਾਵੀ ਨੂੰ ਪਾਰ ਕਰ ਗਿਆ ਸੀ। ਜਦੋਂ ਸਿੰਘਾਂ ਨੂੰ ਇਹ ਪਤਾ

ਲੱਗਿਆ ਕਿ ਅਹਿਮਦ ਸ਼ਾਹ ਬਿਨਾਂ ਲਾਹੌਰ ਵੱਲ ਆਏ ਹੀ ਰਾਵੀ ਨੂੰ ਪਾਰ ਕਰ ਗਿਆ ਹੈ ਤਾਂ ਉਨ੍ਹਾਂ ਦੀ ਖੁਸ਼ੀ ਦੀ ਅਤੇ ਹੈਰਾਨੀ ਦੀ ਕੋਈ ਹੱਦ ਨਾ ਰਹੀ। ਉਹ ਜੈਕਾਰੇ ਗੂੰਜਾਉਂਦੇ ਹੋਏ ਲਾਹੌਰ ਵਿਚ ਦਾਖਲ ਹੋ ਗਏ ਅਤੇ ਲਾਹੌਰ ਦੀਆਂ ਵੰਡੀਆਂ ਪਾਉਣ ਦਾ ਪਰੋਗਰਾਮ ਉਲੀਕਣ ਲੱਗ ਪਏ ਸਨ। ਲਾਹੌਰ ਤੇ ਕਬਜ਼ਾ ਤਾਂ ਸਿੰਘਾਂ ਦਾ ਹੋ ਗਿਆ ਸੀ ਪਰ ਇਥੇ ਸਮੱਸਿਆ ਇਹ ਸੀ ਕਿ ਲਾਹੌਰ ਤੇ ਕਬਜ਼ਾ ਕਿਸ ਸਰਦਾਰ ਦਾ ਹੋਵੇ ਅਤੇ ਬਾਕੀ ਦੇ ਸਰਦਾਰਾਂ ਨੂੰ ਕੀ ਮਿਲੇਗਾ ? ਭਾਵੇਂ ਇਹ ਸੋਚ ਦਲ ਖਾਲਸੇ ਦੀ ਆਪਸੀ ਫੁੱਟ ਨੂੰ ਦਰਸਾਉਂਦੀ ਹੈ ਅਤੇ ਇਸ ਫੁੱਟ ਕਾਰਨ ਦਲ ਖਾਲਸਾ ਅਹਿਮਦ ਸ਼ਾਹ ਦਾ ਪਹਿਲਾਂ ਵਾਂਗ ਰਾਵੀ ਤੋਂ ਅੱਗੇ ਪਿੱਛਾ ਨਹੀਂ ਕਰ ਸਕਿਆ। ਹਰ ਸਰਦਾਰ ਲਾਹੌਰ ਵਿਚ ਰਹਿਣਾ ਚਾਹੁੰਦਾ ਸੀ ਤਾਂ ਕਿ ਉਹ ਵੱਧ ਤੋਂ ਵੱਧ ਫਾਇਦਾ ਪਰਾਪਤ ਕਰ ਸਕੇ। ਇਸ ਫੁੱਟ ਦਾ ਅਫ਼ਗਾਨ ਸੈਨਾ ਨੂੰ ਇਹ ਫਾਇਦਾ ਹੋਇਆ ਕਿ ਉਹ ਰਾਵੀ ਪਾਰ ਕਰਨ ਬਾਅਦ ਬੜੇ ਆਰਾਮ ਨਾਲ ਤੁਰਦੀ ਗਈ ਅਤੇ ਆਖਰ ਜਿਹਲਮ ਪਾਰ ਕਰ ਕੇ ਅਫਗਾਨਿਸਤਾਨ ਪਹੁੰਚ ਗਈ ਸੀ ਪਰ ਅਹਿਮਦ ਸ਼ਾਹ ਦੇ ਮਨ ਵਿਚ ਇਕ ਵਾਰ ਵੀ ਇਹ ਗੱਲ ਨਹੀਂ ਆਈ ਕਿ ਉਹ ਸਿੰਘਾਂ ਨਾਲ ਲੜਾਈ ਦੀ ਤਿਆਰੀ ਕਰ ਸਕੇ। ਜਿਹਲਮ ਪਾਰ ਕਰਨ ਤੋਂ ਬਾਅਦ ਸ਼ਾਹ ਨੇ ਬੜੇ ਧੰਨਵਾਦ ਸਹਿਤ ਨਾਸੀਰ ਖਾਨ ਬਲੋਚ ਨੂੰ ਵਿਦਾ ਕੀਤਾ। ਸ਼ਾਹ ਉਸ ਨੂੰ ਲਾਹੌਰ ਅਤੇ ਮੁਲਤਾਨ ਦੀ ਸੂਬੇਦਾਰੀ ਦੇਣਾ ਚਾਹੁੰਦਾ ਸੀ ਪਰ ਨਸੀਰ ਖਾਨ ਨੇ ਇਹ ਜ਼ਿੰਮੇਵਾਰੀ ਸੰਭਾਲਣ ਤੋਂ ਇਨਕਾਰ ਕਰ ਦਿੱਤਾ ਸੀ।

ਇਹ ਅਹਿਮਦ ਸ਼ਾਹ ਦਾ ਸੱਤਵਾਂ ਹਮਲਾ ਸੀ ਅਤੇ ਨਿਰੋਲ ਸਿੱਖਾਂ ਦੇ ਖਿਲਾਫ਼ ਸੀ ਪਰ ਉਹ ਇਸ ਵਾਰ ਕਿਸੇ ਇਕ ਵੀ ਲੜਾਈ ਵਿਚ ਜਿੱਤ ਨਹੀਂ ਸਕਿਆ ਸੀ ਅਤੇ ਹਰ ਥਾਂ ਤੇ ਆਪਣੇ ਬਚਾਓ ਦੀ ਲੜਾਈ ਕਰ ਰਿਹਾ ਸੀ। ਸਰਹਿੰਦ ਤੋਂ ਤੁਰਨ ਪਿਛੋਂ ਬਿਆਸ ਤੱਕ ਸਿੰਘਾਂ ਨੇ ਉਸ ਨੂੰ ਕਿਸੇ ਇਕ ਵੀ ਥਾਂ ਤੇ ਟਿਕਣ ਨਹੀਂ ਦਿੱਤਾ ਅਤੇ ਉਸ ਨੂੰ ਹਰ ਸਮੇਂ ਹਮਲੇ ਕਰ ਕਰ ਕੇ ਠਿੱਠ ਕਰਦੇ ਰਹੇ। ਆਖ਼ਰ ਸ਼ਾਹ ਲਾਹੌਰ ਤੋਂ ਕਿਨਾਰਾਕਸੀ ਕਰ ਕੇ ਵਾਪਸ ਕਾਬੁਲ ਪਹੁੰਚ ਗਿਆ ਸੀ। ਇਹ ਸਿੰਘਾਂ ਲਈ ਬੜੀ ਵੱਡੀ ਜਿੱਤ ਸੀ। ਸਾਰਾ ਪੰਜਾਬ ਸਿੰਘਾਂ ਲਈ ਖਾਲੀ ਪਿਆ ਸੀ। ਸਿੰਘ ਲਾਹੌਰ ਵਿਚ ਬੈਠੇ ਸਨ। ਹਰ ਸਰਦਾਰ ਸ਼ਾਹੀ ਤਾਕਤ ਦਾ ਮਾਲਕ ਬਣਿਆ ਬੈਠਾ ਸੀ। ਇਸ ਤਰ੍ਹਾਂ ਪੰਜਾਬ ਦੇ ਰਾਜਨੀਤਕ ਖੇਤਰ ਵਿਚੋਂ ਮੁਗਲ ਸਰਕਾਰ ਅਤੇ ਅਹਿਮਦ ਸ਼ਾਹ ਦੁਰਾਨੀ ਦੇ ਖ਼ਤਮ ਹੋ ਜਾਣ ਨਾਲ ਇਕ ਨਵੀਂ ਰਾਜਨੀਤਕ ਤਾਕਤ ਹੋਂਦ ਵਿਚ ਆ ਗਈ ਸੀ। ਇਹ ਤਾਕਤ ਸਿੱਖ ਸਨ। ਉਹ ਆਪਣੀ ਜਨਮ-ਭੂਮੀ ਦੇ ਪੂਰਨ-ਪਰੱਭੂਸੱਤਾਸ਼ਾਲੀ ਮਾਲਕ ਬਣ ਗਏ ਸਨ।

## ਟਿਪਣੀਆਂ ਤੇ ਹਵਾਲੇ

1. *ਜੰਗਨਾਮਾ*, ਕਾਜ਼ੀ ਨੂਰ ਮੁਹੰਮਦ (ਸ. ਗੰਡਾ ਸਿੰਘ), ਅੰਮ੍ਰਿਤਸਰ, 1939, ਪੰਨੇ 38–44
2. ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਪੰਨਾ 163.

# 11
# ਖਾਲਸਾ ਰਾਜ ਦੀ ਸਥਾਪਨਾ
## 1765

1765 ਈ. ਦੇ ਮਾਰਚ ਮਹੀਨੇ ਦੇ ਅੰਤ ਵਿਚ ਅਹਿਮਦ ਸ਼ਾਹ ਅਬਦਾਲੀ ਸਿੰਘਾਂ ਹੱਥੋਂ ਬੁਰੀ ਤਰ੍ਹਾਂ ਠਿੱਠ ਹੋਇਆ ਪੰਜਾਬ ਵਿਚੋਂ, ਬਿਨਾਂ ਕੋਈ ਬੰਦੋਬਸਤ ਕੀਤੇ ਦੇ, ਵਾਪਸ ਅਫਗਾਨਿਸਤਾਨ ਨੂੰ ਚਲਾ ਗਿਆ ਸੀ। ਇਸ ਸਾਰੇ ਸਮੇਂ ਦੌਰਾਨ ਦੋ ਗੱਲਾਂ ਬੜੀਆਂ ਹੀ ਧਿਆਨ ਦੇਣ ਯੋਗ ਹਨ। ਇਕ ਤਾਂ ਇਹ ਕਿ ਅਹਿਮਦ ਸ਼ਾਹ ਵਾਪਸੀ ਵੇਲੇ ਹਰ ਥਾਂ ਤੇ ਸਿੰਘਾਂ ਨਾਲ ਸਿੱਧੀ ਟੱਕਰ ਲੈਣ ਤੋਂ ਟਲਦਾ ਰਿਹਾ ਸੀ ਅਤੇ ਉਹ ਲਾਹੌਰ ਵਿਚ ਦਾਖਲ ਹੋਏ ਬਿਨਾਂ ਹੀ ਅੱਗੇ ਨਿਕਲ ਗਿਆ ਸੀ। ਜਦੋਂ ਕਿ ਲਾਹੌਰ ਉਸ ਦੇ ਸਾਰੇ ਪਹਿਲੇ ਹਮਲਿਆਂ ਦਾ ਅਤੇ ਜਿੱਤਾਂ ਦਾ ਮੁੱਖ ਆਧਾਰ ਹੁੰਦਾ ਸੀ। ਦੂਜੀ ਇਹ ਕਿ ਸਿੰਘਾਂ ਨੇ ਉਸ ਦਾ ਰਾਵੀ ਤੋਂ ਪਾਰ ਕੋਈ ਪਿੱਛਾ ਹੀ ਨਹੀਂ ਕੀਤਾ, ਜਦੋਂ ਕਿ ਪਹਿਲੇ ਹਮਲਿਆਂ ਸਮੇਂ ਸਿੰਘ ਉਸ ਦਾ ਪਿੱਛਾ ਜਿਹਲਮ ਦਰਿਆ ਤੱਕ ਜਾਂ ਇਸ ਤੋਂ ਵੀ ਅੱਗੇ ਸਿੰਧ ਦਰਿਆ ਤੱਕ ਕਰਦੇ ਰਹੇ ਸਨ। ਇਹ ਦੋਵੇਂ ਗੱਲਾਂ ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰ ਵਾਪਰੀਆਂ ਸਨ। ਪਹਿਲੀ ਗੱਲ ਦੀ ਤਾਂ ਸਮਝ ਆ ਜਾਂਦੀ ਹੈ ਕਿ ਅਬਦਾਲੀ ਦੀ ਤਾਕਤ ਨਾਲੋਂ ਜ਼ਿਆਦਾ ਤਾਕਤ ਦਲ ਖਾਲਸੇ ਦੀ ਬਣ ਗਈ ਸੀ। ਦੂਜੀ ਗੱਲ ਦੀ ਸਪਸ਼ਟਤਾ ਵਿਚ ਜ਼ਰੂਰ ਕੁਝ ਮੁਸ਼ਕਲ ਦਿਖਾਈ ਦਿੰਦੀ ਹੈ। ਅਸਲ ਗੱਲ ਇਹ ਜਾਪਦੀ ਹੈ ਕਿ ਸਿੰਘਾਂ ਨੇ ਭਾਂਪ ਲਿਆ ਸੀ ਕਿ ਅਹਿਮਦ ਸ਼ਾਹ ਅਬਦਾਲੀ ਉਨ੍ਹਾਂ ਨਾਲ ਸਿੱਧੀ ਟੱਕਰ ਲੈਣ ਤੋਂ ਝਿਜਕ ਰਿਹਾ ਹੈ ਅਤੇ ਉਹ ਆਪਣਾ ਮਾਲ-ਅਸਬਾਬ ਬਚਾ ਕੇ ਵਾਪਸ ਜਾਣਾ ਚਾਹੁੰਦਾ ਹੈ। ਇਸੇ ਇਕ ਵਿਚਾਰ ਨੇ ਦਲ ਖਾਲਸੇ ਦੇ ਨੇਤਾਵਾਂ ਵਿਚ ਇਸ ਗੱਲ ਦੀ ਦੌੜ ਲਗਾ ਦਿੱਤੀ ਸੀ ਕਿ ਅਹਿਮਦ ਸ਼ਾਹ ਅਬਦਾਲੀ ਦਾ ਪਿੱਛਾ ਕਰਨ ਨਾਲੋਂ ਛੇਤੀ ਛੇਤੀ ਆਪੋ-ਆਪਣੇ ਖੇਤਰਾਂ ਵਿਚ ਜਾ ਕੇ ਵੱਧ ਤੋਂ ਵੱਧ ਇਲਾਕੇ ਦੱਬਣ ਦੀ ਕੋਸ਼ਿਸ਼ ਕੀਤੀ ਜਾਵੇ। ਭਾਵੇਂ ਸਿੰਘ ਨੇਤਾਵਾਂ ਦੀ ਇਹ ਸੋਚ ਠੀਕ ਨਹੀਂ ਸੀ ਅਤੇ ਇਹ ਇਸ ਗੱਲ ਨੂੰ ਦਰਸਾਉਂਦੀ ਹੈ ਕਿ ਰਾਜਨੀਤਕ ਤੌਰ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਆਪਣੇ ਸਰਦਾਰਾਂ ਉਪਰ ਪੂਰਾ ਪੂਰਾ ਦਬਦਬਾ ਨਹੀਂ ਸੀ। ਹਰ ਸਰਦਾਰ ਆਪ-ਮੁਹਾਰੇ ਹੋ ਕੇ ਆਪਣਾ ਆਪਣਾ ਇਲਾਕਾ ਰੋਕਣ ਵਿਚ ਰੁੱਝ ਗਿਆ ਸੀ। ਭੰਗੀ ਸਰਦਾਰਾਂ ਸ. ਲਹਿਣਾ ਸਿੰਘ, ਸ. ਗੁੱਜਰ ਸਿੰਘ ਅਤੇ ਸ. ਸੋਭਾ ਸਿੰਘ ਨੇ ਪਹਿਲਾਂ

ਪਹਿਲਾਂ ਜਿਹੜੀਆਂ ਥਾਵਾਂ ਲਾਹੌਰ ਸਹਿਰ ਦੀਆਂ ਮੱਲ ਲਈਆਂ ਸਨ, ਉਨ੍ਹਾਂ ਵਿਚੋਂ ਉਹ ਕੋਈ ਵੀ ਛੱਡਣ ਨੂੰ ਤਿਆਰ ਨਹੀਂ ਹੋਏ ਅਤੇ ਨਾ ਹੀ ਲਾਹੌਰ ਸਹਿਰ ਵਿਚ ਕਿਸੇ ਇਕ ਨੇਤਾ ਦਾ ਰਾਜ ਹੋ ਸਕਿਆ ਸੀ। ਲਾਹੌਰ ਸ਼ਹਿਰ ਨੂੰ ਤਿੰਨਾ ਨੇਤਾਵਾਂ ਨੇ ਤਿੰਨ ਹਿੱਸਿਆਂ ਵਿਚ ਵੰਡ ਲਿਆ ਸੀ। ਇਸ ਤਰ੍ਹਾਂ ਲਾਹੌਰ ਉਪਰ ਭੰਗੀ ਮਿਸਲ ਦਾ ਕਬਜਾ ਹੋ ਗਿਆ ਸੀ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਇਲਾਕੇ ਰੋਕਣ ਵਿਚ ਸਭ ਤੋਂ ਘੱਟ ਦਿਲਚਸਪੀ ਰੱਖਣ ਵਾਲਾ ਨੇਤਾ ਸੀ। ਉਸ ਨੇ ਸਿਰਫ ਉਹੀ ਪਿੰਡ ਲਏ ਜੋ ਬਾਕੀ ਸਰਦਾਰਾਂ ਨੇ ਰੋਕਣੋਂ ਛੱਡ ਦਿੱਤੇ ਸਨ। ਸਰਦਾਰ ਆਹਲੂਵਾਲੀਆ ਨੇ ਇਹ ਜ਼ਰੂਰ ਕੀਤਾ ਕਿ ਸਮੂਹ ਦਲ ਖਾਲਸਾ ਨੂੰ 1765 ਦੀ ਵਿਸਾਖੀ ਤੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਬੁਲਾ ਲਿਆ ਸੀ ਅਤੇ ਇਸ ਸਰਬੱਤ ਖਾਲਸਾ ਸਮਾਗਮ ਵਿਚ ਇਹ ਫੈਸਲਾ ਕਰਵਾ ਲਿਆ ਸੀ ਕਿ ਖਾਲਸਾ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਵੇ ਅਤੇ ਸਿੱਕੇ ਅਤੇ ਮੋਹਰਾਂ ਦੀ ਇਬਾਰਤ ਹਰ ਸਰਦਾਰ ਇਕੋ ਜਿਹੀ ਰੱਖੇ। ਸਿੱਕੇ ਅਤੇ ਮੋਹਰਾਂ ਦੀ ਇਬਾਰਤ ਲਗਭਗ ਉਹੀ ਰੱਖੀ ਗਈ ਜਿਹੜੀ ਪਚਵੰਜਾ ਸਾਲ ਪਹਿਲਾਂ ਬੰਦਾ ਸਿੰਘ ਬਹਾਦਰ ਨੇ 1710 ਵਿਚ ਸਰਹਿੰਦ ਨੂੰ ਜਿੱਤਣ ਪਿੱਛੋਂ ਆਪਣੇ ਸਿੱਕੇ ਅਤੇ ਮੋਹਰਾਂ ਦੀ ਰੱਖੀ ਸੀ। ਅਰਥਾਤ ਸਰਕਾਰੀ ਮੋਹਰ ਦੀ ਇਕ ਪਾਸੇ ਦੀ ਇਬਾਰਤ ਇਹ ਸੀ:

ਦੇਗ਼ ਓ ਤੇਗ਼ ਓ ਫਤਹ ਓ ਨੁਸਰਤ ਬੇਦਰੰਗ ॥
ਯਾਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ ॥

ਭਾਵ ਕਿ ਖਾਲਸੇ ਨੇ ਆਪਣੇ ਰਾਜ ਵਿਚ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਮਿਹਰ ਸਦਕਾ ਗਰੀਬਾਂ ਲਈ ਅਟੁੱਟ ਲੰਗਰ ਵੀ ਚਲਦਾ ਰੱਖਣਾ ਹੈ ਅਤੇ ਤਲਵਾਰ ਦੀ ਵੀ ਹਰ ਮੈਦਾਨ ਫਤਹਿ ਰੱਖਣੀ ਹੈ।

ਮੋਹਰ ਦੇ ਦੂਜੇ ਪਾਸੇ ਦੀ ਇਬਾਰਤ ਵੀ ਲਗਭਗ ਉਹ ਹੀ ਸੀ ਜੋ ਬੰਦਾ ਸਿੰਘ ਬਹਾਦਰ ਦੀ ਸੀ। ਫ਼ਰਕ ਸਿਰਫ ਸ਼ਹਿਰਾਂ ਦੇ ਨਾਂ ਦਾ ਸੀ। ਅਰਥਾਤ, 'ਸਿੱਕਾ ਮਾਰਿਆ ਰਾਜਧਾਨੀ ਲਾਹੌਰ ਸੰਮਤ 1822'. ਭਾਵ ਕਿ ਬਿਸਾਖ 1822 ਬਿ. ਨੂੰ ਰਾਜਧਾਨੀ ਲਾਹੌਰ ਤੋਂ ਇਹ ਸਿੱਕਾ ਜਾਰੀ ਕੀਤਾ ਗਿਆ। ਤੇਜਾ ਸਿੰਘ ਗੰਡਾ ਸਿੰਘ ਨੇ ਇਸ ਦੀ ਈਸਵੀ ਮਿਤੀ 10 ਅਪਰੈਲ, 1765 ਦਿੱਤੀ ਹੈ।[1] ਡਾ. ਹਰੀ ਰਾਮ ਗੁਪਤਾ ਨੇ ਇਕੱਲਾ 1765 ਸਾਲ ਹੀ ਦਿੱਤਾ ਹੈ।[2]

ਸਾਰਿਆਂ ਨਾਲ ਸੰਬੰਧਤ ਫੈਸਲੇ ਲੈ ਕੇ ਸਭ ਸਿੱਖ ਸਰਦਾਰਾਂ ਨੇ ਆਪਣੇ ਆਪਣੇ ਅਧਿਕਾਰ ਖੇਤਰਾਂ ਵਿਚ ਆਪਣਾ ਸੁਤੰਤਰ ਰਾਜ ਸਥਾਪਤ ਕਰ ਲਿਆ। ਬਾਰੀ ਦੁਆਬ, ਜਿਸ ਨੂੰ ਦੂਜੇ ਸ਼ਬਦਾਂ ਵਿਚ ਬਿਆਸ ਅਤੇ ਰਾਵੀ ਦਾ ਵਿਚਕਾਰਲਾ ਦੁਆਬ, ਮਾਝਾ ਵੀ ਕਿਹਾ ਜਾਂਦਾ ਹੈ। ਇਸ ਵਿਚਲਾ ਇਲਾਕਾ ਚਾਰ ਮਿਸਲਾਂ ਵਿਚ ਵੰਡਿਆ ਗਿਆ ਸੀ। ਇਹ ਚਾਰ ਮਿਸਲਾਂ ਸਨ: ਭੰਗੀ, ਕਨ੍ਹਈਆ, ਆਹਲੂਵਾਲੀਆ ਅਤੇ ਰਾਮਗੜ੍ਹੀਆ। ਅੰਮ੍ਰਿਤਸਰ ਸ਼ਹਿਰ ਵੈਸੇ ਤਾਂ ਭੰਗੀ ਸਰਦਾਰਾਂ ਦੇ ਕਬਜ਼ੇ ਵਿਚ ਸੀ ਪਰ ਇਥੋਂ ਦਾ ਸਿਰੀ ਦਰਬਾਰ ਸਾਹਿਬ ਕੰਪਲੈਕਸ

ਸਾਰੀਆਂ ਮਿਸਲਾਂ ਵਾਸਤੇ ਖੁੱਲ੍ਹਾ ਸੀ। ਹਰ ਮਿਸਲ ਨੇ ਇਥੇ ਆਪੋ-ਆਪਣੇ ਰਿਹਾਇਸ਼ੀ ਮਕਾਨ, ਜਿਨ੍ਹਾਂ ਨੂੰ ਬੁੰਗੇ ਕਿਹਾ ਜਾਂਦਾ ਸੀ, ਉਸਾਰ ਲਏ ਸਨ। ਜਿਵੇਂ ਕਿ ਬੁੰਗਾ ਰਾਮਗੜ੍ਹੀਆਂ ਅਤੇ ਕਟੜਾ ਆਹਲੂਵਾਲੀਆਂ ਆਦਿ। ਕਿਉਂਕਿ ਸਰਬੱਤ ਖਾਲਸਾ ਸਾਲ ਵਿਚ ਦੋ ਵਾਰ, ਵਿਸਾਖੀ ਅਤੇ ਦਿਵਾਲੀ ਦੇ ਤਿਉਹਾਰਾਂ ਸਮੇਂ ਜੁੜਦਾ ਸੀ। ਉਸ ਸਮੇਂ ਸਭ ਮਿਸਲੀ ਸਰਦਾਰ ਆਪੋ-ਆਪਣੇ ਜੱਥੇ ਲੈ ਕੇ ਪਹੁੰਚਦੇ ਸਨ। ਇਸ ਤਰ੍ਹਾਂ ਉਨ੍ਹਾਂ ਨੂੰ ਰਹਿਣ ਦੀ ਸਮੱਸਿਆ ਆਉਂਦੀ ਸੀ। ਇਸ ਸਮੱਸਿਆ ਨੂੰ ਦੂਰ ਕਰਨ ਲਈ ਉਨ੍ਹਾਂ ਆਪੋ-ਆਪਣੇ ਬੁੰਗੇ ਅਤੇ ਕਟੜੇ ਉਸਾਰ ਲਏ ਸਨ।

ਰਚਨਾ ਦੁਆਬ, ਜਿਸ ਨੂੰ ਰਾਵੀ ਅਤੇ ਚਿਨਾਬ ਵਿਚਕਾਰਲਾ ਖੇਤਰ ਵੀ ਕਿਹਾ ਜਾ ਸਕਦਾ ਹੈ, ਜ਼ਿਆਦਾਤਰ ਸ਼ੁਕਰਚੱਕੀਆ ਸਰਦਾਰ ਚੜ੍ਹਤ ਸਿੰਘ ਦੇ ਕਬਜ਼ੇ ਵਿਚ ਸੀ, ਭਾਵੇਂ ਕਿ ਇਸ ਦੁਆਬ ਦੇ ਕੁਝ ਖਿੰਡਵੇਂ ਹਿੱਸੇ ਭੰਗੀ ਸਰਦਾਰਾਂ ਕੋਲ ਵੀ ਸਨ। ਰਚਨਾ ਦੁਆਬ ਵਿਚ ਸ਼ੁਕਰਚੱਕੀਆ ਮਿਸਲ ਦੀ ਰਾਜਧਾਨੀ ਗੁੱਜਰਾਂਵਾਲਾ ਵਿਖੇ ਸੀ। ਸਰਦਾਰ ਚੜ੍ਹਤ ਸਿੰਘ ਬੜਾ ਹੀ ਹੱਠੀ ਅਤੇ ਦਲੇਰ ਨੇਤਾ ਸੀ। ਉਸ ਦੇ ਸਿਰੜ ਜਾਂ ਹੱਠ ਦੀ ਇਕ ਗੱਲ ਬੜੀ ਚੰਗੀ ਤਰ੍ਹਾਂ ਪਰਚੱਲਤ ਹੈ। ਜਦੋਂ ਲਾਹੌਰ ਨੂੰ ਭੰਗੀ ਸਰਦਾਰਾਂ ਨੇ ਰੋਕ ਲਿਆ ਸੀ ਤਾਂ ਸਰਦਾਰ ਚੜ੍ਹਤ ਸਿੰਘ ਕਿਉਂਕਿ ਕਾਫੀ ਦੇਰ ਬਾਅਦ ਲਾਹੌਰ ਵਿਚ ਪਹੁੰਚਿਆ ਸੀ। ਇਸ ਨੇ ਵੀ ਲਾਹੌਰ ਵਿਚੋਂ ਆਪਣਾ ਹਿੱਸਾ ਮੰਗਿਆ। ਭੰਗੀ ਸਰਦਾਰਾਂ ਨੇ ਕਿਹਾ ਕਿ ਜਿਸ ਸਮੇਂ ਲਾਹੌਰ ਦੀ ਵੰਡ ਹੋ ਰਹੀ ਸੀ ਤੂੰ ਉਸ ਸਮੇਂ ਅਬਦਾਲੀ ਦੇ ਮਗਰ ਮਗਰ ਉਸ ਦੀ ਫੌਜ ਕੋਲੋਂ ਲੁੱਟ-ਖੋਹ ਕਰਦਾ ਜਾ ਰਿਹਾ ਸੀ। ਜਾਂ ਤਾਂ ਉਸ ਵਿਚੋਂ ਵੀ ਸਾਨੂੰ ਹਿੱਸਾ ਦੇਹ, ਨਹੀਂ ਤਾਂ ਤੂੰ ਵੀ ਸਾਡੇ ਕੋਲੋਂ ਕੋਈ ਹਿੱਸਾ ਨਾ ਮੰਗ। ਜਦੋਂ ਸਰਦਾਰ ਚੜ੍ਹਤ ਸਿੰਘ ਨੇ ਕੁਝ ਜ਼ੋਰ ਨਾਲ ਕਿਹਾ ਤਾਂ ਸਭ ਨੇ ਟਿਕ-ਟਿਕਾ ਕਰਵਾਉਣ ਲਈ ਲਾਹੌਰ ਵਿਚ ਪਈ ਜ਼ਮਜ਼ਮਾ ਤੋਪ ਉਸ ਨੂੰ ਦੇ ਦਿੱਤੀ। ਖਿਆਲ ਸਭ ਦਾ ਇਹ ਹੀ ਸੀ ਕਿ ਇਸ ਨੂੰ ਕਿਹੜਾ ਉਹ ਗੁੱਜਰਾਂਵਾਲਾ ਵਿਖੇ ਲਿਜਾ ਸਕੇਗਾ, ਆਖਰ ਨੂੰ ਇਥੇ ਹੀ ਛੱਡ ਜਾਵੇਗਾ। ਜ਼ਮਜ਼ਮਾ ਤੋਪ ਬਹੁਤ ਭਾਰੀ ਤੋਪ ਸੀ। ਇਹ ਲਾਹੌਰ ਵਿਚ ਹੀ ਅਬਦਾਲੀ ਨੇ ਬਣਵਾਈ ਸੀ ਅਤੇ ਲਾਹੌਰ ਦੇ ਕਿਲ੍ਹੇ ਉਪਰ ਹੀ ਇਹ ਬੀੜੀ ਹੋਈ ਸੀ। ਸ. ਚੜ੍ਹਤ ਸਿੰਘ ਨੇ ਇਹ ਗੱਲਾਂ ਸਮਝ ਲਈਆਂ ਸਨ ਇਸ ਲਈ ਉਸ ਨੇ ਜ਼ਮਜ਼ਮਾ ਤੋਪ ਨੂੰ ਗੁਜਰਾਂਵਾਲਾ ਵਿਖੇ ਲੈ ਕੇ ਜਾਣ ਦੀ ਠਾਣ ਲਈ ਸੀ। ਉਸ ਨੇ ਆਪਣੀ ਸਾਰੀ ਫੌਜ ਬੁਲਾ ਲਈ। ਸਭ ਨੂੰ ਤੋਪ ਘੜੀਸਣ ਲਈ ਲਾ ਦਿੱਤਾ। ਪਹਿਲਾਂ ਇਹ ਕਿਲ੍ਹੇ ਤੋਂ ਉਤਾਰੀ ਗਈ। ਫਿਰ ਵਾਰੀ ਵਾਰੀ ਬਲਦ, ਘੋੜੇ, ਹਾਥੀ ਅਤੇ ਊਠ ਜੋੜ ਕੇ ਦਰਿਆਵਾਂ ਵਿਚੋਂ ਦੀ ਖਿੱਚ ਕੇ ਗੁੱਜਰਾਂਵਾਲਾ ਵਿਖੇ ਲਿਜਾਇਆ ਗਿਆ। ਸਾਰੇ ਸਰਦਾਰ ਉਸ ਦੀ ਇਸ ਜਿੱਦ ਤੇ ਹੈਰਾਨ ਸਨ। ਇਹ ਸਰਦਾਰ ਆਪਣੇ ਸਮੇਂ ਦਾ ਸਭ ਤੋਂ ਫੁਰਤੀਲਾ, ਨਿਡਰ ਅਤੇ ਦਿਆਨਤਦਾਰ ਨੇਤਾ ਸੀ।

ਚੱਜ ਦੁਆਬ, ਜਿਹੜਾ ਚਿਨਾਬ ਅਤੇ ਜਿਹਲਮ ਦੇ ਵਿਚਕਾਰ ਦਾ ਇਲਾਕਾ ਸੀ, ਆਮ ਤੌਰ ’ਤੇ ਗੱਖੜ ਜੱਟ ਕਬੀਲਿਆਂ ਦਾ ਖੇਤਰ ਸੀ। ਇਥੋਂ ਦਾ ਮੁਕੱਰਬ ਖਾਨ ਗੱਖੜਾਂ ਦਾ

ਆਗੂ ਸੀ ਅਤੇ ਅਬਦਾਲੀ ਦਾ ਵਿਸ਼ਵਾਸਪਾਤਰ ਸੀ। ਇਹ ਦੁਆਬ ਸ਼ੁਕਰਚੱਕੀਏ ਅਤੇ ਭੰਗੀ ਸਰਦਾਰਾਂ ਦੇ ਕਬਜ਼ੇ ਵਿਚ ਸੀ। ਗੁਜਰਾਤ, ਵੜੈਚ, ਭੇਰਾ, ਅਹਿਮਦਾਬਾਦ, ਸਾਹੀਵਾਲ, ਮਿੱਠਾ ਟਿਵਾਣਾ ਅਤੇ ਖੁਸ਼ਾਬ ਆਦਿ ਖੇਤਰ ਭੰਗੀ ਸਰਦਾਰਾਂ ਪਾਸ ਸਨ ਅਤੇ ਕੁੰਜਾਹ, ਮਿਆਣੀ, ਅਤੇ ਲੂਣ ਦੀਆਂ ਖਾਣਾ ਸ਼ੁਕਰਚੱਕੀਏ ਸਰਦਾਰ ਪਾਸ ਸਨ।

ਸਿੰਧ-ਸਾਗਰ ਦੁਆਬ, ਅਵਾਣਾਂ, ਗੱਖੜਾਂ ਅਤੇ ਜੋਧਰਿਆਂ ਦੇ ਜੱਟ ਕਬੀਲਿਆਂ ਦੀ ਆਬਾਦੀ ਵਾਲਾ ਖੇਤਰ ਸੀ। ਇਹ ਲੋਕ ਹਮੇਸ਼ਾਂ ਮਾਰਾਂ-ਧਾੜਾਂ ਉਪਰ ਹੀ ਨਿਰਬਾਹ ਕਰਦੇ ਸਨ ਪਰ ਤਾਰਾ ਸਿੰਘ ਗੈਬਾ ਨੇ ਇਥੇ ਜਾ ਡੇਰੇ ਲਾਏ ਸਨ ਅਤੇ ਆਪਣੀ ਰਾਜਨੀਤਕ ਸੂਝ-ਬੂਝ ਅਨੁਸਾਰ ਇਥੋਂ ਦੇ ਕਬੀਲਿਆਂ ਨੂੰ ਆਪਣੇ ਨਾਲ ਲਗਾ ਲਿਆ ਸੀ।

ਪਿੱਛੇ ਬਿਸਤ ਦੁਆਬ ਵਿਚ ਮੁੱਖ ਤੌਰ ਤੇ ਆਹਲੂਵਾਲੀਆ ਅਤੇ ਫੈਜ਼ੁਲਪੁਰੀਆਂ ਮਿਸਲ ਦੇ ਸਰਦਾਰ ਕਾਬਜ਼ ਸਨ। ਸਰਹਿੰਦ, ਜਿਹੜਾ ਕਿ ਮਾਲਵੇ ਵਿਚ ਸਥਿਤ ਹੈ, ਪਹਿਲੋਂ ਹੀ 1764 ਈ. ਵਿਚ ਛੇ ਮਿਸਲਦਾਰਾਂ-ਡੱਲੇਵਾਲੀਆਂ, ਆਹਲੂਵਾਲੀਆਂ, ਕਰੋੜ ਸਿੰਘੀਆਂ, ਨਿਸ਼ਾਨਵਾਲਿਆਂ, ਸਿੰਘਪੁਰੀਆਂ (ਫੈਜ਼ਲਪੁਰੀਆਂ) ਅਤੇ ਸ਼ਹੀਦੀ ਜੱਥੇ ਦੇ ਸਰਦਾਰਾਂ ਨੇ ਵੰਡ ਲਿਆ ਸੀ। ਫੂਲਕੀਆਂ ਮਿਸਲ ਦੇ ਹਿੱਸੇ ਵਿਚ ਮਾਲਵੇ ਦਾ ਸਭ ਤੋਂ ਵੱਡਾ ਹਿੱਸਾ ਸੀ।

ਇਸ ਤਰ੍ਹਾਂ 1765 ਤੱਕ ਦਲ ਖਾਲਸੇ ਦੇ ਨੇਤਾ ਕੁਝ ਇਕ ਇਲਾਕਿਆਂ ਨੂੰ ਛੱਡ ਕੇ ਪੰਜਾਬ ਦੇ ਬਹੁਤ ਵੱਡੇ ਖੇਤਰ ਦੇ ਮਾਲਕ ਬਣ ਗਏ ਸਨ। ਸਿੱਖ ਸਰਦਾਰਾਂ ਦੀ ਮਾਲਕੀ ਦੀ ਇਹ ਸ਼ੁਰੂਆਤ ਵੈਸੇ ਤਾਂ ਉਨ੍ਹਾਂ ਵੱਲੋਂ ਸਥਾਪਤ ਕੀਤੇ ਗਏ ਰਾਖੀ ਪਰਬੰਧ ਤੋਂ ਹੀ ਹੋ ਗਈ ਸੀ ਪਰ ਪਿੱਛੋਂ ਇਸ ਰਾਖੀ ਵਾਲੇ ਪਰਬੰਧ ਵਿਚ ਲਗਾਤਾਰ ਵਾਧਾ ਹੀ ਹੁੰਦਾ ਗਿਆ ਸੀ। ਇਸ ਤਰ੍ਹਾਂ 1754-55 ਵਿਚ ਸ਼ੁਰੂ ਹੋਇਆ ਰਾਖੀ ਪਰਬੰਧ 1765 ਤੱਕ ਵਧਦਾ ਹੋਇਆ ਮਿਸਲ ਪਰਬੰਧ ਤੱਕ ਪਹੁੰਚ ਗਿਆ ਸੀ।

1765 ਦੀ ਵਿਸਾਖੀ ਦਾ ਗੁਰਮਤਾ, ਜਿਸ ਰਾਹੀਂ ਪੰਜਾਬ ਵਿਚ ਖਾਲਸੇ ਦਾ ਰਾਜ ਬਾਕਾਇਦਾ ਰੂਪ ਵਿਚ ਸਥਾਪਤ ਕਰਨ ਦਾ ਐਲਾਨ ਕੀਤਾ ਗਿਆ ਸੀ, ਪਹਿਲਾ ਮੌਕਾ ਸੀ ਜਦੋਂ ਕਿ ਖਾਲਸੇ ਨੇ ਲਾਹੌਰ ਵਿਚ ਆਪਣਾ ਰਾਜ ਸਥਾਪਤ ਕੀਤਾ ਸੀ। ਪਹਿਲਾਂ ਵੀ ਭਾਵੇਂ ਕਈ ਸਮੇਂ ਐਸੇ ਆਏ ਸਨ ਜਦੋਂ ਕਿ ਖਾਲਸਾ ਲਾਹੌਰ ਨੂੰ ਜਿੱਤਦਾ ਰਿਹਾ ਸੀ ਪਰ ਉਥੇ ਬੈਠ ਕੇ ਰਾਜ ਸਥਾਪਤ ਨਹੀਂ ਕੀਤਾ ਸੀ। ਇਸ ਦੀ ਥਾਂ ਲਾਹੌਰ ਦੇ ਹਾਰੇ ਹੋਏ ਸੂਬੇਦਾਰ ਕੋਲੋਂ ਜਾਂ ਉਸ ਦੇ ਭੱਜ ਜਾਣ ਦੀ ਸੂਰਤ ਵਿਚ, ਲਾਹੌਰ ਦੇ ਨਾਗਰਿਕਾਂ ਕੋਲੋਂ ਨਜ਼ਰਾਨਾ ਲੈ ਕੇ ਮੁੜ ਆਉਂਦੇ ਸਨ। ਜਿੱਤ ਲੈਣਾ ਅਤੇ ਰਾਜ ਸਥਾਪਤ ਕਰ ਲੈਣਾ, ਦੋ ਵੱਖਰੀਆਂ ਵੱਖਰੀਆਂ ਪਰਾਪਤੀਆਂ ਹਨ। ਜਿੱਤ ਕੇ ਤਾਂ ਨਾਦਰ ਸ਼ਾਹ ਵੀ ਅਤੇ ਅਹਿਮਦ ਸ਼ਾਹ ਅਬਦਾਲੀ ਵੀ ਦਿੱਲੀ ਤੋਂ ਕਈ ਵਾਰ ਵਾਪਸ ਗਏ ਸਨ ਪਰ ਉਨ੍ਹਾਂ ਨੇ ਦਿੱਲੀ ਵਿਚ ਰਾਜ ਸਥਾਪਤ ਨਹੀਂ ਕੀਤਾ ਸੀ। ਜਿੱਤ ਪਰਾਪਤ ਕਰ ਲੈਣਾ ਸੌਖਾ ਹੈ ਪਰ ਰਾਜ ਸਥਾਪਤ ਕਰਨਾ ਸੌਖਾ ਨਹੀਂ। ਰਾਜ ਸਿਰਫ ਉਸ ਸਮੇਂ ਵਿਚ ਹੀ ਸਥਾਪਤ ਹੋ ਸਕਦਾ ਹੈ ਜਦੋਂ ਕਿ ਸਾਰੇ ਹਾਲਾਤ ਸਾਜ਼ਗਾਰ ਹੋਣ। ਜਿਵੇਂ ਕਿ ਗੁਆਂਢ ਵਿਚ ਕੋਈ ਤਾਕਤਵਰ ਵਿਰੋਧੀ ਨਾ ਬੈਠਾ ਹੋਵੇ, ਜਨਤਾ ਵਿਰੁੱਧ ਨਾ ਹੋਵੇ

ਅਤੇ ਰਾਜ ਸਥਾਪਤ ਕਰਨ ਵਾਲੀ ਧਿਰ ਨੂੰ ਆਪਣੀ ਤਾਕਤ ਉਪਰ ਪੂਰਾ ਪੂਰਾ ਵਿਸ਼ਵਾਸ ਹੋਵੇ। ਲਾਹੌਰ ਦੀਆਂ ਪਹਿਲੇ ਸਮੇਂ ਦੀਆਂ ਜਿੱਤਾਂ ਵੇਲੇ ਉਪਰੋਕਤ ਦੱਸੇ ਤਿੰਨੇ ਹਾਲਾਤਾਂ ਵਿਚੋਂ ਖਾਲਸੇ ਦੇ ਹੱਕ ਦਾ ਕੋਈ ਵੀ ਪੱਖ ਨਹੀਂ ਸੀ। ਅਹਿਮਦ ਸ਼ਾਹ ਅਬਦਾਲੀ ਬਹੁਤ ਤਕੜੇ ਰੂਪ ਵਿਚ ਪੰਜਾਬ ਦੇ ਸਿਰ ਉਤੇ ਬੈਠਾ ਸੀ ਜਦੋਂ ਕਿ ਹੁਣ 1765 ਵਿਚ ਉਹ ਖਾਲਸੇ ਕੋਲੋਂ ਹਾਰ ਕੇ ਗਿਆ ਸੀ। ਪਹਿਲਾਂ ਲਾਹੌਰ ਦੀ ਜਨਤਾ ਖਾਲਸੇ ਦੇ ਵਿਰੁੱਧ ਸੀ ਜਦੋਂ ਕਿ ਹੁਣ ਉਹ ਖੁਦ ਆਪਣੇ ਹਾਕਮਾਂ ਦੇ ਖਿਲਾਫ਼ ਸਿੰਘਾਂ ਦਾ ਸਾਥ ਦੇਣ ਦੀ ਗੱਲ ਕਰਦੀ ਸੀ। ਪਹਿਲਾਂ ਦਲ ਖਾਲਸੇ ਨੂੰ ਆਪਣੀ ਤਾਕਤ ਉਪਰ ਇਤਨਾ ਵਿਸ਼ਵਾਸ ਨਹੀਂ ਸੀ ਕਿ ਉਹ ਅਹਿਮਦ ਸ਼ਾਹ ਅਬਦਾਲੀ ਦਾ ਡੱਟ ਕੇ ਮੁਕਾਬਲਾ ਕਰ ਸਕਦੇ ਪਰ ਹੁਣ ਉਨ੍ਹਾਂ ਵਿਚ ਅੰਤਾਂ ਦਾ ਵਿਸ਼ਵਾਸ ਸੀ। ਇਸ ਸਮੇਂ ਪਹਿਲੀ ਗੱਲ ਤਾਂ ਇਹ ਕਿ ਖਾਲਸੇ ਨੂੰ ਇਹ ਯਕੀਨ ਸੀ ਕਿ ਅਹਿਮਦ ਸ਼ਾਹ ਅਬਦਾਲੀ ਹੁਣ ਮੁੜ ਕੇ ਨਹੀਂ ਆਵੇਗਾ, ਪਰ ਜੇ ਆ ਵੀ ਗਿਆ ਤਾਂ ਦਲ ਖਾਲਸਾ ਉਸ ਦਾ ਡਟ ਕੇ ਮੁਕਾਬਲਾ ਕਰੇਗਾ। 1762-63 ਅਤੇ 1765 ਦੇ ਸਾਲਾਂ ਵਿਚ ਇਹ ਮੁੱਖ ਫ਼ਰਕ ਸੀ। ਇਨ੍ਹਾਂ ਗੱਲਾਂ ਦੀ ਰੋਸ਼ਨੀ ਵਿਚ ਖਾਲਸੇ ਨੇ ਆਪਣਾ ਰਾਜ ਸਥਾਪਤ ਕਰਨ ਵਿਚ ਦੇਰ ਨਹੀਂ ਕੀਤੀ ਸਗੋਂ ਕੁਝ ਹੱਦ ਤੱਕ ਉਨ੍ਹਾਂ ਨੇ ਕਾਫੀ ਕਾਹਲ ਤੋਂ ਕੰਮ ਲਿਆ ਸੀ। ਇਸ ਕਾਹਲ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਖਾਲਸੇ ਨੇ ਆਪਣੇ ਇਕ ਸਾਂਝੇ ਨੇਤਾ (ਜਿਹੜਾ ਕਿ ਉਸ ਸਮੇਂ ਸਰਦਾਰ ਆਹਲੂਵਾਲੀਆ ਹੀ ਸੀ) ਨੂੰ ਲਾਹੌਰ ਦੇ ਤਖ਼ਤ ਉਪਰ ਬਿਠਾਉਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ਹਰ ਸਰਦਾਰ ਆਪ-ਮੁਹਾਰਾ ਹੋ ਕੇ ਆਪਣੇ ਆਪਣੇ ਇਲਾਕੇ ਵਿਚ ਆਪਣਾ ਆਪਣਾ ਸੁਤੰਤਰ ਰਾਜ ਸਥਾਪਤ ਕਰ ਕੇ ਬੈਠ ਗਿਆ ਸੀ। ਸਾਂਝੀ ਗੱਲ ਸਿਰਫ ਇਹ ਹੀ ਕੀਤੀ ਗਈ ਸੀ ਕਿ ਸਿੱਕੇ ਅਤੇ ਮੋਹਰਾਂ ਦੀ ਇਬਾਰਤ ਸਰਬੱਤ ਖਾਲਸਾ ਵੱਲੋਂ ਪਰਵਾਨ ਕੀਤੀ ਹੋਈ ਹੀ ਰੱਖੀ ਸੀ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਸੁਪਰੀਮ ਤਾਕਤ ਵਜੋਂ ਰੱਖਿਆ ਸੀ। ਬਾਕੀ ਰਾਜ-ਕਾਜ ਦੇ ਕੰਮਾਂ ਵਿਚ ਸਾਰੇ ਮਿਸਲੀ ਸਰਦਾਰ ਆਪਣੇ ਆਪ ਵਿਚ ਪੂਰਨ ਪਰੱਭੂਸੱਤਾਸ਼ਾਲੀ ਸਨ। ਇਸ ਤਰ੍ਹਾਂ ਬਾਰਾਂ ਵੱਖ ਵੱਖ ਇਕਾਈਆਂ ਵਿਚ, ਪੰਜਾਬ ਦੀ ਧਰਤੀ ਤੇ ਖਾਲਸੇ ਦਾ ਰਾਜ ਸਥਾਪਤ ਹੋ ਗਿਆ ਸੀ।

ਖਾਲਸੇ ਨੇ ਹਕੂਮਤ ਦੇ ਵਿਰੁੱਧ ਰਾਜਨੀਤਕ ਸੁਤੰਤਰਤਾ ਲਈ ਬੜੀ ਲੰਮੀ ਜੱਦੋ-ਜਹਿਦ ਕੀਤੀ ਸੀ। ਪਹਿਲਾਂ-ਪਹਿਲਾਂ ਤਾਂ ਇਹ ਸੰਘਰਸ਼ ਸਿਰਫ ਆਪਣੀ ਹੋਂਦ ਨੂੰ ਬਚਾਉਣ ਲਈ ਸੀ, ਜਦੋਂ ਕਿ ਮੁਗ਼ਲ ਹਕੂਮਤ ਸਿੱਖਾਂ ਦੀ ਹੋਂਦ ਨੂੰ ਹੀ ਮੁਕਾਉਣ ਤੇ ਲੱਗੀ ਹੋਈ ਸੀ। ਇਹ ਜੱਦੋ-ਜਹਿਦ 1716 ਤੋਂ ਲੈ ਕੇ 1733-34 ਤੱਕ ਸੀ। ਜਦੋਂ ਖਾਲਸਾ ਆਪਣੀ ਹੋਂਦ ਬਣਾਉਣ ਵਿਚ ਕਾਮਯਾਬ ਹੋ ਗਿਆ ਸੀ ਤਾਂ ਇਹੀ ਸੰਘਰਸ਼ ਆਪਣੇ ਆਪ ਨੂੰ ਇਕ ਰਾਜਨੀਤਿਕ ਤਾਕਤ ਬਣਾਉਣ ਲਈ ਲੜਿਆ ਗਿਆ ਸੀ। ਇਹ ਸਮਾਂ 1734 ਤੋਂ ਲੈ ਕੇ 1761 ਤੱਕ ਰਿਹਾ। 1761 ਤੱਕ ਮੁਗ਼ਲ ਵੀ ਖ਼ਤਮ ਹੋ ਚੁੱਕੇ ਸਨ ਅਤੇ ਮਰਾਠੇ ਵੀ। ਇਨ੍ਹਾਂ ਦੋ ਤਾਕਤਾਂ ਦੇ ਵਿਨਾਸ਼ ਨੇ ਖਾਲਸੇ ਨੂੰ ਪੰਜਾਬ ਦਾ ਮਾਲਕ ਬਣਨ ਲਈ ਪਰੇਰਿਆ। 1761 ਤੋਂ ਬਾਅਦ ਖਾਲਸੇ ਦਾ ਸੰਘਰਸ਼ ਇਹ ਦਿਸ਼ਾ ਲੈ ਕੇ ਚੱਲਣ ਲੱਗ ਪਿਆ ਸੀ ਕਿ ਖਾਲਸੇ ਨੇ

ਇਕ ਦਿਨ ਪੰਜਾਬ ਦੀ ਧਰਤੀ ਤੇ ਰਾਜ ਸਥਾਪਤ ਕਰ ਲੈਣਾ ਹੈ। ਇਹੀ ਕਾਰਨ ਸੀ ਕਿ 1761 ਤੋਂ ਪਿੱਛੋਂ, ਭਾਵ ਕਿ ਪਾਣੀਪਤ ਦੀ ਲੜਾਈ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਦੀਆਂ ਨਿਗਾਹਾਂ ਮਰਾਠਿਆਂ ਵਲੋਂ ਹਟ ਕੇ ਸਿਰਫ ਸਿੰਘਾਂ ਉਪਰ ਹੀ ਟਿਕ ਗਈਆਂ ਸਨ। 1762-63 ਅਤੇ 64-65 ਦੇ ਅਖੀਰਲੇ ਵੱਡੇ ਦੋ ਹਮਲੇ ਸਿਰਫ ਸਿੰਘਾਂ ਦੇ ਖਿਲਾਫ਼ ਹੀ ਸਨ। ਇਹ ਖਾਲਸੇ ਦੇ ਸਿਰੜ ਦੀ ਹੀ ਗੱਲ ਸੀ ਕਿ ਉਹ ਮੁਗ਼ਲਾਂ ਅਤੇ ਮਰਾਠਿਆਂ ਦੇ ਮਹਾਨ ਜੇਤੂ ਅਤੇ ਏਸ਼ੀਆ ਦੇ ਮੰਨੇ ਹੋਏ ਜਰਨੈਲ ਅਹਿਮਦ ਸ਼ਾਹ ਅਬਦਾਲੀ ਦੇ ਨਾ ਸਿਰਫ ਧੱਕੇ ਨੂੰ ਝੱਲਣ ਦੇ ਹੀ ਸਮਰੱਥ ਹੋ ਗਏ ਸਨ, ਸਗੋਂ ਉਨ੍ਹਾਂ ਨੇ 1765 ਵਿਚ ਅਬਦਾਲੀ ਨੂੰ ਜ਼ਬਰਦਸਤ ਹਾਰ ਵੀ ਦੇ ਦਿੱਤੀ ਸੀ। ਖਾਲਸੇ ਦਾ ਇਹ ਸਿਰੜ, ਇਹ ਨਿਸ਼ਚਾ ਅਤੇ ਇਹ ਦਰਿੜ੍ਹਤਾ ਗੁਰੂ ਸਾਹਿਬਾਨ ਦੀਆਂ ਮਹਾਨ ਸਿੱਖਿਆਵਾਂ ਅਤੇ ਕੁਰਬਾਨੀਆਂ ਵਿਚੋਂ ਉਤਪੰਨ ਹੋਈ ਸੀ। ਸਿੱਖ ਧਰਮ ਦਾ ਉਦੇਸ਼ ਸਰਬੱਤ ਦਾ ਭਲਾ ਸੀ ਅਤੇ ਖਾਲਸੇ ਨੇ ਆਪਣੇ ਸਾਰੇ ਸੰਘਰਸ਼ ਦੌਰਾਨ ਇਸ ਉਦੇਸ਼ ਨੂੰ ਸਾਹਮਣੇ ਰੱਖਿਆ ਸੀ। ਇਹੀ ਕਾਰਣ ਸੀ ਕਿ ਪੰਜਾਬ ਦੀ ਮੁਸਲਿਮ ਜਨਤਾ ਵੀ ਆਪਣੇ ਸਹਿ-ਧਰਮੀ ਹਾਕਮਾਂ ਦੇ ਮੁਕਾਬਲੇ ਸਿੰਘਾਂ ਦੇ ਹੱਕ ਦੀ ਗੱਲ ਕਰਨ ਲੱਗ ਪਈ ਸੀ। ਖਾਲਸੇ ਦੀ ਪਹਿਲੀ ਵੱਡੀ ਜਿੱਤ ਜਰਵਾਣੇ ਹਾਕਮਾਂ ਨੂੰ ਸੈਨਿਕ ਰੂਪ ਵਿਚ ਹਾਰ ਦੇਣ ਦੀ ਸੀ ਅਤੇ ਦੂਜੀ ਵੱਡੀ ਜਿੱਤ ਗੈਰ-ਸਿੱਖ ਜਨਤਾ ਦੀ ਹਮਦਰਦੀ ਨੂੰ ਪਰਾਪਤ ਕਰਨ ਵਿਚ ਸੀ। ਇਹ ਸਭ ਕੁਝ 'ਸਰਬੱਤ ਦੇ ਭਲੇ' ਦਾ ਉਦੇਸ਼ ਸਾਮਹਣੇ ਰੱਖਣ ਕਰਕੇ ਸੀ।

ਖਾਲਸੇ ਦੇ ਜਿਹੜੇ ਨੇਤਾ 1765 ਵਿਚ ਪੰਜਾਬ ਦੀ ਧਰਤੀ ਦੇ ਹੁਕਮਰਾਨ ਬਣੇ ਸਨ ਉਹ ਕੋਈ ਅਮੀਰ ਪਰਿਵਾਰਾਂ ਜਾਂ ਤਕੜੇ ਪਿਛੋਕੜਾਂ ਦੀ ਪੈਦਾਇਸ਼ ਨਹੀਂ ਸਨ ਸਗੋਂ ਹਲਵਾਹਕ ਕਿਸਾਨਾਂ ਜਾਂ ਕਿਰਤ ਕਰਨ ਵਾਲੇ ਨੀਵੀਆਂ ਜਾਤਾਂ ਨਾਲ ਸਬੰਧਤ ਲੋਕ ਸਨ। ਇਹ ਆਪਣੇ ਗੁਰੂ ਵਿਚ ਅਟੁੱਟ ਸ਼ਰਧਾ ਰੱਖਣ ਵਾਲੇ ਲੋਕ ਸਨ। ਇਨ੍ਹਾਂ ਲਈ ਰੋਟੀ, ਕੱਪੜਾ ਅਤੇ ਮਕਾਨ ਦੀ ਥਾਂ ਆਪਣੇ ਗੁਰੂ ਦੇ ਨਾਮ ਦੀ ਸ਼ਾਨ ਹੀ ਸਭ ਤੋਂ ਵੱਧ ਪਿਆਰੀ ਲਗਦੀ ਸੀ। ਜਦੋਂ ਸਮੇਂ ਦੀ ਮੁਗ਼ਲ ਹਕੂਮਤ ਨੇ ਇਨ੍ਹਾਂ ਦੇ ਹਿਰਦਿਆਂ ਵਿਚੋਂ ਗੁਰੂ ਦਾ ਨਾਮ ਮਿਟਾਉਣਾ ਚਾਹਿਆ ਤਾਂ ਇਹ ਸ਼ਰਧਾਵਾਨ ਲੋਕ ਆਪਣਾ ਘਰ-ਘਾਟ ਛੱਡ ਕੇ, ਆਪਣਾ ਸੁੱਖ-ਆਰਾਮ ਛੱਡ ਕੇ ਅਤੇ ਆਪਣਾ ਸਮਾਜਿਕ ਜੀਵਨ ਤਿਆਗ ਕੇ ਜੰਗਲਾਂ, ਮਾਰੂਥਲਾਂ ਜਾਂ ਰੁੱਖੇ ਪਹਾੜਾਂ ਦੀਆਂ ਕੰਧਰਾਂ ਵਿਚ ਜਾ ਛੁਪੇ ਸਨ। ਹਕੂਮਤ ਇਨ੍ਹਾਂ ਨੂੰ ਉਥੇ ਵੀ ਜਾ ਲੱਭਦੀ ਸੀ। ਆਖਰ ਇਨ੍ਹਾਂ ਨੇ ਛੋਟੇ ਛੋਟੇ ਜੱਥੇ ਬਣਾ ਕੇ ਛੋਟੇ-ਮੋਟੇ ਸਥਾਨਕ ਹਾਕਮਾਂ ਦੇ ਖਿਲਾਫ ਉਸੇ ਤਰ੍ਹਾਂ ਦੀ ਕਾਰਵਾਈ ਕਰਨੀ ਸ਼ੁਰੂ ਕਰ ਦਿੱਤੀ ਜਿਸ ਤਰ੍ਹਾਂ ਦੀ ਇਨ੍ਹਾਂ ਕੋਲੋਂ ਹੋ ਸਕਦੀ ਸੀ। ਇਉਂ ਇਨ੍ਹਾਂ ਵਿਚ ਇਕ ਸੈਨਿਕ ਸੰਗਠਨ ਸਥਾਪਤ ਕਰਨ ਦਾ ਵਿਚਾਰ ਪਨਪਿਆ। ਇਕੱਠਿਆਂ ਹੋ ਕੇ ਕੁਝ ਬਚਾ ਹੋ ਜਾਂਦਾ ਸੀ। ਕਈ ਮੌਕੇ ਐਸੇ ਵੀ ਆਏ ਸਨ ਜਦੋਂ ਕਿ ਹਕੂਮਤ ਨੇ ਇਨ੍ਹਾਂ ਨੂੰ ਛੋਟੇ ਅਤੇ ਵੱਡੇ ਘੱਲੂਘਾਰਿਆਂ ਦੇ ਰੂਪ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਮਾਰ ਮੁਕਾਇਆ ਸੀ। ਪਰ ਕਮਾਲ ਦੀ ਸਰਧਾ ਸੀ ਇਨ੍ਹਾਂ ਸ਼ਰਧਾਵਾਨ ਸਿੰਘਾਂ ਵਿਚ। ਇਹ ਆਪਣੇ ਆਪ ਨੂੰ

ਪੂਲਿਆਂ ਸਮਾਨ ਸਮਝਣ ਲੱਗ ਪਏ ਸਨ। ਜਿਵੇਂ ਪੂਲੇ ਨੂੰ ਜਿੰਨਾਂ ਵੱਢਿਆ ਜਾਂਦਾ ਹੈ ਉਹ ਦੂਣੀ-ਚੌਣੀ ਗਿਣਤੀ ਵਿਚ ਦੁਬਾਰਾ ਫੁੱਟਦਾ ਹੈ। ਇਸੇ ਤਰ੍ਹਾਂ ਇਨ੍ਹਾਂ ਦੀ ਸੋਚ ਵਿਚ ਇਹ ਗੱਲ ਸਮਾਅ ਗਈ ਸੀ ਕਿ ਜਿਥੇ ਇਕ ਸਿੰਘ ਦਾ ਖੂਨ ਡੁੱਲ੍ਹੇਗਾ ਉਥੇ ਅਨੇਕਾਂ ਸਿੰਘ ਹੋਰ ਪੈਦਾ ਹੋਣਗੇ। ਸਮੇਂ ਦੀਆਂ ਘਟਨਾਵਾਂ ਨੇ ਇਹ ਗੱਲ ਸੱਚੀ ਵੀ ਕਰ ਦਿਖਾਈ ਸੀ। ਹਰ ਘਟਨਾ ਪਿੱਛੋਂ ਖਾਲਸੇ ਦੀ ਜੰਗੀ ਸ਼ਕਤੀ ਵਧੇਰੇ ਤਕੜੀ ਹੋ ਕੇ ਨਿਕਲਦੀ ਸੀ। ਹੋਰ ਕਿਸੇ ਲੜਾਈ ਵਿਚ ਭਾਵੇਂ ਸਿੰਘ ਅਹਿਮਦਸ਼ਾਹ ਅਬਦਾਲੀ ਕੋਲੋਂ ਕਿਵੇਂ ਵੀ ਹਾਰੇ ਹੋਣ ਪਰ ਜਦੋਂ ਵੱਡੇ ਘੱਲੂਘਾਰੇ ਵਿਚ ਤੀਹ ਹਜ਼ਾਰ ਦੀ ਗਿਣਤੀ ਤੱਕ ਸਿੰਘ ਮਾਰੇ ਗਏ ਸਨ ਤਾਂ ਇਸ ਮਹਾਨ ਦੁਖਦਾਈ ਘਟਨਾ ਤੋਂ ਸਿਰਫ ਛੇ ਮਹੀਨੇ ਬਾਅਦ ਇਨ੍ਹਾਂ ਹੀ ਸਿੰਘਾਂ ਨੇ ਅੰਮ੍ਰਿਤਸਰ ਦੇ ਅਸਥਾਨ ਤੇ ਅਬਦਾਲੀ ਨਾਲ ਗਹਿਗੱਚ ਲੜਾਈ ਕਰ ਕੇ ਉਸ ਨੂੰ ਭਜਾ ਦਿੱਤਾ ਸੀ। ਹਰ ਖੂਨੀ ਸਾਕੇ ਨੂੰ ਇਹ ਸ਼ਰਧਾਵਾਨ ਲੋਕ ਇਕ ਹੋਰ ਤਰੀਕੇ ਨਾਲ ਵੀ ਸਹਿਣ ਕਰਦੇ ਰਹੇ ਸਨ। ਉਹ ਇਸ ਤਰ੍ਹਾਂ ਕਿ ਜਦੋਂ ਕੋਈ ਖੂਨੀ ਸਾਕਾ ਵਰਤਦਾ ਸੀ ਤਾਂ ਇਹ ਕਹਿੰਦੇ ਸਨ ਕਿ ਉਨ੍ਹਾਂ ਵਿਚ ਜੋ ਖੋਟ ਸੀ ਉਹ ਨਿਕਲ ਗਿਆ ਹੈ, ਬਾਕੀ ਬਚਿਆ ਖਾਲਸਾ ਸੋਨੇ ਵਰਗਾ ਖਰਾ ਹੈ। ਭਾਵ ਕਿ ਇਨ੍ਹਾਂ ਨੇ ਹਰ ਤਰ੍ਹਾਂ ਨਾਲ, ਹਰ ਤਕਲੀਫ਼ ਨੂੰ ਸਹਿਆ ਸੀ। ਮਹਾਨ ਤਕਲੀਫ਼ਾਂ ਨੂੰ ਇਹ ਸਹਿ ਵੀ ਇਸੇ ਕਰਕੇ ਗਏ ਸਨ ਕਿ ਇਹ ਲੋਕ ਕਿਰਤ ਕਰਨ ਵਾਲੇ ਸਨ, ਰੁੱਖੀ-ਮਿੱਸੀ ਖਾਣ ਵਾਲੇ ਸਨ ਅਤੇ ਸੱਪਾਂ ਦੀਆਂ ਸਿਰੀਆਂ ਉਪਰ ਹੀ ਸੌਣ ਵਾਲੇ ਸਨ। 1765 ਵਿਚ ਇਹੀ ਲੋਕ ਹੁਕਮਰਾਨ ਬਣ ਗਏ ਸਨ। ਇਹ ਕੁਦਰਤ ਦਾ ਕਰਿਸ਼ਮਾ ਹੀ ਸੀ। ਪਚਵੰਜਾ ਸਾਲਾਂ ਤੱਕ ਲਗਾਤਾਰ ਦੁੱਖ-ਤਕਲੀਫਾਂ ਝੱਲਣ ਵਾਲੇ ਇਹ ਲੋਕ ਪੰਜਾਬ ਦੇ ਹਾਕਮ ਬਣ ਗਏ ਸਨ, ਲੋਕਾਂ ਦੀ ਕਿਸਮਤ ਘੜਨ ਵਾਲੇ ਬਣ ਗਏ ਸਨ[3] ਅਤੇ ਅਬਦਾਲੀ ਜੈਸੇ ਮਹਾਨ ਬਾਦਸ਼ਾਹਾਂ ਨੂੰ ਲਲਕਾਰਨ ਵਾਲੇ ਬਣ ਗਏ ਸਨ। ਇਹ ਫਤਹਿ 'ਸਰਬੱਤ ਦੇ ਭਲੇ' ਦੇ ਉਦੇਸ਼ ਦੀ ਫ਼ਤਹਿ ਸੀ। ਇਹ ਫਤਹਿ 'ਨਾਨਕ ਨਾਮ ਚੜ੍ਹਦੀ ਕਲਾ' ਦੇ ਸੰਦੇਸ਼ ਦੀ ਫਤਹਿ ਸੀ।

## ਟਿੱਪਣੀਆਂ ਤੇ ਹਵਾਲੇ

1. *ਸਿੱਖ ਇਤਿਹਾਸ : 1469-1765*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 174.
2. *History of The Sikhs*, Vol. II. p. 231.
3. See also Hari Ram Gupta, *op.cit.*, p. 260.

# 12

# ਅਹਿਮਦ ਸ਼ਾਹ ਅਬਦਾਲੀ ਦੇ ਅਖੀਰਲੇ ਹਮਲੇ ਅਤੇ ਸਿੱਖ ਮਿਸਲਾਂ ਦੀ ਪਰਪੱਕਤਾ

1765 ਈ. ਦੀ ਵਿਸਾਖੀ ਤੋਂ ਬਾਅਦ ਪੰਜਾਬ ਵਿਚ ਬਹੁਤ ਥਾਵਾਂ ਉੱਪਰ, ਸਮੇਤ ਲਾਹੌਰ ਅਤੇ ਸਰਹਿੰਦ ਦੇ, ਸਿੱਖ ਮਿਸਲਾਂ ਦਾ ਰਾਜ ਬਾਕਾਇਦਾ ਰੂਪ ਵਿਚ ਸਥਾਪਤ ਹੋ ਗਿਆ ਸੀ। ਇਹ ਗੱਲ ਵੀ ਭਾਵੇਂ ਬੜੀ ਮਹੱਤਵਪੂਰਨ ਹੈ ਕਿ ਇਹ ਸਿੱਖ ਰਾਜ ਕਿਸੇ ਇਕ ਸਿੱਖ ਆਗੂ ਦੇ ਤਹਿਤ ਨਹੀਂ ਸੀ ਸਗੋਂ ਵੱਖ-ਵੱਖ ਮਿਸਲੀ ਸਰਦਾਰਾਂ ਦੇ ਤਹਿਤ ਸੀ। ਲਾਹੌਰ ਵੀ ਕਿਸੇ ਇਕ ਸਿੱਖ ਸਰਦਾਰ ਦੇ ਅਧੀਨ ਨਹੀਂ ਸੀ ਸਗੋਂ ਤਿੰਨ ਨੇਤਾਵਾਂ ਨੇ ਆਪਸ ਵਿਚ ਵੰਡ ਲਿਆ ਸੀ। ਇਹ ਨੁਕਤਾ ਸਿੱਖ ਸੰਘਰਸ਼ ਦੇ ਸਿੱਟੇ ਦੇ ਰੂਪ ਵਿਚ ਭਾਵੇਂ ਸੰਤੋਸ਼ਜਨਕ ਨਹੀਂ ਸੀ। ਜੋ ਲੰਮੀ ਅਤੇ ਖੂਨੀ ਜੱਦੋ-ਜਹਿਦ ਸਿੱਖ ਕੌਮ ਨੇ ਕੀਤੀ ਸੀ ਉਹ ਸਾਰੀ ਦੁਨੀਆਂ ਦੇ ਇਤਿਹਾਸ ਵਿਚ ਬੇਮਿਸਾਲ ਸੀ। ਪਰ ਜੋ ਰਾਜ, ਇਸ ਸੰਘਰਸ਼ ਦੇ ਸਿੱਟੇ ਵਜੋਂ ਸਥਾਪਤ ਹੋਇਆ ਸੀ ਉਹ ਬੇਮਿਸਾਲ ਨਹੀਂ ਸੀ ਸਗੋਂ ਕੁਝ ਹੱਦ ਤੱਕ ਨਿਰਾਸ਼ਾਜਨਕ ਸੀ। ਇਸ ਗੱਲ ਨੂੰ ਭਾਵੇਂ ਦਲ ਖਾਲਸੇ ਦੀ ਲੀਡਰਸ਼ਿਪ ਦੀ ਅਸਫਲਤਾ ਕਹਿ ਲਿਆ ਜਾਵੇ ਤੇ ਭਾਵੇਂ ਸਿੱਖ ਸਰਦਾਰਾਂ ਦੀ ਆਪਸੀ ਈਰਖਾ ਤੇ ਫੁੱਟ ਕਹਿ ਲਿਆ ਜਾਵੇ, ਦੋਵੇਂ ਗੱਲਾਂ ਹੀ ਠੀਕ ਹਨ।

ਫਿਰ ਵੀ ਇਸ ਸਭ ਕੁਝ ਦੇ ਬਾਵਜੂਦ, ਪੰਜਾਬ ਵਿਚੋਂ ਮੁਗ਼ਲ ਹਕੂਮਤ, ਮਰਾਠਾ ਹੋਂਦ ਅਤੇ ਅਫਗਾਨੀ ਸਾਮਰਾਜ ਖ਼ਤਮ ਹੋ ਗਏ ਸਨ। ਪੰਜਾਬ ਸਾਰਾ ਸਿੱਖ ਸਰਦਾਰਾਂ ਦੇ ਅਧੀਨ ਸੀ। ਅਹਿਮਦ ਸ਼ਾਹ ਅਬਦਾਲੀ ਪੂਰੀ ਤਰ੍ਹਾਂ ਹਾਰ ਚੁੱਕਿਆ ਸੀ। ਪਰ ਉਸ ਦੇ ਮਨ ਵਿਚੋਂ ਹਿੰਦੁਸਤਾਨ ਦੀ ਲੁੱਟ ਦੇ ਨਜ਼ਾਰੇ ਖ਼ਤਮ ਨਹੀਂ ਹੋਏ ਸਨ। ਹਿੰਦੁਸਤਾਨ ਦੀ ਕਮਜ਼ੋਰ ਪਰ ਅਮੀਰ ਬਾਦਸ਼ਾਹਤ ਉਸ ਦੀਆਂ ਅੱਖਾਂ ਦੇ ਅੱਗੇ ਘੁੰਮਦੀ ਰਹਿੰਦੀ ਸੀ। ਦਿੱਲੀ ਦਾ ਮੁਗ਼ਲ ਦਰਬਾਰ ਉਸ ਦਾ ਸਹੁਰਾ ਘਰ ਵੀ ਸੀ ਅਤੇ ਕੁੜਮਾਚਾਰੀ ਵਾਲਾ ਰਿਸ਼ਤੇਦਾਰ ਵੀ ਸੀ। ਪਰ ਇਸ ਤੋਂ ਵੀ ਵੱਧ ਇਥੋਂ ਦਾ ਧਨ ਅਤੇ ਸੁੰਦਰ ਔਰਤਾਂ ਉਸ ਦੀ ਖਿੱਚ ਦਾ ਅਸਲ ਕਾਰਨ ਸਨ। ਉਸ ਦੇ ਇਸ ਨਿਸ਼ਾਨੇ ਦੇ ਵਿਚਕਾਰ ਪੰਜਾਬ ਇਕ ਐਸਾ ਅੜਿੱਕਾ ਸੀ ਜਿਸ ਨੂੰ ਉਹ ਕਿਸੇ ਵੀ ਤਰੀਕੇ ਨਾਲ ਦੂਰ ਨਹੀਂ ਕਰ ਸਕਿਆ ਸੀ। ਸਿੱਖ ਸਰਦਾਰਾਂ ਨੂੰ ਆਪਣੇ ਨੇੜੇ ਲਾਉਣ ਲਈ ਉਹ ਕੋਸ਼ਿਸ਼ਾਂ ਕਰ ਕਰ ਕੇ ਥੱਕ ਚੁੱਕਿਆ ਸੀ। ਉਸ ਦੀ ਇੱਛਾ ਸੀ ਕਿ ਜੇਕਰ ਕਿਸੇ ਵੀ ਤਰੀਕੇ ਨਾਲ ਸਿੱਖ ਉਸ ਦੇ ਨਾਲ ਰਲ ਜਾਣ ਤਾਂ ਪੰਜਾਬ ਨੂੰ ਬਿਨਾਂ ਕੋਈ ਨੁਕਸਾਨ

ਪਹੁੰਚਾਏ ਦੇ, ਉਹ ਜਦੋਂ ਚਾਹੇ ਦਿੱਲੀ ਜਾ ਸਕਦਾ ਹੈ।

ਸਿੱਖ ਸਰਦਾਰ ਆਪਣੇ ਆਪਣੇ ਤੌਰ ਤੇ ਅਫਗਾਨ ਫੌਜਦਾਰੀਆਂ ਨੂੰ ਹਰਾਉਂਦੇ ਹੋਏ ਮੁਲਤਾਨ ਤੱਕ ਅਤੇ ਸਿੰਧ-ਸਾਗਰ ਦੁਆਬ ਵਿਚ ਵਸਦੇ ਅਫਗਾਨ ਪੱਖੀ ਕਬੀਲਿਆਂ ਨੂੰ ਦਬਾਉਣ ਤੱਕ ਚਲੇ ਗਏ ਸਨ। ਪੰਜਾਬ ਦੇ ਇਸ ਤਰ੍ਹਾਂ ਉਸ ਦੇ ਹੱਥ ਵਿਚੋਂ ਨਿਕਲ ਜਾਣ ਦੀ ਗੱਲ ਅਬਦਾਲੀ ਨੂੰ ਚੈਨ ਨਾਲ ਬੈਠਣ ਨਹੀਂ ਦਿੰਦੀ ਸੀ। ਦੁੱਖ ਉਸ ਨੂੰ ਪੰਜਾਬ ਦੇ ਖੁੱਸ ਜਾਣ ਦਾ ਨਹੀਂ ਸੀ ਸਗੋਂ ਦੁੱਖ ਇਹ ਸੀ ਕਿ ਉਹ ਹੁਣ ਪੰਜਾਬ ਵਿਚੋਂ ਦੀ ਲੰਘ ਕੇ ਦਿੱਲੀ ਨਹੀਂ ਜਾ ਸਕਦਾ ਸੀ।

ਦਿੱਲੀ ਉਸ ਲਈ ਇਕ ਐਸਾ ਅਮੁੱਕ ਖ਼ਜ਼ਾਨਾ ਸੀ ਜਿਥੋਂ ਉਹ ਲੋੜ ਸਮੇਂ ਅਥਾਹ ਧਨ-ਦੌਲਤ ਪਰਾਪਤ ਕਰ ਸਕਦਾ ਸੀ। ਆਪਣੇ ਦਿਲ ਦੇ ਅਰਮਾਨਾ ਤੋਂ ਮਜ਼ਬੂਰ ਹੋਇਆ ਅਹਿਮਦ ਸ਼ਾਹ ਅਬਦਾਲੀ ਇਕ ਵਾਰ ਫਿਰ ਆਪਣੀ ਕਿਸਮਤ ਅਜ਼ਮਾਉਣ ਲਈ ਅਫਗਾਨਿਸਤਾਨ ਤੋਂ ਪੰਜਾਬ ਵੱਲ ਰਵਾਨਾ ਹੋਇਆ। ਇਸ ਹਮਲੇ ਨੂੰ ਇਤਿਹਾਸਕਾਰਾਂ ਨੇ ਅੱਠਵਾਂ ਹਮਲਾ ਕਿਹਾ ਹੈ। ਇਹ ਹਮਲਾ ਨਵੰਬਰ, 1766 ਵਿਚ ਕੀਤਾ ਗਿਆ ਸੀ ਅਤੇ ਇਸ ਦੀ ਜੋ ਵੀ ਜਾਣਕਾਰੀ ਸਾਨੂੰ ਉਪਲੱਬਧ ਹੈ ਉਹ ਭਾਰਤ ਵਿਚ ਉਸ ਸਮੇਂ ਮੌਜੂਦ ਬਰਿਟਿਸ਼ ਅਧਿਕਾਰੀਆਂ ਦੇ ਚਿੱਠੀ-ਪੱਤਰਾਂ ਦੇ ਰੂਪ ਵਿਚ ਹੀ ਦਰਜ ਕੀਤੀ ਹੋਈ ਹੈ। ਬਰਿਟਿਸ਼ ਅਧਿਕਾਰੀਆਂ ਦੇ ਇਹ ਚਿੱਠੀ-ਪੱਤਰ ਪਰਸ਼ੀਅਨ ਕੈਲੰਡਰ ਦੀ ਖ਼ਤੋ-ਖ਼ਿਤਾਬਤ (Calendar for Persian Correspondence) ਵਿਚ ਦਰਜ ਕੀਤੇ ਹੋਏ ਹਨ। ਅਹਿਮਦ ਸ਼ਾਹ ਅਬਦਾਲੀ ਦੇ ਅੱਠਵੇਂ ਹਮਲੇ ਨੂੰ ਬਰਿਟਸ਼ ਅਧਿਕਾਰੀਆਂ ਨੇ ਬੜੀ ਨੀਝ ਨਾਲ ਤੱਕਿਆ ਸੀ। ਸਭ ਤੋਂ ਪਹਿਲਾਂ ਉਨ੍ਹਾਂ ਨੂੰ ਇਸ ਗੱਲ ਦੀ ਉਮੀਦ ਸੀ ਕਿ ਸ਼ਾਇਦ ਉਸ ਦਾ ਇਹ ਹਮਲਾ ਅੰਗਰੇਜ਼ ਹਕੂਮਤ ਦੇ ਖਿਲਾਫ਼ ਸੀ ਅਤੇ ਉਨ੍ਹਾਂ ਮੁਸਲਮਾਨ ਸਾਸ਼ਕਾਂ ਦੇ ਹੱਕ ਵਿਚ ਸੀ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਹਰਾਇਆ ਸੀ। ਇਸ ਦੀ ਕਨਸੋਅ ਲੈਣ ਲਈ ਉਨ੍ਹਾਂ ਨੇ ਆਪਣੇ ਏਜੰਟ ਹਰ ਥਾਂ ਤੇ ਤਾਇਨਾਤ ਕਰ ਰੱਖੇ ਸਨ। ਉਹ ਅਹਿਮਦ ਸ਼ਾਹ ਅਬਦਾਲੀ ਦੀ ਹਰ ਕਾਰਵਾਈ ਉਪਰ ਵੀ ਨਿਗਾਹ ਰੱਖ ਰਹੇ ਸਨ ਅਤੇ ਪੰਜਾਬ ਵਿਚ ਸਿੱਖਾਂ ਦੀ ਤਾਕਤ ਨੂੰ ਵੀ ਮਾਪ-ਤੋਲ ਰਹੇ ਸਨ। ਸਾਰੀਆਂ ਸਬੰਧਤ ਧਿਰਾਂ ਨੂੰ ਅੰਗਰੇਜ਼ਾਂ ਦੇ ਡਰ ਦਾ ਪਤਾ ਨਾ ਲੱਗੇ, ਇਸ ਨੂੰ ਛੁਪਾਉਣ ਲਈ ਬਰਿਟਿਸ਼ ਅਧਿਕਾਰੀ ਸਿੱਖਾਂ ਨੂੰ ਵੀ ਖੁਸ਼ ਰੱਖਣ ਦੀ ਕੋਸ਼ਿਸ਼ ਕਰ ਰਹੇ ਸਨ ਤਾਂ ਕਿ ਇਹ ਅਬਦਾਲੀ ਨਾਲ ਨਾ ਮਿਲ ਜਾਣ। ਦੂਜੇ ਪਾਸੇ ਅਹਿਮਦ ਸ਼ਾਹ ਅਬਦਾਲੀ ਨਾਲ ਵੀ ਖ਼ਤੋ-ਖ਼ਿਤਾਬਤ ਕਰ ਰਹੇ ਸਨ ਤਾਂ ਕਿ ਉਸ ਨੂੰ ਖੁਸ਼ ਕਰ ਕੇ ਰਸਤੇ ਵਿਚੋਂ ਹੀ ਵਾਪਸ ਮੋੜ ਸਕਨ। ਇਹ ਸਭ ਕੁਝ ਉਨ੍ਹਾਂ ਦੇ ਚਿੱਠੀ-ਪੱਤਰਾਂ ਵਿਚ ਪਰਗਟ ਕੀਤਾ ਗਿਆ ਸੀ।

ਨਵੰਬਰ, 1766 ਵਿਚ ਰਵਾਨਾ ਹੋ ਕੇ ਅਬਦਾਲੀ ਦਸੰਬਰ ਦੇ ਪਹਿਲੇ ਹਫ਼ਤੇ ਵਿਚ ਅਟਕ ਪਾਰ ਕਰ ਕੇ ਰੋਹਤਾਸ ਪਹੁੰਚ ਗਿਆ ਸੀ। ਰੋਹਤਾਸ ਦੇ ਕਿਲ੍ਹੇ ਉਪਰ ਸਿੰਘਾਂ ਦਾ ਕਬਜ਼ਾ ਸੀ। ਇਥੇ ਅੱਠ ਹਜ਼ਾਰ ਸਿੰਘ, ਸਰਦਾਰ ਬੱਲਮ ਸਿੰਘ ਦੀ ਅਗਵਾਈ ਹੇਠ ਸੀ। ਇਸ ਨੇ ਅਬਦਾਲੀ ਦਾ ਡੱਟ ਕੇ ਮੁਕਾਬਲਾ ਕੀਤਾ ਪਰ ਇਹ ਸਾਰੀ ਦੀ ਸਾਰੀ ਟੁਕੜੀ ਮਾਰੀ ਗਈ ਸੀ। ਪਹਿਲੀ ਸਿੱਖ ਟੁਕੜੀ ਨੂੰ ਮਾਰ ਕੇ ਅਬਦਾਲੀ ਬੜਾ ਹੌਂਸਲਾਮੰਦ ਹੋ ਗਿਆ ਸੀ।

ਇਸ ਲਈ ਉਹ ਤੇਜ਼ੀ ਨਾਲ ਅੱਗੇ ਵੱਧਣ ਦੀ ਸੋਚਣ ਲੱਗਾ। ਜਦੋਂ ਉਸ ਨੇ ਤੇਜ਼ੀ ਨਾਲ ਜਿਹਲਮ ਪਾਰ ਕੀਤਾ ਤਾਂ ਉਰਲੇ ਕੰਢੇ ਤੇ ਇਕ ਹੋਰ ਸਿੱਖ ਫ਼ੌਜ ਨੇ ਮੁਕਾਬਲਾ ਕੀਤਾ, ਪਰ ਇਹ ਵੀ ਅਬਦਾਲੀ ਦੀ ਰਵਾਨਗੀ ਨੂੰ ਰੋਕ ਨਾ ਪਾ ਸਕੀ। ਅਬਦਾਲੀ ਵਾਹੋ-ਦਾਹੀ ਸਿਆਲਕੋਟ ਪਹੁੰਚ ਗਿਆ। ਇਥੇ ਉਨ੍ਹਾਂ ਚਾਰ ਮਹਿਲਾਂ ਦੇ ਜ਼ਿਮੀਦਾਰ ਉਸ ਦੇ ਅੱਗੇ ਪੇਸ਼ ਹੋਏ ਜਿਹੜੇ ਔਰੰਗਾਬਾਦ, ਪਸਰੂਰ, ਗੁਜਰਾਤ ਅਤੇ ਸਿਆਲਕੋਟ ਦੇ, ਉਸ ਦੇ ਸਿੱਧੇ ਕੰਟਰੋਲ ਵਿਚ ਸਨ, ਪਰ ਹੁਣ ਸਿੰਘਾਂ ਨੇ ਰੋਕੇ ਹੋਏ ਸਨ। ਇਥੇ ਹੀ ਅਬਦਾਲੀ ਦੇ ਹੋਰ ਹਿੰਦੁਸਤਾਨੀ ਮਿੱਤਰ ਆ ਮਿਲੇ ਸਨ। ਅਬਦਾਲੀ ਨੇ ਸਾਅਦਤ ਯਾਰ ਖਾਨ ਨੂੰ ਆਪਣੇ ਸਭ ਹਿੰਦੁਸਤਾਨੀ ਮਾਮਲਿਆਂ ਦਾ ਸਲਾਹਕਾਰ ਬਣਾਇਆ ਸੀ। ਇਸ ਨੇ ਸਲਾਹ ਦਿੱਤੀ ਸੀ ਕਿ ਉਕਤ ਚਾਰ ਮਹਿਲਾਂ ਦੇ ਜਿਹੜੇ ਇੰਚਾਰਜ ਸਨ ਉਨ੍ਹਾਂ ਤੋਂ ਡੇਢ-ਡੇਢ ਲੱਖ ਰੁਪਏ ਹਰਜਾਨੇ ਦੇ ਤੌਰ ਤੇ ਭਰਵਾਏ ਜਾਣ ਕਿਉਂਕਿ ਉਨ੍ਹਾਂ ਨੇ ਸਿੱਖ ਸਰਦਾਰਾਂ ਨੂੰ ਸਹਿਯੋਗ ਦਿੱਤਾ ਸੀ।

ਇਨ੍ਹਾਂ ਚਾਰ ਮਹਿਲਾਂ ਦੇ ਜ਼ਿਮੀਦਾਰਾਂ ਦੀ ਇਹ ਹਾਲਤ ਸੁਣ ਕੇ ਅਗਲੇ ਇਲਾਕਿਆਂ ਦੇ ਜ਼ਿਮੀਦਾਰ ਵੀ ਆਪਣੇ ਆਪਣੇ ਇਲਾਕੇ ਛੱਡ ਕੇ ਭੱਜ ਗਏ ਸਨ। ਅਫ਼ਗਾਨੀ ਅਧਿਕਾਰੀਆਂ ਨੇ ਇਨ੍ਹਾਂ ਭੱਜੇ ਹੋਏ ਜ਼ਿਮੀਦਾਰਾਂ ਵਿਚੋਂ ਕੁਝ ਇਕ ਨੂੰ ਫੜ ਕੇ ਲਿਆਂਦਾ। ਇਨ੍ਹਾਂ ਨੇ ਦੱਸਿਆ ਕਿ ਪਹਿਲਾਂ ਇਥੋਂ ਜਦੋਂ ਮੀਰ ਨਾਸੀਰ ਖਾਨ ਦੀਆਂ ਫੌਜਾਂ ਲੰਘੀਆਂ ਸਨ ਤਾਂ ਉਨ੍ਹਾਂ ਨੇ ਜ਼ਿਮੀਦਾਰਾਂ ਨੂੰ ਲੁੱਟ ਵੀ ਲਿਆ ਸੀ ਅਤੇ ਮਾਰ ਵੀ ਦਿੱਤਾ ਸੀ। ਇਹ ਹੀ ਡਰ ਹੁਣ ਉਸ ਦੀ ਆਮਦ ਸਮੇਂ ਸੀ। ਸਾਅਦਤ ਯਾਰ ਖਾਨ ਨੇ ਅਬਦਾਲੀ ਦੇ ਵਜ਼ੀਰ ਸ਼ਾਹ ਵਲੀ ਖਾਨ ਨੂੰ ਸਲਾਹ ਦਿੱਤੀ ਕਿ ਜੇਕਰ ਕਿਸੇ ਜ਼ਿਮੀਦਾਰ ਨੂੰ ਮਾਰਿਆ ਗਿਆ ਜਾਂ ਤੰਗ ਕੀਤਾ ਗਿਆ ਤਾਂ ਅੱਗੇ ਤੋਂ ਕਿਸੇ ਵੀ ਜ਼ਿਮੀਦਾਰ ਨੇ ਤੁਹਾਡੇ ਸਾਹਮਣੇ ਪੇਸ਼ ਨਹੀਂ ਹੋਣਾ। ਇਹ ਸਭ ਜ਼ਿਮੀਦਾਰ ਸਿੰਘਾਂ ਨਾਲ ਤਨੋ-ਮਨੋ ਸਹਿਯੋਗ ਕਰ ਰਹੇ ਹਨ ਕਿਉਂਕਿ ਸਿੰਘ ਇਨ੍ਹਾਂ ਦੀਆਂ ਜਾਗੀਰਾਂ ਵਿਚ ਦਖ਼ਲਅੰਦਾਜ਼ੀ ਨਹੀਂ ਕਰਦੇ। ਸ਼ਾਹ ਵਲੀ ਖਾਨ ਨੇ ਇਹ ਹੀ ਗੱਲ ਅਬਦਾਲੀ ਨੂੰ ਸਮਝਾਈ। ਅਬਦਾਲੀ ਵੀ ਇਸ ਗੱਲ ਨੂੰ ਮੰਨ ਗਿਆ ਸੀ।

ਅਬਦਾਲੀ ਅੱਗੇ ਕੂਚ ਕਰਦਾ ਹੋਇਆ ਲਾਹੌਰ ਦੇ ਨੇੜੇ ਦਸ ਕਿਲੋਮੀਟਰ ਦੇ ਫਾਸਲੇ ਤੇ ਆ ਕੇ ਰੁਕ ਗਿਆ ਸੀ। ਲਾਹੌਰ ਦੇ ਭੰਗੀ ਸਰਦਾਰ ਲਹਿਣਾ ਸਿੰਘ, ਸੋਭਾ ਸਿੰਘ, ਗੁੱਜਰ ਸਿੰਘ, ਹੀਰਾ ਸਿੰਘ ਆਦਿ ਅਬਦਾਲੀ ਦਾ ਆਉਣਾ ਸੁਣ ਕੇ ਲਾਹੌਰ ਨੂੰ ਖਾਲੀ ਕਰ ਕੇ ਚਲੇ ਗਏ ਸਨ। ਅਬਦਾਲੀ ਬਿਨਾ ਕਿਸੇ ਵਿਰੋਧਤਾ ਦੇ 22 ਦਿਸੰਬਰ ਨੂੰ ਸ਼ਹਿਰ ਵਿਚ ਦਾਖਲ ਹੋਇਆ। ਇਥੇ ਸ਼ਹਿਰ ਦੇ ਪਰਮੁੱਖ ਸ਼ਹਿਰੀ, ਜਿਨ੍ਹਾਂ ਵਿਚ ਜ਼ਿਆਦਾਤਰ ਮੁਸਲਮਾਨ ਹੀ ਸਨ, ਅਬਦਾਲੀ ਅੱਗੇ ਪੇਸ਼ ਹੋਏ ਅਤੇ ਭੰਗੀ ਸਰਦਾਰਾਂ ਦੇ ਰਾਜ-ਪਰਬੰਧ ਬਾਰੇ ਉਸ ਨੂੰ ਦੱਸਿਆ। ਉਨ੍ਹਾਂ ਨੇ ਦੱਸਿਆ ਸੀ ਕਿ ਸਰਦਾਰ ਲਹਿਣਾ ਸਿੰਘ, ਜਿਹੜਾ ਭੰਗੀ ਸਰਦਾਰਾਂ ਵਿਚੋਂ ਸਭ ਤੋਂ ਵੱਧ ਸਿਆਣਾ ਅਤੇ ਦੂਰ-ਅੰਦੇਸ਼ ਸਰਦਾਰ ਸੀ, ਲਾਹੌਰ ਦੇ ਕਾਜ਼ੀਆਂ, ਮੌਲਵੀਆਂ ਅਤੇ ਹੋਰ ਧਾਰਮਿਕ ਆਗੂਆਂ ਦਾ ਪੂਰਾ ਸਤਿਕਾਰ ਕਰਦਾ ਹੈ। ਉਹ ਹਰ ਧਾਰਮਿਕ ਸਮਾਗਮ ਸਮੇਂ ਇਨ੍ਹਾਂ ਨੂੰ ਤੋਹਫੇ ਅਤੇ ਬਖ਼ਸ਼ਿਸ਼ਾਂ ਵੀ ਦਿੰਦਾ ਹੈ। ਇਸ ਨੇ ਸ਼ਹਿਰ ਵਿਚ ਪੂਰੀ ਸ਼ਾਂਤੀ ਬਣਾ ਕੇ ਰੱਖੀ ਹੋਈ ਹੈ। ਇਹ ਗੱਲਾਂ ਸੁਣ ਕੇ ਅਬਦਾਲੀ ਬਿਨਾ ਸ਼ੱਕ ਖੁਸ਼

ਹੋਇਆ ਅਤੇ ਉਨ੍ਹਾਂ ਹੀ ਪਰਮੁੱਖ ਸ਼ਹਿਰੀਆਂ ਨੂੰ ਆਦੇਸ਼ ਦੇ ਦਿੱਤੇ ਕਿ ਉਹ ਸਰਦਾਰ ਲਹਿਣਾ ਸਿੰਘ ਨੂੰ ਉਸ ਦੇ ਪਾਸ ਲੈ ਆਉਣ। ਉਹ ਖੁਦ ਆਪਣੇ ਹੱਥੀਂ ਉਸ ਨੂੰ ਲਾਹੌਰ ਦਾ ਰਾਜ-ਭਾਗ ਸੌਂਪੇਗਾ। ਇਨ੍ਹਾਂ ਬਚਨਾਂ ਨੂੰ ਪੱਕਾ ਕਰਨ ਵਜੋਂ ਅਬਦਾਲੀ ਨੇ ਕਾਬਲੀ ਮੇਵਿਆਂ ਦੀਆਂ ਕੁਝ ਪੇਟੀਆਂ ਦਿੱਤੀਆਂ ਤਾਂ ਕਿ ਉਹ ਸਰਦਾਰ ਲਹਿਣਾ ਸਿੰਘ ਨੂੰ ਤੋਹਫੇ ਵਜੋਂ ਦੇਣ। ਜਦੋਂ ਇਹ ਸ਼ਹਿਰੀ ਤਲਾਸ਼ ਕਰਦੇ ਹੋਏ ਸਰਦਾਰ ਲਹਿਣਾ ਸਿੰਘ ਦੇ ਪਾਸ ਪਹੁੰਚੇ ਅਤੇ ਸਭ ਕੁਝ ਤੋਂ ਉਸ ਨੂੰ ਜਾਣੂ ਕਰਵਾਇਆ ਤਾਂ ਸਰਦਾਰ ਨੇ ਬੜੀ ਨਿਮਰਤਾ ਸਹਿਤ ਇਹ ਜਵਾਬ ਦਿੱਤਾ ਕਿ "ਉਹ ਖਾਲਸਾ ਪੰਥ ਪਰੱਤੀ ਜਵਾਬਦੇਹ ਹੈ। ਖਾਲਸਾ ਪੰਥ ਉਸ ਦੇ ਅਜਿਹੇ ਕਦਮ ਨੂੰ ਚੰਗਾ ਨਹੀਂ ਸਮਝਦਾ। ਇਸ ਕਰਕੇ ਉਹ ਸਿਰਫ ਖਾਲਸਾ ਪੰਥ ਵਲੋਂ ਦਿੱਤੀ ਹੋਈ ਜ਼ਿਮੇਵਾਰੀ ਹੀ ਪੂਰੀ ਕਰ ਸਕਦਾ ਹੈ। ਜਿਥੋਂ ਤਕ ਕਾਬਲੀ ਮੇਵਿਆਂ ਦਾ ਤੋਹਫਾ ਮਨਜ਼ੂਰ ਕਰਨ ਦੀ ਗੱਲ ਹੈ, ਇਹ ਬਾਦਸ਼ਾਹਾਂ ਦੇ ਹੀ ਕਾਬਲ ਹਨ। ਉਹ ਤਾਂ ਜੰਗਲਾਂ ਵਿਚ ਰਹਿ ਕੇ ਭੁੱਜੇ ਛੋਲੇ ਖਾ ਕੇ ਹੀ ਪਲਿਆ ਹੈ ਅਤੇ ਉਸ ਦੇ ਲਈ ਭੁੱਜੇ ਛੋਲੇ ਹੀ ਕਾਬਲੀ ਮੇਵੇ ਹਨ।"

ਸਰਦਾਰ ਲਹਿਣਾ ਸਿੰਘ ਦਾ ਇਹ ਸਿਆਣਪ ਭਰਿਆ ਜਵਾਬ ਅਬਦਾਲੀ ਨੂੰ ਸੁਣਾਇਆ ਗਿਆ। ਅਬਦਾਲੀ ਸੱਚਮੁਚ ਹੀ ਸਰਦਾਰ ਲਹਿਣਾ ਸਿੰਘ ਦੀ ਨਿਮਰਤਾ ਅਤੇ ਫਰਾਖ਼ਦਿਲੀ ਤੋਂ ਪਰਭਾਵਤ ਹੋਇਆ ਪਰ ਉਸ ਨੇ ਇਕ ਸੁਨੇਹਾ ਫਿਰ ਸਿੱਖ ਨੇਤਾਵਾਂ ਵੱਲ ਭੇਜਿਆ ਕਿ ਜਾਂ ਤਾਂ ਉਹ ਉਸ ਦੇ ਸਾਹਮਣੇ ਆ ਕੇ ਪੇਸ਼ ਹੋਣ ਅਤੇ ਰਾਜ-ਭਾਗ ਸੰਭਾਲ ਲੈਣ, ਨਹੀਂ ਤਾਂ ਸਾਹਮਣੇ ਆ ਕੇ ਜੰਗ ਕਰਨ। ਸਿੱਖ ਨੇਤਾਵਾਂ ਨੇ ਜਵਾਬ ਵਜੋਂ ਉਤਰ ਭੇਜਿਆ ਕਿ ਉਹ ਹਰ ਸਮੇਂ ਲੜਾਈ ਲਈ ਤਿਆਰ ਹਨ ਅਤੇ ਠੀਕ ਸਮੇਂ ਤੇ ਆ ਕੇ ਉਸ ਨੂੰ ਜ਼ਰੂਰ ਸਬਕ ਸਿਖਾਉਣਗੇ।

ਅਬਦਾਲੀ ਖੁਦ ਵੀ ਇਸ ਸਮੇਂ ਸਿੰਘਾਂ ਨਾਲ ਲੜਾਈ ਵਿਚ ਉਲਝਣਾ ਨਹੀਂ ਚਾਹੁੰਦਾ ਸੀ। ਉਹ ਅੱਗੇ ਦਿੱਲੀ ਵੱਲ ਵਧਣਾ ਚਾਹੁੰਦਾ ਸੀ। ਹਫ਼ਤਾ ਕੁ ਭਰ ਸ਼ਹਿਰ ਵਿਚ ਰਹਿ ਕੇ ਅਬਦਾਲੀ ਸਰਹਿੰਦ ਪਹੁੰਚ ਗਿਆ। ਪਿੱਛੇ ਦਾਦਨ ਖਾਨ ਨੂੰ ਲਾਹੌਰ ਦਾ ਗਵਰਨਰ ਨਿਯੁਕਤ ਕਰ ਗਿਆ ਸੀ। ਰੁਹੀਲੇ ਸਰਦਾਰ ਰਹਿਮਤ ਖਾਨ ਨੂੰ ਉਸ ਦਾ ਫੌਜਦਾਰ ਬਣਾਇਆ ਗਿਆ ਸੀ।

ਬਰਿਟਿਸ਼ ਅਧਿਕਾਰੀਆਂ ਦੀਆਂ ਚਿੱਠੀਆਂ ਮੁਤਾਬਕ ਤੀਹ-ਬੱਤੀ ਹਜ਼ਾਰ ਦੀ ਗਿਣਤੀ ਵਿਚ ਘੋੜਸੁਆਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਚੜ੍ਹਤ ਸਿੰਘ ਅਤੇ ਹਰੀ ਸਿੰਘ ਦੀ ਅਗਵਾਈ ਹੇਠ ਹਰ ਸਮੇਂ ਅਬਦਾਲੀ ਦੇ ਕੈਂਪ ਤੋਂ ਬੀਹ-ਪੰਝੀ ਕਿਲੋਮੀਟਰ ਦੀ ਵਿੱਥ ਤੇ ਮੰਡਰਾਉਂਦੇ ਰਹਿੰਦੇ ਸਨ। ਜਿਉਂ ਹੀ ਅਬਦਾਲੀ ਲਾਹੌਰ ਤੋਂ ਰਵਾਨਾ ਹੋਇਆ ਸੀ, ਸਿੰਘਾਂ ਨੇ ਤੁਰੰਤ ਹੀ ਲਾਹੌਰ ਨੂੰ ਫਿਰ ਆ ਰੋਕਿਆ ਸੀ। ਸਿੰਘ ਜਾਂਦੇ ਹੋਏ ਅਬਦਾਲੀ ਤੇ ਪੂਰੀ ਨਿਗਾਹ ਰੱਖ ਰਹੇ ਸਨ ਅਤੇ ਉਨ੍ਹਾਂ ਦੀ ਮਨਸ਼ਾ ਮੁੜਦੇ ਹੋਏ ਅਬਦਾਲੀ ਨੂੰ ਸਬਕ ਸਿਖਾਉਣ ਦੀ ਸੀ।

ਜਿਵੇਂ ਕਿ ਪਿੱਛੇ ਵੀ ਲਿਖਿਆ ਜਾ ਚੁੱਕਿਆ ਹੈ ਕਿ ਬਰਿਟਿਸ਼ ਅਧਿਕਾਰੀਆਂ ਦੀ ਅਬਦਾਲੀ ਉਪਰ ਪੂਰੀ ਨਿਗਾਹ ਰੱਖੀ ਹੋਈ ਸੀ। ਉਨ੍ਹਾਂ ਅਨੁਸਾਰ ਅਬਦਾਲੀ ਨੇ ਚੰਬੇ ਦੇ

ਰਾਜੇ ਨੂੰ ਅਤੇ ਮਰ ਚੁੱਕੇ ਆਦੀਨਾ ਬੇਗ ਦੇ ਜੁਆਈ ਸਾਅਦਤ ਯਾਰ ਖਾਨ ਨੂੰ ਇਹ ਕੰਮ ਸੌਂਪਿਆ ਹੋਇਆ ਸੀ ਕਿ ਉਹ ਸਿੱਖਾਂ ਨੂੰ ਸਮਝਾ-ਬੁਝਾ ਕੇ ਜਾਂ ਤਾਂ ਅਬਦਾਲੀ ਦੇ ਸਾਹਮਣੇ ਲੈ ਆਉਣ ਤੇ ਜਾਂ ਉਸ ਤੋਂ ਦੂਰ ਰੱਖਣ। ਅਬਦਾਲੀ ਦੀ ਇੱਛਾ ਇਹ ਸੀ ਕਿ ਜੇ ਉਹ ਨਿਸ਼ਚਿੰਤ ਹੋ ਕੇ ਦਿੱਲੀ ਪਹੁੰਚ ਜਾਵੇ ਤਾਂ ਕਾਫੀ ਧਨ ਇਕੱਠਾ ਕਰ ਕੇ ਲਿਆ ਸਕਦਾ ਹੈ। ਇਸ ਅਨੁਸਾਰ ਚੰਬੇ ਦੇ ਰਾਜੇ ਨੇ ਆਪਣਾ ਇਕ ਵਕੀਲ ਸਾਅਦਤ ਯਾਰ ਖਾਨ ਦੇ ਨਾਲ ਸਿੱਖ ਨੇਤਾਵਾਂ ਪਾਸ ਇਹ ਕਹਿ ਕੇ ਭੇਜਿਆ ਕਿ ਉਹ ਜਿਸ ਤਰ੍ਹਾਂ ਵੀ ਚਾਹੁੰਣਗੇ ਉਨ੍ਹਾਂ ਦਾ ਅਬਦਾਲੀ ਨਾਲ ਉਸੇ ਤਰ੍ਹਾਂ ਦਾ ਸਮਝੌਤਾ ਕਰਵਾ ਦੇਣਗੇ। ਅਬਦਾਲੀ ਦੀ ਇੱਛਾ ਸਿੰਘਾਂ ਨਾਲ ਲੜਾਈ ਕਰਨ ਦੀ ਨਹੀਂ ਹੈ ਸਗੋਂ ਉਸ ਦੀ ਇੱਛਾ ਦਿੱਲੀ ਨੂੰ ਲੁੱਟ ਕੇ ਵਾਪਸ ਕਾਬੁਲ ਨੂੰ ਚਲੇ ਜਾਣ ਦੀ ਹੈ। ਪਰ ਸਿੰਘਾਂ ਨੇ ਉੱਤਰ ਦਿੱਤਾ ਕਿ ਇਹ ਮੁਲਕ ਉਨ੍ਹਾਂ ਦਾ ਆਪਣਾ ਹੈ। ਇਸ ਲਈ ਉਹ ਇਸ ਨੂੰ ਲੁੱਟਣ ਦੀ ਜਾਂ ਇਥੋਂ ਦੀ ਲੰਘਣ ਦੀ ਇਜਾਜ਼ਤ ਨਹੀਂ ਦੇਣਗੇ। ਸਿੱਟੇ ਵਜੋਂ ਅਬਦਾਲੀ ਦਾ ਇਹ ਮਿਸ਼ਨ ਵੀ ਸਿੰਘਾਂ ਨੂੰ ਸਮਝੌਤਾ ਕਰਨ ਲਈ ਤਿਆਰ ਨਹੀਂ ਕਰ ਸਕਿਆ।[1]

ਅਬਦਾਲੀ ਅਜੇ ਸਰਹਿੰਦ ਵਿਚ ਹੀ ਠਹਿਰਿਆ ਹੋਇਆ ਸੀ। ਉਹ ਇਸ ਗੱਲ ਨੂੰ ਪੱਕੀ ਕਰਕੇ ਹੀ ਅੱਗੇ ਦਿੱਲੀ ਵੱਲ ਜਾਣਾ ਚਾਹੁੰਦਾ ਸੀ ਕਿ ਜੇਕਰ ਉਹ ਦਲ ਖਾਲਸੇ ਵਲੋਂ ਨਿਸ਼ਚਿੰਤ ਹੋ ਜਾਵੇ ਤਾਂ ਉਸ ਦੀ ਦਿੱਲੀ ਫੇਰੀ ਬਹੁਤ ਲਾਭਦਾਇਕ ਹੋ ਸਕਦੀ ਹੈ। ਇਹ ਸਾਰੇ ਮਿਸ਼ਨ ਫੇਲ੍ਹ ਹੋ ਗਏ ਸਨ। ਸਰਹਿੰਦ ਵਿਖੇ ਖ਼ਬਰਾਂ ਪਹੁੰਚੀਆਂ ਸਨ ਕਿ ਸਿੰਘਾਂ ਨੇ ਲਾਹੌਰ ਵਿਚੋਂ ਉਸ ਦੇ ਆਪਣੇ ਸਾਲੇ ਨੂੰ ਵੀ ਪਰਿਵਾਰ ਸਮੇਤ ਕੱਢ ਦਿੱਤਾ ਹੈ ਅਤੇ ਅੰਮ੍ਰਿਤਸਰ ਵੱਲ ਭੇਜੇ ਹੋਏ ਜਹਾਨ ਖਾਨ ਨੂੰ ਵੀ ਸਿੰਘਾਂ ਨੇ ਹਰਾ ਦਿੱਤਾ ਹੈ। ਇਸ ਤਰ੍ਹਾਂ ਆਪਣੀ ਹਾਰੀ ਹੋਈ ਫੌਜ ਨੂੰ ਹੌਂਸਲਾ ਦੇਣ ਲਈ ਅਬਦਾਲੀ ਵਾਪਸ ਅੰਮ੍ਰਿਤਸਰ ਵੱਲ ਮੁੜ ਪਿਆ ਪਰ ਅਬਦਾਲੀ ਦੇ ਮੁੜ ਕੇ ਆਉਣ ਤੇ ਦਲ ਖਾਲਸਾ ਫਿਰ ਉਸ ਦੀ ਮਾਰ ਤੋਂ ਦੂਰ ਦੌੜ ਗਿਆ ਸੀ।

ਸਿੰਘਾਂ ਨਾਲ ਟਾਂਕਰਾ ਕੀਤੇ ਬਿਨਾਂ ਹੀ ਅਬਦਾਲੀ ਫਿਰ ਵਾਪਸ ਬਿਆਸ ਵੱਲ ਮੁੜ ਆਇਆ। ਉਸ ਨੇ ਅਠਾਰਾਂ ਜਨਵਰੀ ਨੂੰ ਬਿਆਸ ਪਾਰ ਕੀਤਾ ਅਤੇ ਸਾਹਨੇਵਾਲ ਕੋਲ ਆ ਕੇ ਡੇਰਾ ਲਾ ਕੇ ਬੈਠ ਗਿਆ। ਇਥੇ ਹੀ ਫੂਲਕੀਆਂ ਮਿਸਲ ਦੇ ਰਾਜਾ ਅਮਰ ਸਿੰਘ ਅਤੇ ਹਿੰਮਤ ਸਿੰਘ ਨਜ਼ਰਾਨੇ ਲੈ ਕੇ ਅਬਦਾਲੀ ਅੱਗੇ ਪੇਸ਼ ਹੋਏ। ਨਜ਼ਰਾਨੇ ਵਜੋਂ ਪੰਜ ਹਜ਼ਾਰ ਰੁਪਏ ਅਤੇ ਦੋ ਘੋੜੇ ਪੇਸ਼ ਕੀਤੇ ਗਏ, ਵਜ਼ੀਰ ਸ਼ਾਹ ਵਲੀ ਖਾਨ ਅਤੇ ਜਰਨੈਲ ਜਹਾਨ ਖਾਨ ਨੂੰ ਦੋ ਦੋ ਹਜ਼ਾਰ ਰੁਪਏ ਪੇਸ਼ ਕੀਤੇ ਗਏ। ਨਾਜੀਬਉੱਦੌਲਾ ਦਾ ਵਕੀਲ ਰਾਓ ਮੇਘ ਰਾਜ ਵੀ ਇਥੇ ਆ ਕੇ ਪੇਸ਼ ਹੋਇਆ। ਮੀਰ ਕਾਸਮ ਦਾ ਵਕੀਲ ਸੁਜਾਓ ਰਾਓ, ਜਵਾਹਰ ਸਿੰਘ ਭਰਤਪੁਰ ਦਾ ਵਕੀਲ ਲਾਹੌਰੀ ਮੱਲ ਅਤੇ ਰਾਜਾ ਮਾਧੋ ਸਿੰਘ ਦਾ ਵਕੀਲ ਭੀਮ ਸਿੰਘ ਵੀ ਇਥੇ ਆ ਕੇ ਪੇਸ਼ ਹੋਏ। ਅਬਦਾਲੀ ਨੇ ਇਨ੍ਹਾਂ ਵਕੀਲਾਂ ਨੂੰ ਹੁਕਮ ਦਿੱਤਾ ਕਿ ਉਹ ਆਪਣੇ ਆਪਣੇ ਮਾਲਕਾਂ ਨੂੰ ਕਹਿਣ ਕਿ ਉਹ ਖੁਦ ਵੀ ਆ ਕੇ ਪੇਸ਼ ਹੋਣ।

1767 ਦੀ ਜਨਵਰੀ ਦਾ ਸਾਰਾ ਮਹੀਨਾ, ਅਬਦਾਲੀ ਸਰਹਿੰਦ ਤੱਕ ਹੀ ਮਸਾਂ ਆ ਸਕਿਆ ਸੀ। ਉਸ ਦੀ ਇਸ ਜੱਕੋ-ਤੱਕੀ ਨੂੰ ਬਰਿਟਿਸ਼ ਅਧਿਕਾਰੀ ਪੂਰੀ ਦਿਲਚਸਪੀ ਨਾਲ ਦੇਖ ਰਹੇ ਸਨ। ਉਨ੍ਹਾਂ ਨੂੰ ਪਤਾ ਸੀ ਕਿ ਅਬਦਾਲੀ ਸਿੰਘਾਂ ਨੂੰ ਆਪਣੇ ਨਾਲ ਨਹੀਂ ਮਿਲਾ

ਸਕਿਆ। ਲਾਰਡ ਕਲਾਈਵ, ਜੋ ਕਲਕੱਤੇ ਵਿਖੇ ਈਸਟ ਇੰਡੀਆ ਕੰਪਨੀ ਦਾ ਗਵਰਨਰ ਜਨਰਲ ਸੀ, ਨੂੰ ਜੋ ਖ਼ਬਰ ਦਾ ਖੁਲਾਸਾ ਪੰਜਾਬ ਵਿਚੋਂ ਭੇਜਿਆ ਗਿਆ ਸੀ ਉਸ ਵਿਚ ਦੱਸਿਆ ਗਿਆ ਸੀ ਕਿ "ਸਿੱਖਾਂ ਨੇ ਅਬਦਾਲੀ ਦੀ ਰਵਾਨਗੀ ਨੂੰ ਰੋਕਿਆ ਹੋਇਆ ਹੈ। ਜੇਕਰ ਸਿੱਖ ਇਸੇ ਤਰ੍ਹਾਂ ਹੀ ਉਸ ਦੀਆਂ ਸਪਲਾਈ ਲਾਈਨਜ਼ ਨੂੰ ਤੋੜਦੇ ਰਹਣਿ ਅਤੇ ਉਸ ਦੇ ਧਨ-ਮਾਲ ਨੂੰ ਲੁੱਟਦੇ ਰਹਿਣ ਤਾਂ ਉਹ ਬਿਨਾ ਲੜਿਆਂ ਹੀ ਖ਼ਤਮ ਹੋ ਜਾਵੇਗਾ ਤੇ ਜਾਂ ਸ਼ਰਮ ਅਤੇ ਸ਼ਰਮਿੰਦਗੀ ਦਾ ਸਾਹਮਣਾ ਕਰੇਗਾ। ਉਹ ਜਦੋਂ ਤੱਕ ਸਿੱਖਾਂ ਨੂੰ ਹਰਾਉਂਦਾ ਨਹੀਂ ਜਾਂ ਉਨ੍ਹਾਂ ਨਾਲ ਕੋਈ ਸਮਝੌਤਾ ਨਹੀਂ ਕਰਦਾ ਉਦੋਂ ਤੱਕ ਉਹ ਅੱਗੇ ਹਿੰਦੁਸਤਾਨ ਵੱਲ ਨਹੀਂ ਵੱਧ ਸਕੇਗਾ। ਇਨ੍ਹਾਂ ਵਿਚੋਂ ਕਿਸੇ ਇਕ ਦੀ ਵੀ ਪੂਰੀ ਹੋਣ ਦੀ ਸੰਭਾਵਨਾ ਨਹੀਂ ਹੈ ਕਿਉਂਕਿ ਸਿੱਖਾਂ ਨੇ ਬੜੇ ਪਰਭਾਵਸ਼ਾਲੀ ਤਰੀਕੇ ਅਪਣਾਏ ਹੋਏ ਹਨ। ਚੱਕ ਗੁਰੂ ਨੂੰ ਉਸ ਵਲੋਂ ਢਾਹੇ ਜਾਣ ਕਰਕੇ ਸਿੱਖ ਉਸ ਨੂੰ ਨਫ਼ਰਤ ਕਰਦੇ ਹਨ।"[2] ਇਸ ਚਿੱਠੀ ਵਿਚ ਇਹ ਵੀ ਵਿਚਾਰ ਦਿੱਤਾ ਗਿਆ ਹੈ ਕਿ ਜੇਕਰ ਜਾਟਾਂ ਅਤੇ ਰੁਹੇਲਿਆਂ ਵਲੋਂ ਸਿੱਖਾਂ ਨੂੰ ਥੋੜ੍ਹੀ ਜਿਹੀ ਵੀ ਮਦਦ ਮਿਲ ਜਾਵੇ ਤਾਂ ਅਹਿਮਦ ਸ਼ਾਹ ਨੂੰ ਸੰਭਵ ਤੌਰ ਤੇ ਹਰਾਇਆ ਜਾ ਸਕਦਾ ਹੈ।

ਇਥੇ ਇਹ ਗੱਲ ਦੱਸ ਦੇਣੀ ਅਢੁੱਕਵੀਂ ਨਹੀਂ ਹੋਵੇਗੀ ਕਿ ਜਿੱਥੇ ਅੰਗਰੇਜ਼ ਅਧਿਕਾਰੀ ਇਕ ਪਾਸੇ ਸਿੱਖਾਂ ਵੱਲੋਂ ਦਿੱਤੀ ਜਾ ਰਹੀ ਟੱਕਰ ਨੂੰ ਧਿਆਨ ਨਾਲ ਅਤੇ ਹਾਂ ਪੱਖੀ ਰਵੱਈਏ ਅਨੁਸਾਰ ਦੇਖ ਰਹੇ ਸਨ ਉਥੇ ਉਹ ਲਗਦੀ ਵਾਹ ਅਹਿਮਦ ਸ਼ਾਹ ਅਬਦਾਲੀ ਨੂੰ ਖੁਸ਼ ਰੱਖਣ ਦੀ ਕੋਸ਼ਿਸ਼ ਵੀ ਕਰ ਰਹੇ ਹਨ, ਤਾਂ ਕਿ ਉਹ ਅੰਗਰੇਜ਼ਾਂ ਤੱਕ ਆਉਣ ਦੀ ਗੱਲ ਸੋਚੇ ਹੀ ਨਾ। ਇਸ ਤਰ੍ਹਾਂ ਦੀ ਇਕ ਮਿਸਾਲ ਉਸ ਚਿੱਠੀ ਵਿਚ ਦਰਜ ਹੈ ਜਿਹੜੀ ਲਾਰਡ ਕਲਾਈਵ ਨੇ ਅਹਿਮਦ ਸ਼ਾਹ ਅਬਦਾਲੀ ਨੂੰ, ਉਸ ਦੀਆਂ ਸਿੱਖਾਂ ਵਿਰੁੱਧ ਕੀਤੀਆਂ ਗਈਆਂ ਕਾਰਵਾਈਆਂ ਦੀ ਪਰਸੰਸਾ ਵਜੋਂ ਲਿਖੀ ਸੀ। ਇਸ ਅਨੁਸਾਰ ਲਾਰਡ ਕਲਾਈਵ ਲਿਖਦਾ ਹੈ ਕਿ "ਰੱਬ ਦਾ ਸ਼ੁਕਰ ਹੈ ਕਿ ਸ੍ਰੀ ਹਜ਼ੂਰ ਦੀ ਚੰਗੀ ਕਿਸਮਤ ਦੇ ਵਜੋਂ ਅਤੇ ਸ਼ਾਹ ਵਲੀ ਖਾਨ, ਵਜ਼ੀਰ ਦੀਆਂ ਸਿਆਣਪ ਭਰੀਆਂ ਕਾਰਵਾਈਆਂ ਕਰਕੇ ਸ਼ਰਾਰਤੀ ਸਿੱਖ ਆਪਣੇ ਭੈੜੇ ਕਰਮਾਂ ਦੀ ਢੁੱਕਵੀਂ ਸਜ਼ਾ ਭੁਗਤ ਚੁੱਕੇ ਹਨ। ਸ੍ਰੀ ਹਜ਼ੂਰ ਦੀ ਵਡਿਆਈ ਦੁਨੀਆਂ ਦੇ ਚਾਰੇ ਕੋਨਿਆਂ ਤੱਕ ਪਹੁੰਚ ਗਈ ਹੈ ਅਤੇ ਰੱਬ ਦੇ ਬੰਦਿਆਂ ਨੂੰ ਇਨ੍ਹਾਂ ਕਾਫ਼ਰਾਂ (ਸਿੱਖਾਂ) ਦੀ ਗੁਲਾਮੀ ਵਿਚੋਂ ਆਜ਼ਾਦ ਕਰਵਾਇਆ ਗਿਆ ਹੈ।"[3]

ਬਰਿਟਿਸ਼ ਕੂਟਨੀਤਕਤਾ ਭਾਵੇਂ ਕਿਹੋ-ਜਿਹੀ ਵੀ ਸੀ ਪਰ ਅਹਿਮਦ ਸ਼ਾਹ ਦੀ ਕਮਜ਼ੋਰ ਹੋ ਰਹੀ ਸਥਿਤੀ ਛੁਪ ਨਹੀਂ ਰਹੀ ਸੀ। ਲਾਰਡ ਕਲਾਈਵ ਨੂੰ ਭੇਜੀ ਗਈ ਚਿੱਠੀ ਵਿਚ ਲਿਖਿਆ ਗਿਆ ਹੈ ਕਿ 'ਅਬਦਾਲੀ ਦਾ ਰੋਅਬ-ਦਾਅਬ ਸਿਰਫ ਉਨ੍ਹਾਂ ਖੇਤਰਾਂ ਤੱਕ ਹੀ ਸੀਮਤ ਹੈ ਜਿਥੇ ਕਿ ਉਸ ਦੀਆਂ ਆਪਣੀਆਂ ਫੌਜਾਂ ਤਾਇਨਾਤ ਸਨ। ਦੂਸਰੇ ਇਲਾਕਿਆਂ ਦੇ ਜ਼ਿਮੀਦਾਰ (ਜਾਗੀਰਦਾਰ) ਸਿੱਖਾਂ ਪਰਤੀ ਇਤਨੇ ਹਮਦਰਦ ਹਨ ਕਿ ਉਹ (ਸਿੱਖ) ਰਾਤ ਨੂੰ ਇਨ੍ਹਾਂ ਪਾਸ ਪਹੁੰਚ ਕੇ ਖਾਣਾ ਖਾਂਦੇ ਹਨ ਅਤੇ ਆਰਾਮ ਕਰਦੇ ਹਨ ਪਰ ਦਿਨ ਚੜ੍ਹੇ ਫਿਰ ਜੰਗਲਾਂ ਵਿਚ ਚਲੇ ਜਾਂਦੇ ਹਨ ਅਤੇ ਅਬਦਾਲੀ ਦੀ ਫੌਜ ਨੂੰ ਪਰੇਸ਼ਾਨ ਕਰਦੇ ਹਨ। ਜਦੋਂ ਅਹਿਮਦ ਸ਼ਾਹ ਸਤਲੁਜ ਅਤੇ ਬਿਆਸ ਦੇ ਵਿਚਕਾਰਲੇ ਖੇਤਰ ਵਿਚ ਰਹਿੰਦਾ ਹੈ ਤਾਂ ਸਿੱਖ

ਉਸ ਦੇ ਗੁਆਂਢ ਵਿਚ ਹੀ ਛੁਪੇ ਰਹਿੰਦੇ ਹਨ ਪਰ ਜਿਉਂ ਹੀ ਉਹ ਸਤਲੁਜ ਪਾਰ ਕਰ ਕੇ ਸਰਹਿੰਦ ਪਹੁੰਚਦਾ ਹੈ ਤਾਂ ਸਿੱਖ ਤੁਰੰਤ ਹੀ ਉਸ ਵੱਲੋਂ ਛੱਡੇ ਗਏ ਖੇਤਰਾਂ ਦੇ ਮਾਲਕ ਬਣ ਜਾਂਦੇ ਹਨ। ਜਿਉਂ ਹੀ ਅਬਦਾਲੀ ਨੇ ਮਾਛੀਵਾੜੇ ਵਾਲੇ ਘਾਟ ਤੋਂ ਸਤਲੁਜ ਨੂੰ ਪਾਰ ਕੀਤਾ ਤਾਂ ਸਿੰਘਾਂ ਨੇ ਫਿਰ ਉਸ ਦੀ ਫੌਜ ਉਮਰ ਹਮਲਾ ਕਰ ਦਿੱਤਾ ਸੀ। ਸਰਹਿੰਦ ਤੱਕ ਅਬਦਾਲੀ ਨੂੰ ਕਿਤੇ ਵੀ ਟਿਕਣ ਨਹੀਂ ਦਿੱਤਾ। ਉਸ ਦੇ ਇਕ ਪਰਮੁੱਖ ਜਰਨੈਲ ਮੀਰ ਨਾਸੀਰ ਖਾਨ ਬਲੋਚ ਨੂੰ ਸਿੰਘਾਂ ਨੇ ਬੜੀ ਤਕੜੀ ਹਾਰ ਦਿੱਤੀ। ਉਸ ਦੀ ਇਸ ਹਾਰ ਤੋਂ ਅਬਦਾਲੀ ਇਤਨਾ ਗੁੱਸੇ ਵਿਚ ਆ ਗਿਆ ਸੀ ਕਿ ਉਸ ਨੇ ਨਾਸੀਰ ਖਾਨ ਨੂੰ ਆਪਣੇ ਸਾਹਮਣੇ ਪੇਸ਼ ਹੋਣ ਤੋਂ ਵਰਜ ਦਿੱਤਾ ਸੀ। ਅਬਦਾਲੀ ਤੇਜ਼ੀ ਨਾਲ ਵਧਦਾ ਹੋਇਆ ਅੰਬਾਲੇ ਦੇ ਨੇੜੇ (ਇਸਮਾਈਲਾਵਾਦ) ਪਹੁੰਚ ਗਿਆ ਸੀ। ਇਥੇ ਉਸ ਨੂੰ ਦਿੱਲੀ ਤੋਂ ਤੁਰਿਆ ਹੋਇਆ 9 ਮਾਰਚ ਨੂੰ ਨਾਜੀਬਉੱਦੌਲਾ ਆ ਮਿਲਿਆ। ਅਬਦਾਲੀ ਨੇ ਉਸ ਨੂੰ ਗੁੱਸੇ ਨਾਲ ਕਿਹਾ ਕਿ ਜਦੋਂ ਕਿ ਉਹ ਸਿੱਖਾਂ ਦੇ ਖਿਲਾਫ ਕਾਰਵਾਈ ਕਰਨ ਲਈ ਆਇਆ ਹੈ ਉਦੋਂ ਤੋਂ ਲੈ ਕੇ ਹੁਣ ਤੱਕ ਕੋਈ ਇਕ ਵੀ ਜ਼ਿਮੀਦਾਰ ਨਜ਼ਰਾਨਾ ਲੈ ਕੇ ਨਹੀਂ ਮਿਲਿਆ। ਇਹ ਸੁਣਨ ਤੋਂ ਬਾਅਦ ਨਾਜੀਬ ਨੇ ਯਾਕੂਬ ਅਲੀ ਖਾਨ ਅਤੇ ਰਾਓ ਮੇਘ ਰਾਜ ਨਾਲ ਗੁਪਤ ਗੱਲਬਾਤ ਕੀਤੀ ਜਿਹੜੀ ਛੇ ਘੰਟੇ ਜਾਰੀ ਰਹੀ। ਇਸ ਪਿੱਛੋਂ ਉਸ ਨੇ ਅਬਦਾਲੀ ਅੱਗੇ ਪੇਸ਼ ਹੋ ਕੇ ਕਿਹਾ ਕਿ "ਜੇਕਰ ਸ੍ਰੀ ਹਜ਼ੂਰ ਦਿੱਲੀ ਨੂੰ ਜਾਣ ਦਾ ਮਨ ਬਣਾ ਹੀ ਬੈਠੇ ਹਨ ਤਾਂ ਬਹੁਤ ਚੰਗਾ ਹੈ ਪਰ ਇਸ ਵਿਚ ਕੋਈ ਵੀ ਸ਼ੱਕ ਨਹੀਂ ਹੈ ਕਿ ਜਿਥੋਂ ਦੀ ਸ੍ਰੀ ਹਜ਼ੂਰ ਗੁਜ਼ਰਨਗੇ ਉਥੋਂ ਦੇ ਲੋਕ ਅਤੇ ਜ਼ਿੰਮੀਦਾਰ ਭੱਜ ਜਾਣਗੇ। ਇਉਂ ਸਾਰਾ ਇਲਾਕਾ ਉਜਾੜ ਬਣ ਜਾਵੇਗਾ। ਮੈਂ ਕਿਉਂਕਿ ਸ੍ਰੀ ਹਜ਼ੂਰ ਦੀ ਹਜ਼ੂਰੀ ਵਿਚ ਪਹੁੰਚ ਗਿਆ ਹਾਂ ਅਤੇ ਮੈਂ ਇਹ ਕਹਿਣ ਲਈ ਇਜ਼ਾਜ਼ਤ ਚਾਹੁੰਦਾ ਹਾਂ ਕਿ ਜੇ ਸ੍ਰੀ ਹਜ਼ੂਰ ਨੇ ਸੱਚਮੁੱਚ ਹੀ ਦਿੱਲੀ ਜਾਣਾ ਹੈ ਤਾਂ ਪਹਿਲਾਂ ਉਸ ਦਾ ਸਿਰ ਕਲਮ ਕਰ ਦੇਣਾ ਚਾਹੀਦਾ ਹੈ।"[4]

ਇਸ ਤਰ੍ਹਾਂ ਕੁਝ ਤਾਂ ਨਾਜੀਬ ਵਲੋਂ ਦਿੱਲੀ ਪਹੁੰਚਣ ਦੀ ਵਿਰੋਧਤਾ ਹੋਣ ਕਰਕੇ ਅਤੇ ਕੁਝ ਸਿੰਘਾਂ ਵਲੋਂ ਵਾਰ ਵਾਰ ਫੌਜ ਨੂੰ ਪਰੇਸ਼ਾਨ ਕਰੇ ਜਾਣ ਕਰਕੇ, ਅਬਦਾਲੀ ਨੇ ਇਥੋਂ (ਅੰਬਾਲੇ ਨੇੜਿਓਂ) ਹੀ ਪਿੱਛੇ ਮੁੜ ਜਾਣ ਦਾ ਫੈਸਲਾ ਕਰ ਲਿਆ ਸੀ। ਉਹ 17 ਮਾਰਚ ਨੂੰ ਤੁਰ ਕੇ ਪੰਹਿਲਾਂ ਕੁਝ ਚਿਰ ਅੰਬਾਲੇ ਠਹਿਰਿਆ। ਇਥੇ ਪਟਿਆਲੇ ਦੇ ਰਾਜਾ ਅਮਰ ਸਿੰਘ ਨੂੰ 9 ਲੱਖ ਰੁਪਏ ਲੈ ਕੇ ਆਉਣ ਲਈ ਕਿਹਾ ਗਿਆ। ਇਥੋਂ ਰਵਾਨਾ ਹੋ ਕੇ 19 ਮਾਰਚ ਨੂੰ ਸ਼ਾਹ ਸਰਹਿੰਦ ਪਹੁੰਚ ਗਿਆ। ਅੰਬਾਲੇ ਤੋਂ ਲੈ ਕੇ ਸਰਹਿੰਦ ਤੱਕ ਅਬਦਾਲੀ ਨੇ ਨਾਜੀਬ ਨੂੰ ਬੜਾ ਕੁਝ ਤੋਹਫੇ ਦੇ ਰੂਪ ਵਿਚ ਦਿੱਤਾ। ਉਸ ਨੂੰ ਇਕ ਤੁਰਕੀ ਘੋੜਾ ਤੋਹਫੇ ਵਜੋਂ ਦਿੱਤਾ ਗਿਆ। ਹਿੰਦੁਸਤਾਨੀ ਮਾਮਲਿਆਂ ਦਾ ਮੁਖਤਿਆਰ ਥਾਪਿਆ ਗਿਆ ਅਤੇ ਉਸ ਦੇ ਪੁੱਤਰ ਜ਼ਾਬਿਤਾ ਖਾਨ ਨੂੰ ਵਜ਼ੀਰ ਸ਼ਾਹ ਵਲੀ ਖਾਨ ਦਾ ਸਾਥੀ ਵਜ਼ੀਰ ਬਣਾਇਆ ਗਿਆ। ਅਬਦਾਲੀ ਨੂੰ ਇਤਨਾ ਦਿਆਲੂ ਹੋਇਆ ਦੇਖ ਕੇ ਨਾਜ਼ੀਬ ਨੇ ਸਰਹਿੰਦ ਦੀ ਫੌਜਦਾਰੀ ਰਾਜਾ ਅਮਰ ਸਿੰਘ ਤੋਂ ਖੋਹ ਕੇ ਉਸ ਦੇ ਆਪਣੇ ਪੁੱਤਰ ਜ਼ਾਬਿਤਾ ਖਾਨ ਨੂੰ ਦੇਣ ਦੀ ਗੱਲ ਕਹੀ। ਅਬਦਾਲੀ ਨੇ ਇਹ ਗੱਲ ਮੰਨ ਲਈ। ਜਦੋਂ ਜ਼ਾਬਿਤਾ ਖਾਨ ਨੇ ਸਰਹਿੰਦ ਦੇ ਕਿਲ੍ਹੇ ਤੇ ਕਬਜ਼ਾ ਕੀਤਾ ਤਾਂ

ਰਾਜਾ ਅਮਰ ਸਿੰਘ ਹੈਰਾਨ ਹੋ ਗਿਆ। ਉਸ ਨੇ ਨਾਜ਼ੀਬ ਨੂੰ ਇਸ ਬਾਰੇ ਸਪਸ਼ਟ ਕਰਨ ਲਈ ਕਿਹਾ। ਨਾਜ਼ੀਬ ਨੇ ਰਾਜਾ ਅਮਰ ਸਿੰਘ ਨੂੰ ਆਪਣੀ ਅਸਿੱਧੀ ਹਿਰਾਸਤ ਵਿਚ ਲੈ ਕੇ ਕਿਹਾ ਕਿ ਉਸ (ਅਮਰ ਸਿੰਘ) ਲਈ ਪਟਿਆਲੇ ਦਾ ਕਿਲ੍ਹਾ ਛੋਟਾ ਹੈ ਅਤੇ ਨਾਜੀਬ ਉਸ ਨੂੰ ਦਿੱਲੀ ਵਿਚ ਵੱਡਾ ਕਿਲ੍ਹਾ ਦੇਣਾ ਚਾਹੁੰਦਾ ਹੈ। ਭਾਵ ਇਸ ਦਾ ਰਾਜਾ ਅਮਰ ਸਿੰਘ ਸਮਝ ਗਿਆ ਸੀ। ਇਸ ਦਾ ਮਤਲਬ ਸੀ ਕਿ ਰਾਜਾ ਅਮਰ ਸਿੰਘ ਨੂੰ ਦਿੱਲੀ ਵਿਚ ਕੈਦ ਕਰ ਦਿੱਤਾ ਜਾਵੇਗਾ। ਰਾਜਾ ਅਮਰ ਸਿੰਘ ਨੇ ਇਹ ਖ਼ਬਰ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਦਾਦੀ ਮਾਈ ਫਤਹਿ ਕੌਰ ਤੱਕ ਪਹੁੰਚਾਈ। ਮਾਈ ਫਤਹਿ ਕੌਰ ਨੇ ਬੜੀ ਹੁਸ਼ਿਆਰੀ ਨਾਲ ਵਜ਼ੀਰ ਸ਼ਾਹ ਵਲੀ ਖਾਨ ਤੱਕ ਰਸਾਈ ਕੀਤੀ ਅਤੇ ਸਾਰੀ ਹਾਲਤ ਤੋਂ ਜਾਣੂ ਕਰਵਾਇਆ। ਸ਼ਾਹ ਵਲੀ ਖਾਨ ਨੇ ਇਸ ਗੱਲ ਦਾ ਬੁਰਾ ਮਨਾਇਆ ਕਿ ਨਾਜੀਬ ਇਤਨੇ ਵਫ਼ਾਦਾਰ ਸਾਥੀ ਨੂੰ ਖਾਹਮੁਖ਼ਾਹ ਤੰਗ ਕਰ ਰਿਹਾ ਹੈ। ਉਸ ਨੇ ਸਾਰੀ ਗੱਲ ਅਬਦਾਲੀ ਨੂੰ ਦੱਸੀ ਅਤੇ ਅਬਦਾਲੀ ਨੇ ਨਾਜੀਬ ਨੂੰ ਤੁਰੰਤ ਹੁਕਮ ਭੇਜੇ ਕਿ ਉਹ ਰਾਜਾ ਅਮਰ ਸਿੰਘ ਨੂੰ ਉਸ ਦੇ ਸਾਹਮਣੇ ਲੈ ਕੇ ਆਵੇ। ਇਸ ਹੁਕਮ ਦੀ ਪਾਲਣਾ ਕੀਤੀ ਗਈ। ਅਬਦਾਲੀ ਨੇ ਮੁੜ ਤੋਂ ਫਿਰ ਅਮਰ ਸਿੰਘ ਨੂੰ ਪੂਰੇ ਸਨਮਾਨ ਸਮੇਤ ਸਰਹਿੰਦ ਦਾ ਸੁਤੰਤਰ ਫੌਜਦਾਰ ਨਿਯੁਕਤ ਕਰ ਦਿੱਤਾ। ਖੁਸ਼ਵਕਤ ਰਾਇ ਲਿਖਦਾ ਹੈ ਕਿ ਰਾਜਾ ਅਮਰ ਸਿੰਘ ਦੀ ਵਫਾਦਾਰੀ ਅਤੇ ਇਮਾਨਦਾਰੀ ਵਾਲੇ ਸੁਭਾਅ ਤੋਂ ਅਬਦਾਲੀ ਅਤੇ ਸ਼ਾਹ ਵਲੀ ਖਾਨ ਇਤਨੇ ਖੁਸ਼ ਸਨ ਕਿ ਉਨ੍ਹਾਂ ਨੇ ਰਾਜੇ ਦੇ ਕਹੇ ਤੋਂ ਕਈ ਸੈਂਕੜੇ ਬੰਦੀ ਬਣਾਏ ਗਏ ਔਰਤ-ਮਰਦਾਂ ਨੂੰ ਵੀ ਰਿਹਾਅ ਕਰ ਦਿੱਤਾ ਸੀ।[5]

ਸਰਹਿੰਦ ਤੋਂ ਵਾਪਸ ਰਵਾਨਾ ਹੋ ਕੇ ਅਬਦਾਲੀ ਮਾਛੀਵਾੜੇ ਵਾਲੇ ਘਾਟ ਤੇ ਪਹੁੰਚ ਕੇ ਇਕ ਮਹੀਨਾ ਉਥੇ ਰੁਕਿਆ ਰਿਹਾ। ਭਾਵੇਂ ਉਸ ਨੇ ਕਈ ਟੁਕੜੀਆਂ ਸਿੱਖਾਂ ਦਾ ਪਿੱਛਾ ਕਰਨ ਲਈ ਭੇਜੀਆਂ ਸਨ ਅਤੇ ਕੀਰਤਪੁਰ ਸਾਹਿਬ ਅਤੇ ਆਨੰਦਪੁਰ ਸਾਹਿਬ ਵੀ ਉਸ ਨੇ ਉਜਾੜ ਦਿੱਤਾ ਸੀ ਪਰ ਸਿੰਘ ਜੱਥੇ ਉਸ ਦੀ ਪਕੜ ਵਿਚ ਨਹੀਂ ਆ ਸਕੇ। ਕਿਉਂਕਿ ਨਾਜੀਬ ਅਬਦਾਲੀ ਦੇ ਨਾਲ ਸੀ ਇਸ ਲਈ ਸਿੰਘਾਂ ਨੇ ਸਲਾਹ ਕੀਤੀ ਕਿ ਕਿਉਂਕਿ ਨਾਜੀਬ ਦੀ ਗੈਰਹਾਜ਼ਰੀ ਵਿਚ ਉਸ ਦੇ ਇਲਾਕੇ ਨੂੰ ਲੁੱਟ ਲਿਆ ਜਾਵੇ। ਸਿੱਟੇ ਵਜੋਂ ਕੁਝ ਕੁ ਜੱਥਿਆਂ ਨੂੰ ਅਬਦਾਲੀ ਉਪਰ ਨਿਗਾਹ ਰੱਖਣ ਲਈ ਛੱਡ ਕੇ ਬਾਕੀ ਦਾ ਸਿੰਘ ਦਲ ਜਮੁਨਾ ਪਾਰ ਕਰ ਕੇ ਨਾਜੀਬ ਦੀ ਰਿਆਸਤ ਵਿਚ ਜਾ ਪਹੁੰਚਿਆ। ਉਥੇ ਅੰਬੇਹਟਾ ਅਤੇ ਨਨੌਤਾ ਜਿਹੇ ਪਠਾਣ ਸ਼ਹਿਰਾਂ ਨੂੰ ਬੁਰੀ ਤਰ੍ਹਾਂ ਲੁੱਟ ਲਿਆ ਗਿਆ। ਇਹ ਖ਼ਬਰ ਜਦੋਂ ਸਤਲੁਜ ਉਪਰ ਠਹਿਰੇ ਨਾਜੀਬ ਨੂੰ ਪਹੁੰਚੀ ਤਾਂ ਉਹ ਝੱਟ-ਪੱਟ ਅਬਦਾਲੀ ਤੋਂ ਛੁੱਟੀ ਲੈ ਕੇ ਦਿੱਲੀ ਨੂੰ ਰਵਾਨਾ ਹੋ ਗਿਆ। ਉਸ ਦੀ ਮਦਦ ਲਈ ਜਨਰਲ ਜਹਾਨ ਖਾਨ ਨੂੰ ਵੀ ਭੇਜਿਆ ਗਿਆ ਸੀ। ਨਾਜੀਬ ਅਤੇ ਜਹਾਨ ਖਾਨ ਦਾ ਆਉਣਾ ਸੁਣ ਕੇ ਦਲ ਖਾਲਸਾ ਰੋਹਤਕ ਅਤੇ ਹਿਸਾਰ ਵਾਲੇ ਪਾਸਿਓਂ ਦੀ ਵਾਪਸ ਪੰਜਾਬ ਵਿਚ ਪਹੁੰਚ ਗਿਆ ਸੀ। ਇੱਧਰ ਨਾਜੀਬ ਅਤੇ ਜਹਾਨ ਖਾਨ ਦੇ ਜਾਣ ਨਾਲ ਅਬਦਾਲੀ ਦੀ ਸਥਿਤੀ ਕਾਫੀ ਕਮਜ਼ੋਰ ਹੋ ਗਈ ਸੀ। ਦਲ ਖਾਲਸੇ ਨੇ ਅਫਗਾਨ ਸੈਨਾਂ ਉਪਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਤੰਗ ਹੋਏ ਅਬਦਾਲੀ ਨੇ ਤੇਜ਼ੀ ਨਾਲ ਵਾਪਸ ਮੁੜਨਾ ਸ਼ੁਰੂ ਕਰ ਦਿੱਤਾ। ਉਹ ਕਾਹਲੀ ਕਾਹਲੀ ਵਿਚ ਲਾਹੌਰ ਕੁਝ ਪਲ ਠਹਿਰ ਕੇ ਅੱਗੇ ਨੂੰ

ਚਲਦਾ ਰਿਹਾ। ਉਸ ਦੀ ਅਫਗਾਨੀ ਫ਼ੌਜ ਦੇ ਪਿੱਛੇ ਨੀਲੇ ਬਸਤਰਾਂ ਵਾਲੇ ਖਾਲਸਾ ਦਲ ਕਾਲੀਆਂ ਘਟਾਵਾਂ ਵਾਂਗ ਮੰਡਰਾਉਂਦੇ ਆ ਰਹੇ ਸਨ। ਇਉਂ ਲੱਗ ਰਿਹਾ ਸੀ ਜਿਵੇਂ ਕਿ ਦਲ ਖਾਲਸਾ ਅਫਗਾਨੀ ਸੈਨਾ ਦੇ ਵੱਗ ਨੂੰ ਕੁੱਟਦਾ ਹੋਇਆ ਬਾਹਰ ਧੱਕੀਂ ਜਾ ਰਿਹਾ ਸੀ। ਇਹ ਅਬਦਾਲੀ ਦੀ ਜ਼ਬਰਦਸਤ ਹਾਰ ਸੀ। ਉਸ ਦੇ ਵਾਪਸ ਜਾਣ ਨਾਲ ਸਾਰਾ ਪੰਜਾਬ ਸਿੰਘ ਸਰਦਾਰਾਂ ਨੂੰ ਉਡੀਕ ਰਿਹਾ ਸੀ।

ਸਰਦਾਰ ਲਹਿਣਾ ਸਿੰਘ ਭੰਗੀ ਦੀ ਅਗਵਾਈ ਹੇਠ ਸਾਰੇ ਭੰਗੀ ਸਰਦਾਰ ਤੁਰੰਤ ਲਾਹੌਰ ਪਹੁੰਚ ਗਏ ਸਨ। ਉਨ੍ਹਾਂ ਨੇ ਸ਼ਹਿਰ ਦੇ ਸ਼ਾਲਾਮਾਰ ਬਾਗ ਵਿਚ ਆਪਣਾ ਡੇਰਾ ਲਗਾ ਕੇ ਅਬਦਾਲੀ ਦੇ ਨਿਯੁਕਤ ਕੀਤੇ ਗਵਰਨਰ ਦਾਦਨ ਖਾਨ ਨੂੰ ਸੁਨੇਹਾ ਭੇਜਿਆ ਕਿ ਉਹ ਖਾਲਸੇ ਸਾਹਮਣੇ ਪੇਸ਼ ਹੋ ਕੇ ਆਪਣਾ ਅਹੁਦਾ ਤਿਆਗ ਦੇਵੇ। ਦਾਦਨ ਖਾਨ ਨੇ ਸਾਰੇ ਪਤਵੰਤੇ ਸ਼ਹਿਰੀਆਂ ਨੂੰ ਇਕੱਠਾ ਕਰ ਕੇ ਉਨ੍ਹਾਂ ਤੋਂ ਸਲਾਹ ਮੰਗੀ। ਸਭ ਨੇ ਇਹੀ ਸਲਾਹ ਦਿੱਤੀ ਕਿ ਦਾਦਨ ਖਾਨ ਵਲੋਂ ਸਤਿਕਾਰ ਸਹਿਤ ਸਰਦਾਰ ਲਹਿਣਾ ਸਿੰਘ ਨੂੰ ਪਰਬੰਧ ਸੌਂਪ ਦੇਣਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਗੁਜ਼ਾਰੇ ਲਾਇਕ ਤਨਖ਼ਾਹ ਮਨਜ਼ੂਰ ਕਰਵਾ ਲੈਣੀ ਚਾਹੀਦੀ ਹੈ। ਸ਼ਹਿਰੀਆਂ ਦੀ ਵਿਚੋਲਗੀ ਨਾਲ ਦਾਦਨ ਖਾਨ ਸਰਦਾਰਾਂ ਦੇ ਸਾਹਮਣੇ ਪੇਸ਼ ਹੋਇਆ। ਭੰਗੀ ਸਰਦਾਰਾਂ ਨੇ ਉਸ ਦਾ ਬੜਾ ਸਤਿਕਾਰ ਕੀਤਾ ਅਤੇ ਬੀਹ ਰੁਪਏ ਮਹੀਨੇ ਦੇ ਨੀਅਤ ਕਰ ਕੇ ਉਸ ਨੂੰ ਰਹਿਣ ਲਈ ਇਕ ਸੁੰਦਰ ਹਵੇਲੀ ਦੇ ਦਿੱਤੀ। ਭੰਗੀ ਸਰਦਾਰਾਂ ਨੇ ਖੁਦ ਘੋੜਿਆਂ ਤੇ ਅਸਵਾਰ ਹੋ ਕੇ ਸਾਰੇ ਸ਼ਹਿਰ ਦੀਆਂ ਗਲੀਆਂ ਵਿਚੋਂ ਦੀ ਗੇੜੇ ਦਿੱਤੇ ਅਤੇ ਲੁਟੇਰਿਆਂ ਅਤੇ ਸ਼ਰਾਰਤੀ ਅਨਸਰਾਂ ਨੂੰ ਸਖ਼ਤੀ ਨਾਲ ਸਜ਼ਾਵਾਂ ਦਿੱਤੀਆਂ।

ਅਹਿਮਦ ਸ਼ਾਹ ਅਬਦਾਲੀ ਦੀ ਇਹ ਵਾਪਸੀ ਉਸ ਦੇ ਹਮਲਿਆਂ ਦਾ ਅੰਤ ਸੀ। ਅਬਦਾਲੀ ਨੇ ਹਿੰਦੁਸਤਾਨ ਨੂੰ ਅਤੇ ਪੰਜਾਬ ਨੂੰ ਪੂਰਾ ਦਿਲ ਭਰ ਕੇ ਲੁੱਟਿਆ ਸੀ। ਧਨ ਦੇ ਅੰਬਾਰਾਂ ਦੇ ਅੰਬਾਰ ਇਕੱਠੇ ਕੀਤੇ ਸਨ। ਉਸ ਨੂੰ ਪਤਾ ਸੀ ਕਿ ਸਾਰਾ ਹਿੰਦੁਸਤਾਨ ਧਨ ਦੇ ਅਜਿਹੇ ਅੰਬਾਰਾਂ ਨਾਲ ਭਰਿਆ ਪਿਆ ਹੈ। ਮਥੁਰਾ ਅਤੇ ਬਿੰਦਰਾਬਨ ਦੇ ਮੰਦਰਾਂ ਨੂੰ ਲੁੱਟਣ ਨਾਲ ਉਸ ਦੇ ਸਾਹਮਣੇ ਧਨ ਪਰਾਪਤ ਕਰਨ ਦਾ ਇਕ ਹੋਰ ਦਰਵਾਜ਼ਾ ਖੁੱਲ੍ਹ ਗਿਆ ਸੀ। ਪਹਿਲਾ ਦਰਵਾਜ਼ਾ ਮੁਗ਼ਲ ਹਕੂਮਤ ਦੇ ਮਹਿਲ ਅਤੇ ਅਧਿਕਾਰੀ ਸਨ। ਇਸ ਨੂੰ ਉਹ ਖਾਲੀ ਕਰ ਚੁੱਕਿਆ ਸੀ। ਅਬਦਾਲੀ ਨੂੰ ਪਤਾ ਸੀ ਕਿ ਹਿੰਦੁਸਤਾਨ ਹਿੰਦੂ ਮੰਦਰਾਂ ਨਾਲ ਭਰਿਆ ਪਿਆ ਹੈ ਅਤੇ ਇਨ੍ਹਾਂ ਵਿਚ ਬੇਸ਼ੁਮਾਰ ਧਨ ਹੈ। ਇਸ ਲਈ ਉਹ ਆਪਣੇ ਅਖੀਰਲੇ ਦਮ ਤੱਕ ਇਸ ਧਨ ਨੂੰ ਨਹੀਂ ਭੁਲਾ ਸਕਿਆ। ਉਹ ਹਿੰਦੁਸਤਾਨ ਦੇ ਧੁਰ ਅੰਦਰ ਤੀਕ ਜਾਣਾ ਚਾਹੁੰਦਾ ਸੀ ਪਰ ਖਾਲਸਾ ਪੰਜਾਬ ਦੇ ਵਿਚ ਇਕ ਐਸਾ ਬੈਰੀਅਰ ਬਣ ਕੇ ਖੜੋ ਗਿਆ ਸੀ ਕਿ ਨਾ ਉਹ ਇਸ ਬੈਰੀਅਰ ਨੂੰ ਤੋੜ ਸਕਿਆ ਅਤੇ ਨਾ ਹੀ ਇਸ ਨਾਲ ਦੋਸਤੀ ਪਾ ਸਕਿਆ ਸੀ।

1767 ਈ. ਤੋਂ ਪਿੱਛੋਂ ਵੀ ਕੁਝ ਵੇਰਵੇ ਐਸੇ ਮਿਲਦੇ ਹਨ ਜਿਹੜੇ ਜਾਣਕਾਰੀ ਦਿੰਦੇ ਹਨ ਕਿ ਅਬਦਾਲੀ ਪਿੱਛੋਂ ਵੀ ਕਈ ਐਸੇ ਉਪਰਾਲੇ ਕਰ ਚੁੱਕਿਆ ਸੀ ਜਿਸ ਨਾਲ ਉਸ ਦੀ ਨੀਅਤ ਫਿਰ ਤੋਂ ਹਿੰਦੁਸਤਾਨ ਵਿਚ ਦਾਖ਼ਲ ਹੋਣ ਦੀ ਲਗਦੀ ਸੀ। ਕੁਝ ਇਕ ਇਤਿਹਾਸਕਾਰਾਂ ਨੇ ਅਬਦਾਲੀ ਦੀਆਂ ਇਨ੍ਹਾਂ ਕੋਸ਼ਿਸ਼ਾਂ ਨੂੰ ਨੌਂਵੇਂ, ਦਸਵੇਂ ਅਤੇ ਗਿਆਰ੍ਹਵੇਂ,

ਬਾਰ੍ਹਵੇਂ ਹਮਲਿਆਂ ਦਾ ਨਾ ਦਿੱਤਾ ਹੈ ਪਰ ਇਹ ਦਰੁਸਤ ਨਹੀਂ ਹੈ। ਉਹ ਸਿਰਫ਼ ਇਕ ਵਾਰ 1768 ਦੀਆਂ ਸਰਦੀਆਂ ਵਿਚ ਕੰਧਾਰ ਤੋਂ ਚੱਲ ਕੇ ਜਿਹਲਮ ਦਰਿਆ ਤੱਕ ਪਹੁੰਚਿਆ ਸੀ। ਪਰ ਜਿਹਲਮ ਦੇ ਉਰਲੇ ਕੰਢਿਆ ਤੇ ਸਿੰਘ ਜੱਥਿਆਂ ਨੇ ਉਸ ਦੇ ਪਾਰ ਕਰਨ ਵਾਲੇ ਘਾਟਾਂ ਨੂੰ ਐਸੀ ਦਰਿੜ੍ਹਤਾ ਨਾਲ ਰੋਕਿਆ ਹੋਇਆ ਸੀ ਕਿ ਉਸ ਦੀ ਦਰਿਆ ਨੂੰ ਪਾਰ ਕਰਨ ਦੀ ਹਿੰਮਤ ਹੀ ਨਹੀਂ ਪਈ।

ਇਸ ਪਿੱਛੋਂ ਉਹ 1769 ਈ. ਦੀਆਂ ਸਰਦੀਆਂ ਵਿਚ ਕੰਧਾਰ ਤੋਂ ਚੱਲ ਕੇ ਪਿਸ਼ਾਵਰ ਤੀਕ ਹੀ ਆਇਆ ਸੀ। ਹੋ ਸਕਦਾ ਹੈ ਕਿ ਉਹ ਪਿਸ਼ਾਵਰ ਵਿਚ ਹੀ ਆਪਣੇ ਪਰਬੰਧ ਨੂੰ ਸਥਿਰ ਕਰਨ ਦੇ ਖਿਆਲ ਨਾਲ ਆਇਆ ਹੋਵੇ, ਕਿਉਂਕਿ ਪਿਸ਼ਾਵਰ ਸਿੰਘ ਸਰਦਾਰਾਂ ਦੇ ਕਬਜ਼ੇ ਤੋਂ ਬਾਹਰ ਸੀ ਅਤੇ ਪਠਾਣ ਸੈਨਾ ਵਾਲਾ ਹੀ ਕੇਂਦਰ ਸੀ। ਪਿਸ਼ਾਵਰ ਤੋਂ ਹੀ ਉਹ ਵਾਪਸ ਕੰਧਾਰ ਨੂੰ ਮੁੜ ਗਿਆ ਸੀ। 1770 ਈ. ਦੀਆਂ ਗਰਮੀਆਂ ਵਿਚ ਅਬਦਾਲੀ ਨੇ ਫਿਰ ਪਿਸ਼ਾਵਰ ਵੱਲ ਰਵਾਨਗੀ ਕੀਤੀ ਸੀ ਪਰ ਇਥੇ ਮਹੀਨਾ ਕੁ ਭਰ ਠਹਿਰ ਕੇ ਫਿਰ ਵਾਪਸ ਮੁੜ ਗਿਆ ਸੀ। ਅਗਸਤ, 1771 ਵਿਚ ਤੀਜੀ ਵਾਰ ਅਬਦਾਲੀ ਫਿਰ ਪਿਸ਼ਾਵਰ ਵਿਚ ਆਇਆ ਪਰ ਇਥੋਂ ਹੀ ਵਾਪਸ ਮੁੜ ਗਿਆ ਸੀ। 14 ਅਪਰੈਲ, 1772 ਵਿਚ ਅਹਿਮਦ ਸ਼ਾਹ ਅਬਦਾਲੀ ਇਕ ਟੁੱਟੇ ਹੋਏ ਦਿਲ ਨਾਲ ਅਤੇ ਆਪਣੇ ਬਿਗੜੇ ਹੋਏ ਚੇਹਰੇ ਦੇ ਦੁੱਖ ਨਾਲ ਮਰ ਗਿਆ ਸੀ। ਅੰਮ੍ਰਿਤਸਰ ਦੀ ਇੱਕ ਤਬਾਹੀ ਸਮੇਂ ਅਸਮਾਨ ਵਿਚ ਉਡੀ ਇਕ ਇੱਟ ਉਸ ਦੇ ਨੱਕ ਤੇ ਵੱਜੀ ਸੀ। ਇੱਟ ਦਾ ਇਹ ਜ਼ਖ਼ਮ ਅਖੀਰ ਤੱਕ ਠੀਕ ਨਹੀਂ ਹੋਇਆ ਸੀ। ਅਖੀਰਲੇ ਸਮੇਂ ਉਸ ਦਾ ਨੱਕ ਅਤੇ ਮੱਥਾ ਸੁੱਜ ਗਏ ਸਨ। ਜਦੋਂ ਅਬਦਾਲੀ ਦੇ ਮਰਨ ਦੀ ਗੱਲ ਉਧਰ ਤਾਇਨਾਤ ਸਿੰਘ ਜੱਥਿਆਂ ਨੇ ਸੁਣੀ ਤਾਂ ਉਨ੍ਹਾਂ ਨੇ ਇਕਦਮ ਪਿਸ਼ਾਵਰ ਉਪਰ ਹਮਲਾ ਕਰ ਦਿੱਤਾ ਸੀ ਅਤੇ ਸਾਰੇ ਸ਼ਹਿਰ ਨੂੰ ਉਜਾੜ ਕੇ ਅਤੇ ਲੁੱਟ ਕੇ ਵਾਪਸ ਆਏ ਸਨ। ਇਸ ਤਰ੍ਹਾਂ ਪੰਜਾਬ ਵਿਚ ਸਦੀਆਂ ਤੋਂ ਸਥਾਪਤ ਹੋਇਆ ਮੁਗਲ ਅਤੇ ਅਫ਼ਗਾਨ ਰਾਜ ਖ਼ਤਮ ਹੋ ਗਿਆ ਸੀ।

## ਟਿੱਪਣੀਆਂ ਤੇ ਹਵਾਲੇ

1. As quoted by Hari Ram Gupta, History of The Sikhs, Vol. Ii, New Delhi, 1978, p. 240.
2. *Ibid.*, pp. 241-42.
3. *Ibid.*, p. 242.
4. *Ibid.*, p. 243.
5. *ਤਵਾਰੀਖ-ਏ-ਸਿੱਖਾਂ*, (ਅਣਪਰਕਾਸ਼ਤ ਖਰੜਾ), ਲਾਇਬਰੇਰੀ, ਪੰਜਾਬ ਇਤਿਹਾਸ ਅਧਿਐਨ ਵਿਭਾਗ।

# 13
# ਮਿਸਲ ਰਾਜ-ਵਿਵਸਥਾ
# 1772-1799

14 ਅਪਰੈਲ, 1772 ਵਿਚ ਅਹਿਮਦ ਸ਼ਾਹ ਅਬਦਾਲੀ ਦੇ ਮਰ ਜਾਣ ਨਾਲ ਪੰਜਾਬ ਵਿਚ ਖਾਲਸਈ ਰਾਜ ਦੀ ਸਥਾਪਨਾ ਦੇ ਰਸਤੇ ਵਿਚੋਂ ਇਕ ਬਹੁਤ ਵੱਡਾ ਅੜਿੱਕਾ ਖ਼ਤਮ ਹੋ ਗਿਆ ਸੀ। ਜਦੋਂ ਤੱਕ ਅਬਦਾਲੀ ਜਿਉਂਦਾ ਰਿਹਾ ਸੀ ਉਦੋਂ ਤੱਕ ਖ਼ਾਲਸੇ ਦੇ ਮਨ ਵਿੱਚ ਇਹ ਧੁੜਕੂ ਹਰ ਸਮੇਂ ਬਣਿਆ ਰਹਿੰਦਾ ਸੀ ਕਿ ਉਹ ਕਦੇ ਵੀ ਪੰਜਾਬ ਵਿਚ ਆ ਸਕਦਾ ਹੈ। ਇਹੀ ਗੱਲ ਪੰਜਾਬ ਅਤੇ ਦਿੱਲੀ ਵਿਚਲੇ ਪਠਾਣ ਹਾਕਮਾਂ ਲਈ ਹੌਂਸਲਾ ਦਿੰਦੀ ਰਹਿੰਦੀ ਸੀ। ਭਾਵੇਂ ਅਬਦਾਲੀ ਖ਼ਾਲਸੇ ਦੇ ਹੱਥੋਂ ਅਨੇਕਾਂ ਵਾਰ ਹਾਰ ਚੁੱਕਿਆ ਸੀ ਅਤੇ ਖਾਲਸਾ ਸੈਨਿਕ ਸ਼ਕਤੀ ਵੀ ਭਾਵੇਂ ਅਬਦਾਲੀ ਦੀਆਂ ਸੈਨਾਵਾਂ ਉਪਰ ਫਤਹਿ ਪਰਾਪਤ ਕਰਨ ਦੇ ਸਮਰੱਥ ਸੀ ਪਰ ਹਿੰਦੁਸਤਾਨੀ ਹਾਕਮਾਂ ਉਪਰ ਅਬਦਾਲੀ ਦਾ ਰੋਅਬ-ਦਾਅਬ ਬੁਰੀ ਤਰ੍ਹਾਂ ਬੈਠਿਆ ਹੋਇਆ ਸੀ। ਉਸ ਦੀ ਮੌਤ ਨਾਲ ਪਹਿਲਾ ਤਤਕਾਲੀ ਪਰਭਾਵ ਤਾਂ ਇਹ ਪਿਆ ਕਿ ਇਹ ਰੋਅਬ-ਦਾਅਬ ਖ਼ਤਮ ਹੋ ਗਿਆ ਅਤੇ ਖ਼ਾਲਸਾ ਮਾਨਸਿਕ ਤੌਰ ਤੇ ਨਿਰਭੈ ਹੋ ਗਿਆ ਸੀ। ਦੂਜੇ ਪਾਸੇ ਅਬਦਾਲੀ ਦੇ ਸ਼ੁੱਭਚਿੰਤਕਾਂ ਦੇ ਦਿਲ ਢਹਿ ਗਏ ਸਨ। ਖ਼ਾਲਸਾ ਨੇਤਾਵਾਂ ਨੇ ਅਬਦਾਲੀ ਦੀ ਮੌਤ ਦੀ ਖ਼ਬਰ ਸੁਣ ਕੇ ਜੋ ਤੁਰੰਤ ਕਾਰਵਾਈ ਕੀਤੀ ਸੀ, ਉਹ ਸੀ ਪਿਸ਼ਾਵਰ ਨੂੰ ਲੁੱਟਣ ਦੀ। ਪਿਸ਼ਾਵਰ ਅਫਗਾਨੀ ਪਠਾਣਾਂ ਦਾ ਗੜ੍ਹ ਸੀ।

ਅਬਦਾਲੀ ਦੇ ਬਾਅਦ ਉਸ ਦਾ ਪੁੱਤਰ ਤੈਮੂਰ ਉਸ ਦਾ ਉੱਤਰ-ਅਧਿਕਾਰੀ ਬਣਿਆ। ਭਾਵੇਂ ਅਬਦਾਲੀ ਨਾਲ ਤੈਮੂਰ ਵੀ ਕਈ ਵਾਰ ਪੰਜਾਬ ਵਿਚ ਆ ਚੁੱਕਿਆ ਸੀ ਪਰ ਇਸ ਦਾ ਖ਼ਾਲਸੇ ਦੇ ਮਨਾ ਉਪਰ ਕੋਈ ਭੈਅ ਨਹੀਂ ਸੀ। ਹਿੰਦੁਸਤਾਨ ਵਿੱਚ ਮੁਗਲ ਬਾਦਸ਼ਾਹ, ਸ਼ਾਹ ਆਲਮ ਦੂਜਾ ਸੀ ਜਿਹੜਾ ਸਿਧਾਂਤਕ ਅਤੇ ਕਾਨੂੰਨੀ ਰੂਪ ਵਿੱਚ ਤਾਂ ਬਾਦਸ਼ਾਹ ਸੀ ਪਰ ਇਸ ਦੀ ਤਾਕਤ ਖ਼ਤਮ ਹੋ ਚੁੱਕੀ ਸੀ। ਇਹ ਵਿਚਾਰਾ ਆਪਣੇ ਪਿਤਾ ਮੁਹੰਮਦ ਸ਼ਾਹ ਦੇ 1759 ਵਿੱਚ ਹੋਏ ਕਤਲ ਤੋਂ ਪਿੱਛੋਂ ਦਿੱਲੀ ਵਿਚੋਂ ਨਿਕਲਿਆ ਹੋਇਆ ਸੀ। ਇਸ ਦੀ ਮਾਂ ਅਤੇ ਹੋਰ ਪਰਿਵਾਰ ਤਾਂ ਲਾਲ ਕਿਲ੍ਹਾ ਦਿੱਲੀ ਵਿਚ ਹੀ ਰਹਿੰਦੇ ਸਨ ਪਰ ਆਪ ਇਹ ਭੱਜ ਕੇ ਅਲਾਹਬਾਦ ਵਿਖੇ ਆ ਗਿਆ ਸੀ। ਇਥੇ ਇਹ ਅੰਗਰੇਜ਼ਾਂ ਦੀ ਸ਼ਰਨ ਵਿਚ ਰਹਿ ਰਿਹਾ ਸੀ। ਇਸ ਦੀ ਤਾਜ-ਪੋਸ਼ੀ ਵੀ ਅੰਗਰੇਜ਼ਾਂ ਦੀ ਨਿਗਰਾਨੀ ਹੇਠ ਅਲਾਹਬਾਦ ਵਿਖੇ ਹੀ ਹੋਈ

ਸੀ। ਇਹ ਹਰ ਸਮੇਂ ਕਿਸੇ ਦੂਜੀ ਧਿਰ ਦਾ ਸਹਾਰਾ ਲੈ ਕੇ ਹੀ ਚੱਲ ਰਿਹਾ ਸੀ। ਦੂਜੀ ਧਿਰ ਵਿਚ ਕਦੇ ਅੰਗਰੇਜ਼ ਆ ਜਾਂਦੇ ਸਨ, ਕਦੇ ਮਰਹੱਟੇ ਅਤੇ ਕਦੇ ਰੁਹੇਲੇ ਪਠਾਣ। ਸ਼ਾਹ ਆਲਮ ਦੀ ਭੈਣ ਤੈਮੂਰ ਨਾਲ ਵਿਆਹੀ ਹੋਈ ਸੀ ਅਤੇ ਸ਼ਾਹ ਆਲਮ ਦੀ ਭੂਆ ਅਹਿਮਦ ਸ਼ਾਹ ਅਬਦਾਲੀ ਨਾਲ। ਇਸ ਕਰਕੇ ਦਿੱਲੀ ਦੀ ਮੁਗ਼ਲ-ਸ਼ਾਹੀ ਦਾ ਅਤੇ ਕਾਬੁਲ ਦੀ ਪਠਾਣ-ਸ਼ਾਹੀ ਦਾ ਆਪਸ ਵਿੱਚ ਖੂਨ ਦੇ ਰਿਸ਼ਤਿਆਂ ਵਾਲਾ ਗਹਿਰਾ ਸਬੰਧ ਸੀ। ਇਸ ਤਰ੍ਹਾਂ ਕਾਬੁਲ ਦਾ ਨਵਾਂ ਬਾਦਸ਼ਾਹ ਤੈਮੂਰ, ਦਿੱਲੀ ਦੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦਾ ਭਣੇਈਆ ਸੀ। ਇਸ ਕਰਕੇ ਮੁਗ਼ਲ ਬਾਦਸ਼ਾਹ ਲਈ ਕ਼ਾਬੁਲ ਦੇ ਬਾਦਸ਼ਾਹ ਦਾ ਤਾਕਤਵਰ ਹੋਣਾ ਫਾਇਦੇਮੰਦ ਸੀ। ਸ਼ਾਹ ਆਲਮ ਦਾ ਇਕੋ-ਇਕ ਸਹਾਰਾ ਹੁਣ ਤੈਮੂਰ ਹੀ ਸੀ। ਉਸ ਨੇ ਅਨੇਕਾਂ ਵਾਰ ਤੈਮੂਰ ਨੂੰ ਸੁਨੇਹੇ ਭੇਜੇ ਸਨ ਕਿ ਉਹ ਦਿੱਲੀ ਪਹੁੰਚੇ ਤਾਂ ਕਿ ਇਥੋਂ ਦੀਆਂ ਮੁਗ਼ਲ ਵਿਰੋਧੀ ਸ਼ਕਤੀਆਂ ਨੂੰ ਕੁਚਲ ਕੇ ਮੁਗ਼ਲ ਰਾਜ ਨੂੰ ਮੁੜ ਤੋਂ ਪੈਰਾਂ ਤੇ ਖੜ੍ਹਾ ਕਰ ਸਕੇ। ਤੈਮੂਰ ਵੀ ਚਾਹੁੰਦਾ ਸੀ ਕਿ ਉਹ ਹਿੰਦੁਸਤਾਨ ਵਿਚ ਆਪਣੇ ਸਾਲੇ ਦੀ ਬਾਦਸ਼ਾਹਤ ਨੂੰ ਮੁੜ ਤੋਂ ਸਥਾਪਤ ਕਰ ਸਕੇ।

ਇਸ ਤਰ੍ਹਾਂ 1772 ਤੱਕ ਸਿੱਖ ਮਿਸਲਾਂ ਦਾ ਰਾਜ ਪੰਜਾਬ ਵਿਚ ਸਿੰਧ ਦਰਿਆ ਤੋਂ ਲੈ ਕੇ ਜਮੁਨਾ ਦਰਿਆ ਤੱਕ ਦੇ ਵਿਸ਼ਾਲ ਖੇਤਰ ਵਿਚ ਪੂਰੀ ਤਰ੍ਹਾਂ ਸਥਾਪਤ ਹੋ ਚੁੱਕਿਆ ਸੀ। ਭਾਵੇਂ ਇਹ ਰਾਜ ਖਿੰਡਵੇਂ ਜਿਹੇ ਰੂਪ ਵਿਚ ਜਾਂ ਆਪ-ਮੁਹਾਰੇ ਰੋਕੇ ਗਏ ਇਲਾਕਿਆਂ ਵਿੱਚ ਹੀ ਸੀ ਪਰ ਇਸ ਦੀ ਹੋਂਦ ਦਾ ਅਹਿਸਾਸ ਕਾਬੁਲ ਅਤੇ ਦਿੱਲੀ ਵਿਚ ਦੋਹਾਂ ਪਾਸੇ ਹੀ ਹੋ ਰਿਹਾ ਸੀ। ਪੰਜਾਬ ਵਿਚ ਵੀ ਭਾਵੇਂ ਅਨੇਕਾਂ ਸ਼ਹਿਰ ਅਤੇ ਥਾਵਾਂ ਐਸੀਆਂ ਸਨ ਜਿਹੜੀਆਂ ਪਠਾਣ ਨਵਾਬਾਂ ਅਤੇ ਹਿੰਦੂ ਰਾਜਿਆਂ ਦੇ ਅਧੀਨ ਸਨ। ਜਿਵੇਂ ਕਿ ਜੰਮੂ, ਕਾਂਗੜਾ, ਮੁਲਤਾਨ, ਕਸੂਰ, ਹਾਂਸੀ, ਹਿਸਾਰ, ਬੋਹਾ, ਬੁਢਲਾਢਾ, ਰਾਣੀਆਂ ਅਤੇ ਮਾਲੇਰਕੋਟਲਾ ਆਦਿ। ਪਰ ਇਨ੍ਹਾਂ ਵਿਚੋਂ ਕਿਸੇ ਵਿੱਚ ਵੀ ਖ਼ਾਲਸੇ ਦਾ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਸੀ। ਇਹ ਵੀ ਗੱਲ ਠੀਕ ਸੀ ਕਿ ਖ਼ਾਲਸਾ ਮਿਸਲਾਂ ਕਿਸੇ ਇਕ ਸੰਗਠਨ ਵਿਚ ਜਾਂ ਕਿਸੇ ਇਕ ਨੇਤਾ ਦੇ ਅਧੀਨ ਨਹੀਂ ਸਨ ਅਤੇ ਆਪਸ ਵਿਚ ਲੜ-ਝਗੜ ਵੀ ਰਹੀਆਂ ਸਨ ਪਰ ਖ਼ਾਲਸਾ ਮਿਸਲਦਾਰਾਂ ਵਿਚ ਸਰਬੱਤ ਖ਼ਾਲਸਾ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀਆਂ ਸੰਸਥਾਵਾਂ ਦੀ ਸਰਬਉੱਚਤਾ ਦਾ ਅਹਿਸਾਸ ਇਤਨਾ ਮਜ਼ਬੂਤ ਸੀ ਕਿ ਉਹ ਹਰ ਵੱਡੇ ਜਾਂ ਕੌਮੀ ਖਤਰੇ ਸਾਹਮਣੇ ਆਪਣੇ ਸਥਾਨਕ ਅਤੇ ਨਿੱਜੀ ਝਗੜਿਆਂ ਨੂੰ ਭੁੱਲ ਜਾਂਦੇ ਸਨ।[1] ਕੋਈ ਮਿਸਲਦਾਰ ਖੁਦ ਤਾਂ ਭਾਵੇਂ ਕਿਸੇ ਮਿਸਲਦਾਰ ਨੂੰ ਮਾਰ ਦਿੰਦਾ ਸੀ ਜਾਂ ਹਰਾ ਦਿੰਦਾ ਸੀ ਪਰ ਇਹ ਗੱਲ ਜੇ ਕਿਤੇ ਕੋਈ ਗੈਰ-ਸਿੱਖ ਹਾਕਮ ਕਰ ਦਿੰਦਾ ਸੀ ਤਾਂ ਮਿਸਲਦਾਰ ਜ਼ਰੂਰ ਹੀ ਇਸ ਬਾਰੇ ਗੰਭੀਰਤਾ ਨਾਲ ਸੋਚਦੇ ਸਨ। 1772 ਤੋਂ ਲੈ ਕੇ 1799 ਤੱਕ ਭਾਵੇਂ ਅਨੇਕਾਂ ਘਟਨਾਵਾਂ ਐਸੀਆਂ ਮਿਲਣਗੀਆ ਜਦੋਂ ਕਿ ਮਿਸਲਦਾਰ ਆਪਸ ਵਿਚ ਲੜੇ ਹੋਣ ਅਤੇ ਇਕ-ਦੂਜੇ ਨੂੰ ਮਾਰਿਆ-ਕੁੱਟਿਆ ਵੀ ਹੋਵੇ ਪਰ ਸਿੱਖ ਮਿਸਲਦਾਰਾਂ ਨੂੰ ਨਾ ਹੀ ਤੈਮੂਰ ਹਰਾ ਸਕਿਆ ਸੀ ਅਤੇ ਨਾ ਹੀ ਸ਼ਾਹ ਜ਼ਮਾਨ। ਦੂਜੇ ਪਾਸੇ ਵੀ ਸਿੱਖ ਮਿਸਲਦਾਰਾਂ ਨੂੰ ਨਾ ਹੀ ਮੁਗ਼ਲ ਬਾਦਸ਼ਾਹ ਸ਼ਾਹ ਆਲਮ

ਹੀ ਹਰਾ ਸਕਿਆ ਸੀ ਅਤੇ ਨਾ ਹੀ ਉਸ ਦਾ ਅਸਲ ਮੁਖਤਿਆਰ ਨਾਜੀਬਉੱਦੌਲਾ। ਨਾ ਮਰਾਠੇ ਹਰਾ ਸਕੇ ਸਨ ਅਤੇ ਨਾ ਹੀ ਰੁਹੇਲੇ। ਸਿੱਖ ਸਰਦਾਰ ਆਪਸ ਵਿਚ ਫਟੇ ਹੋਏ ਹੋਣ ਦੇ ਬਾਵਜੂਦ ਵੀ ਆਪਣੇ ਦੁਸ਼ਮਣਾ ਲਈ ਹਊਆ ਬਣੇ ਹੋਏ ਸਨ। ਇਨ੍ਹਾਂ ਸਿੱਖ ਸਰਦਾਰਾਂ ਦੀ ਗਿਣਤੀ 100 ਤੋਂ ਵੀ ਉੱਪਰ ਸੀ। ਇਹ ਕੁਦਰਤ ਦਾ ਇਕ ਕਰਿਸ਼ਮਾ ਹੀ ਸੀ ਕਿ 100 ਤੋਂ ਵੀ ਵੱਧ ਗਿਣਤੀ ਵਿਚ ਵਿਚਰ ਰਹੇ ਸੁਤੰਤਰ ਸਿੱਖ ਸਰਦਾਰ, ਇਕ ਸੰਗਠਨ ਅਤੇ ਇਕ ਨੇਤਾ ਦੀ ਅਗਵਾਈ ਵਿਚ ਜੱਥੇਬੰਦ ਨਾ ਹੋਣ ਦੇ ਬਾਵਜੂਦ ਵੀ ਕਿਵੇਂ ਆਪਣੇ ਦੁਸ਼ਮਣਾ ਲਈ ਹਊਆ ਬਣੇ ਹੋਏ ਸਨ। ਇਹ ਕਰਿਸ਼ਮਾ ਸੀ ਸਰਬੱਤ ਖ਼ਾਲਸਾ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀਆਂ ਸਰਬਉੱਚ ਸੰਸਥਾਵਾਂ ਦਾ। ਇਤਿਹਾਸਕਾਰਾਂ ਨੇ ਖ਼ਾਲਸੇ ਦੀ ਇਸ ਵਿਵਸਥਾ ਬਾਰੇ ਬੜਾ ਭੁਲੇਖਾ ਖਾਧਾ ਹੈ। ਇਨ੍ਹਾਂ ਭੁਲੇਖਾ ਖਾਣ ਵਾਲੇ ਇਤਿਹਾਸਕਾਰਾਂ[2] ਨੇ ਇਸ ਸਮੇਂ ਦੇ ਸਿੱਖਾਂ ਨੂੰ ਆਪਸੀ ਭਰਾ-ਮਾਰੂ ਲਿਖਿਆ ਹੈ, ਲੁਟੇਰੇ ਲਿਖਿਆ ਹੈ, ਕਸਮਾਂ ਤੋੜਨ ਵਾਲੇ ਅਤੇ ਸਿਦਕ ਤੋਂ ਗਿਰੇ ਹੋਏ ਹੋਣ ਵਾਲੇ ਵੀ ਲਿਖਿਆ ਹੈ। ਪਰ ਇਤਿਹਾਸ ਗਵਾਹ ਹੈ ਕਿ ਭਰਾ-ਮਾਰੂ, ਲੁਟੇਰੇ, ਸਿਦਕ ਤੋਂ ਗਿਰੇ ਹੋਏ ਅਤੇ ਵਿਸ਼ਵਾਸ-ਹੀਣ ਲੋਕ ਕਦੇ ਵੀ ਲੋਕ-ਨਾਇਕ ਬਣ ਕੇ ਰਾਜਾਂ ਦੇ ਮਾਲਕ ਨਹੀਂ ਬਣਦੇ ਹੁੰਦੇ। ਸਿੱਖ ਕੌਮ ਤਾਂ ਇਸ ਸਮੇਂ ਦੇ ਵਿਚੋਂ ਇਸ ਤਰ੍ਹਾਂ ਨਿਕਲੀ ਸੀ ਕਿ ਉਹ ਦਿਨ-ਬ-ਦਿਨ ਅੱਗੇ ਵੱਧਦੀ ਹੋਈ ਨਾ ਹੀ ਸਿਰਫ਼ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਦੀ ਹੀ ਮਾਲਕ ਬਣ ਗਈ ਸੀ ਸਗੋਂ, ਇਸ ਤੋਂ ਵੀ ਕਿਤੇ ਜ਼ਿਆਦਾ ਅੱਗੇ ਲੰਘਦੀ ਹੋਈ ਦਿੱਲੀ ਅਤੇ ਕਾਬੁਲ ਦੇ ਤਖ਼ਤਾਂ ਦਾ ਭਵਿੱਖ ਤੈਅ ਕਰਨ ਵਾਲੀ ਵੀ ਬਣ ਗਈ ਸੀ। ਜਿਸ ਕੌਮ ਦੇ ਨਤੀਜੇ ਇਸ ਤਰ੍ਹਾਂ ਦੀ ਸਫ਼ਲਤਾ ਵਾਲੇ ਹੋਣ ਉਸ ਕੌਮ ਨਾਲ ਭਰਾ-ਮਾਰੂ, ਲੁਟੇਰੇ, ਕਸਮਾਂ ਤੋੜਨ ਵਾਲੇ ਅਤੇ ਸਿਦਕ ਤੋਂ ਗਿਰ ਜਾਣ ਵਾਲੇ ਵਿਸ਼ੇਸ਼ਣ ਨਹੀਂ ਜੋੜੇ ਜਾ ਸਕਦੇ। ਜਾਂ ਤਾਂ ਇਤਿਹਾਸਕਾਰ ਸਿੱਖਾਂ ਦੀ ਇਸ ਸਥਿਤੀ ਨੂੰ ਸਮਝਣ ਤੋਂ ਅਸਮਰੱਥ ਹਨ ਤੇ ਜਾਂ ਜਿਹੜੇ ਸੋਮੇ ਉਨ੍ਹਾ ਨੇ ਆਪਣੀਆਂ ਲਿਖਤਾਂ ਲਿਖਣ ਦੇ ਆਧਾਰ ਬਣਾਏ ਹਨ, ਉਹ ਗਲਤ ਹਨ। ਗਲਤੀ ਕਿਸੇ ਨਾ ਕਿਸੇ ਪਾਸੇ ਜ਼ਰੂਰ ਹੈ।

ਜੇਕਰ ਸਿੰਧ ਤੋਂ ਲੈ ਕੇ ਜਮੁਨਾ ਵਿਚਕਾਰਲੇ ਖੇਤਰ ਵਿਚ ਸਥਾਪਤ ਹੋਏ ਮਿਸਲ ਰਾਜ ਦੀ ਸਾਧਾਰਣ ਜਿਹੀ ਇਲਾਕਾ-ਵੰਡ ਵਰਨਣ ਕਰਨੀ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਖ਼ਾਲਸੇ ਦੀਆਂ ਬਾਰਾਂ ਮਿਸਲਾਂ ਵਿਚੋਂ ਛੇ ਮਿਸਲਾਂ ਦਾ ਇਲਾਕਾ ਸਤਲੁਜ ਤੋਂ ਪਾਰ (ਸਿੰਧ ਵੱਲ) ਸੀ ਅਤੇ ਛੇ ਮਿਸਲਾਂ ਦਾ ਇਲਾਕਾ ਸਤਲੁਜ ਤੋਂ ਉਰਾਰ (ਜਮੁਨਾ ਵੱਲ) ਸੀ। ਸਤਲੁਜ ਪਾਰ ਦੇ ਇਲਾਕੇ ਵਿਚਲੀਆਂ ਮਿਸਲਾਂ ਦੇ ਵਿਚਰਨ ਲਈ ਸਿੰਧ ਤੱਕ ਜਾਂ ਸਿੰਧ ਤੋਂ ਵੀ ਪਰੇ ਸਾਰੇ ਅਫ਼ਗਾਨਿਸਤਾਨ ਤੱਕ ਦਾ ਅਸੀਮਤ ਖੇਤਰ ਸੀ। ਇਸੇ ਤਰ੍ਹਾਂ ਸਤਲੁਜ ਤੋਂ ਉਰਾਰ ਵਿਚਲੇ ਇਲਾਕੇ ਦੀਆਂ ਮਿਸਲਾਂ ਦੇ ਵਿਚਰਨ ਲਈ ਜਮੁਨਾ ਤੱਕ ਜਾਂ ਗੰਗਾ ਤੱਕ ਅਤੇ ਗੰਗਾ ਤੋਂ ਵੀ ਪਾਰ ਦਾ ਅਸੀਮਤ ਖੇਤਰ ਸੀ। ਇਸ ਦੇ ਨਾਲ ਹੀ ਦੇਖਣ ਵਾਲੀ ਗੱਲ ਇਹ ਹੈ ਕਿ ਸਿੱਖ ਸਰਦਾਰਾਂ ਦੇ ਹੌਂਸਲੇ ਵੀ ਅਸੀਮਤ ਸਨ। ਜੇ ਉਹ ਦੁਸ਼ਮਣ ਨੂੰ ਕੁੱਟਦੇ ਤੇ ਲੁੱਟਦੇ ਹੋਏ ਜਾਂਦੇ ਸਨ ਤਾਂ ਸਤਲੁਜ ਤੋਂ ਲੈ ਕੇ ਸਿੰਧ ਦਰਿਆ ਤੱਕ ਕੁੱਟਦੇ ਤੇ ਲੁੱਟਦੇ ਹੀ ਗਏ ਸਨ।

ਇਸੇ ਤਰ੍ਹਾਂ ਸਤਲੁਜ ਉਰਾਰ ਦੇ ਖੇਤਰ ਵਿਚ ਸਿੱਖ ਸਰਦਾਰ ਆਪਣੇ ਦੁਸ਼ਮਣਾਂ ਨੂੰ ਲੁੱਟਦੇ-ਕੁੱਟਦੇ ਗੰਗਾ ਦਰਿਆ ਤੋਂ ਵੀ ਪਰੇ ਚਲੇ ਜਾਂਦੇ ਸਨ। ਸਿਰਫ਼ ਉਸ ਸਮੇਂ ਮੁੜਦੇ ਸਨ ਜਦੋਂ ਉਹ ਇਸ ਲੁੱਟ ਦੇ ਮਾਲ ਨੂੰ ਸੰਭਾਲਣ ਤੋਂ ਅਸਮਰੱਥ ਹੋ ਜਾਂਦੇ ਸਨ। ਇਥੇ ਵੀ ਦੇਖਣ ਵਾਲੀ ਗੱਲ ਇਹ ਹੈ ਕਿ ਇਹ ਲੁੱਟ ਨਾ ਤਾਂ ਗਰੀਬ ਲੋਕਾਂ ਦੀ ਕੀਤੀ ਜਾਂਦੀ ਸੀ ਅਤੇ ਨਾ ਹੀ ਔਰਤਾਂ ਨੂੰ ਛੇੜਿਆ ਜਾਂਦਾ ਸੀ। ਇਹ ਲੁੱਟ ਸਿਰਫ਼ ਨਵਾਬਾਂ, ਜਾਗੀਰਦਾਰਾਂ, ਧਨਾਢ ਵਪਾਰੀਆਂ ਅਤੇ ਕਿਲ੍ਹਿਆਂ ਵਿੱਚੋਂ ਕੀਤੀ ਜਾਂਦੀ ਸੀ। ਹਰੀ ਰਾਮ ਗੁਪਤਾ ਤਾਂ ਇਥੋਂ ਤੱਕ ਲਿਖਦਾ ਹੈ ਕਿ ਗੰਗਾ-ਜਮੁਨਾ ਦੁਆਬ ਦਾ ਸਾਰਾ ਸੋਨਾ-ਚਾਂਦੀ, ਧਨ-ਦੌਲਤ, ਪਸ਼ੂ ਅਤੇ ਅਸਲਾ ਸਭ ਪੰਜਾਬ ਵਿਚ ਲਿਆਂਦਾ ਗਿਆ ਸੀ।[3]

ਸਤਲੁਜ ਪਾਰ ਦੇ ਖੇਤਰ ਵਿਚ ਮੁੱਖ ਤੌਰ ਤੇ ਆਹਲੂਵਾਲੀਆ, ਕਨ੍ਹੱਈਆ, ਭੰਗੀ, ਨਕੱਈ, ਸ਼ੁਕਰਚੱਕੀਆਂ ਅਤੇ ਰਾਮਗੜ੍ਹੀਆ ਮਿਸਲਾਂ ਦਾ ਰਾਜ ਸੀ। ਰਾਮਗੜ੍ਹੀਆ ਮਿਸਲ ਦਾ ਇਲਾਕਾ ਸਤਲੁਜ ਉਰਾਰ ਦੇ ਖੇਤਰ ਵਿਚ ਵੀ ਸੀ। ਆਹਲੂਵਾਲੀਆ ਦਾ ਮੁੱਖ ਇਲਾਕਾ ਬਿਸਤ ਦੁਆਬ ਵਿਚ ਸੀ। ਸੁਲਤਾਨਪੁਰ ਅਤੇ ਕਪੂਰਥਲਾ ਇਨ੍ਹਾਂ ਦੇ ਮੁੱਖ ਸ਼ਹਿਰ ਸਨ। ਭੰਗੀਆਂ ਦੇ ਮੁੱਖ ਸ਼ਹਿਰ ਅੰਮ੍ਰਿਤਸਰ, ਲਾਹੌਰ, ਮੁਲਤਾਨ, ਰਾਵਲਪਿੰਡੀ ਅਤੇ ਅਟਕ ਸਨ। ਖੇਤਰਫਲ ਦੇ ਹਿਸਾਬ ਨਾਲ ਭੰਗੀ ਮਿਸਲ ਦਾ ਇਲਾਕਾ ਸਭ ਤੋਂ ਵਿਸ਼ਾਲ ਸੀ। ਸ਼ੁਕਰਚੱਕੀਆ ਦਾ ਅਧਿਕਾਰ ਖੇਤਰ ਮੁੱਖ ਤੌਰ ਤੇ ਰਚਨਾ ਦੁਆਬ ਸੀ ਅਤੇ ਇਸ ਦੇ ਮੁੱਖ ਸ਼ਹਿਰ ਗੁਜਰਾਤ ਅਤੇ ਗੁੱਜਰਾਂਵਾਲਾ ਸਨ। ਨਕੱਈਆਂ ਦਾ ਮੁੱਖ ਇਲਾਕਾ ਰਾਵੀ ਦਰਿਆ ਦੇ ਦੱਖਣ ਵੱਲ ਦਾ ਸੀ। ਇਸ ਵਿਚ ਹੜੱਪਾ ਦਾ ਇਤਿਹਾਸਕ ਅਸਥਾਨ ਸੀ। ਰਾਮਗੜ੍ਹੀਆ ਦਾ ਇਲਾਕਾ ਵੀ ਉੱਤਰ ਵੱਲ ਸੀ ਅਤੇ ਇਹ ਕਾਂਗੜਾ, ਨੂਰਪੁਰ, ਚੰਬਾ, ਬਸੋਲੀ ਅਤੇ ਮੰਡੀ ਦੀਆਂ ਪਹਾੜੀਆਂ ਰਿਆਸਤਾਂ ਤੋਂ ਲਗਾਨ ਇਕੱਠਾ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਵੱਖ-ਵੱਖ ਥਾਵਾਂ ਤੇ ਇੱਕ-ਇਕ ਜਾਂ ਦੋ-ਦੋ ਪਿੰਡ ਹਰ ਮਿਸਲ ਦੇ ਸਨ ਜਿਨ੍ਹਾਂ ਦੀ ਆਪਸ ਵਿਚ ਕੋਈ ਭੂਗੋਲਿਕ ਨੇੜਤਾ ਨਹੀਂ ਸੀ। ਭੰਗੀ ਮਿਸਲ ਦੇ ਕਈ ਸਰਦਾਰ ਦੂਰ-ਦੂਰ ਦੇ ਸ਼ਹਿਰਾਂ ਦੇ ਮਾਲਕ ਸਨ। ਇਨ੍ਹਾਂ ਦੀ ਵੀ ਭੂਗੋਲਿਕ ਨੇੜਤਾ ਨਹੀਂ ਸੀ। ਅਟਕ ਦਾ ਮੁੱਖ ਪੱਤਣ ਭੰਗੀ ਸਰਦਾਰ ਮਿਲਖ਼ਾ ਸਿੰਘ ਦੇ ਪਾਸ ਸੀ। ਬਲੋਚਾਂ ਦਾ ਕੁਝ ਇਲਾਕਾ ਝੰਡਾ ਸਿੰਘ ਭੰਗੀ ਪਾਸ ਸੀ। ਕਾਂਗੜਾ ਅਤੇ ਜੰਮੂ ਦੇ ਸ਼ਹਿਰ ਹਿੰਦੂ ਰਾਜਿਆਂ ਦੀਆਂ ਰਾਜਧਾਨੀਆਂ ਸਨ। ਇਹ ਹਿੰਦੂ ਅਤੇ ਡੋਗਰਾ ਰਾਜੇ ਇਤਨੇ ਮੌਕਾ-ਪਰੱਸਤ ਸਨ ਕਿ ਇਨ੍ਹਾਂ ਨੇ ਨਾ ਮੁਗਲਾਂ ਸਮੇਂ ਅਤੇ ਨਾ ਹੀ ਅਫਗਾਨਾ ਸਮੇਂ ਕੋਈ ਮਾਰ ਖਾਧੀ ਸੀ। ਇਹ ਹਰ ਹਮਲਾਵਰ ਨਾਲ ਮਿਲ ਜਾਂਦੇ ਸਨ। ਇਸ ਲਈ ਇਹ ਦੋਵੇਂ ਸ਼ਹਿਰ ਪੂਰੀ ਤਰ੍ਹਾਂ ਮਾਲਾ-ਮਾਲ ਸਨ ਅਤੇ ਉੱਤਰੀ ਭਾਰਤ ਦੇ ਸੱਭ ਤੋਂ ਅਮੀਰ ਵਪਾਰੀ-ਦੁਕਾਨਦਾਰ ਇਨ੍ਹਾਂ ਵਿਚ ਰਹਿੰਦੇ ਸਨ। ਇਸ ਗੱਲ ਦਾ ਮਿਸਲਦਾਰਾਂ ਨੂੰ ਪਤਾ ਸੀ। ਧਨ-ਦੌਲਤ ਦੇ ਭੰਡਾਰ ਕਰਨ ਦਾ ਇਕ ਸਿਖਰ ਵੀ ਹੁੰਦਾ ਹੈ। ਉਸ ਸਿਖਰ ਤੋਂ ਬਾਅਦ ਗਿਰਾਵਟ ਨੇ ਹੀ ਆਉਣਾ ਹੁੰਦਾ ਹੈ। ਇਨ੍ਹਾਂ ਸ਼ਹਿਰਾਂ ਦੀ ਖੁਸ਼ਹਾਲੀ ਦਾ ਸਿੱਖਰ ਵੀ ਮਿਸਲਦਾਰਾਂ ਦੇ ਸਮੇਂ ਵਿਚ ਆ ਗਿਆ ਸੀ।

ਜੰਮੂ ਦਾ ਰਾਜਾ ਰਣਜੀਤ ਦੇਵ ਸੀ। ਇਸ ਦੀ ਆਪਣੇ ਵੱਡੇ ਪੁੱਤਰ ਬ੍ਰਿਜ ਰਾਜ ਦੇਵ ਨਾਲ ਨਹੀਂ ਬਣਦੀ ਸੀ। ਇਸ ਲਈ ਬ੍ਰਿਜ ਰਾਜ ਦੇਵ ਨੂੰ ਖਤਰਾ ਰਹਿੰਦਾ ਸੀ ਕਿ ਕਿਤੇ ਉਸ ਦਾ ਪਿਤਾ ਉਸ ਦਾ ਪੱਤਾ ਕੱਟ ਕੇ ਉਸ ਦੇ ਛੋਟੇ ਭਰਾ ਦਲੇਲ ਸਿੰਘ ਨੂੰ ਆਪਣੀ ਰਾਜ-ਗੱਦੀ ਦਾ ਅਧਿਕਾਰੀ ਨਾ ਬਣਾ ਦੇਵੇ। ਇਸ ਤੋਂ ਬਚਣ ਲਈ ਬ੍ਰਿਜ ਰਾਜ ਦੇਵ ਨੇ ਆਪਣੇ ਪਿਤਾ ਦੇ ਖਿਲਾਫ਼ ਬਗਾਵਤ ਕਰਨ ਲਈ ਚੜ੍ਹਤ ਸਿੰਘ ਸ਼ੁਕਰਚੱਕੀਏ ਤੋਂ ਮੱਦਦ ਮੰਗੀ। ਚੜ੍ਹਤ ਸਿੰਘ ਆਪਣੇ ਨਾਲ ਜੈ ਸਿੰਘ ਅਤੇ ਹਕੀਕਤ ਸਿੰਘ ਘਨ੍ਹੱਈਆ ਨੂੰ ਲੈ ਕੇ ਉਸ ਦੀ ਮਦਦ ਲਈ ਚੱਲ ਪਿਆ। ਦੂਜੇ ਪਾਸੇ ਪਤਾ ਲੱਗਣ ਤੇ ਰਣਜੀਤ ਦੇਵ ਨੇ ਵੀ ਭੰਗੀ ਸਰਦਾਰਾਂ ਕੋਲੋਂ ਮੱਦਦ ਮੰਗ ਲਈ। ਭੰਗੀ ਸਰਦਾਰ, ਝੰਡਾ ਸਿੰਘ ਦੀ ਅਗਵਾਈ ਹੇਠ ਪਹੁੰਚ ਗਏ ਸਨ। ਅਜੇ ਦੋਵੇਂ ਫੌਜਾਂ ਜੰਮੂ ਪਹੁੰਚ ਹੀ ਰਹੀਆਂ ਸਨ ਕਿ ਇਨ੍ਹਾਂ ਵਿੱਚ ਲੜਾਈ ਛਿੜ ਪਈ। ਲੜਾਈ ਵਿਚ ਪਹਿਲਾਂ ਚੜ੍ਹਤ ਸਿੰਘ ਵੀ ਮਾਰਿਆ ਗਿਆ ਸੀ ਤੇ ਪਿੱਛੋਂ ਝੰਡਾ ਸਿੰਘ ਵੀ ਮਾਰਿਆ ਗਿਆ ਸੀ। ਉਧਰ ਰਣਜੀਤ ਦੇਵ ਨੇ ਸਿੱਖ ਸਰਦਾਰਾਂ ਦੀ ਫੌਜ ਦੀ ਆਮਦ ਤੋਂ ਡਰ ਕੇ ਆਪਣੇ ਪੁੱਤਰ ਬ੍ਰਿਜ ਰਾਜ ਦੇਵ ਨਾਲ ਸਮਝੌਤਾ ਕਰ ਲਿਆ ਸੀ। ਦੋਹਾਂ ਪਿਉ-ਪੁੱਤਰਾਂ ਨੇ ਆਪਣੀ ਆਪਣੀ ਮਦਦ ਲਈ ਬੁਲਾਏ ਗਏ ਸਿੱਖ ਸਰਦਾਰਾਂ ਨੂੰ ਨਾ ਕੋਈ ਨਜ਼ਰਾਨਾ ਦਿੱਤਾ ਅਤੇ ਨਾ ਹੀ ਕੋਈ ਅਫਸੋਸ ਹੀ ਜ਼ਾਹਰ ਕੀਤਾ। ਦੋਵਾਂ ਧਿਰਾਂ ਦੇ ਸਿੱਖ ਸਰਦਾਰ ਆਪਣਾ ਜਾਨੀ ਨੁਕਸਾਨ ਵੀ ਕਰਵਾ ਚੁੱਕੇ ਸਨ ਪਰ ਹੱਥ ਪੱਲੇ ਵੀ ਕੁਝ ਨਹੀਂ ਪਿਆ ਸੀ। ਇਸ ਗੱਲ ਨੇ ਦੋਹਾਂ ਮਿਸਲਾਂ ਵਿਚਕਾਰ ਸੁਲਾਹ-ਸਫ਼ਾਈ ਕਰਵਾ ਦਿੱਤੀ ਸੀ।

ਚੜ੍ਹਤ ਸਿੰਘ ਦੀ ਮੌਤ ਸ਼ੁਕਰਚੱਕੀਆ ਮਿਸਲ ਲਈ ਭਾਵੇਂ ਬੜੀ ਮਾਰੂ ਸਾਬਤ ਹੋ ਸਕਦੀ ਸੀ ਪਰ ਜੈ ਸਿੰਘ ਕਨ੍ਹੱਈਆ ਨੇ ਛੋਟੀ ਉਮਰ ਦੇ ਮਹਾਂ ਸਿੰਘ ਦੀ ਪੂਰੀ ਮਦਦ ਕੀਤੀ ਸੀ। ਇਸ ਕਰਕੇ ਮਹਾਂ ਸਿੰਘ ਨੇ ਛੇਤੀ ਹੀ ਆਪਣੇ ਪਿਤਾ ਦੀ ਮੌਤ ਦੇ ਘਾਟੇ ਨੂੰ ਪੂਰਾ ਕਰ ਦਿਤਾ ਸੀ। ਭਾਵੇਂ ਕਾਫ਼ੀ ਦੇਰ ਤੱਕ ਸ਼ੁਕਰਚੱਕੀਆ ਅਤੇ ਕਨ੍ਹੱਈਆ ਮਿਸਲਾਂ ਦੀ ਦੋਸਤੀ ਰਹੀ ਸੀ ਪਰ ਆਪਣੇ ਪੈਰਾਂ ਤੇ ਖੜ੍ਹੇ ਹੋਣ ਪਿੱਛੋਂ ਮਹਾਂ ਸਿੰਘ ਸੁਤੰਤਰ ਤੌਰ ਤੇ ਵਿਚਰਨਾ ਚਾਹੁੰਦਾ ਸੀ।[4] ਮਹਾਂ ਸਿੰਘ ਨੇ ਇਹ ਸੁਤੰਤਰਤਾ ਜੰਮੂ ਨੂੰ ਇਕੱਲਿਆ ਲੁੱਟ ਕੇ ਦਿਖਾਈ ਸੀ। ਇਸ ਨੇ ਜੈ ਸਿੰਘ ਕਨ੍ਹੱਈਆ ਨੂੰ ਬਿਨਾਂ ਦੱਸੇ ਹੀ ਮੌਕਾ ਤੱਕਾ ਕੇ 1783 ਵਿਚ ਜੰਮੂ ਨੂੰ ਜਾ ਘੇਰਿਆ ਸੀ। ਮੌਕਾ ਇਹ ਸੀ ਕਿ ਬ੍ਰਿਜ ਰਾਜ ਦੇਵ ਬੜਾ ਨਲਾਇਕ ਰਾਜਾ ਸਾਬਤ ਹੋਇਆ ਸੀ। ਮਹਾਂ ਸਿੰਘ ਦੀ ਆਮਦ ਸੁਣ ਕੇ ਬ੍ਰਿਜ ਰਾਜ ਦੇਵ ਜੰਮੂ ਛੱਡ ਕੇ ਭੱਜ ਗਿਆ ਸੀ। ਮਹਾਂ ਸਿੰਘ ਨੇ ਦਿਲ ਭਰ ਕੇ ਜੰਮੂ ਸ਼ਹਿਰ ਨੂੰ ਲੁੱਟਿਆ। ਉਸ ਦੇ ਹੱਥ ਜੰਮੂ ਤੋਂ ਇਤਨਾ ਧਨ-ਮਾਲ ਆਇਆ ਕਿ ਇਸ ਨੇ ਉਸ ਦੇ ਭਵਿਖ ਦਾ ਪਾਸਾ ਹੀ ਪਲਟ ਦਿੱਤਾ ਸੀ।[5] ਇਸ ਤੋਂ ਪਹਿਲਾਂ ਜੈ ਸਿੰਘ ਘਨ੍ਹੱਈਆ ਵੀ ਇਕੱਲਾ ਹੀ ਰਾਜਾ ਰਣਜੀਤ ਦੇਵ ਕੋਲੋਂ ਸਵਾ ਲੱਖ ਰੁਪਿਆ ਨਜ਼ਰਾਨੇ ਦੇ ਰੂਪ ਲੈ ਚੁੱਕਿਆ ਸੀ।[6]

ਇਸ ਲੁੱਟ ਤੋਂ ਕੁਝ ਸਮੇਂ ਬਾਅਦ ਬ੍ਰਿਜ ਰਾਜ ਦੇਵ ਮੁੜ ਕੇ ਫਿਰ ਜੰਮੂ ਵਿਚ ਆ ਗਿਆ ਸੀ। ਜੋ ਖਜ਼ਾਨਾ ਉਹ ਨਾਲ ਲੈ ਗਿਆ ਸੀ ਇਸ ਨੂੰ ਮੁੜ ਤੋਂ ਵਾਪਸ ਲੈ ਆਇਆ

ਸੀ। ਮਹਾਂ ਸਿੰਘ ਨੂੰ ਇਸ ਗੱਲ ਦਾ ਜਦੋਂ ਪੱਤਾ ਲੱਗਾ ਤਾਂ ਉਹ ਫਿਰ ਇਕੱਲਾ ਹੀ ਜੰਮੂ ਵਿਚ ਜਾ ਵੜਿਆ। ਇਹ ਹਮਲਾ ਅਚਨਚੇਤ ਕੀਤਾ ਗਿਆ ਸੀ। ਪਹਿਲੇ ਹਮਲੇ ਵਾਂਗ ਇਸ ਦੂਜੇ ਹਮਲੇ ਵਿਚ ਵੀ ਮਹਾਂ ਸਿੰਘ ਨੇ ਤਕੜਾ ਧਨ-ਮਾਲ ਪਰਾਪਤ ਕੀਤਾ ਸੀ।[7] ਜੰਮੂ ਨੂੰ ਇਕ ਬਿਲਕੁਲ ਹੀ ਉਜਾੜ ਸ਼ਹਿਰ ਬਣਾ ਦਿੱਤਾ ਸੀ।

ਇਸੇ ਤਰ੍ਹਾਂ ਕਾਂਗੜੇ ਦਾ ਰਾਜਾ ਸੰਸਾਰ ਚੰਦ ਵੀ ਸਿੱਖ ਸਰਦਾਰਾਂ ਪਰੱਤੀ ਬੜਾ ਹੀ ਗੈਰ-ਗੰਭੀਰ ਸੀ ਅਤੇ ਚਲਾਕੀ ਵਾਲੀ ਨੀਤੀ ਅਪਣਾ ਰਿਹਾ ਸੀ। ਜੈ ਸਿੰਘ ਘਨ੍ਹੱਈਆ ਨੇ ਕਿਸੇ ਤਰ੍ਹਾਂ ਕਾਂਗੜੇ ਉਪਰ ਹਮਲਾ ਕਰ ਕੇ ਕਾਂਗੜੇ ਦਾ ਕਿਲ੍ਹਾ ਰੋਕ ਰੱਖਿਆ ਸੀ। ਸੰਸਾਰ ਚੰਦ ਇਕੱਲਾ ਜੈ ਸਿੰਘ ਘਨ੍ਹੱਈਆ ਪਾਸੋਂ ਕਿਲ੍ਹਾ ਛੁਡਵਾ ਨਹੀਂ ਸਕਿਆ। ਉਸ ਨੇ ਮਹਾਂ ਸਿੰਘ ਪਾਸ ਮਦਦ ਦੀ ਬੇਨਤੀ ਕੀਤੀ। ਮਹਾਂ ਸਿੰਘ ਨੇ ਆਪਣੇ ਦੋ ਜਰਨੈਲ ਦਿਆ ਰਾਮ ਅਤੇ ਮੁਹੰਮਦ ਸੱਲਾਹ ਫੌਜ ਦੇ ਕੇ ਸੰਸਾਰ ਚੰਦ ਦੀ ਮਦਦ ਲਈ ਭੇਜ ਦਿੱਤੇ। ਇਸ ਫੌਜ ਨੇ ਸੰਸਾਰ ਚੰਦ ਦੀ ਫੌਜ ਨਾਲ ਮਿਲ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ ਸੀ। ਇਹ ਘੇਰਾ ਛੇ ਮਹੀਨੇ ਪਿਆ ਰਿਹਾ। ਸੰਸਾਰ ਚੰਦ ਨੇ ਮਹਾਂ ਸਿੰਘ ਨੂੰ ਦੋ ਲੱਖ ਰੁਪਏ ਦੇਣੇ ਕੀਤੇ ਸਨ। ਛੇ ਮਹੀਨਿਆਂ ਦੇ ਘੇਰੇ ਦੌਰਾਨ ਸਿੱਖ ਫੌਜ ਦਾ ਖਰਚ ਵੱਧ ਗਿਆ ਸੀ। ਜਰਨੈਲਾਂ ਨੇ ਸੰਸਾਰ ਚੰਦ ਤੋਂ ਦੋ ਲੱਖ ਰੁਪਏ ਦੀ ਮੰਗ ਕੀਤੀ ਤਾਂ ਕਿ ਫੌਜ ਦਾ ਖਰਚਾ ਚਲਾਇਆ ਜਾ ਸਕੇ। ਸੰਸਾਰ ਚੰਦ ਨੇ ਇਹ ਕਹਿ ਕੇ ਇਹ ਦੋ ਲੱਖ ਰੁਪਏ ਦੇਣ ਤੋਂ ਇਨਕਾਰ ਕਰ ਦਿੱਤਾ ਸੀ ਕਿ ਕਿਲ੍ਹਾ ਉਸ ਨੂੰ ਅਜੇ ਤੱਕ ਨਹੀਂ ਮਿਲਿਆ। ਇਸ ਨਾਲ ਸੰਸਾਰ ਚੰਦ ਅਤੇ ਸਿੱਖ ਫੌਜ ਵਿਚਕਾਰ ਝਗੜਾ ਖੜ੍ਹਾ ਹੋ ਗਿਆ। ਇਸ ਝਗੜੇ ਵਿਚ ਮੁਹੰਮਦ ਸੱਲਾਹ ਮਾਰਿਆ ਗਿਆ ਅਤੇ ਦਿਆ ਰਾਮ ਸਿੱਖ ਫੌਜ ਨੂੰ ਨਾਲ ਲੈ ਕੇ ਵਾਪਸ ਗੁੱਜਰਾਂਵਾਲਾ ਪਹੁੰਚ ਗਿਆ। ਮਹਾਂ ਸਿੰਘ ਨੂੰ ਸੰਸਾਰ ਚੰਦ ਦੀ ਬਦਨੀਤੀ ਉਪਰ ਬੜਾ ਹੀ ਦੁੱਖ ਹੋਇਆ ਸੀ।[8]

ਦੂਜੇ ਪਾਸੇ ਸੰਸਾਰ ਚੰਦ ਨੇ ਜੈ ਸਿੰਘ ਘਨ੍ਹੱਈਆ ਤੋਂ ਧੋਖੇ ਨਾਲ ਕਿਲ੍ਹਾ ਖਾਲੀ ਕਰਵਾ ਲਿਆ। ਜੈ ਸਿੰਘ ਨੂੰ ਕਿਹਾ ਗਿਆ ਸੀ ਕਿ ਉਹ ਦੋਵੇਂ ਰਲ ਕੇ ਮਹਾਂ ਸਿੰਘ ਦੇ ਇਲਾਕੇ ਜਿੱਤਣਗੇ ਅਤੇ ਆਪਸ ਵਿਚ ਅੱਧੋ-ਅੱਧ ਵੰਡ ਲੈਣਗੇ। ਜਦੋਂ ਕਿਲ੍ਹਾ ਮੁੜ ਤੋਂ ਸੰਸਾਰ ਚੰਦ ਨੇ ਵਾਪਸ ਆਪਣੇ ਕਬਜ਼ੇ ਵਿਚ ਕਰ ਲਿਆ ਸੀ ਤਾਂ ਉਹ ਜੈ ਸਿੰਘ ਨਾਲ ਰਲਣ ਤੋਂ ਬਿਲਕੁਲ ਹੀ ਮੁੱਕਰ ਗਿਆ ਸੀ। ਇਸ ਨਾਲ ਜੈ ਸਿੰਘ ਕਨ੍ਹੱਈਆ ਅਤੇ ਮਹਾਂ ਸਿੰਘ ਸ਼ੁਕਰਚੱਕੀਆ ਮੁੜ ਤੋਂ ਇਕ ਦੂਜੇ ਦੇ ਨੇੜੇ ਆ ਗਏ ਸਨ[9] ਅਤੇ ਦੋਵੇਂ ਰਲ ਕੇ ਕਾਂਗੜੇ ਉਪਰ ਚੜ੍ਹਾਈ ਕਰਨ ਦੀ ਸੋਚ ਰਹੇ ਸਨ। 1785-86 ਵਿਚ ਅਜੇ ਮਹਾਂ ਸਿੰਘ ਅਤੇ ਜੈ ਸਿੰਘ ਕਾਂਗੜੇ ਉਪਰ ਚੜ੍ਹਾਈ ਕਰਨ ਦੀ ਤਿਆਰੀ ਹੀ ਕਰ ਰਹੇ ਸਨ ਕਿ ਬਾਲ ਰਣਜੀਤ ਸਿੰਘ ਦੇ ਬੜੀ ਭਿਆਨਕ ਮਾਤਾ ਨਿਕਲ ਆਈ। ਇਸ ਨਾਲ ਚੜ੍ਹਾਈ ਕਰਨ ਦੀ ਸਾਰੀ ਤਿਆਰੀ ਵਿਚ ਹੀ ਰਹਿ ਗਈ ਸੀ। ਮਹਾਂ ਸਿੰਘ ਦੇ ਜਿਉਂਦੇ ਜੀ ਕਾਂਗੜੇ ਉਪਰ ਮੁੜ ਤੋਂ ਹਮਲਾ ਕਰਨ ਦਾ ਸਮਾਂ ਨਹੀਂ ਆਇਆ। ਇਸ ਤਰ੍ਹਾਂ ਕਾਂਗੜਾ ਅਤੇ ਜੰਮੂ ਦੀਆਂ ਖ਼ਾਨਦਾਨੀ ਅਮੀਰ ਰਿਆਸਤਾਂ ਸਿੱਖ-ਸ਼ਕਤੀ ਦੇ ਬਰਾਬਰ ਖੜੋਣ ਜੋਗੀਆਂ ਨਹੀਂ ਰਹੀਆਂ ਸਨ।

ਫੈਜ਼ਲ ਪੁਰੀਆ, ਆਹਲੂਵਾਲੀਆ, ਫੂਲਕੀਆ, ਡੱਲੇਵਾਲੀਆ, ਨਿਸ਼ਾਨਵਾਲੀਆ ਅਤੇ ਰਾਮਗੜ੍ਹੀਆ ਮਿਸਲਾਂ ਬੇਸ਼ੱਕ ਆਪੋ-ਆਪਣੇ ਇਲਾਕਿਆਂ ਨੂੰ ਸੰਭਾਲੀ ਬੈਠੀਆਂ ਸਨ ਪਰ ਇਨ੍ਹਾਂ ਵਿਚੋਂ ਕੋਈ ਵੀ ਮਿਸਲ ਰਾਸ਼ਟਰੀ ਪੱਧਰ ਤੇ ਨਵੀਆਂ ਮੱਲਾਂ ਮਾਰਨ ਵਿਚ ਦਿਲਚਸਪੀ ਨਹੀਂ ਰੱਖਦੀ ਸੀ। ਸ. ਜੱਸਾ ਸਿੰਘ ਆਹਲੂਵਾਲੀਆ ਬਜ਼ੁਰਗ ਹੋ ਚੁੱਕੇ ਸਨ ਅਤੇ ਉਮਰ ਤੋਂ ਪਹਿਲਾਂ ਹੀ ਥੱਕ ਚੁੱਕੇ ਸਨ। ਫ਼ੈਜ਼ੁਲਪੁਰੀਏ ਸਰਦਾਰ ਵੀ ਨਵਾਬ ਕਪੂਰ ਸਿੰਘ ਦੇ ਪਿੱਛੋਂ ਸਿਰਫ ਆਪਣਾ ਘਰ ਸੰਭਾਲਣ ਤੱਕ ਹੀ ਸੀਮਤ ਰਹੇ ਸਨ। ਰਾਮਗੜ੍ਹੀਆ, ਡੱਲੇਵਾਲੀਆ ਅਤੇ ਨਿਸ਼ਾਨਵਾਲੀਆ ਮਿਸਲਾਂ ਦੀ ਰੁਚੀ ਸਿਰਫ਼ ਮਾਲਵੇ ਅਤੇ ਬਾਂਗਰ ਦੇ ਇਲਾਕਿਆਂ ਤੱਕ ਹੀ ਸੀਮਤ ਸੀ।

ਸ਼ੁਕਰਚੱਕੀਆ ਹੀ ਇਕ ਐਸੀ ਮਿਸਲ ਸੀ ਜਿਸ ਨੂੰ ਕੁਦਰਤ ਨੇ ਵੀ ਬੜੇ ਮੌਕੇ ਦਿੱਤੇ ਸਨ ਅਤੇ ਇਸ ਦੇ ਨੇਤਾ ਵੀ ਹਿੰਮਤੀ ਅਤੇ ਹੌਂਸਲੇ ਵਾਲੇ ਸਨ। ਭਾਵੇਂ ਖੇਤਰੀ ਅਤੇ ਸੈਨਿਕ ਤਾਕਤ ਦੇ ਅਨੁਸਾਰ ਇਹ ਮਿਸਲ ਕੋਈ ਬਹੁਤੀ ਮਹੱਤਵਪੂਰਨ ਨਹੀਂ ਸੀ ਪਰ ਇਸ ਦੇ ਨੇਤਾ ਲੜਨ-ਮਰਨ ਵਾਲੇ ਸਰਦਾਰ ਸਨ। ਉਨ੍ਹਾਂ ਨੇ ਆਪਣੀ ਹਿੰਮਤ ਨਾਲ ਸਮੁੱਚੇ ਪੰਥ ਵਿਚ ਆਪਣੀ ਥਾਂ ਬਣਾ ਲਈ ਸੀ। ਸ. ਚੜ੍ਹਤ ਸਿੰਘ ਸਭ ਸਰਦਾਰਾਂ ਵਿਚੋਂ ਵੱਧ ਨਿਡਰ ਅਤੇ ਪਹਿਲ-ਕਦਮੀ ਕਰਨ ਵਾਲਾ ਸਰਦਾਰ ਸੀ। ਇਹੀ ਕਾਰਨ ਸੀ ਕਿ ਦਲ ਖ਼ਾਲਸਾ ਦੀ ਕੋਈ ਵੀ ਮੁਹਿੰਮ ਚੜ੍ਹਤ ਸਿੰਘ ਦੀ ਸ਼ਮੂਲੀਅਤ ਬਿਨਾਂ ਪੂਰੀ ਨਹੀਂ ਮੰਨੀ ਜਾਂਦੀ ਸੀ। ਚੜ੍ਹਤ ਸਿੰਘ ਨੇ ਹਮੇਸ਼ਾ ਚੱਜ ਦੁਆਬ ਅਤੇ ਸਿੰਧ-ਸਾਗਰ ਦੁਆਬ ਵਿਚ ਪਠਾਣਾਂ ਨਾਲ ਮੱਥਾ ਲਾ ਕੇ ਰੱਖਿਆ ਸੀ। ਉਹ ਅਹਿਮਦ ਸ਼ਾਹ ਅਬਦਾਲੀ ਦੇ ਹਰ ਹਮਲੇ ਸਮੇਂ ਦਲ ਖ਼ਾਲਸੇ ਦੀਆਂ ਮੂਹਰਲੀਆਂ ਕਤਾਰਾਂ ਵਿਚ ਖੜ੍ਹ ਕੇ ਲੜਦਾ ਸੀ। ਇਸ ਨਾਲ ਪੰਥ ਖ਼ਾਲਸਾ ਵਿਚ ਵੀ ਉਸ ਦੀ ਬਹਾਦਰੀ ਦੀਆਂ ਧੁੰਮਾਂ ਪੈ ਗਈਆਂ ਸਨ ਅਤੇ ਮੁਗ਼ਲ-ਪਠਾਣ ਸੈਨਾਵਾਂ ਵਿਚ ਵੀ ਉਸ ਦੀ ਬਹਾਦਰੀ ਦੇ ਚਰਚੇ ਹੁੰਦੇ ਸਨ। ਇਸ ਤਰ੍ਹਾਂ ਇਹ ਮਿਸਲ ਛੋਟੀ ਅਤੇ ਮਹੱਤਵਹੀਣ ਮਿਸਲ ਹੋਣ ਦੇ ਬਾਵਜੂਦ ਵੀ ਪੰਥ ਦੀ ਕੇਂਦਰੀ ਕਮਾਂਡ ਵਿਚ ਆਪਣਾ ਥਾਂ ਬਣਾਉਣ ਵਿਚ ਕਾਮਯਾਬ ਹੋ ਗਈ ਸੀ।

ਬੇਸ਼ੱਕ ਸ਼ੁਕਰਚੱਕੀਆ ਮਿਸਲ ਦੇ ਨੇਤਾ ਵੀ ਉਮਰ ਦੇ ਪੱਖੋਂ ਮਾੜੇ ਭਾਗਾਂ ਵਾਲੇ ਹੀ ਸਨ ਪਰ ਕੁਦਰਤ ਨੇ ਇਨ੍ਹਾਂ ਦੀ ਇਹ ਘਾਟ ਰਾਜਨੀਤਕ ਸੂਝ-ਬੂਝ ਅਤੇ ਹਿੰਮਤ-ਹੌਂਸਲੇ ਦੇ ਪੱਖ ਵਿਚ ਪੂਰੀ ਕਰ ਦਿੱਤੀ ਸੀ। ਚੜ੍ਹਤ ਸਿੰਘ ਦੀ ਬੇਮੌਕਾ ਮੌਤ ਨੂੰ ਉਸ ਦੇ ਪੁੱਤਰ ਮਹਾਂ ਸਿੰਘ ਨੇ ਪੂਰੀ ਤਰ੍ਹਾਂ ਸੰਭਾਲ ਲਿਆ ਸੀ ਕਿਉਂਕਿ ਘਨ੍ਹੱਈਆ ਅਤੇ ਨਕੱਈ ਸਰਦਾਰ ਉਸ ਦੀ ਪਿੱਠ ਤੇ ਖੜ੍ਹੇ ਸਨ। ਮਹਾਂ ਸਿੰਘ ਨੂੰ ਉਸ ਦੀਆਂ ਮੁਹਿੰਮਾਂ ਵਿੱਚ ਅਥਾਹ ਧਨ-ਦੌਲਤ ਮਿਲਦੀ ਰਹੀ ਸੀ। ਅਥਾਹ ਧਨ-ਦੌਲਤ ਕਈ ਘਾਟਾਂ ਪੂਰੀਆਂ ਕਰ ਦਿੰਦੀ ਹੈ ਜੇਕਰ ਵਿਅਕਤੀ ਰਾਜਨੀਤਕ ਤੌਰ ਤੇ ਸਮਝਦਾਰ ਹੋਵੇ। ਮਹਾਂ ਸਿੰਘ ਵਿਚ ਕੋਈ ਐਬ ਨਹੀਂ ਸੀ। ਇਸ ਲਈ ਉਸ ਦੀ ਅਥਾਹ ਧਨ-ਦੌਲਤ ਉਸ ਲਈ ਬੜੀ ਹੀ ਵਰਦਾਨ ਸਾਬਤ ਹੋਈ ਸੀ। 1792 ਵਿਚ 27 ਸਾਲਾਂ ਦੀ ਉਮਰ ਵਿੱਚ ਮਹਾਂ ਸਿੰਘ ਮਰ ਗਿਆ ਸੀ। ਪਰ ਇਸ ਬੇਮੌਕਾ ਮੌਤ ਨੂੰ ਰਣਜੀਤ

ਸਿੰਘ ਨੇ ਪੂਰੀ ਤਰ੍ਹਾਂ ਸੰਭਾਲ ਲਿਆ ਸੀ। ਰਣਜੀਤ ਸਿੰਘ ਸਿਰਫ਼ 12 ਸਾਲਾਂ ਦਾ ਹੀ ਸੀ। ਪਰ ਇਸ ਸਮੇਂ ਉਸ ਦਾ ਆਲਾ-ਦੁਆਲਾ ਉਸ ਦਾ ਸਹਾਇਕ ਸੀ। ਉਸ ਦੀ ਸੱਸ ਰਾਣੀ ਸਦਾ ਕੌਰ ਰਣਜੀਤ ਸਿੰਘ ਲਈ ਬੜੀ ਹੀ ਮਦਦਗਾਰ ਸਾਬਤ ਹੋਈ ਸੀ। ਰੂਪ-ਰੰਗ ਅਤੇ ਸਰੀਰਕ ਪੱਖੋਂ ਭਾਵੇਂ ਰਣਜੀਤ ਸਿੰਘ ਖੁਸ਼ਨਸੀਬ ਨਹੀਂ ਸੀ ਪਰ ਹਿੰਮਤ, ਹੌਂਸਲੇ ਅਤੇ ਸੂਝ-ਬੂਝ ਵੱਲੋਂ ਉਹ ਸਮੇਂ ਨਾਲੋਂ ਬਹੁਤ ਅੱਗੇ ਸੀ। ਇਸ ਲਈ ਸ਼ੁਕਰਚੱਕੀਆ ਮਿਸਲ ਹੌਲੀ ਹੌਲੀ ਸਭ ਤੋਂ ਮੋਹਰੀ ਮਿਸਲ ਬਣਦੀ ਜਾ ਰਹੀ ਸੀ। ਪੰਜਾਬ ਦੇ ਅਗਲੇ ਹਾਲਾਤ ਆਪਣੇ ਆਪ ਦੱਸਣਗੇ ਕਿ ਕਿਵੇਂ ਰਣਜੀਤ ਸਿੰਘ ਇਕ-ਇਕ ਕਦਮ ਪੁੱਟਦਾ ਹੋਇਆ ਨੰਬਰ ਇੱਕ ਤੇ ਪਹੁੰਚ ਰਿਹਾ ਸੀ।

ਫੂਲਕੀਆਂ ਮਿਸਲ ਦਾ ਸਾਰਾ ਅਧਿਕਾਰ ਖੇਤਰ ਸਿਰਫ਼ ਮਾਲਵੇ ਵਿਚ ਹੀ ਸੀ ਅਤੇ ਇਹ ਵਿਸ਼ਾਲ ਖੇਤਰ ਸੀ। ਇਸ ਦਾ ਬਾਨੀ ਬਾਬਾ ਆਲਾ ਸਿੰਘ ਰਾਜਨੀਤਕ ਨੀਤੀਆਂ ਦਾ ਪੂਰਾ ਮਾਹਰ ਨੇਤਾ ਸੀ। ਉਸ ਨੂੰ ਕੋਈ ਐਬ ਵੀ ਨਹੀਂ ਸੀ। ਉਸ ਨੇ ਹਮੇਸ਼ਾਂ ਫੂਕ-ਫੂਕ ਕੇ ਪੈਰ ਰੱਖੇ ਸਨ ਪਰ ਜਦੋਂ ਵੀ ਕੋਈ ਕਦਮ ਪੁੱਟਦਾ ਸੀ ਉਹ ਪਿੱਛੇ ਨਹੀਂ ਹਟਦਾ ਸੀ। ਉਹ ਹੀ ਇਕ ਐਸਾ ਨੇਤਾ ਸੀ ਜਿਹੜਾ ਆਪਣੇ ਜਿਉਂਦੇ-ਜੀਅ ਆਪਣੀ ਮਿਸਲ ਨੂੰ ਪੂਰੀ ਤਰ੍ਹਾਂ ਸਥਾਪਤ ਕਰ ਗਿਆ ਸੀ। ਉਸ ਦਾ ਉੱਤਰ-ਅਧਿਕਾਰੀ ਰਾਜਾ ਅਮਰ ਸਿੰਘ (1765-1781) ਬੇਸ਼ੱਕ ਇਕ ਯੋਗ ਨੇਤਾ ਸੀ ਪਰ ਉਸ ਦੀ ਉਮਰ ਨੇ ਉਸ ਦਾ ਸਾਥ ਨਹੀਂ ਦਿੱਤਾ ਸੀ। ਉਹ ਹੱਦ-ਦਰਜੇ ਦਾ ਸ਼ਰਾਬੀ ਸੀ ਅਤੇ ਇਸ ਦੀ ਸਜ਼ਾ ਉਸ ਨੂੰ 35 ਸਾਲ ਦੀ ਉਮਰ ਵਿਚ ਮਰ ਕੇ ਮਿਲੀ ਸੀ। ਇਸ ਦਾ ਉਤਰ-ਅਧਿਕਾਰੀ ਰਾਜਾ ਸਾਹਿਬ ਸਿੰਘ (1781-1814) ਬੜਾ ਹੀ ਸਾਧਾਰਨ ਕਿਸਮ ਦਾ ਅਤੇ ਰਾਜਨੀਤਿਕ ਸੂਝ ਤੋਂ ਉੱਕਾ ਹੀ ਕੋਰਾ ਸੀ। ਇਸ ਦੇ ਸਮੇਂ ਪਟਿਆਲਾ ਰਿਆਸਤ ਗਿਰਾਵਟ ਦੀ ਹੱਦ ਤੱਕ ਡਿੱਗ ਚੁੱਕੀ ਸੀ। ਪਰ ਇਸ ਨੂੰ ਬਚਾਉਣ ਲਈ ਅੰਗਰੇਜ਼ ਆ ਗਏ ਸਨ।

ਬਾਕੀ ਸਭ ਮਿਸਲਾਂ ਆਪਣੇ-ਆਪਣੇ ਸਥਾਨਕ ਮਸਲਿਆਂ ਤੱਕ ਹੀ ਸੀਮਤ ਸਨ। ਕਈਆਂ ਦੀਆਂ ਘਰੇਲੂ ਵੰਡੀਆਂ ਪੈ ਕੇ ਸਿਰਫ਼ ਜਾਗੀਰਦਾਰੀਆਂ ਤੱਕ ਹੀ ਪਹੁੰਚ ਗਈਆਂ ਸਨ ਅਤੇ ਕਈ ਕਾਨੂੰਨੀ ਵਾਰਸ ਨਾ ਹੋਣ ਕਾਰਣ ਆਪਣੀ ਹੋਂਦ ਗੁਆ ਗਈਆਂ ਸਨ। 1790 ਵਿਚ ਬਹੁਤ ਹੀ ਥੋੜ੍ਹੇ ਸਰਦਾਰ ਸਨ ਜਿਹੜੇ ਰਾਸ਼ਟਰੀ ਜਾਂ ਅੰਤਰ-ਰਾਸ਼ਟਰੀ ਪੱਧਰ ਉਤੇ ਵਿਚਰਨ ਦੇ ਯੋਗ ਸਨ। ਇਨ੍ਹਾਂ ਵਿਚ ਛੋਟੀ ਉਮਰ ਦਾ ਹੋਣ ਦੇ ਬਾਵਜੂਦ ਵੀ ਰਣਜੀਤ ਸਿੰਘ ਸ਼ੁਕਰਚੱਕੀਆ ਸਭ ਤੋਂ ਅੱਗੇ ਸੀ। ਇਸ ਤਰ੍ਹਾਂ ਸਮੁੱਚੇ ਪੰਜਾਬ ਵਿਚ ਸਿੰਧ ਤੋਂ ਲੈਕੇ ਜਮੁਨਾ ਤੀਕ ਖ਼ਾਲਸੇ ਦਾ ਰਾਜ ਸਥਾਪਤ ਹੋ ਚੁੱਕਿਆ ਸੀ। ਭਾਵੇਂ ਇਹ ਰਾਜ ਇਕ ਸੰਘ ਦੇ ਰੂਪ ਵਿਚ ਹੀ ਸੀ। ਇਹ ਵੀ ਕਿ ਇਸ ਸੰਘ ਦੀ ਕੇਂਦਰੀ ਕਮਾਂਡ ਵੀ ਕੋਈ ਨਹੀਂ ਸੀ। ਪਰ ਇਸ ਸੰਘ ਦੀ ਸੈਨਿਕ ਤਾਕਤ ਇਤਨੀ ਸੀ ਕਿ ਇਸ ਨੂੰ ਹਰਾ ਕੇ ਪੰਜਾਬ ਵਿਚੋਂ ਦੀ ਕੋਈ ਨਹੀਂ ਲੰਘ ਸਕਦਾ ਸੀ। ਖ਼ਾਲਸਾ ਜੱਥੇ ਨਿਰਸੰਦੇਹ ਇਕ ਦੂਜੇ ਦੇ ਦੁਸ਼ਮਣ ਵੀ ਸਨ ਅਤੇ ਇਕ ਦੂਜੇ ਦੇ ਖਿਲਾਫ਼ ਦੂਜੀਆਂ ਗੈਰ-ਸਿੱਖ ਸ਼ਕਤੀਆਂ ਕੋਲੋਂ ਫੌਜੀ ਮਦਦ ਵੀ ਲੈ ਰਹੇ ਸਨ। ਕੁਝ

ਮਿਸਲਦਾਰਾਂ ਨੇ ਇਕ-ਦੂਜੀ ਮਿਸਲ ਦੇ ਨੇਤਾਵਾਂ ਨੂੰ ਮਰਵਾ ਵੀ ਦਿੱਤਾ ਸੀ। ਫਿਰ ਵੀ ਮਿਸਲਾਂ ਦੀ ਸੈਨਿਕ ਸ਼ਕਤੀ ਪੰਜਾਬ ਦੀ ਧਰਤੀ ਤੋਂ ਹੂੰਝੀ ਜਾਣ ਵਾਲੀ ਨਹੀਂ ਸੀ। ਇਹ ਸਭ ਕੁਝ ਸਿਰਫ਼ ਉਸ ਸਮੇਂ ਤੱਕ ਸੀ ਜਦੋਂ ਤੱਕ ਖ਼ਾਲਸਾ ਜੱਥੇ ਕਿਸੇ ਬਾਹਰਲੀ ਤਾਕਤ ਦੇ ਖਤਰੇ ਤੋਂ ਸੁਰੱਖਿਅਤ ਸਨ। ਬਾਹਰਲੀ ਸ਼ਕਤੀ ਦੇ ਖਤਰਾ ਬਣ ਜਾਣ ਸਮੇਂ ਇਹ ਖਾਲਸਾ ਜੱਥੇ ਫਿਰ ਤੋਂ ਇਕੱਠੇ ਹੋ ਸਕਦੇ ਸਨ। ਸਿੱਖ ਮਿਸਲਾਂ ਵਿਚ ਆਪਸੀ ਸਹਿਯੋਗ ਦੀ ਰਾਜਪੂਤਾਂ, ਪਠਾਣਾਂ ਅਤੇ ਮਰਾਠਿਆਂ ਨਾਲੋਂ ਜ਼ਿਆਦਾ ਸੰਭਾਵਨਾ ਸੀ। ਇਸ ਗੱਲ ਨੂੰ ਭਾਰਤ ਦੇ ਗਵਰਨਰ-ਜਨਰਲ ਦਾ ਇਹ ਕਥਨ ਬਿਲਕੁਲ ਠੀਕ ਸਾਬਤ ਕਰ ਰਿਹਾ ਹੈ, "The Sikhs though divided are numerous and if oppose a large army of the Abdalis, are warlike. A sense of common danger ought naturally to produce a union amongst them and consequently a formidable opposition to the progress of Zaman Shah, which it was highly probable and would occupy his arms for at least a season and obviate all apprehension that he would be able to advance beyond the Punjab."[10] ਮਿਸਲ ਸਰਦਾਰਾਂ ਦਾ ਸਿੱਖ ਜਜ਼ਬਾ ਅਜੇ ਵੀ, ਆਪਸੀ ਈਰਖਾਵਾਂ ਦੇ ਉਪਰ ਭਾਰੂ ਸੀ। ਸਿਰੀ ਅਕਾਲ ਤਖ਼ਤ ਸਾਹਿਬ ਇਕ ਐਸੀ ਤਾਕਤ ਸੀ ਜਿਹੜੀ ਕਦੇ ਵੀ ਮਿਸਲ-ਸਰਦਾਰਾਂ ਨੂੰ ਇਕੱਠਿਆਂ ਕਰ ਸਕਦੀ ਸੀ। ਆਪਸੀ ਈਰਖਾਵਾਂ, ਅੰਤਰ ਮਿਸਲੀ ਝਗੜੇ ਅਤੇ ਆਪਸੀ ਖਹਿਬਾਜ਼ੀਆਂ ਸਿਰਫ਼ ਉਸ ਸਮੇਂ ਤੱਕ ਸਨ ਜਦੋਂ ਤੱਕ ਸਿੱਖ ਮਿਸਲਾਂ ਕਿਸੇ ਬਾਹਰਲੇ ਖਤਰੇ ਤੋਂ ਮੁਕਤ ਸਨ। ਬੇਸ਼ੱਕ ਪੰਜਾਬ ਵਿਚ ਮੁਲਤਾਨ, ਕਸੂਰ, ਕਾਂਗੜਾ, ਜੰਮੂ ਆਦਿ ਰਿਆਸਤਾਂ ਜਾਂ ਨਵਾਬੀਆਂ ਖ਼ਾਲਸੇ ਦੇ ਵਿਰੁੱਧ ਸਨ ਅਤੇ ਕਿਸੇ ਵੀ ਸਮੇਂ ਬਾਹਰਲੇ ਹਮਲਾਵਰ ਨਾਲ ਮਿਲ ਜਾਣ ਲਈ ਤਿਆਰ ਸਨ ਪਰ ਇਹ ਆਪਣੇ ਤੌਰ ਤੇ ਮਿਸਲਾਂ ਲਈ ਖ਼ਤਰਾ ਨਹੀਂ ਬਣ ਸਕਦੀਆਂ ਸਨ। ਇਸ ਦੇ ਕਈ ਕਾਰਨ ਸਨ। ਇਕ ਤਾਂ ਇਹ ਖੁਦ ਹੀ ਸੈਨਿਕ ਸ਼ਕਤੀ ਪੱਖੋਂ ਕਮਜ਼ੋਰ ਸਨ। ਦੂਜਾ, ਇਹ ਆਪਸ ਵਿਚ ਇਕੱਠੀਆਂ ਨਹੀਂ ਹੋ ਸਕਦੀਆਂ ਸਨ। ਤੀਜਾ, ਇਨ੍ਹਾਂ ਦਾ ਲੋਕਾਂ ਨਾਲ ਨੇੜੇ ਦਾ ਸਹਿਯੋਗ ਨਹੀਂ ਸੀ। ਖ਼ਾਲਸਾ ਇਨ੍ਹਾਂ ਨੂੰ ਕਈ ਵਾਰ ਹਰਾ ਚੁੱਕਿਆ ਸੀ।

ਦਿੱਲੀ ਦਾ ਮੁਗ਼ਲ ਬਾਦਸ਼ਾਹ, ਸ਼ਾਹ ਆਲਮ ਆਪਣੀ ਬਾਦਸ਼ਾਹਾਂ ਵਾਲੀ ਸਾਰੀ ਅਣਖ-ਇੱਜ਼ਤ ਹੀ ਗੁਆ ਚੁੱਕਿਆ ਸੀ। ਉਹ ਸਿਰਫ਼ ਨਾਂ ਦਾ ਹੀ ਬਾਦਸ਼ਾਹ ਸੀ। ਉਸ ਪਾਸ ਕੁਝ ਵੀ ਨਹੀਂ ਸੀ। ਉਸ ਨੂੰ ਤਾਂ ਲਾਲ ਕਿਲ੍ਹਾ ਛੱਡ ਕੇ ਕਈ ਸਾਲ ਲਗਾਤਾਰ ਆਲਾਹਬਾਦ ਅੰਗਰੇਜ਼ਾਂ ਦੀ ਸ਼ਰਨ ਵਿਚ ਗੁਜਾਰਨੇ ਪਏ ਸਨ। ਉਹ ਬਿਗਾਨੀਆਂ ਬਿਸਾਖੀਆਂ ਉਪਰ ਤੁਰਦਾ ਸੀ। ਕਾਬੁਲ ਦਾ ਬਾਦਸ਼ਾਹ ਤੈਮੂਰ ਸੀ। ਤੈਮੂਰ, ਸ਼ਾਹ ਆਲਮ ਦਾ ਬਹਿਨੋਈ (ਭਣੋਈਆ) ਸੀ। ਸ਼ਾਹ ਆਲਮ ਉਸ ਨੂੰ ਵਾਰ ਵਾਰ ਉਕਸਾਉਂਦਾ ਸੀ ਕਿ ਉਹ ਹਿੰਦੁਸਤਾਨ ਉਮਰ ਹਮਲਾ ਕਰੇ[11]। ਉਹ ਇਸੇ ਗੱਲ ਵਿਚ ਹੀ ਮਾਣ ਸਮਝਦਾ ਸੀ ਕਿ ਕਾਬੁਲ ਦਾ ਬਾਦਸ਼ਾਹ ਹਿੰਦੁਸਤਾਨ ਉਪਰ ਚੜ੍ਹ ਕੇ ਆਵੇ। ਭਾਵ ਕਿ ਇਕ ਬਾਦਸ਼ਾਹ ਆਪਣੇ ਹੀ ਮੁਲਕ

ਉਪਰ ਅਤੇ ਆਪਣੇ ਹੀ ਲੋਕਾਂ ਉਪਰ ਹਮਲਾ ਕਰਨ ਲਈ ਕਿਸੇ ਬਾਹਰਲੀ ਤਾਕਤ ਨੂੰ ਉਕਸਾ ਰਿਹਾ ਸੀ। ਇਸ ਤੋਂ ਵੱਡੀ ਸ਼ਰਮ ਦੀ ਗੱਲ ਹੋਰ ਕਿਹੜੀ ਹੋ ਸਕਦੀ ਸੀ ?

ਇਸ ਸਮੇਂ ਦਾ ਪੰਜਾਬ ਦਾ ਇਤਿਹਾਸ ਲਿਖਣ ਵਾਲੇ ਇਤਿਹਾਸਕਾਰਾਂ ਨੇ ਇਸ ਗੱਲ ਨੂੰ ਤਾਂ ਵਾਰ ਵਾਰ ਲਿਖਿਆ ਹੈ ਕਿ ਸਿੱਖ ਤਾਕਤ ਦੇ ਨਸ਼ੇ ਵਿਚ ਆਪਣੇ ਅਸੂਲਾਂ ਤੋਂ ਗਿਰ ਗਏ ਸਨ; ਕਿ ਉਹ ਆਪਸ ਵਿਚ ਹੀ ਦੁਸ਼ਮਣ ਬਣ ਗਏ ਸਨ; ਕਿ ਉਹ ਲੋਕਾਂ ਦੇ ਰੱਖਿਅਕ ਬਣਨ ਦੀ ਥਾਂ ਲੋਕਾਂ ਨੂੰ ਲੁੱਟਣ ਲੱਗ ਪਏ ਸਨ; ਕਿ ਸਰਬੱਤ ਖ਼ਾਲਸਾ ਬਹੁਤੇ ਮੂੰਹਾਂ ਵਾਲਾ ਸੱਪ ਬਣ ਗਿਆ ਸੀ;[12] ਕਿ ਸਿੱਖ ਮਿਸਲਾਂ ਦੀ ਆਪਸ ਵਿਚ ਕੋਈ ਸਾਂਝ ਨਹੀਂ ਸੀ ਵਗੈਰਾ, ਵਗੈਰਾ। ਇਸ ਤਰ੍ਹਾਂ ਉਹ ਅਫਗਾਨਾਂ, ਮਰਾਠਿਆਂ ਅਤੇ ਅੰਗਰੇਜ਼ਾਂ ਦਾ ਮੁਕਾਬਲਾ ਕਰਨ ਦੇ ਯੋਗ ਨਹੀਂ ਰਹੇ ਸਨ। ਪਰ ਇਨ੍ਹਾਂ ਇਤਿਹਾਸਕਾਰਾਂ ਨੂੰ ਉਸ ਬਾਦਸ਼ਾਹ ਦੀਆਂ ਹਰਕਤਾਂ ਬਿਲਕੁਲ ਨਹੀਂ ਦਿਸੀਆਂ ਸਨ ਜਿਹੜਾ ਵਾਰ ਵਾਰ ਕਾਬੁਲ ਦੇ ਬਾਦਸ਼ਾਹ ਨੂੰ ਹਿੰਦੁਸਤਾਨ ਉਪਰ ਹਮਲੇ ਕਰਨ ਲਈ ਪਰੇਰਦਾ ਸੀ। ਇਨ੍ਹਾਂ ਨੂੰ ਮਰਾਠਿਆਂ ਦੀਆਂ ਉਹ ਨੀਤੀਆਂ ਨਹੀਂ ਦਿਸੀਆਂ ਸਨ ਜਿਹੜੇ ਅਜਿਹੇ ਦੇਸ਼-ਵਿਰੋਧੀ ਬਾਦਸ਼ਾਹ ਨੂੰ ਮੁੜ ਤੋਂ ਦਿੱਲੀ ਦੇ ਤਖ਼ਤ ਤੇ ਬਿਠਾਉਣ ਲਈ ਉਤਾਵਲੇ ਸਨ। ਇਕ ਪਾਸੇ ਤਾਂ ਸ਼ਾਹ ਆਲਮ ਤੈਮੂਰ ਨੂੰ ਹਮਲਾ ਕਰਨ ਲਈ ਉਕਸਾ ਰਿਹਾ ਸੀ, ਦੂਜੇ ਪਾਸੇ ਮਰਾਠੇ ਸ਼ਾਹ ਆਲਮ ਨੂੰ ਦਿੱਲੀ ਦੇ ਤਖ਼ਤ ਉੱਪਰ ਬਿਠਾ ਰਹੇ ਸਨ। ਇਹ ਆਪਾ ਵਿਰੋਧੀ ਗੱਲਾਂ ਸਾਡੇ ਇਤਿਹਾਸਕਾਰਾਂ ਨੂੰ ਦਿਖਾਈ ਹੀ ਨਹੀਂ ਦਿੱਤੀਆਂ ਸਨ। ਉਨ੍ਹਾਂ ਨੂੰ ਜੋ ਕੁਝ ਦਿੱਸਦਾ ਸੀ ਤਾਂ ਸਿਰਫ ਸਰਬੱਤ ਖ਼ਾਲਸਾ ਬਹੁਤੇ ਮੂੰਹਾਂ ਵਾਲਾ ਸੱਪ ਹੀ ਦਿਸਦਾ ਸੀ ਤੇ ਜਾਂ ਫਿਰ ਮਿਸਲਦਾਰ ਲੋਕਾਂ ਨੂੰ ਲੁੱਟਦੇ ਹੋਏ ਹੀ ਦਿੱਸਦੇ ਸਨ। ਇਨ੍ਹਾਂ ਇਤਿਹਾਸਕਾਰਾਂ ਦੀਆਂ ਅਜਿਹੀਆਂ ਟਿੱਪਣੀਆਂ ਗਲਤ ਤਾਂ ਹਨ ਹੀ, ਸਗੋਂ ਇਹ ਉਨ੍ਹਾਂ ਦੀ ਗੁਲਾਮ ਮਾਨਸਿਕਤਾ ਨੂੰ ਵੀ ਦਰਸਾਉਂਦੀਆਂ ਹਨ।

ਇਨ੍ਹਾਂ ਇਤਿਹਾਸਕਾਰਾਂ ਦੀਆਂ ਬੇਥਵ੍ਹੀਆਂ ਅਤੇ ਗਲਤ ਟਿੱਪਣੀਆਂ ਨੂੰ ਰੱਦ ਕਰਨ ਲਈ ਇਤਨਾ ਹੀ ਦੱਸਣਾ ਕਾਫ਼ੀ ਹੈ ਕਿ ਪੰਜਾਬ ਉਪਰ 1774 ਤੋਂ ਲੈ ਕੇ 1792 ਤੱਕ ਤੈਮੂਰ ਸ਼ਾਹ ਨੇ ਅਨੇਕਾਂ ਵਾਰ ਹਿੰਦੁਸਤਾਨ ਆਉਣ ਲਈ ਹੰਭਲੇ ਮਾਰੇ ਸਨ। ਇਸੇ ਤਰ੍ਹਾਂ 1793 ਤੋਂ ਲੈ ਕੇ 1798 ਤੱਕ ਉਸ ਦੇ ਪੁੱਤਰ ਸ਼ਾਹ ਜ਼ਮਾਨ ਨੇ ਅਨੇਕਾਂ ਵਾਰ ਹਮਲੇ ਕੀਤੇ ਸਨ, ਪਰ ਇਹ ਮਹਾਨ ਤਾਕਤਵਰ ਬਾਦਸ਼ਾਹ ਵੀ ਪੰਜਾਬ ਵਿਚੋਂ ਦੀ ਖ਼ਾਲਸਾ ਜੱਥਿਆਂ ਨੂੰ ਹਰਾ ਕੇ ਨਹੀਂ ਲੰਘ ਸਕੇ ਸਨ। ਇਹ ਹਮਲਾਵਰ ਦਿੱਲੀ ਪਹੁੰਚ ਕੇ ਸ਼ਾਹ ਆਲਮ ਨੂੰ ਮੁੜ ਤੋਂ ਤਾਕਤਵਰ ਬਾਦਸ਼ਾਹ ਬਣਾਉਣਾ ਚਾਹੁੰਦੇ ਸਨ। ਪਰ ਇਹ ਦਿੱਲੀ ਨਹੀਂ ਪਹੁੰਚੇ ਸਨ। ਇਨ੍ਹਾਂ ਨੇ ਅਨੇਕਾਂ ਵਾਰ ਖ਼ਾਲਸਾ ਨੇਤਾਵਾਂ ਪਾਸ ਆਪਣੀਆਂ ਪੇਸ਼ਕਸ਼ਾਂ ਨਾਲ ਆਪਣੇ ਏਲਚੀ ਭੇਜੇ ਸਨ। ਇਨ੍ਹਾਂ ਪੇਸ਼ਕਸ਼ਾਂ ਰਾਹੀਂ ਖ਼ਾਲਸੇ ਨੂੰ ਅਨੇਕਾਂ ਤਰ੍ਹਾਂ ਦੇ ਲਾਲਚ ਦਿੱਤੇ ਗਏ ਸਨ। ਦੂਜੇ ਪਾਸੇ ਸ਼ਾਹ ਆਲਮ ਨੇ ਵੀ ਸਿੱਖ ਸਰਦਾਰਾਂ ਨੂੰ ਆਪਣੇ ਹਿਮਾਇਤੀ ਬਣਾਉਣ ਦੀ ਬੜੀ ਹੀ ਕੋਸ਼ਿਸ਼ ਕੀਤੀ ਸੀ। ਪਰ ਸਿੱਖ ਸਰਦਾਰਾਂ ਦਾ ਹਰ ਪੇਸ਼ਕਸ਼ ਦੇ ਜਵਾਬ ਵਿਚ ਇਕੋ ਹੀ ਜਵਾਬ ਹੁੰਦਾ ਸੀ ਕਿ ਉਨ੍ਹਾਂ ਨੇ ਜੋ ਕੁਝ ਵੀ ਪਰਾਪਤ ਕਰਨਾ ਹੈ ਉਹ ਜੰਗ ਦੇ ਮੈਦਾਨ ਵਿਚੋਂ ਤਲਵਾਰ ਦੇ ਜ਼ੋਰ ਨਾਲ

ਹੀ ਪਰਾਪਤ ਕਰਨਾ ਹੈ। ਇਹ ਸਾਰੀਆਂ ਗੱਲਾਂ ਉਸੇ ਸਮੇਂ ਦੀਆਂ ਹਨ ਜਿਸ ਸਮੇਂ ਦੌਰਾਨ ਉਕਤ ਇਤਿਹਾਸਕਾਰਾਂ ਨੇ ਸਿੱਖ ਨੇਤਾਵਾਂ ਨੂੰ ਸਿੱਖੀ ਅਸੂਲਾਂ ਤੋਂ ਗਿਰੇ ਹੋਏ ਅਤੇ ਲੋਕਾਂ ਨੂੰ ਲੁੱਟਣ ਵਾਲੇ ਹਾਕਮ ਦਰਸਾਇਆ ਹੈ। ਕੀ ਆਪਣੇ ਅਸੂਲਾਂ ਤੋਂ ਗਿਰ ਕੇ ਅਤੇ ਲੋਕਾਂ ਨੂੰ ਲੁੱਟ ਕੇ ਕੋਈ ਤਾਕਤ, ਤਾਕਤਵਰ ਹਮਲਾਵਰਾਂ ਨੂੰ ਸਫਲਤਾ ਸਹਿਤ ਰੋਕ ਸਕਦੀ ਹੈ? ਤਾਕਤਵਰ ਬਾਦਸ਼ਾਹ ਦੇ ਹਮਲੇ ਨੂੰ ਤਾਂ ਸਿਰਫ਼ ਉਹ ਹਾਕਮ ਹੀ ਰੋਕ ਸਕਣਗੇ ਜਿਨ੍ਹਾਂ ਦਾ ਆਪਣੇ ਇਸ਼ਟ ਵਿਚ ਵਿਸ਼ਵਾਸ ਹੋਵੇਗਾ ਅਤੇ ਜਿਹੜੇ ਆਪਣੇ ਲੋਕਾਂ ਦੇ ਨਾਲ ਜੁੜੇ ਹੋਏ ਹੋਣਗੇ। ਇਕ ਪਾਸੇ ਤਾਂ ਸਿੱਖ ਸਰਦਾਰ 1774 ਤੋਂ ਲੈ ਕੇ 1798 ਤੱਕ ਪੰਜਾਬ ਉਪਰ ਹੋਏ ਹਰ ਹਮਲੇ ਨੂੰ ਪੂਰੀ ਸਫਲਤਾ ਨਾਲ ਪਛਾੜ ਰਹੇ ਸਨ ਪਰ ਦੂਜੇ ਪਾਸੇ ਸਾਡੇ ਇਤਿਹਾਸਕਾਰ ਇਨ੍ਹਾਂ ਹੀ ਨੇਤਾਵਾਂ ਨੂੰ ਸਿੱਖੀ ਤੋਂ ਗਿਰੇ ਹੋਏ ਅਤੇ ਲੁਟੇਰੇ ਦਰਸਾ ਰਹੇ ਹਨ। ਇਹ ਕਿਹੜਾ ਇਤਿਹਾਸਕ ਨਿਰਣਾ ਹੋਇਆ?

ਨਿਰਸੰਦੇਹ, ਉਕਤ ਸਮੇਂ ਦੌਰਾਨ ਸਿੱਖ ਮਿਸਲਾਂ ਦੇ ਸਰਦਾਰ ਇਕ-ਦੂਜੇ ਤੋਂ ਬਿਲਕੁਲ ਸੁਤੰਤਰ ਸਨ ਅਤੇ ਉਨ੍ਹਾਂ ਦੀ ਆਪਸ ਵਿਚ ਖਹਿਬਾਜ਼ੀ ਅਤੇ ਸ਼ਰੀਕੇਬਾਜ਼ੀ ਵੀ ਸੀ। ਪਰ ਇਹ ਸਭ ਕੁਝ ਸਥਾਨਕ ਪੱਧਰ ਤੱਕ ਅਤੇ ਇਕ ਦੂਜੇ ਦੇ ਨਿੱਜੀ ਰਿਸ਼ਤਿਆਂ ਤੱਕ ਹੀ ਸੀਮਤ ਸੀ। ਸਿੱਖ ਸਰਦਾਰਾਂ ਦੀ ਸਭ ਤੋਂ ਵੱਡੀ ਸ਼ਕਤੀ ਸਰਬੱਤ ਖ਼ਾਲਸਾ ਅਤੇ ਅਕਾਲ ਤਖ਼ਤ ਸਾਹਿਬ ਸੀ। ਸਰਬੱਤ ਖ਼ਾਲਸਾ ਬਹੁਤੇ ਮੂੰਹਾਂ ਵਾਲਾ ਸੱਪ ਨਹੀਂ ਸੀ, ਜਿਵੇਂ ਕਿ ਖੁਸ਼ਵੰਤ ਸਿੰਘ ਨੇ ਲਿਖਿਆ ਹੈ। ਸਗੋਂ ਇਹ ਇਕ ਐਸੀ ਤਾਕਤ ਸੀ ਜਿਹੜੀ ਸਿੱਖ ਸਰਦਾਰਾਂ ਦੇ ਸਥਾਨਕ ਝਗੜਿਆਂ ਨੂੰ ਅਤੇ ਨਿੱਜੀ ਵਿਰੋਧਤਾਵਾਂ ਨੂੰ ਖ਼ਤਮ ਕਰਕੇ ਉਨ੍ਹਾਂ ਨੂੰ ਰਾਸ਼ਟਰ-ਪੱਧਰ ਦੇ ਖ਼ਤਰਿਆਂ ਸਾਹਮਣੇ ਖੜ੍ਹੇ ਹੋਣ ਲਈ ਪਰੇਰਦੀ ਸੀ। ਇਸ ਤਰ੍ਹਾਂ ਅਕਾਲ ਤਖ਼ਤ ਸਾਹਿਬ ਵੀ ਖਿੰਡੇ-ਪੁੰਡੇ ਸਰਦਾਰਾਂ ਨੂੰ ਇਕੱਠੇ ਹੋ ਕੇ ਸਾਂਝੇ ਦੁਸ਼ਮਣ ਨਾਲ ਲੜਨ ਲਈ ਪਰੇਰਦਾ ਰਿਹਾ ਸੀ। ਸਿੱਖ ਸਰਦਾਰ ਜਿੰਨੇ ਮਰਜ਼ੀ ਆਪਸ ਵਿਚ ਦੁਸ਼ਮਣ ਹੁੰਦੇ ਅਤੇ ਜਿਤਨੇ ਵੀ ਥੱਕੇ ਹੋਏ ਜਾਂ ਅੱਕੇ ਹੋਏ ਵੀ ਕਿਉਂ ਨਾ ਹੁੰਦੇ, ਪਰ ਜਦੋਂ ਉਹ ਸਰਬੱਤ ਖ਼ਾਲਸਾ ਸਮਾਗਮਾਂ ਵਿਚ ਬੈਠਦੇ ਸਨ ਅਤੇ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖੜੋ ਕੇ ਅਰਦਾਸ ਕਰਦੇ ਸਨ, ਉਨ੍ਹਾਂ ਵਿਚ ਕਮਾਲ ਦਾ ਭਰੱਪਣ ਅਤੇ ਕਮਾਲ ਦੀ ਤਾਜ਼ਗੀ ਆ ਜਾਂਦੀ ਸੀ। ਇਹੀ ਕਾਰਨ ਸੀ ਕਿ ਸਿੱਖ ਸਰਦਾਰਾਂ ਨੇ ਆਪਸ ਵਿਚ ਫਟੇ ਹੋਏ ਹੋਣ ਦੇ ਬਾਵਜੂਦ ਵੀ ਨਾ ਤੈਮੂਰ ਨੂੰ ਪੰਜਾਬ ਵਿਚੋਂ ਦੀ ਲੰਘਣ ਦਿੱਤਾ ਅਤੇ ਨਾ ਹੀ ਉਹ ਸ਼ਾਹ ਜ਼ਮਾਨ ਦੇ ਹੀ ਕਿਸੇ ਲਾਲਚ ਵਿਚ ਆਏ ਸਨ ਅਤੇ ਨਾ ਹੀ ਕਿਸੇ ਭੈਅ ਵਿਚ। ਸ਼ਾਹ ਆਲਮ ਕੂਕਦਾ ਹੀ ਰਹਿ ਗਿਆ ਸੀ। ਸ਼ਾਹ ਆਲਮ ਦੀ ਭੈਣ, ਭਾਣਜੀਆਂ ਸਭ ਉਸ ਨੂੰ ਦੇਖੇ ਬਿਨਾ ਹੀ ਪੰਜਾਬ ਵਿਚੋਂ ਮੁੜਦੀਆਂ ਰਹੀਆਂ ਸਨ। ਦੀਵਾਨ ਅਮਰ ਨਾਥ ਦੇ ਸ਼ਬਦਾਂ ਵਿਚ 'ਕਾਬੁਲ ਦੀ ਰਾਜਧਾਨੀ ਦੇ ਕਿਸੇ ਬੰਦੇ ਵਿੱਚ ਦੇਸ਼ ਜਿੱਤਣ ਤੇ ਅਣਖ ਰੱਖਣ ਦੀ ਹਿੰਮਤ ਨਹੀਂ ਸੀ।'

ਅਗਲੇ ਪੰਨਿਆਂ ਵਿਚ ਤੈਮੂਰ ਸ਼ਾਹ ਅਤੇ ਸ਼ਾਹ ਜ਼ਮਾਨ ਦੇ ਹਮਲਿਆਂ ਦਾ ਵਿਸਥਾਰ ਪੂਰਬਕ ਬਿਰਤਾਂਤ ਦਿੱਤਾ ਗਿਆ ਹੈ। ਪਾਠਕ ਦੇਖਣਗੇ ਕਿ ਇਹ ਹਮਲਾਵਰ ਕਿਵੇਂ

ਸਿੱਖ ਸਰਦਾਰਾਂ ਨੂੰ ਖਰੀਦਣ ਦੀਆਂ ਅਤੇ ਧਮਕਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ ਪਰ ਖ਼ਾਲਸਾ ਆਪਣੇ ਗੁਰੂ ਨੂੰ ਆਪਣੇ ਵਿਚਕਾਰ ਹਾਜ਼ਰ-ਨਾਜ਼ਰ ਸਮਝ ਕੇ ਵਿਚਰਦਾ ਰਿਹਾ ਸੀ।

ਅਹਿਮਦ ਸ਼ਾਹ ਅਬਦਾਲੀ 14 ਅਪਰੈਲ, 1772 ਨੂੰ ਮਰ ਗਿਆ ਸੀ। ਉਸ ਦੇ ਅੱਠ ਪੁੱਤਰ ਸਨ। ਸਭ ਤੋਂ ਵੱਡਾ ਸੁਲੇਮਾਨ ਸੀ, ਦੂਜਾ ਤੈਮੂਰ ਸ਼ਾਹ, ਤੀਜਾ ਦਾਰਾਬ, ਚੌਥਾ ਸ਼ਹਾਬ, ਪੰਜਵਾਂ ਸਿਕੰਦਰ ਅਤੇ ਛੇਵਾਂ ਪਰਵੇਜ਼। ਇਸੇ ਤਰ੍ਹਾਂ ਦੋ ਹੋਰ ਛੋਟੀ ਉਮਰ ਦੇ ਸਨ। ਅਬਦਾਲੀ ਹਰ ਸਮੇਂ ਆਪਣੇ ਨਾਲ ਆਪਣੇ ਦੂਜੇ ਪੁੱਤਰ, ਤੈਮੂਰ ਸ਼ਾਹ ਨੂੰ ਰੱਖਦਾ ਸੀ। ਇਸ ਲਈ ਉਸ ਨੇ ਮਰਨ ਸਮੇਂ ਤੈਮੂਰ ਨੂੰ ਹੀ ਆਪਣਾ ਉੱਤਰ-ਅਧਿਕਾਰੀ ਨਿਯੁਕਤ ਕੀਤਾ, ਭਾਵੇਂ ਕਿ ਉਸ ਸਮੇਂ ਤੈਮੂਰ ਉਸ ਦੇ ਪਾਸ ਨਹੀਂ ਸੀ। ਦੂਜੇ ਪਾਸੇ ਅਬਦਾਲੀ ਦੇ ਪਰਧਾਨ ਮੰਤਰੀ ਸ਼ਾਹ ਵਲੀ ਖਾਨ, ਜਿਹੜਾ ਕਿ ਬੋਲਣ ਅਤੇ ਵਿਚਰਨ ਦੇ ਪੱਖੋਂ ਬੜਾ ਹੀ ਪਰਭਾਵਸ਼ਾਲੀ ਵਿਅਕਤੀ ਸੀ, ਸਭ ਤੋਂ ਵੱਡੇ ਸੁਲੇਮਾਨ ਨੂੰ ਬਾਦਸ਼ਾਹ ਬਣਾਉਣਾ ਚਾਹੁੰਦਾ ਸੀ। ਕਿਉਂਕਿ ਸੁਲੇਮਾਨ ਸ਼ਾਹ ਵਲੀ ਖਾਨ ਦਾ ਜੁਆਈ ਸੀ। ਅਬਦਾਲੀ ਵੱਲੋਂ ਆਪਣੇ ਅੰਤਮ ਸਮੇਂ ਤੈਮੂਰ ਸ਼ਾਹ ਨੂੰ ਆਪਣਾ ਉੱਤਰ-ਅਧਿਕਾਰੀ ਘੋਸ਼ਿਤ ਕਰ ਦਿੱਤਾ ਗਿਆ ਸੀ। ਤੈਮੂਰ ਉਸ ਸਮੇਂ ਹਿਰਾਤ ਵਿਚ ਸੀ। ਆਪਣੇ ਬਾਦਸ਼ਾਹ ਬਣਾਏ ਜਾਣ ਦੀ ਖ਼ਬਰ ਨੂੰ ਸੁਣਦਿਆਂ ਹੀ ਤੈਮੂਰ ਕੰਧਾਰ ਵੱਲ ਨੂੰ ਚੱਲ ਪਿਆ ਸੀ। ਉਸ ਸਮੇਂ ਕੰਧਾਰ ਹੀ ਅਹਿਮਦ ਸ਼ਾਹ ਅਬਦਾਲੀ ਦੀ ਬਾਦਸ਼ਾਹਤ ਦੀ ਰਾਜਧਾਨੀ ਸੀ। ਭਾਵੇਂ ਸ਼ਾਹ ਵਲੀ ਖਾਨ ਨੇ ਤੈਮੂਰ ਦਾ ਮੁਕਾਬਲਾ ਕਰਨਾ ਚਾਹਿਆ ਸੀ ਪਰ ਉਹ ਤੈਮੂਰ ਨੂੰ ਰੋਕ ਨਾ ਸਕਿਆ। ਆਖਰਕਾਰ ਸ਼ਾਹ ਵਲੀ ਖਾਨ ਸਮਰੱਪਣ ਕਰ ਗਿਆ ਸੀ ਪਰ ਤੈਮੂਰ ਦੇ ਦਰਬਾਰੀਆਂ ਅਤੇ ਸਲਾਹਕਾਰਾਂ ਨੇ ਸ਼ਾਹ ਵਲੀ ਖਾਨ ਨੂੰ ਤੈਮੂਰ ਦੇ ਸਾਹਮਣੇ ਨਹੀਂ ਆਉਣ ਦਿੱਤਾ ਸੀ। ਉਹ ਸ਼ਾਹ ਵਲੀ ਖਾਨ ਦੇ ਸ਼ਬਦ-ਜ਼ਾਲ ਤੋਂ ਡਰਦੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਸ਼ਾਹ ਵਲੀ ਖਾਨ ਨੇ ਸ਼ਬਦਾਂ ਦੇ ਜ਼ੋਰ ਨਾਲ ਤੈਮੂਰ ਨੂੰ ਭਰਮਾ ਲੈਣਾ ਹੈ। ਤੈਮੂਰ ਸ਼ਾਹ ਦੇ ਸਾਹਮਣੇ ਨਿੱਜੀ ਰੂਪ ਵਿਚ ਪੇਸ਼ ਹੋਣ ਤੋਂ ਬਿਨਾਂ ਹੀ ਉਸ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਗਈ ਸੀ। ਇਸ ਤਰ੍ਹਾਂ ਤੈਮੂਰ ਅਬਦਾਲੀ ਸਾਮਰਾਜ ਦਾ ਨਿਰਵਿਵਾਦ ਬਾਦਸ਼ਾਹ ਬਣ ਗਿਆ ਸੀ। ਕਿਉਂਕਿ ਕੰਧਾਰ ਉਨ੍ਹਾਂ ਸੈਨਿਕਾਂ ਅਤੇ ਪਠਾਣੀ ਕਬੀਲਿਆਂ ਵਾਲੇ ਲੋਕਾਂ ਦਾ ਕੇਂਦਰ ਸੀ ਜਿਹੜੇ ਸ਼ਾਹ ਵਲੀ ਖਾਨ ਦੇ ਸ਼ੁਭਚਿੰਤਕ ਸਨ। ਇਸ ਲਈ ਤੈਮੂਰ ਸ਼ਾਹ ਨੇ ਆਪਣੀ ਰਾਜਧਾਨੀ ਕੰਧਾਰ ਤੋਂ ਬਦਲ ਕੇ ਕਾਬੁਲ ਵਿਖੇ ਕਰ ਲਈ ਸੀ। ਉਥੇ ਪਠਾਣਾਂ ਦੇ ਅਤੀ ਸਾਊ ਅਤੇ ਸਮਰੱਪਤ ਕਬੀਲੇ ਦੀ ਆਬਾਦੀ ਸੀ। ਤੈਮੂਰ ਨੇ ਫੈਜ਼ੁਲਾ ਖਾਨ ਨੂੰ ਆਪਣਾ ਵਜ਼ੀਰ ਬਣਾਇਆ ਅਤੇ ਇਕ ਹਿੰਦੂ ਕਲਾਲ ਦਾ ਪਿਛੋਕੜ ਰੱਖਣ ਵਾਲੇ ਮੁੱਲਾਂ ਅਬਦੁਲ ਗ਼ੁਫ਼ਾਰ ਖਾਨ ਨੂੰ ਆਪਣਾ ਮੁੱਖ ਸਲਾਹਕਾਰ ਬਣਾਇਆ। ਇਉਂ ਸਭ ਪਾਸਿਆਂ ਤੋਂ ਆਪਣੇ ਆਪ ਨੂੰ ਸੁਰੱਖਿਅਤ ਕਰ ਕੇ ਤੈਮੂਰ ਨੇ ਆਪਣੇ ਨਾਂ ਦਾ ਸਿੱਕਾ ਜਾਰੀ ਕੀਤਾ।[13]

ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਦਿੱਲੀ ਦਾ ਬਾਦਸ਼ਾਹ ਸ਼ਾਹ ਆਲਮ ਆਪਣੇ ਰਾਜ ਦੀ ਮਜ਼ਬੂਤੀ ਲਈ ਹਮੇਸ਼ਾਂ ਕਾਬੁਲ ਉਪਰ ਹੀ ਉਮੀਦ ਲਗਾ ਕੇ

ਰੱਖਦਾ ਸੀ। ਉਹ ਚਾਹੁੰਦਾ ਸੀ ਕਿ ਤੈਮੂਰ ਦਿੱਲੀ ਆਵੇ ਅਤੇ ਉਸ ਦੇ ਰਾਜ ਦੀ ਬਿਗੜ ਚੁੱਕੀ ਕਾਨੂੰਨ-ਵਿਵਸਥਾ ਨੂੰ ਸੁਧਾਰੇ। ਉੱਧਰ ਤੈਮੂਰ ਇਸ ਤਰ੍ਹਾਂ ਦੀਆਂ ਸਕੀਮਾਂ ਵਾਲਾ ਬਾਦਸ਼ਾਹ ਨਹੀਂ ਸੀ। ਉਹ ਆਪਣੇ ਰਾਜ ਨੂੰ ਸ਼ਾਂਤੀ ਅਤੇ ਖੁਸ਼ਹਾਲੀ ਦੀਆਂ ਨੀਹਾਂ ਉਪਰ ਉਸਾਰਨਾ ਚਾਹੁੰਦਾ ਸੀ। ਉਹ ਹਮਲਾਕਰੂ ਨੀਤੀਆਂ ਵਾਲਾ ਨਹੀਂ ਸੀ। ਪਰ ਸ਼ਾਹ ਆਲਮ ਉਸ ਨੂੰ ਵਾਰ ਵਾਰ ਉਕਸਾ ਰਿਹਾ ਸੀ।

ਉਕਤ ਉਕਸਾਹਟ ਵਿਚ ਆ ਕੇ ਤੈਮੂਰ ਸ਼ਾਹ ਆਪਣੀ ਮਜ਼ਬੂਤ ਸੈਨਾ ਨਾਲ 1774 ਈ. ਦੇ ਅਖ਼ੀਰ ਵਿਚ ਕਾਬੁਲ ਤੋਂ ਹਿੰਦੁਸਤਾਨ ਪਹੁੰਚਣ ਲਈ ਚੱਲ ਪਿਆ ਸੀ। 15 ਜਨਵਰੀ, 1775 ਨੂੰ ਉਹ ਅਟਕ ਤੇ ਪਹੁੰਚ ਗਿਆ ਸੀ। ਅਟਕ ਵਿਖੇ ਸਰਦਾਰ ਮਿਲਖਾ ਸਿੰਘ ਦਾ ਤਾਕਤਵਰ ਜੱਥਾ ਉਸ ਦਾ ਰਾਹ ਰੋਕੀ ਖੜ੍ਹਾ ਸੀ। ਇਸ ਜੱਥੇ ਨੇ ਪੂਰੀ ਤਨਦੇਹੀ ਨਾਲ ਤੈਮੂਰ ਦਾ ਮੁਕਾਬਲਾ ਕੀਤਾ। ਪਠਾਣਾਂ ਦੀ ਬਹੁਗਿਣਤੀ ਸੈਨਾ ਦੇ ਸਾਹਮਣੇ ਭਾਵੇਂ ਮਿਲਖਾ ਸਿੰਘ ਨੂੰ ਪਿੱਛੇ ਹਟਣਾ ਪਿਆ ਸੀ ਪਰ ਸਿੰਘਾਂ ਦੇ ਕਰਾਰੇ ਹੱਥਾਂ ਨੇ ਤੈਮੂਰ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ ਸੀ। ਉਸ ਨੂੰ ਦੱਸਿਆ ਗਿਆ ਸੀ ਕਿ ਇਸੇ ਤਰ੍ਹਾਂ ਦੇ ਜੱਥੇ ਅੱਗੇ ਬਹੁਤ ਵੱਡੀ ਗਿਣਤੀ ਵਿਚ ਮੌਜੂਦ ਹਨ। ਤੈਮੂਰ ਅਟਕ ਤੋਂ ਹੀ ਵਾਪਸ ਪਿਸ਼ਾਵਰ ਨੂੰ ਮੁੜ ਆਇਆ ਸੀ। ਉਥੇ ਬਾਲਾ ਹਿਸਾਰ ਨਾਂ ਦੇ ਕਿਲ੍ਹੇ ਵਿਚ ਤੈਮੂਰ ਕਈ ਮਹੀਨੇ ਰੁਕਿਆ ਰਿਹਾ ਸੀ।

ਇਥੇ ਹੀ ਉਸ ਨੂੰ ਇਕ ਐਸੀ ਅੰਦਰੂਨੀ ਸਾਜਿਸ਼ ਦਾ ਸਾਹਮਣਾ ਕਰਨਾ ਪਿਆ ਸੀ ਜਿਸ ਤੋਂ ਪਰਭਾਵਿਤ ਹੋ ਕੇ ਉਹ ਵਾਪਸ ਮੁੜ ਗਿਆ ਸੀ। ਉਸ ਦੇ ਵਜ਼ੀਰ ਫੈਜ਼ੁੱਲਾ ਖ਼ਾਨ ਨੇ ਤੈਮੂਰ ਦੇ ਭਤੀਜੇ, ਭਾਵ ਕਿ ਸੁਲੇਮਾਨ ਦੇ ਪੁੱਤਰ ਨਾਲ ਮਿਲ ਕੇ ਤੈਮੂਰ ਨੂੰ ਬਾਲਾ ਹਿਸਾਰ ਦੇ ਕਿਲ੍ਹੇ ਵਿਚ ਹੀ ਕਤਲ ਕਰ ਦੇਣ ਦੀ ਸਕੀਮ ਬਣਾ ਲਈ ਸੀ। ਫੈਜ਼ੁੱਲਾ ਖਾਨ ਸਾਰਾ ਪਰਬੰਧ ਕਰ ਕੇ ਆਪਣੇ ਆਦਮੀਆਂ ਨਾਲ ਤੈਮੂਰ ਦੇ ਹਰਮ ਵਿਚ ਜਾ ਵੜ੍ਹਿਆ ਪਰ ਹਰਮ ਦੀਆਂ ਬੇਗਮਾਂ ਨੂੰ ਇਸ ਤਰ੍ਹਾਂ ਦੇ ਰੌਲੇ ਦਾ ਪਹਿਲੋਂ ਹੀ ਪਤਾ ਲੱਗ ਜਾਣ ਕਰਕੇ ਉਨ੍ਹਾਂ ਨੇ ਛੇਤੀ ਨਾਲ ਤੈਮੂਰ ਨੂੰ ਸੁੱਤੇ ਪਏ ਨੂੰ ਜਗਾ ਦਿੱਤਾ ਸੀ। ਤੈਮੂਰ ਇਕ ਦਮ ਬੜੀ ਫੁਰਤੀ ਨਾਲ ਹਰਮ ਵਿਚਲੇ ਕਿਲ੍ਹੇ ਦੇ ਬੁਰਜ ਦੀ ਛੱਤ ਉਪਰ ਜਾ ਛੁਪਿਆ ਸੀ। ਫੈਜ਼ੁੱਲਾ ਖਾਨ ਦੇ ਸੈਨਿਕ ਕਿਸੇ ਵੀ ਤਰ੍ਹਾਂ ਤੈਮੂਰ ਨੂੰ ਲੱਭ ਨਹੀਂ ਸਕੇ ਸਨ। ਜਦੋਂ ਬਾਗੀ ਬੰਦੇ ਅਸਫ਼ਲ ਰਹਿਣ ਬਾਅਦ ਵਾਪਸ ਮੁੜ ਰਹੇ ਸਨ ਤਾਂ ਮੌਕਾ ਦੇਖ ਕੇ ਤੈਮੂਰ ਨੇ ਕਿਲ੍ਹੇ ਦੇ ਬੁਰਜ਼ ਦੀ ਛੱਤ ਉਤੋਂ ਦੀ ਰੌਲਾ ਪਾ ਕੇ ਆਪਣੇ ਸੈਨਿਕਾਂ ਨੂੰ ਬੁਲਾ ਲਿਆ ਸੀ। ਇਸ ਤਰ੍ਹਾਂ ਇਹ ਸਾਜਿਸ਼ ਅਸਫ਼ਲ ਹੋ ਗਈ ਸੀ। ਬਾਅਦ ਵਿਚ ਸਭ ਬਾਗੀਆਂ ਨੂੰ ਪਕੜ ਕੇ, ਉਨ੍ਹਾਂ ਦੇ ਸਿਰਾਂ ਵਿਚ ਉਬਲਦਾ ਉਬਲਦਾ ਤੇਲ ਪਾ ਕੇ ਸਾਰੇ ਲੋਕਾਂ ਨੂੰ ਮਾਰ ਦਿੱਤਾ ਗਿਆ ਸੀ। ਫੈਜ਼ੁੱਲਾ ਖਾਨ ਭੱਜ ਗਿਆ ਸੀ ਪਰ ਪਿੱਛੋਂ ਤੈਮੂਰ ਨੇ ਬੜੀ ਹੀ ਧੋਖੇ ਭਰੀ ਚਾਲ ਦੁਆਰਾ ਉਸ ਨੂੰ ਬੁਲਾ ਕੇ ਮਾਰ ਦਿੱਤਾ ਸੀ।[14]

ਸਿੱਟੇ ਵਜੋਂ ਤੈਮੂਰ ਨੂੰ ਵਾਪਸ ਮੁੜਨਾ ਪਿਆ। ਉਸ ਨੇ ਆਪਣੇ ਕੁਝ ਕਾਬਲ ਜਰਨੈਲ ਅਤੇ ਲੜਾਕੇ ਕਬੀਲੇ, ਸਿੱਖਾਂ ਨੂੰ ਸਬਕ ਸਿਖਾਉਣ ਲਈ, ਪੰਜਾਬ ਵੱਲ ਨੂੰ ਭੇਜ ਦਿੱਤੇ

ਸਨ। ਇਨ੍ਹਾਂ ਸਾਰਿਆਂ ਵਿਚ ਜ਼ਾਂਗੀ ਖਾਨ ਦੁਰਾਨੀ ਬੜਾ ਕਾਬਲ ਜਰਨੈਲ ਸੀ। ਇਸ ਨੇ ਅਠਾਰਾਂ ਹਜ਼ਾਰ ਤਾਕਤਵਰ ਪਠਾਣ ਸੈਨਾ ਨਾਲ ਰੁਹਤਾਸ ਪਹੁੰਚ ਕੇ ਸਿੰਘ ਜੱਥਿਆਂ ਨਾਲ ਚੰਗੀ ਟੱਕਰ ਲਈ ਸੀ। ਭਾਵੇਂ ਖਾਲਸਾ ਜੱਥਿਆਂ ਨੇ ਹਰ ਥਾਂ ਤੇ ਹੀ ਜ਼ਾਂਗੀ ਖਾਨ ਨੂੰ ਜ਼ਬਰਦਸਤ ਟੱਕਰ ਦਿੱਤੀ ਸੀ ਪਰ ਉਸ ਨੇ ਤੈਮੂਰ ਨੂੰ ਸੁਨੇਹਾ ਭੇਜਿਆ ਸੀ ਕਿ ਉਸ ਨੇ ਸਭ ਖ਼ਾਲਸਾ ਜੱਥਿਆਂ ਨੂੰ ਸੋਧ ਦਿੱਤਾ ਹੈ। ਇਸ ਲਈ ਤੈਮੂਰ ਇੱਧਰ ਆ ਸਕਦਾ ਹੈ। ਇਹ ਖ਼ਬਰ ਜ਼ਾਂਗੀ ਖਾਨ ਵਲੋਂ ਵਧਾਅ-ਚੜ੍ਹਾਅ ਕੇ ਭੇਜੀ ਗਈ ਸੀ ਇਸ ਲਈ ਇਹ ਅਸਲੀਅਤ ਦੇ ਨੇੜੇ ਨਹੀਂ ਸੀ।

ਉਕਤ ਖ਼ਬਰਾਂ ਦੇ ਆਧਾਰ ਤੇ ਤੈਮੂਰ 1780 ਦੇ ਸ਼ੁਰੂ ਵਿਚ ਹੀ ਕਾਬੁਲ ਤੋਂ ਚੱਲ ਕੇ ਮੁਲਤਾਨ ਪਹੁੰਚ ਗਿਆ ਸੀ। ਮੁਲਤਾਨ ਪਹੁੰਚਦਿਆਂ ਹੀ ਉਸ ਨੂੰ ਮਿਸਲ ਸਰਦਾਰਾਂ ਨਾਲ ਗਹਿਗੱਚ ਲੜਾਈਆਂ ਕਰਨੀਆਂ ਪਈਆਂ ਸਨ। ਬਹਾਵਲਪੁਰ ਤੋਂ ਬਹੁਤ ਤਕੜੀ ਮਦਦ, ਧਨ ਅਤੇ ਫੌਜ ਦੇ ਰੂਪ ਵਿਚ ਆ ਜਾਣ ਕਰਕੇ ਤੈਮੂਰ ਨੇ ਮਿਸਲ ਸਰਦਾਰਾਂ ਕੋਲੋਂ ਮੁਲਤਾਨ ਨੂੰ ਖੋਹ ਲਿਆ ਸੀ। ਫਰਵਰੀ, 1780 ਤੱਕ ਤੈਮੂਰ ਸ਼ਾਹ ਪੂਰੀ ਤਰ੍ਹਾਂ ਮੁਲਤਾਨ ਉਪਰ ਕਾਬਜ਼ ਹੋ ਗਿਆ ਸੀ। ਮੁਲਤਾਨ ਉਪਰ ਤੈਮੂਰ ਦਾ ਕਬਜ਼ਾ ਹੋ ਜਾਣ ਦੀ ਖ਼ਬਰ ਸੁਣ ਕੇ ਸ਼ਾਹ ਆਲਮ ਬੜਾ ਹੀ ਖੁਸ਼ ਹੋਇਆ ਸੀ। ਉਸ ਨੇ ਅਨੇਕਾਂ ਤੋਹਫ਼ੇ ਅਤੇ ਧਨ ਤੈਮੂਰ ਵਾਸਤੇ ਮੁਲਤਾਨ ਭੇਜਿਆ। ਤੈਮੂਰ ਨੂੰ ਇਹ ਤੋਹਫੇ ਅਤੇ ਧਨ 3 ਮਾਰਚ, 1780 ਨੂੰ ਮਿਲੇ ਸਨ। ਤੈਮੂਰ ਨੇ ਵੀ ਆਪਣੀ ਜਿੱਤ ਨੂੰ ਮਨਾਉਣ ਲਈ ਮੁਲਤਾਨ ਵਿਖੇ ਆਪਣੇ ਨਾਂ ਦਾ ਖ਼ੁਤਬਾ ਪੜ੍ਹਵਾਇਆ ਅਤੇ ਸਿੱਕੇ ਜਾਰੀ ਕਰਵਾਏ ਸਨ। ਮੁਜ਼ੱਫ਼ਰ ਖਾਨ ਨੂੰ ਮੁਲਤਾਨ ਦਾ ਗਵਰਨਰ ਨਿਯੁਕਤ ਕੀਤਾ ਗਿਆ। ਉਸ ਦੀ ਕਮਾਂਡ ਹੇਠ ਬੀਹ ਹਜ਼ਾਰ ਫੌਜ ਤਾਇਨਾਤ ਕੀਤੀ ਗਈ। ਸੁਜਾਅ ਖਾਨ, ਆਜ਼ੀਮ ਖਾਨ ਅਤੇ ਅਨੇਕਾਂ ਹੋਰ ਪਠਾਣ ਅਧਿਕਾਰੀ ਉਸ ਦੇ ਸਲਾਹਕਾਰ ਨਿਯੁਕਤ ਕੀਤੇ ਗਏ ਸਨ।

ਮੁਲਤਾਨ ਵਿਚ ਤੈਮੂਰ ਦੇ ਉਕਤ ਜਸ਼ਨਾਂ ਦੀਆਂ ਖ਼ਬਰਾਂ ਪੰਜਾਬ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈਆਂ ਸਨ। ਭਾਵੇਂ ਮੁਲਤਾਨ ਭੰਗੀ ਮਿਸਲ ਦੇ ਸਰਦਾਰਾਂ ਪਾਸ ਸੀ, ਫਿਰ ਵੀ ਜਿਸ ਤਰੀਕੇ ਨਾਲ ਤੈਮੂਰ ਮੁਲਤਾਨ ਦੀ ਜਿੱਤ ਨੂੰ ਮਨਾ ਰਿਹਾ ਸੀ ਉਸ ਤੋਂ ਸਭ ਮਿਸਲਦਾਰਾਂ ਨੂੰ ਇਉਂ ਜਾਪਿਆ ਸੀ ਜਿਵੇਂ ਕਿ ਤੈਮੂਰ ਅੱਗੇ ਵਧ ਕੇ ਉਨ੍ਹਾਂ ਸਭ ਕੋਲੋਂ ਹੀ ਪੰਜਾਬ ਨੂੰ ਖੋਹ ਲਵੇਗਾ। ਇਸ ਲਈ ਸਭ ਮਿਸਲਦਾਰਾਂ ਨੇ ਆਪਣੀਆਂ ਸੰਯੁਕਤ ਸੈਨਾਵਾਂ ਨਾਲ ਪਹਿਲੋਂ ਹੀ ਮੁਲਤਾਨ ਉਪਰ ਹਮਲਾ ਕਰਨ ਦਾ ਗੁਰਮਤਾ ਕਰ ਲਿਆ। ਸਿੱਟੇ ਵਜੋਂ ਬੀਹ ਹਜ਼ਾਰ ਖਾਲਸਾ ਘੋੜਸੁਆਰ ਇਕੱਠਾ ਹੋ ਕੇ ਮੁਲਤਾਨ ਜਾ ਪਹੁੰਚਿਆ ਅਤੇ ਮੁਲਤਾਨ ਦੇ ਕਿਲ੍ਹੇ ਨੂੰ ਘੇਰ ਕੇ ਖੜੋ ਗਿਆ। 5 ਨਵੰਬਰ, 1780 ਦੀ ਇਕ ਖ਼ਬਰ ਵਿਚ ਦੱਸਿਆ ਗਿਆ ਹੈ ਕਿ 'ਬੀਹ ਹਜ਼ਾਰ ਖਾਲਸਾ ਘੋੜਸੁਆਰਾਂ ਨੇ ਤੈਮੂਰ ਦੀ, ਮੁਲਤਾਨ ਵਿਖੇ ਸੈਨਿਕ ਛਾਉਣੀ ਉਪਰ ਹਮਲਾ ਕਰ ਦਿੱਤਾ ਹੈ। ਅਫ਼ਗਾਨ ਸੈਨਾ ਸਮਝੌਤੇ ਲਈ ਤਰਲੇ ਕਰ ਰਹੀ ਹੈ। ਸਿੰਘਾਂ ਨੇ ਸਮਝੌਤੇ ਦੀ ਸ਼ਰਤ ਵਜੋਂ ਸਾਰੇ ਇਲਾਕੇ ਵਿਚੋਂ ਲਗਾਨ ਇਕੱਠਾ ਕਰਨ ਦੀ ਸ਼ਰਤ ਰੱਖੀ

ਹੈ। ਉਨ੍ਹਾਂ ਦੀ ਇਹ ਸ਼ਰਤ ਮੰਨ ਲਈ ਗਈ। ਹੁਣ ਉਹ (ਸਿੰਘ) ਸਾਰੇ ਇਲਾਕੇ ਵਿਚੋਂ ਲਗਾਨ ਇਕੱਠਾ ਕਰ ਰਹੇ ਹਨ'।[15] ਇਸ ਤਰ੍ਹਾਂ ਤੈਮੂਰ ਸ਼ਾਹ ਨੂੰ ਜੇਤੂ ਹੋਣ ਦੇ ਬਾਵਜੂਦ ਵੀ ਅਖੀਰ ਨੂੰ ਖਾਲਸਾ ਜੱਥਿਆਂ ਦੀ ਜੁੜਵੀਂ ਤਾਕਤ ਸਾਹਮਣੇ ਬੜਾ ਬੇਆਬਰੂ ਹੋ ਕੇ ਮੁਲਤਾਨ ਤੋਂ ਵਾਪਸ ਮੁੜਨਾ ਪਿਆ ਸੀ।

1783 ਦੇ ਸ਼ੁਰੂ ਵਿਚ ਇਕ ਵਾਰ ਫਿਰ ਤੈਮੂਰ ਨੇ ਹਿੰਦੁਸਤਾਨ ਵਿਚ ਆਉਣ ਦੀ ਕੋਸ਼ਿਸ਼ ਕੀਤੀ। ਇਸ ਵਾਰ ਉਸ ਨੇ ਆਪਣੇ ਭਰਾ ਸਿਕੰਦਰ ਨੂੰ ਕੁਝ ਪੱਤਰ ਦੇ ਕੇ ਮਰਾਠਾ ਨੇਤਾਵਾਂ ਪਾਸ ਭੇਜਿਆ। ਮਰਾਠਾ ਨੇਤਾਵਾਂ ਨੂੰ ਪੇਸ਼ਕਸ਼ ਕੀਤੀ ਗਈ ਸੀ ਕਿ ਜੇਕਰ ਉਹ ਸਿੱਖਾਂ ਦੇ ਖਿਲਾਫ਼ ਲੜਾਈ ਛੇੜ ਦੇਣ ਤਾਂ ਉਨ੍ਹਾਂ ਨੂੰ ਮੁਗਲ ਸਾਮਰਾਜ ਦੇ ਮੁਖ਼ਤਿਆਰ ਬਣਾਇਆ ਜਾ ਸਕਦਾ ਹੈ। ਮਰਾਠਾ ਨੇਤਾਵਾਂ ਨੇ ਇਸ ਦਾ 'ਹਾਂ' ਵਿੱਚ ਜਵਾਬ ਦਿੱਤਾ। ਸਿੱਟੇ ਵਜੋਂ ਤੈਮੂਰ ਦਸੰਬਰ, 1785 ਵਿਚ ਕਾਬੁਲ ਤੋਂ ਸੈਨਾ ਲੈ ਕੇ ਚੱਲ ਪਿਆ। ਇਸ ਵਾਰ ਉਹ ਨੀਮ-ਪਹਾੜੀ ਇਲਾਕੇ ਵਿਚੋਂ ਦੀ ਹੁੰਦਾ ਹੋਇਆ ਆਇਆ ਸੀ। ਇਉਂ ਉਹ ਪਹਿਲਾਂ ਕਸ਼ਮੀਰ ਪਹੁੰਚਿਆ। ਕਸ਼ਮੀਰ ਵਿਚ ਭਾਵੇਂ ਉਸ ਨੇ ਆਪਣਾ ਰਾਜ ਸਥਾਪਤ ਕਰ ਲਿਆ ਸੀ ਪਰ ਉਸ ਨੂੰ ਇਥੇ ਰਹਿੰਦਿਆਂ ਖਾਲਸਾ ਜੱਥਿਆਂ ਦੀ ਤਿਆਰੀ ਦੀਆਂ ਐਸੀਆਂ ਖ਼ਬਰਾਂ ਮਿਲੀਆਂ ਸਨ ਕਿ ਉਹ ਕਸ਼ਮੀਰ ਤੋਂ ਹੀ ਵਾਪਸ ਮੁੜ ਗਿਆ ਸੀ। ਸ਼ਾਹ ਆਲਮ ਨੇ ਭਾਵੇਂ ਬੜੀਆਂ ਅਰਜੋਈਆਂ ਕੀਤੀਆਂ ਸਨ ਕਿ ਉਹ ਵਾਪਸ ਨਾ ਮੁੜੇ ਪਰ ਤੈਮੂਰ ਨੇ ਆਪਣੀ ਮਜ਼ਬੂਰੀ ਵੱਲ ਦੇਖਣਾ ਸੀ ਨਾ ਕਿ ਸ਼ਾਹ ਆਲਮ ਦੀਆਂ ਅਰਜੋਈਆਂ ਵੱਲ।

ਕਾਬੁਲ ਪਹੁੰਚ ਕੇ ਉਸ ਨੇ ਸਤੰਬਰ, 1787 ਵਿਚ ਪੰਦਰਾਂ ਸੌ ਘੋੜਸੁਆਰਾਂ, ਪੰਜ ਸੌ ਪੈਦਲ ਸਿਪਾਹੀਆਂ ਅਤੇ ਸਤਾਰਾਂ ਸੌ ਊਠ-ਅਸਵਾਰਾਂ ਦੀ ਇੱਕ ਸੈਨਿਕ ਟੁਕੜੀ ਚੋਰ-ਰਸਤਿਆਂ ਰਾਹੀਂ ਦਿੱਲੀ ਨੂੰ ਭੇਜੀ। ਪਰ ਖਾਲਸਾ ਜੱਥੇ ਤਾਂ ਖੁਦ ਚੋਰ-ਰਸਤਿਆਂ ਵਿਚੋਂ ਦੀ ਲੰਘਣ ਵਾਲੇ ਸਨ ਇਸ ਕਰਕੇ ਇਹ ਟੁਕੜੀ ਉਨ੍ਹਾਂ ਦੀ ਨਿਗਾਹ ਚੜ੍ਹ ਗਈ। ਖਾਲਸਾ ਜੱਥਿਆਂ ਨੇ ਇਸ ਸੈਨਿਕ ਟੁਕੜੀ ਦਾ ਰਾਹ ਰੋਕ ਲਿਆ ਸੀ ਅਤੇ ਇਸ ਟੁਕੜੀ ਨੂੰ ਪਿੱਛੇ ਮੋੜ ਕੇ ਸਿੰਧ ਦਰਿਆ ਨੂੰ ਪਾਰ ਕਰਾ ਕੇ ਹੀ ਵਾਪਸ ਮੁੜੇ ਸਨ।

ਜਦੋਂ 30 ਜੁਲਾਈ, 1788 ਨੂੰ ਰੁਹੇਲਾ ਨੇਤਾ ਗੁਲਾਮ ਕਾਦਿਰ ਖਾਨ ਨੇ ਸ਼ਾਹ ਆਲਮ ਨੂੰ ਦਰਬਾਰ ਵਿਚ ਹੀ ਆਪਣੇ ਗੋਡਿਆਂ ਹੇਠਾਂ ਲੈ ਕੇ ਦੋਵੇਂ ਅੱਖਾਂ ਕੱਢ ਦਿੱਤੀਆਂ ਸਨ ਤਾਂ ਇਹ ਖ਼ਬਰਾਂ ਕਾਬੁਲ ਵਿਚ ਵੀ ਪਹੁੰਚ ਗਈਆਂ ਸਨ। ਇਨ੍ਹਾਂ ਖ਼ਬਰਾਂ ਨਾਲ ਤੈਮੂਰ ਬੜਾ ਹੀ ਛਟਪਟਾਇਆ ਸੀ। ਉਹ ਆਪਣੇ ਸਾਲੇ ਦਾ ਇਸ ਤਰ੍ਹਾਂ ਦਾ ਬੁਰਾ ਹਾਲ ਸੁਣ ਕੇ ਚੈਨ ਨਾਲ ਨਹੀਂ ਬੈਠ ਸਕਦਾ ਸੀ। ਇਸ ਲਈ ਅਕਤੂਬਰ, 1788 ਨੂੰ ਉਹ ਇਕ ਵਾਰ ਫਿਰ ਹਿੰਦੁਸਤਾਨ ਲਈ ਰਵਾਨਾ ਹੋਇਆ। ਇਸ ਵਾਰ ਉਹ ਸਿੰਘਾਂ ਤੋਂ ਕੰਨੀ-ਕਤਰਾਉਂਦਾ ਹੋਇਆ ਬਹਾਵਲਪੁਰ ਤੱਕ ਪਹੁੰਚ ਗਿਆ ਸੀ। ਪਰ ਸਿੰਘਾਂ ਨੇ ਬਹਾਵਲਪੁਰ ਨੂੰ ਵੀ ਜਾ ਕੇ ਘੇਰ ਲਿਆ ਸੀ। ਇਸ ਕਰਕੇ ਉਹ ਬਹਾਵਲਪੁਰ ਤੋਂ ਹੀ ਵਾਪਸ ਮੁੜ ਗਿਆ ਸੀ।

ਨਾ ਹੀ ਤੈਮੂਰ ਪੰਜਾਬ ਵਿਚੋਂ ਦੀ ਲੰਘ ਕੇ ਦਿੱਲੀ ਪਹੁੰਚ ਸਕਿਆ ਸੀ ਅਤੇ ਨਾ ਹੀ

ਸ਼ਾਹ ਆਲਮ ਲਿਲਕੜੀਆਂ ਕੱਢਣੋਂ ਹਟਿਆ ਸੀ। ਸ਼ਾਹ ਆਲਮ ਦਾ ਆਲਮ ਇਹ ਸੀ ਕਿ ਉਸ ਦੀ ਬਾਦਸ਼ਾਹਤ ਨੂੰ ਜੇ ਕੋਈ ਮੁੜ ਕੇ ਪੈਰਾਂ ਉਪਰ ਖੜ੍ਹਾ ਕਰ ਸਕਦਾ ਸੀ ਤਾਂ ਉਸ ਦੀਆਂ ਨਿਗਾਹਾਂ ਵਿਚ ਕੇਵਲ ਤੇ ਕੇਵਲ ਤੈਮੂਰ ਹੀ ਸੀ। ਖਾਲਸੇ ਦੀ ਸਭ ਤੋਂ ਵੱਡੀ ਮੁਸ਼ਕਲ ਨੂੰ ਨਾ ਸੈਨਿਕ ਸ਼ਕਤੀ ਨਾਲ ਦੂਰ ਕੀਤਾ ਜਾ ਸਕਿਆ ਸੀ ਅਤੇ ਨਾ ਹੀ ਲਾਲਚ ਨਾਲ। ਖਾਲਸੇ ਦਾ ਸਿਰ ਤੋਂ ਲੈ ਕੇ ਪੈਰਾਂ ਤੱਕ ਇਹ ਹੀ ਵਿਸ਼ਵਾਸ ਸੀ ਕਿ ਉਸ ਨੇ ਜੋ ਕੁਝ ਪਰਾਪਤ ਕੀਤਾ ਹੈ ਇਹ ਸਭ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਦੁਆਰਾ ਹੀ ਪਰਾਪਤ ਕੀਤਾ ਹੈ ਅਤੇ ਜੋ ਕੁਝ ਪਰਾਪਤ ਕਰਨਾ ਹੈ ਉਹ ਵੀ ਗੁਰੂ ਦੀ ਬਖ਼ਸ਼ਿਸ਼ ਦੁਆਰਾ ਹੀ ਪਰਾਪਤ ਕਰਨਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇਕਰ ਖਾਲਸਾ ਸਰਦਾਰ ਤੈਮੂਰ ਨਾਲ ਥੋੜ੍ਹੀ ਜਿਹੀ ਵੀ ਕੂਟਨੀਤੀ ਵਰਤ ਲੈਂਦੇ ਤਾਂ ਉਹ ਬੜਾ ਕੁਝ ਪਰਾਪਤ ਕਰ ਸਕਦੇ ਸਨ। ਉਹ ਦਿੱਲੀ ਜਾ ਕੇ ਬਾਦਸ਼ਾਹ ਦੇ ਮੁਖ਼ਤਿਆਰ ਵੀ ਬਣ ਸਕਦੇ ਸਨ ਅਤੇ ਸ਼ਾਹ ਆਲਮ ਨੂੰ ਪੰਜਾਬ ਵਿਚ ਵੀ ਲੈ ਕੇ ਆ ਸਕਦੇ ਸਨ। ਸ਼ਾਹ ਆਲਮ ਅੰਗਰੇਜ਼ਾਂ ਦੀ ਸ਼ਰਨ ਵਿਚ ਜਾਣ ਨਾਲੋਂ ਹਿੰਦੁਸਤਾਨੀ ਸ਼ਕਤੀਆਂ ਦੀ ਸ਼ਰਨ ਵਿਚ ਰਹਿਣਾ ਜ਼ਿਆਦਾ ਚੰਗਾ ਸਮਝਦਾ ਸੀ। ਉਸ ਨੇ ਮਰਾਠਿਆਂ, ਰੋਹੀਲਿਆਂ ਅਤੇ ਖਾਲਸਿਆਂ ਨੂੰ ਆਪਣੇ ਪਾਸ ਸਮੇਂ ਸਮੇਂ ਤੇ ਬੁਲਾਇਆ ਵੀ ਸੀ। ਖਾਲਸਾ ਸਰਦਾਰਾਂ ਨੇ ਉਸ ਦਾ ਕਹਿਣਾ ਹੀ ਨਹੀਂ ਮੰਨਿਆ, ਰੋਹੀਲੇ ਨੇਤਾ (ਜ਼ਾਬਤਾ ਖਾਨ ਅਤੇ ਗੁਲਾਮ ਕਾਦਿਰ) ਵਿਸ਼ਵਾਸ ਪਾਤਰ ਹੀ ਨਹੀਂ ਬਣ ਸਕੇ ਅਤੇ ਮਰਾਠੇ ਸੈਨਿਕ ਤਾਕਤ ਵਿਚ ਕਮਜ਼ੋਰ ਸਨ।

ਖ਼ਾਲਸਾ ਸਰਦਾਰਾਂ ਦੇ ਹਿਰਦਿਆਂ ਵਿਚ ਸਿਰਫ ਪੰਜਾਬ ਹੀ ਸਮਾਇਆ ਹੋਇਆ ਸੀ। ਉਹ ਧਰਮ ਵਿਚ ਅਤੇ ਆਪਣੇ ਆਤਮ-ਵਿਸ਼ਵਾਸ ਵਿਚ ਇਤਨਾ ਸਰਸ਼ਾਰ ਸਨ ਕਿ ਉਨ੍ਹਾਂ ਸਾਹਮਣੇ ਦਿੱਲੀ ਕਦੇ ਵੀ ਅੰਮ੍ਰਿਤਸਰ ਅਤੇ ਲਾਹੌਰ ਤੋਂ ਵੱਧ ਆਕਰਸ਼ਕ ਬਣ ਹੀ ਨਹੀਂ ਸਕੀ। ਖਾਲਸਾ ਮਿਸਲਾਂ ਜਦੋਂ ਵੀ ਕਦੇ ਵੱਡੀ ਪਰਾਪਤੀ ਕਰਦੀਆਂ ਸਨ ਤਾਂ ਉਹ ਸਾਰਾ ਧਨ-ਮਾਲ ਅੰਮ੍ਰਿਤਸਰ ਲੈ ਕੇ ਆਉਂਦੀਆਂ ਸਨ। ਖਾਲਸਾ ਸਰਦਾਰ ਗਰੀਬ ਪਰਿਵਾਰਾਂ ਵਿਚੋਂ ਉੱਠੇ ਹੋਏ ਵਿਅਕਤੀ ਸਨ। ਇਨ੍ਹਾਂ ਨੇ ਜੋ ਕੁਝ ਵੀ ਪਰਾਪਤ ਕੀਤਾ ਸੀ ਉਹ ਸਭ ਆਪਣੇ ਬਾਹੂਬਲ ਨਾਲ ਅਤੇ ਸਿੱਖੀ-ਸਿਦਕ ਨਾਲ ਹੀ ਪਰਾਪਤ ਕੀਤਾ ਸੀ। ਇਹੀ ਕਾਰਨ ਸੀ ਕਿ ਇਨ੍ਹਾਂ ਦੀ ਸੋਚ ਵਿਚ ਸਿਆਸਤ ਭਾਰੂ ਨਹੀਂ ਹੋ ਸਕੀ ਸੀ। ਇੱਕ ਪੱਖੋਂ ਤਾਂ ਇਹ ਗੱਲ ਚੰਗੀ ਹੀ ਸਾਬਤ ਹੋਈ ਸੀ। ਸਿੱਖ ਸਰਦਾਰ ਮੁਗ਼ਲ ਸਾਮਰਾਜ ਦੀਆਂ ਕੂਟਨੀਤੀਆਂ ਵਿਚ ਵਿਚਰ ਹੀ ਨਹੀਂ ਸਕਦੇ ਸਨ। ਇਨ੍ਹਾਂ ਦਾ ਸਾਰਾ ਪਿਛੋਕੜ ਹੀ ਮੁਗ਼ਲ ਸਾਮਰਾਜ ਦੀਆਂ ਬੇਇਨਸਾਫ਼ੀਆਂ ਨਾਲ ਭਰਿਆ ਪਿਆ ਸੀ। ਇਹ ਮੁਗ਼ਲ ਸਾਮਰਾਜ ਨੂੰ ਖ਼ਤਮ ਤਾਂ ਕਰ ਸਕਦੇ ਸਨ ਪਰ ਉਸ ਦੀ ਮਰਾਠਿਆਂ ਵਾਂਗ ਪਾਲਣਾ-ਪੋਸ਼ਣਾ ਨਹੀਂ ਕਰ ਸਕਦੇ ਸਨ। ਸਿੰਘ ਸਰਦਾਰ ਭੋਲੇ-ਭਾਲੇ ਅਤੇ ਕਿਰਤੀ ਕਿਸਾਨ ਸਨ। ਇਨ੍ਹਾਂ ਨੇ ਸਿਆਸਤ ਤੋਂ ਕੰਮ ਨਹੀਂ ਲਿਆ ਸਗੋਂ ਜਜ਼ਬਾਤਾਂ ਤੋਂ ਕੰਮ ਲਿਆ ਸੀ। ਇਹੀ ਕਾਰਨ ਸੀ ਕਿ ਤੈਮੂਰ ਸਾਰਾ ਜ਼ੋਰ ਲਾ ਕੇ ਵੀ ਖਾਲਸਾ ਮਿਸਲਾਂ ਨੂੰ ਜਿੱਤ ਨਹੀਂ ਸਕਿਆ ਸੀ। ਬੇਸ਼ੱਕ ਸਿੰਘ ਸਰਦਾਰ ਕਿਸੇ ਇਕ ਨੇਤਾ ਦੀ ਅਗਵਾਈ ਵਿਚ ਜੱਥੇਬੰਦ ਨਹੀਂ ਸਨ ਅਤੇ ਅਲੱਗ ਅਲੱਗ ਰੂਪ ਵਿਚ ਸੁਤੰਤਰ ਤੌਰ ਤੇ

ਸਾਧਾਰਨ ਸਨ ਪਰ ਸਮੂਹ ਸਿੰਘ ਸਰਦਾਰਾਂ ਦੀ ਸੈਨਿਕ ਤਾਕਤ ਇਕੱਠੀ ਹੋ ਕੇ ਬਹੁਤ ਮਜ਼ਬੂਤ ਬਣ ਜਾਂਦੀ ਸੀ। ਸਿੱਖ ਇਕ ਕੌਮ ਦੇ ਰੂਪ ਵਿਚ ਬਹੁਤ ਮਜ਼ਬੂਤ ਸਨ। ਇਸ ਕਰਕੇ ਉਨ੍ਹਾਂ ਦੇ ਅਲੱਗ ਅਲੱਗ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਕੋਈ ਜਿੱਤ ਨਹੀਂ ਸਕਦਾ ਸੀ।[16]

1790 ਵਿਚ ਸ਼ਾਹ ਆਲਮ ਨੇ ਅੱਕ ਕੇ ਆਪਣੇ ਇੱਕ ਪੁੱਤਰ ਅਹਿਸਾਨ ਬਖ਼ਤ, ਸਾਬਕਾ ਵਜ਼ੀਰ ਗਾਜ਼ੀਉੱਦੀਨ ਖਾਨ ਅਤੇ ਇਸ ਦੇ ਹੀ ਪੁੱਤਰ ਜਿਲਾਨੀ ਖਾਨ ਨੂੰ ਕਾਂਗੜੇ ਅਤੇ ਸਿੰਧ ਦੇ ਰਸਤੇ ਕਾਬੁਲ ਭੇਜਿਆ ਤਾਂ ਕਿ ਉਹ ਤੈਮੂਰ ਨੂੰ ਸਾਰੀ ਸਥਿਤੀ ਸਮਝਾ ਕੇ ਆਪਣੇ ਨਾਲ ਲੈ ਕੇ ਆ ਸਕਣ। ਇਹ ਅਧਿਕਾਰੀ ਅੱਗੇ-ਪਿੱਛੇ ਹੁੰਦੇ ਹੋਏ ਕਾਬੁਲ ਪਹੁੰਚੇ। ਪਹਿਲਾਂ ਗਾਜ਼ੀਉੱਦੀਨ ਅਤੇ ਉਸ ਦਾ ਪੁੱਤਰ ਸਤੰਬਰ, 1790 ਵਿਚ ਅਤੇ ਫਿਰ ਸ਼ਾਹਜ਼ਾਦਾ ਦਸੰਬਰ, 1791 ਵਿਚ ਕਾਬੁਲ ਪਹੁੰਚਿਆ ਸੀ। ਉਸ ਨੂੰ ਤੈਮੂਰ ਦੇ ਪੁੱਤਰ ਸ਼ਾਹ ਜ਼ਮਾਨ ਨੇ ਅੱਗੋਂ ਆ ਕੇ 'ਜੀ ਆਇਆਂ' ਕਿਹਾ ਸੀ। ਗਾਜ਼ੀਉੱਦੀਨ ਦੇ ਵਫ਼ਦ ਨੂੰ ਤੈਮੂਰ ਨੇ ਖੁਦ ਆ ਕੇ 'ਜੀ ਆਇਆਂ' ਕਿਹਾ ਸੀ। ਇਨ੍ਹਾਂ ਦੀਆਂ ਆਪਸੀ ਸਲਾਹਾਂ ਲਗਾਤਾਰ ਦੋ ਸਾਲਾਂ ਤਕ ਚਲਦੀਆਂ ਰਹੀਆਂ ਸਨ। ਤੈਮੂਰ 18 ਮਈ, 1793 ਨੂੰ ਮਰ ਗਿਆ ਸੀ। ਉਸ ਦੀ ਮੌਤ ਨਾਲ ਹੀ ਕਾਬੁਲ ਦੀ ਬਾਦਸ਼ਾਹਤ ਦਾ ਦੂਜਾ ਵੱਡਾ ਕਾਂਡ ਖ਼ਤਮ ਹੋ ਗਿਆ ਸੀ। ਪਹਿਲਾ ਕਾਂਡ ਅਹਿਮਦ ਸ਼ਾਹ ਅਬਦਾਲੀ ਦਾ ਸੀ। ਇਸ ਦੂਜੇ ਕਾਂਡ ਦੀ ਸ਼ੁਰੂਆਤ 1774 ਤੋਂ ਹੋਈ ਸੀ ਅਤੇ ਇਹ 1793 ਤੱਕ ਚਲਦੀ ਰਹੀ ਸੀ। ਇਨ੍ਹਾਂ ਦੋ ਦਹਾਕਿਆਂ ਦੇ ਹੋਣੀ ਭਰਪੂਰ ਸਮੇਂ ਨੇ ਨਾ ਹੀ ਸਿੰਘ ਸਰਦਾਰਾਂ ਨੂੰ ਸ਼ਾਂਤੀ ਨਾਲ ਰਾਜ ਕਰਨ ਦਿੱਤਾ ਸੀ ਅਤੇ ਨਾ ਹੀ ਕਾਬੁਲੀ ਖਾਨਦਾਨ ਖੁਦ ਹੀ ਟਿਕ ਕੇ ਕਾਬੁਲ ਉਪਰ ਰਾਜ ਕਰ ਸਕਿਆ ਸੀ।

ਤੈਮੂਰ ਦੇ ਤਖ਼ਤ ਨੂੰ ਉਸ ਦੇ ਪੁੱਤਰ ਸ਼ਾਹ ਜ਼ਮਾਨ ਨੇ ਪਰਾਪਤ ਕੀਤਾ ਸੀ। ਇਹ ਉਸ ਸਮੇਂ 23 ਸਾਲਾਂ ਦਾ ਨੌਜੁਆਨ ਸੀ। ਉਹ ਮੁਗਲ ਬਾਦਸ਼ਾਹ ਸ਼ਾਹ ਆਲਮ ਦਾ ਭਾਣਜਾ ਸੀ। ਕਿਉਂਕਿ ਦਿੱਲੀ ਤੋਂ ਇੱਕ ਉੱਚ-ਪੱਧਰੀ ਵਫ਼ਦ ਪਹਿਲੋਂ ਹੀ ਕਾਬੁਲ ਪਹੁੰਚਿਆ ਹੋਇਆ ਸੀ ਇਸ ਲਈ ਸ਼ਾਹ ਜ਼ਮਾਨ ਨੇ ਦਿੱਲੀ ਪਹੁੰਚਣ ਦੀਆਂ ਸਲਾਹਾਂ ਵਾਲੇ ਮਾਹੌਲ ਵਿਚ ਹੀ ਤਖ਼ਤ ਪਰਾਪਤ ਕੀਤਾ ਸੀ। ਸ਼ਾਹ ਜ਼ਮਾਨ ਦੇ ਬਾਦਸ਼ਾਹ ਬਣਨ ਦੀ ਖ਼ਬਰ ਜਦੋਂ ਦਿੱਲੀ ਭੇਜੀ ਗਈ ਸੀ ਤਾਂ ਸ਼ਾਹ ਆਲਮ ਨੇ ਜਵਾਬੀ ਸੁਨੇਹਾ ਭੇਜਦਿਆਂ ਪੇਸ਼ਕਸ਼ ਕੀਤੀ ਸੀ ਕਿ ਉਹ ਆਪਣੇ ਭਾਣਜੇ ਨਾਲ ਦੋ ਸ਼ਾਹਜ਼ਾਦੀਆਂ ਦਾ ਨਿਕਾਹ ਕਰਨਾ ਚਾਹੁੰਦਾ ਹੈ। ਇਨ੍ਹਾਂ ਦੋ ਸ਼ਾਹਜ਼ਾਦੀਆਂ ਵਿਚ ਇਕ ਉਸ ਦੀ ਆਪਣੀ ਬੇਟੀ ਸੀ ਅਤੇ ਇਕ ਉਸ ਦੇ ਪੁੱਤਰ ਅਕਬਰ ਦੀ ਬੇਟੀ ਸੀ। ਸ਼ਾਦੀਆਂ ਦੇ ਚਾਅ ਵਿਚ ਅਤੇ ਧਨ-ਦੌਲਤ ਦੇ ਇਕੱਠਾ ਕਰਨ ਦੀ ਹੋੜ ਵਿਚ ਸ਼ਾਹ ਜ਼ਮਾਨ ਪੂਰੇ ਲਾਓ-ਲਸ਼ਕਰ ਸਮੇਤ ਦਸੰਬਰ 1793 ਵਿਚ ਕਾਬੁਲ ਤੋਂ ਹਿੰਦੁਸਤਾਨ ਲਈ ਰਵਾਨਾ ਹੋਇਆ। ਸ਼ਾਹਜ਼ਾਦਾ ਅਹਿਸਾਨ ਬਖ਼ਤ ਅਤੇ ਗਾਜ਼ੀਉੱਦੀਨ ਦਾ ਵਫ਼ਦ ਉਸ ਨੂੰ ਧੁਰ ਪੱਛਮ ਵੱਲ ਦੀ ਅਗਵਾਈ ਕਰਦਾ ਹੋਇਆ ਲਿਆ ਰਿਹਾ ਸੀ। ਪੰਜਾਬ ਦਾ ਮਾਰਗ ਉਹ ਜਾਣ-ਬੁੱਝ ਕੇ ਛੱਡ ਰਹੇ ਸਨ। ਇਸ ਤਰ੍ਹਾਂ ਇਹ ਹਮਲਾਵਰ ਲਸ਼ਕਰ ਦਰਿਆ ਸਿੰਧ ਨੂੰ ਪਾਰ ਕਰੇ ਬਿਨਾ ਹੀ ਉਸ ਦੇ ਪੱਛਮ ਵੱਲ ਦੇ ਕੰਢੇ ਦੇ ਨਾਲ ਨਾਲ ਪਹਿਲਾਂ ਡੇਰਾਜੱਟ

(ਡੇਰਾਜਾਤ) ਪਹੁੰਚੇ ਅਤੇ ਫਿਰ ਇਨ੍ਹਾਂ ਦਾ ਇਰਾਦਾ ਬਹਾਵਲਪੁਰ ਅਤੇ ਬੀਕਾਨੇਰ ਦੇ ਰੇਗਸਥਾਨਾਂ ਵਿਚੋਂ ਦੀ ਹੋ ਕੇ ਦਿੱਲੀ ਪਹੁੰਚਣ ਦਾ ਸੀ।

ਖਾਲਸਾ ਜੱਥਿਆਂ ਨੂੰ ਭਾਵੇਂ ਸਿਆਸਤ ਉੱਕਾ ਹੀ ਨਹੀਂ ਆਉਂਦੀ ਸੀ ਪਰ ਕੁਦਰਤ ਨੇ ਇਨ੍ਹਾਂ ਦੀ ਇਸ ਘਾਟ ਨੂੰ ਦੂਸਰੇ ਪਾਸੇ, ਲੜਾਈ ਦੀ ਨੀਤੀ ਵਿਚ ਪੂਰਾ ਕਰ ਰੱਖਿਆ ਸੀ। ਸਿੱਖ ਜੱਥੇ ਹਮੇਸ਼ਾ ਅਟਕ ਦੇ ਪੱਤਣ ਤੇ ਤਾਇਨਾਤ ਰਹਿੰਦੇ ਸਨ। ਇਨ੍ਹਾਂ ਦਾ ਹਮੇਸ਼ਾਂ ਹੀ ਕਾਬੁਲ ਦੇ ਬਾਦਸ਼ਾਹ ਦੀਆਂ ਗਤੀਵਿਧੀਆਂ ਵੱਲ ਧਿਆਨ ਲੱਗਿਆ ਰਹਿੰਦਾ ਸੀ। ਸ਼ਾਹ ਜ਼ਾਮਨ ਦੇ ਰਵਾਨਾ ਹੋਣ ਦੀ ਕਨਸੋਅ ਵੀ ਇਨ੍ਹਾਂ ਨੂੰ ਮਿਲ ਚੁੱਕੀ ਸੀ। ਜਿਉਂ ਜਿਉਂ ਸ਼ਾਹ ਜ਼ਮਾਨ ਸਿੰਧ ਦਰਿਆ ਦੇ ਪੱਛਮੀ ਕੰਢੇ ਦੇ ਨਾਲ ਨਾਲ ਡੇਰਾਜੱਟ ਅਤੇ ਬਹਾਵਲਪੁਰ ਵੱਲ ਵਧ ਰਿਹਾ ਸੀ ਤਿਉਂ ਤਿਉਂ ਖਾਲਸਾ ਜੱਥੇ ਵੀ ਉਸ ਦੇ ਬਰਾਬਰ ਬਰਾਬਰ ਸਿੰਧ ਦੇ ਪੂਰਬੀ ਕੰਢੇ ਦੇ ਨਾਲ ਨਾਲ ਉਸੇ ਦਿਸ਼ਾ ਵਿਚ ਵਧ ਰਹੇ ਸਨ। ਦੁਸ਼ਮਣ ਦਾ ਮੁਕਾਬਲਾ ਕਰਨ ਸਮੇਂ ਹਰ ਸਿੰਘ ਜੱਥਾ ਆਪਸ ਵਿਚਲੀ ਦੁਸ਼ਮਣੀ ਨੂੰ ਭੁੱਲ ਜਾਂਦਾ ਸੀ। ਦੁਸ਼ਮਣ ਨਾਲ ਲੜਨ ਦਾ ਹੀ ਖਾਲਸੇ ਦਾ ਇੱਕੋ-ਇਕ ਸ਼ੁਗਲ ਸੀ। ਇਸ ਸ਼ੁਗਲ ਦੇ ਸਾਹਮਣੇ ਉਹ ਸਭ ਕੁਝ ਭੁੱਲ ਜਾਂਦੇ ਸਨ। ਖਾਲਸਾ ਜੱਥਿਆਂ ਦੀ ਇਸ ਚਾਲ ਦਾ ਸ਼ਾਹ ਜ਼ਮਾਨ ਉਪਰ ਇਤਨਾ ਪਰਭਾਵ ਪਿਆ ਸੀ ਕਿ ਉਹ ਸਿੰਧ ਦਰਿਆ ਨੂੰ ਪਾਰ ਕਰੇ ਤੋਂ ਬਿਨਾ ਹੀ ਪਿਛਾਂਹ ਪਿਸ਼ਾਵਰ ਨੂੰ ਮੁੜ ਗਿਆ ਸੀ। ਸ਼ਾਹਜ਼ਾਦਾ ਅਹਿਸਾਨ ਬਖ਼ਤ ਰੋਂਦਾ-ਕੁਰਲਾਂਦਾ ਹੀ ਰਹਿ ਗਿਆ ਸੀ। ਉਸ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਸ਼ਾਹ ਜ਼ਮਾਨ ਖਾਲਸਾ ਜੱਥਿਆਂ ਨਾਲ ਸੌਦੇਬਾਜ਼ੀ ਕਰ ਲਵੇ। ਜਦੋਂ ਇਸ ਤਰ੍ਹਾਂ ਸ਼ਾਹ ਜ਼ਮਾਨ ਦੇ ਵਾਪਸ ਮੁੜਨ ਦੀ ਗੱਲ ਦਾ ਪਤਾ ਦਿੱਲੀ ਵਿਖੇ ਸ਼ਾਹ ਆਲਮ ਨੂੰ ਲੱਗਿਆ ਤਾਂ ਉਸ ਨੇ ਦਰਬਾਰ ਵਿਚ ਹੀ ਬੈਠੇ ਹੋਏ ਨੇ ਪਿੱਟ-ਪਿੱਟ ਕੇ ਕਿਹਾ ਸੀ "ਹਿੰਦੁਸਤਾਨ ਖਾਲੀ ਪਿਆ ਹੈ। ਇਥੇ ਕੋਈ ਵੀ ਵਿਰੋਧੀ ਨਹੀਂ ਹੈ ਪਰ ਕੋਈ ਵੀ ਇਸ ਉਪਰ ਹਮਲਾ ਨਹੀਂ ਕਰਦਾ।"[17]

ਦੂਜੀ ਵਾਰ ਨਵੰਬਰ, 1795 ਵਿਚ ਸ਼ਾਹ ਜ਼ਮਾਨ ਫਿਰ ਕਾਬੁਲ ਤੋਂ ਚੱਲਿਆ। ਇਸ ਵਾਰ ਉਸ ਨੇ ਅਟਕ ਤੋਂ ਸਿੰਧ ਪਾਰ ਨਹੀਂ ਕੀਤਾ ਸਗੋਂ ਅਟਕ ਤੋਂ ਉਪਰ 50-55 ਕਿਲੋਮੀਟਰ ਪਰੇ, ਉਸ ਥਾਂ ਤੋਂ ਪਾਰ ਕੀਤਾ ਜਿੱਥੇ ਖਾਲਸਾ ਜੱਥੇ ਤਾਇਨਾਤ ਨਹੀਂ ਸਨ। ਉਸ ਨੇ ਹਸਨ ਅਬਦਾਲ ਵਿਖੇ ਆਪਣਾ ਡੇਰਾ ਸਥਾਪਤ ਕੀਤਾ। ਇਥੋਂ ਉਸ ਨੇ ਰੋਹਤਾਸ ਦੇ ਕਿਲ੍ਹੇ ਤੇ ਹਮਲਾ ਕਰਨ ਲਈ ਆਪਣੀ ਇਕ ਤਕੜੀ ਟੁਕੜੀ ਭੇਜੀ। ਇਸ ਸੈਨਿਕ ਟੁਕੜੀ ਨੇ ਰੋਹਤਾਸ ਦਾ ਕਿਲ੍ਹਾ ਸਿੰਘਾਂ ਕੋਲੋਂ ਖੋਹ ਲਿਆ ਸੀ। ਰੋਹਤਾਸ ਦੀ ਖਾਲਸਾ ਫੌਜ ਪਿੱਛੇ ਚਿਨਾਬ ਦਰਿਆ ਉਪਰ ਬਣੇ ਵਜ਼ੀਰਾਬਾਦ ਵਾਲੇ ਕਿਲ੍ਹੇ ਵਿਚ ਪਹੁੰਚ ਗਈ ਸੀ। ਇਸ ਦੀਆਂ ਖ਼ਬਰਾਂ ਜਨਵਰੀ, 1796 ਵਿਚ ਦਿੱਲੀ ਪਹੁੰਚੀਆਂ ਸਨ। ਕੁਦਰਤ ਦੀ ਖੇਡ ਕਿ ਪਿੱਛੇ ਕਾਬੁਲ ਵਿਚ ਸ਼ਾਹ ਜ਼ਮਾਨ ਦੇ ਖਿਲਾਫ਼ ਬਗਾਵਤ ਹੋ ਗਈ ਸੀ। ਸ਼ਾਹ ਜ਼ਮਾਨ ਨੂੰ ਰੋਹਤਾਸ ਤੋਂ ਹੀ ਵਾਪਸ ਮੁੜਨਾ ਪਿਆ ਸੀ। ਸ਼ਾਹ ਆਲਮ ਇਹ ਸੁਣ ਕੇ ਬਹੁਤ ਨਿਰਾਸ਼ ਹੋਇਆ ਸੀ। ਉਸ ਨੇ ਰਣਜੀਤ ਸਿੰਘ ਸ਼ੁਕਰਚੱਕੀਆ ਪਾਸ ਆਪਣੇ ਏਲਚੀ ਭੇਜੇ। ਉਸ ਨੇ ਰਣਜੀਤ ਸਿੰਘ ਨੂੰ

ਪੇਸ਼ਕਸ਼ ਕੀਤੀ ਕਿ ਜੇਕਰ ਉਹ ਸ਼ਾਹ ਜ਼ਮਾਨ ਨੂੰ ਸਹੀ ਸਲਾਮਤ ਪੰਜਾਬ ਵਿਚੋਂ ਲੰਘਣ ਲਈ ਮਦਦ ਕਰੇ ਤਾਂ ਉਸ ਦੀ ਦਿਲ ਖੋਲ੍ਹ ਕੇ ਮਦਦ ਕੀਤੀ ਜਾਵੇਗੀ। ਰਣਜੀਤ ਸਿੰਘ ਨੇ ਇਸ ਪੇਸ਼ਕਸ਼ ਦਾ ਇਹ ਕਹਿ ਕੇ ਜਵਾਬ ਦਿੱਤਾ ਕਿ ਰਾਜਨੀਤਕ ਪਰਾਪਤੀਆਂ ਦੇ ਫੈਸਲੇ ਜੰਗ ਦੇ ਮੈਦਾਨ ਵਿਚ ਹੀ ਹੁੰਦੇ ਹਨ।[18] ਸਿੰਘਾਂ ਨੂੰ ਨਾਲ ਰਲਾਉਣ ਦੀ ਗੱਲ ਇਸ ਵਾਰ ਵੀ ਖ਼ਤਮ ਹੋ ਗਈ ਸੀ।

1796 ਦੇ ਅੱਧ ਵਿਚ ਸ਼ਾਹ ਜ਼ਮਾਨ ਨੇ ਤੀਜੀ ਵਾਰ ਹਿੰਦੁਸਤਾਨ ਉਪਰ ਫਿਰ ਹਮਲਾ ਕਰਨ ਦੀ ਤਿਆਰੀ ਸ਼ੁਰੂ ਕੀਤੀ। ਇਸ ਤਿਆਰੀ ਵਜੋਂ ਉਸ ਨੇ ਪਹਿਲਾਂ ਆਪਣੇ ਮਤਰੇਏ ਭਰਾ ਮਹਿਮੂਦ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ। ਮਹਿਮੂਦ ਹਿਰਾਤ ਦਾ ਗਵਰਨਰ ਸੀ ਅਤੇ ਸ਼ਾਹ ਜ਼ਮਾਨ ਲਈ ਸਭ ਤੋਂ ਵੱਡਾ ਖ਼ਤਰਾ ਸੀ। ਉਸ ਨਾਲ ਸਮਝੌਤਾ ਕਰਨ ਲਈ ਸ਼ਾਹ ਨੇ ਆਪਣਾ ਸਕਾ ਭਰਾ ਸ਼ੇਰ ਮੁਹੰਮਦ ਖਾਨ ਭੇਜਿਆ। ਅਹਿਮਦ ਖਾਨ ਸ਼ਹਾਨਚੀ ਬਸੀ ਨੂੰ ਫੌਜੀ ਭਰਤੀ ਕਰਨ ਲਈ ਪਿਸ਼ਾਵਰ ਭੇਜਿਆ ਗਿਆ ਸੀ। ਇਸੇ ਤਰ੍ਹਾਂ ਨਾਸੀਰ ਖਾਨ ਬਲੋਚੀ ਦੇ ਪੁੱਤਰ ਅਮੀਰ ਮਹਿਮੂਦ ਪਾਸ ਵੀ ਇਕ ਵਿਸ਼ੇਸ਼ ਹਰਕਾਰਾ ਭੇਜਿਆ ਗਿਆ ਸੀ ਤਾਂ ਕਿ ਉਹ ਬਲੋਚੀ ਪਠਾਣਾਂ ਦੀ ਇਕ ਚੰਗੀ ਤਕੜੀ ਫੌਜ ਖੜ੍ਹੀ ਕਰ ਸਕੇ। ਕੰਧਾਰ, ਡੇਰਾਜੱਟ ਅਤੇ ਬਹਾਵਲਪੁਰ ਵੱਲ ਵੀ ਹਰਕਾਰੇ ਭੇਜੇ ਗਏ ਸਨ ਤਾਂ ਕਿ ਇਨ੍ਹਾਂ ਸਭ ਥਾਵਾਂ ਤੇ ਫੌਜਾਂ ਲਈ ਲੋੜੀਂਦਾ ਅਸਲਾ ਅਤੇ ਅਨਾਜ ਦੇ ਭੰਡਾਰ ਕਾਇਮ ਕਰ ਕੇ ਰੱਖੇ ਜਾ ਸਕਣ। ਬਹਾਵਲਪੁਰ ਦੇ ਗਵਰਨਰ ਫਤਾਹ ਖਾਨ ਅਲੀ ਨੂੰ ਦਸ ਹਜ਼ਾਰ ਜੁਆਨ ਤਿਆਰ ਕਰ ਕੇ ਰੱਖਣ ਲਈ ਕਿਹਾ ਗਿਆ ਸੀ।

ਇਸ ਤਰ੍ਹਾਂ ਸਭ ਪਾਸਿਆਂ ਤੋਂ ਆਪਣੇ ਆਪ ਨੂੰ ਸੁਰੱਖਿਅਤ ਕਰ ਕੇ ਅਤੇ ਸਭ ਪਾਸਿਆਂ ਤੋਂ ਮਦਦ ਪਰਾਪਤ ਹੋਣ ਦਾ ਪੱਕਾ ਇੰਤਜ਼ਾਮ ਕਰ ਕੇ ਸ਼ਾਹ ਜ਼ਮਾਨ 80,000 ਘੋੜਸੁਆਰ ਅਤੇ ਪੈਦਲ ਫੌਜ, 63 ਤੋਪਾਂ ਅਤੇ 700 ਜੰਬੂਰਕਿਆਂ ਨਾਲ ਕਾਬੁਲ ਤੋਂ 12 ਅਕਤੂਬਰ, 1796 ਨੂੰ ਰਵਾਨਾ ਹੋ ਗਿਆ ਸੀ। ਕਾਬੁਲ ਤੋਂ ਚੱਲ ਕੇ ਪਹਿਲਾ ਪੜਾਅ ਪਿਸ਼ਾਵਰ ਕੀਤਾ ਗਿਆ। ਇਥੇ ਉਹ 26 ਨਵੰਬਰ ਨੂੰ ਪਹੁੰਚਿਆ ਸੀ। ਇਥੋਂ ਇਕ ਸੁਨੇਹਾ ਖਾਲਸਾ ਜੱਥਿਆਂ ਵੱਲ ਭੇਜਿਆ ਗਿਆ ਜਿਸ ਰਾਹੀਂ ਕਿਹਾ ਗਿਆ ਸੀ ਕਿ 'ਜੇ ਤੁਹਾਨੂੰ ਆਪਣੀ ਭਲਾਈ, ਮਾਣ-ਸਤਿਕਾਰ ਅਤੇ ਸੁਰੱਖਿਅਤਾ ਦਾ ਕੋਈ ਫ਼ਿਕਰ ਹੈ ਤਾਂ ਤੁਹਾਨੂੰ ਮੇਰੀਆਂ ਹਦਾਇਤਾਂ ਦੀ ਪਾਲਣਾ ਕਰਨੀ ਹੋਵੇਗੀ ਅਤੇ ਮੇਰੀਆਂ ਫੌਜਾਂ ਦੀ ਰਵਾਨਗੀ ਵਿਰੁੱਧ ਕੋਈ ਮੁਸ਼ਕਲ ਨਹੀਂ ਪੈਦਾ ਕਰਨੀ ਹੋਵੇਗੀ। ਜੇਕਰ ਤੁਸੀਂ ਮੇਰੀਆਂ ਹਦਾਇਤਾਂ ਦੀ.ਪਾਲਣਾ ਨਹੀਂ ਕਰੋਂਗੇ ਅਤੇ ਕੋਈ ਮੁਸ਼ਕਲ ਖੜ੍ਹੀ ਕਰਨ ਦੀ ਕੋਸ਼ਿਸ਼ ਕਰੋਂਗੇ ਤਾਂ ਤੁਹਾਨੂੰ ਮੇਰੇ ਘੋੜਿਆਂ ਦੇ ਸੁੰਮਾਂ ਹੇਠ ਦਰੜ ਦਿੱਤਾ ਜਾਵੇਗਾ।'

ਇਹ ਸੁਨੇਹਾ ਜਦੋਂ ਖਾਲਸਾ ਜੱਥਿਆਂ ਪਾਸ ਪਹੁੰਚਿਆ ਤਾਂ ਸਮੂਹ ਖਾਲਸਾ ਜੱਥੇ ਕੋਈ ਨਾ ਕੋਈ ਸਾਂਝਾ ਪ੍ਰੋਗਰਾਮ ਤਹਿ ਕਰਨ ਲਈ ਅੰਮ੍ਰਿਤਸਰ ਆ ਇਕੱਠੇ ਹੋਏ ਸਨ। ਅੰਮ੍ਰਿਤਸਰ ਵਿਚ ਸਰਬੱਤ ਖਾਲਸਾ ਸਮਾਗਮ ਕੀਤਾ ਗਿਆ। ਵਿਚਾਰਾਂ ਹੋਈਆਂ ਕਿ ਸ਼ਾਹ

ਨਾਲ ਕਿਵੇਂ ਨਿਪਟਿਆ ਜਾਵੇ। ਬਹੁਤਿਆਂ ਦਾ ਵਿਚਾਰ ਸੀ ਕਿ ਸ਼ਾਹ ਜ਼ਮਾਨ ਨੂੰ ਬਿਨਾ ਮੁਕਾਬਲਾ ਕਰਦੇ ਹੀ ਅੱਗੇ ਲੰਘਣ ਦੇ ਦਿੱਤਾ ਜਾਵੇ ਅਤੇ ਮੁੜਦੇ ਹੋਏ ਨੂੰ ਲੁੱਟ ਲਿਆ ਜਾਵੇ ਤੇ ਸੋਧ ਦਿੱਤਾ ਜਾਵੇ। ਪਰ ਇਸ ਸਮੇਂ ਨੂੰ ਰਣਜੀਤ ਸਿੰਘ ਨੇ ਇਹ ਕਹਿ ਕੇ ਨਵਾਂ ਮੋੜ ਦੇ ਦਿੱਤਾ ਸੀ ਕਿ ਖਾਲਸਾ ਹੁਣ ਤੱਕ ਆਪਣੇ ਅਧੀਨ ਪਰਗਣਿਆ ਵਿਚੋਂ ਰਾਖੀ ਦਾ ਲਗਾਨ ਉਗਰਾਹ ਰਿਹਾ ਹੈ। ਇਸ ਕਰਕੇ ਇਸ ਸਮੇਂ ਵੀ ਖਾਲਸੇ ਦਾ ਫ਼ਰਜ਼ ਬਣਦਾ ਹੈ ਕਿ ਇਨ੍ਹਾਂ ਰਾਖੀ ਵਾਲੇ ਖੇਤਰਾਂ ਨੂੰ ਸੁਰੱਖਿਅਤਾ ਦਿੱਤੀ ਜਾਵੇ। ਰਣਜੀਤ ਸਿੰਘ ਨੂੰ ਇਹ ਗੱਲ ਵੀ ਰੜਕ ਰਹੀ ਸੀ ਕਿ ਸ਼ਾਹ ਆਲਮ ਅਤੇ ਤੈਮੂਰ ਹੁਣ ਤੱਕ ਖਾਲਸੇ ਨਾਲ ਪੰਜਾਬ ਵਿਚੋਂ ਦੀ ਲੰਘਣ ਲਈ ਸਮਝੌਤੇ ਕਰਨ ਦੀ ਗੱਲ ਕਰਦੇ ਰਹੇ ਸਨ। ਇਸ ਕਰਕੇ ਜੇ ਇਸ ਵਾਰ ਬਿਨਾਂ ਮੁਕਾਬਲਾ ਕੀਤੇ ਦੇ ਦੁਸ਼ਮਣ ਨੂੰ ਲੰਘਣ ਦੇ ਦਿੱਤਾ ਗਿਆ ਤਾਂ ਅੱਗੇ ਤੋਂ ਕਿਸੇ ਨੇ ਵੀ ਖਾਲਸੇ ਦੀ ਪਰਵਾਹ ਨਹੀਂ ਕਰਨੀ। ਰਣਜੀਤ ਸਿੰਘ ਨੇ ਆਪਣੇ ਆਪ ਨੂੰ ਪੇਸ਼ ਕੀਤਾ ਕਿ ਖਾਲਸਾ ਜੱਥਿਆਂ ਦੀ ਉਹ ਖੁਦ ਅਗਵਾਈ ਕਰੇਗਾ। ਸ਼ਾਹ ਜ਼ਮਨ ਨਾਲ ਡਟ ਕੇ ਗਹਿਗੱਚ ਲੜਾਈ ਕਰਨੀ ਚਾਹੀਦੀ ਹੈ।[19]

ਇਸ ਤਰ੍ਹਾਂ ਸਮੂਹ ਖਾਲਸਾ ਜੱਥੇ ਇਕੱਠੇ ਹੋ ਕੇ ਸ਼ਾਹ ਜ਼ਮਾਨ ਨਾਲ ਗਹਿਗੱਚ ਲੜਾਈ ਕਰਨ ਲਈ ਰਣਜੀਤ ਸਿੰਘ ਦੀ ਅਗਵਾਈ ਹੇਠ ਤਿਆਰ ਹੋ ਕੇ ਖੜੇ ਗਏ ਸਨ। ਉਧਰ ਸ਼ਾਹ ਜ਼ਮਾਨ ਪਿਸ਼ਾਵਰ ਤੋਂ ਰਵਾਨਾ ਹੋ ਕੇ 19 ਦਸੰਬਰ ਨੂੰ ਹਸਨ ਅਬਦਾਲ ਪਹੁੰਚ ਗਿਆ ਸੀ। 29 ਦਸੰਬਰ ਨੂੰ ਉਸ ਨੇ ਐਮਨਾਬਾਦ ਵਿਖੇ ਆ ਕੇ ਪੜਾਅ ਕੀਤਾ। ਲਾਹੌਰ ਵਿਖੇ ਪਹੁੰਚਣ ਤੋਂ ਪਹਿਲਾਂ ਸ਼ਾਹ ਜ਼ਮਾਨ ਨੇ ਆਪਣੇ ਵਜ਼ੀਰ ਸ਼ੇਰ ਮੁਹੰਮਦ ਖਾਨ ਨੂੰ ਬਾਰਾਂ ਹਜ਼ਾਰ ਫੌਜ ਦੇ ਕੇ 31 ਦਸੰਬਰ, 1796 ਨੂੰ ਲਾਹੌਰ ਭੇਜਿਆ ਸੀ। ਅਗਲੇ ਸਾਲ ਭਾਵ ਕਿ 1797 ਦੀ ਜਨਵਰੀ ਦੇ ਪਹਿਲੇ ਹਫ਼ਤੇ ਵਿਚ ਸ਼ਾਹ ਜ਼ਮਾਨ ਵੀ ਲਾਹੌਰ ਪਹੁੰਚ ਗਿਆ ਸੀ। ਉਸ ਨੇ ਲਾਹੌਰ ਦੇ ਕਿਲ੍ਹੇ ਦੀ ਮੁਰੰਮਤ ਕਰਵਾਈ ਅਤੇ ਆਪਣੀ ਰਿਹਾਇਸ਼ ਸੰਮਨ-ਬੁਰਜ ਦੇ ਅੰਦਰਲੇ ਮਹਿਲ ਵਿਚ ਕੀਤੀ। ਕਿਲ੍ਹੇ ਵਿਚ ਹੀ ਇਕ ਘੁੰਮਣ ਵਾਲਾ ਤਖ਼ਤ ਤਿਆਰ ਕਰਵਾਇਆ ਗਿਆ ਸੀ। ਸ਼ਾਹ ਜ਼ਮਾਨ ਇਸ ਉਪਰ ਬੈਠ ਕੇ ਹੀ ਦਰਬਾਰ ਲਗਾਉਂਦਾ ਸੀ।

ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਸਮੂਹ ਖਾਲਸਾ ਜੱਥੇ ਰਣਜੀਤ ਸਿੰਘ ਦੀ ਅਗਵਾਈ ਹੇਠ ਇਕੱਠੇ ਹੋ ਗਏ ਸਨ। ਰਣਜੀਤ ਸਿੰਘ ਇਸ ਸਮੇਂ 17 ਸਾਲ ਦੀ ਉਮਰ ਦਾ ਮੁੱਛ-ਫੁੱਟ ਨੌਜੁਆਨ ਸੀ, ਜਦੋਂ ਕਿ ਸ਼ਾਹ ਜ਼ਾਮਨ 26 ਸਾਲ ਦੀ ਉਮਰ ਦਾ ਭਰ-ਜੁਆਨ ਬਾਦਸ਼ਾਹ ਸੀ। ਖਾਲਸਾ ਜੱਥਿਆਂ ਦੀ ਨੀਤੀ ਸੀ ਕਿ ਉਹ ਇਕੱਲੇ ਇਕੱਲੇ ਮੁਕਾਬਲਾ ਕਰਨ ਦੀ ਬਜਾਏ ਅੰਮ੍ਰਿਤਸਰ ਵਿਖੇ ਇਕੱਠੇ ਹੋ ਜਾਣ ਅਤੇ ਨੀਅਤ ਸਮੇਂ ਤੇ ਸਾਂਝੀ ਫੌਜ ਨਾਲ ਸ਼ਾਹ ਨਾਲ ਗਹਿਗੱਚ ਲੜਾਈ ਕਰਨ। ਇਸ ਨੀਤੀ ਤਹਿਤ ਸਿੰਧ ਤੋਂ ਲੈਕੇ ਰਾਵੀ-ਬਿਆਸ ਦੇ ਦਰਿਆਈ ਖੇਤਰਾਂ ਵਿਚ ਜਿਤਨੇ ਵੀ ਖਾਲਸਾ ਜੱਥੇ ਸਨ ਉਹ ਸਾਰੇ ਅੰਮ੍ਰਿਤਸਰ ਆ ਇਕੱਠੇ ਹੋਏ ਸਨ। ਉੱਤਰੀ ਭਾਰਤ ਦੀ ਹੋਰ ਕੋਈ ਵੀ ਗੈਰ-ਸਿੱਖ ਧਿਰ ਸ਼ਾਹ ਜ਼ਮਾਨ ਦੇ ਖਿਲਾਫ਼ ਮੈਦਾਨ ਵਿਚ ਨਹੀਂ ਆਈ ਸੀ। ਹਰੀ ਰਾਮ ਗੁਪਤਾ ਬੜੇ ਹੀ ਨਿਰਾਸ਼ਾਮਈ ਸ਼ਬਦਾਂ ਵਿਚ

ਇਸ ਸਥਿਤੀ ਨੂੰ ਇਉਂ ਬਿਆਨ ਕਰਦਾ ਹੈ। 'ਮਰਾਠਾ ਨੇਤਾ ਦੱਖਣ ਵਿਚ ਸਨ ਅਤੇ ਉਨ੍ਹਾਂ ਵੱਲੋਂ ਉੱਤਰੀ ਭਾਰਤ ਵਿਚ ਕਿਸੇ ਵੀ ਕਿਸਮ ਦੀ ਕੋਈ ਗਤੀਵਿਧੀ ਨਹੀਂ ਦਿਖਾਈ ਗਈ ਸੀ। ਜੋਧਪੁਰ ਅਤੇ ਜੈਪੁਰ ਦੇ ਰਾਜੇ ਤਾਂ ਸਗੋਂ ਸ਼ਾਹ ਜ਼ਮਾਨ ਦੀ ਮਦਦ ਨਾਲ ਮਰਾਠਿਆਂ ਤੋਂ ਸੁਤੰਤਰਤਾ ਹਾਸਲ ਕਰਨਾ ਚਾਹੁੰਦੇ ਸਨ। ਜੈਪੁਰ ਦਾ ਰਾਜਾ ਤਾਂ ਖੁੱਲ੍ਹੇ ਰੂਪ ਵਿਚ ਸ਼ਾਹ ਜ਼ਮਾਨ ਨੂੰ 'ਜੀ ਆਇਆਂ' ਕਹਿ ਰਿਹਾ ਸੀ। ਇਸ ਤਰ੍ਹਾਂ ਹਿੰਦੂ ਰਾਜਿਆਂ ਅਤੇ ਰਾਜਕੁਮਾਰਾਂ ਵਿਚ ਕੋਈ ਵੀ ਏਕਤਾ ਨਹੀਂ ਸੀ। ਸਿਰਫ ਸਤਲੁਜ ਪਾਰ ਦੇ ਸਿੰਘ ਸਰਦਾਰ ਹੀ ਇਕੱਲੇ ਆਪਣੇ ਦੇਸ਼ ਲਈ ਲੜ ਰਹੇ ਸਨ। ਇਹ ਕਿੰਨੀ ਸ਼ਰਮਨਾਕ ਗੱਲ ਹੈ?'[20]

ਹਿੰਦੁਸਤਾਨ ਦਾ ਬਾਦਸ਼ਾਹ ਖੁਦ ਹੀ ਸ਼ਾਹ ਜ਼ਮਾਨ ਨੂੰ ਬੁਲਾ ਰਿਹਾ ਸੀ ਅਤੇ ਜਿਉਂ ਹੀ ਸ਼ਾਹ ਜ਼ਮਾਨ ਦੇ ਲਾਹੌਰ ਪਹੁੰਚਣ ਦੀਆਂ ਖ਼ਬਰਾਂ ਉਸ ਨੂੰ ਮਿਲੀਆਂ ਸਨ ਉਹ ਲਗਾਤਾਰ ਦਿੱਲੀ ਵਿਚ ਰਾਤ ਨੂੰ ਰੋਸ਼ਨੀਆਂ ਕਰਵਾ ਕੇ ਅਤੇ ਆਤਿਸ਼ਬਾਜ਼ੀਆਂ ਚਲਵਾ ਕੇ ਖੁਸ਼ੀਆਂ ਮਨਾ ਰਿਹਾ ਸੀ। ਸ਼ਾਹ ਆਲਮ ਨੇ ਇਹ ਵੀ ਐਲਾਨ ਕਰ ਦਿੱਤਾ ਸੀ ਕਿ ਸ਼ਾਹ ਜ਼ਮਾਨ ਜੇਕਰ ਦਿੱਲੀ ਨੂੰ ਆਵੇਗਾ ਤਾਂ ਉਸ ਨੂੰ ਹਰ ਦਿਨ ਦੇ ਰਵਾਨਾ ਹੋਣ ਦੇ ਪੰਜਾਹ ਹਜ਼ਾਰ ਰੁਪਏ ਅਤੇ ਰਾਤ ਦੇ ਠਹਿਰਾਅ ਦੇ ਪੱਚੀ ਹਜ਼ਾਰ ਰੁਪਏ ਦੇ ਹਿਸਾਬ ਨਾਲ ਖਰਚਾ ਦਿੱਤਾ ਜਾਵੇਗਾ। ਜਦੋਂ ਦੇਸ਼ ਦੇ ਬਾਦਸ਼ਾਹ ਦਾ ਹੀ ਇਹ ਹਾਲ ਹੋਵੇ, ਉਥੇ ਬਾਕੀ ਦੀਆਂ ਖੇਤਰੀ ਤਾਕਤਾਂ ਵਿਚ ਦੇਸ਼-ਭਗਤੀ ਦੀ ਗੱਲ ਕਿਸ ਤਰ੍ਹਾਂ ਆ ਸਕਦੀ ਸੀ? ਸਿਰਫ ਇਕ ਖਾਲਸਾ ਸੀ ਜਿਹੜਾ ਸ਼ਾਹ ਜ਼ਮਾਨ ਜੈਸੇ ਹਮਲਾਵਰ ਨਾਲ ਮੱਥਾ ਲਾਉਣ ਦਾ ਗੁਰਮਤਾ ਕਰੀ ਬੈਠਾ ਸੀ। ਸਾਡੇ ਇਤਿਹਾਸਕਾਰਾਂ ਨੇ ਇਨ੍ਹਾਂ ਖਾਲਸਿਆਂ ਨੂੰ ਭਰਾ-ਮਾਰੂ, ਲੁਟੇਰੇ ਅਤੇ ਸਿਦਕ ਤੋਂ ਗਿਰੇ ਹੋਏ ਨੇਤਾ ਕਿਹਾ ਹੈ।[21]

ਕਰਨਲ ਪੋਲੀਅਰ ਦਾ ਇਹ ਬਿਆਨ ਇਸ ਸਮੇਂ ਦੇ ਸਿੰਘ ਸਰਦਾਰਾਂ ਦੀ ਸਥਿਤੀ ਨੂੰ ਬਹੁਤ ਅੱਛੀ ਤਰ੍ਹਾਂ ਨਾਲ ਦਰਸਾ ਰਿਹਾ ਹੈ: 'ਮੈਨੂੰ ਇਹ ਕਹਿਣ ਵਿਚ ਕੋਈ ਹਿਚਕਚਾਹਟ ਨਹੀਂ ਹੈ ਕਿ ਸਿੱਖ ਹਿੰਦੁਸਤਾਨ ਦੇ ਰਾਜਿਆਂ ਤੇ ਰਾਜਕੁਮਾਰਾਂ ਵਿਚੋਂ ਸਭ ਤੋਂ ਪਹਿਲੇ ਨੰਬਰ ਤੇ ਪਹੁੰਚ ਜਾਣਗੇ ਅਤੇ ਆਪਣੇ ਆਲੇ-ਦੁਆਲੇ ਦੇ ਹਾਕਮਾਂ ਲਈ ਖ਼ਤਰਾ ਬਣ ਜਾਣਗੇ।' (I have little hesitation in saying that the sikhs would be soon advanced to the first rank amongst the native princes of Hindustan and would become a terror of the surrounding states.")[22]

ਜਿਹੜੇ ਇਤਿਹਾਸਕਾਰ ਖਾਲਸਾਈ ਨੇਤਾਵਾਂ ਨੂੰ ਭਰਾ-ਮਾਰੂ ਅਤੇ ਲੁਟੇਰੇ ਲਿਖ ਰਹੇ ਹਨ ਉਸ ਤਰ੍ਹਾਂ ਦੇ ਹੀ ਇਤਿਹਾਸਕਾਰਾਂ ਵੱਲੋਂ ਸ਼ਾਹ ਜ਼ਮਾਨ ਦੀਆਂ ਮਨੁੱਖਤਾ ਦੇ ਅਧਿਕਾਰਾਂ ਦੀ ਰਾਖੀ ਕਰਨ ਵਾਲੀਆਂ ਕਈ ਨੀਤੀਆਂ ਨੂੰ ਬੜਾ ਸਰਾਹਿਆ ਗਿਆ ਹੈ। ਵਾਰ ਵਾਰ ਲਿਖਿਆ ਗਿਆ ਹੈ ਕਿ ਸ਼ਾਹ ਜ਼ਮਾਨ ਆਪਣੀ ਫੌਜ ਨੂੰ ਸਮੇਂ ਸਮੇਂ ਤੇ ਫੁਰਮਾਨ ਜਾਰੀ ਕਰਦਾ ਰਹਿੰਦਾ ਸੀ ਕਿ ਆਮ ਲੋਕਾਂ ਦੀ ਲੁੱਟ ਨਾ ਕੀਤੀ ਜਾਵੇ ਅਤੇ ਕਿਸੇ ਦੇ ਘਰ ਵਿਚੋਂ ਕੋਈ ਵਸਤੂ ਜ਼ਬਰਦਸਤੀ ਨਾ ਲਈ ਜਾਵੇ। ਪਰ ਇਸ ਦੇ ਨਾਲ ਹੀ ਉਹ ਇਹ ਵੀ ਲਿਖ ਰਹੇ ਹਨ ਕਿ

ਸ਼ਾਹ ਜ਼ਮਾਨ ਨੇ ਲਾਹੌਰ ਦੇ ਹਿੰਦੂਆਂ ਉਪਰ ਪੋਲ-ਟੈਕਸ ਲਗਾ ਦਿੱਤਾ ਸੀ ਅਤੇ ਇਹ ਟੈਕਸ ਨੀਅਤ ਦਰ ਨਾਲੋਂ ਦੁੱਗਣਾ-ਤਿਗੁੱਣਾ ਕਰਕੇ ਅਤੇ ਹਿੰਦੂਆਂ ਨੂੰ ਕੁੱਟ-ਕੁੱਟ ਕੇ ਲਿਆ ਜਾਂਦਾ ਸੀ। ਕਈ ਹਿੰਦੂ ਤਾਂ ਇਸ ਕੁੱਟ ਤੋਂ ਬਚਣ ਲਈ ਖੂਹਾਂ ਵਿਚ ਛਾਲਾਂ ਮਾਰ ਕੇ ਆਤਮ ਹੱਤਿਆ ਕਰ ਗਏ ਸਨ। ਲਾਹੌਰ ਤੋਂ ਰਵਾਨਾ ਹੋਣ ਸਮੇਂ ਸ਼ਾਹ ਜ਼ਮਾਨ ਨੇ ਇਕੱਲੇ ਲਾਹੌਰ ਵਿਚੋਂ ਬਾਈ ਲੱਖ ਰੁਪਏ ਜ਼ਬਰਦਸਤੀ ਉਗਰਾਹੇ ਸਨ। ਸਮਝ ਨਹੀਂ ਆਉਂਦੀ ਕਿ ਇਨ੍ਹਾਂ ਇਤਿਹਾਸਕਾਰਾਂ ਨੂੰ ਉਸ ਦੀਆਂ ਕਿਹੜੀਆਂ ਨੀਤੀਆਂ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਵਾਲੀ ਜਾਪਦੀਆਂ ਸਨ?

ਖਾਲਸਾ ਜੱਥਿਆਂ ਦੇ ਅੰਮ੍ਰਿਤਸਰ ਵਿਖੇ ਇਕੱਠੇ ਹੋਣ ਦੀ ਖ਼ਬਰ ਸ਼ਾਹ ਜ਼ਮਾਨ ਪਾਸ ਲਾਹੌਰ ਪਹੁੰਚ ਗਈ ਸੀ। ਉਸ ਨੇ ਬੜੀ ਹੀ ਕੋਸ਼ਿਸ਼ ਕੀਤੀ ਸੀ ਕਿ ਖਾਲਸਾ ਸਰਦਾਰ ਉਸ ਦੇ ਮਾਤਹਿਤ ਹੋ ਕੇ ਪੰਜਾਬ ਦਾ ਰਾਜ-ਭਾਗ ਸੰਭਾਲ ਲੈਣ। ਪਹਿਲਾਂ ਉਸ ਨੇ ਸਰਦਾਰ ਲਹਿਣਾ ਸਿੰਘ ਭੰਗੀ ਨੂੰ ਮਨਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਸਨ। ਸਰਦਾਰ ਲਹਿਣਾ ਸਿੰਘ ਇਕ ਬਹੁਤ ਹੀ ਸੱਭਿਅਕ ਸਰਦਾਰ ਸੀ। ਇਸ ਨੇ ਜਵਾਬ ਦਿੱਤਾ ਸੀ ਕਿ ਉਸ ਦੇ ਧਰਮ-ਭਰਾ ਉਸ ਦੀ ਇਸ ਤਰ੍ਹਾਂ ਦੀ ਕਾਰਵਾਈ ਨੂੰ ਚੰਗਾ ਨਹੀਂ ਸਮਝਣਗੇ। ਇਸ ਲਈ ਉਹ ਸ਼ਾਹ ਜ਼ਮਾਨ ਅੱਗੇ ਪੇਸ਼ ਹੋ ਕੇ ਉਸ ਤੋਂ ਰਾਜ-ਭਾਗ ਪਰਾਪਤ ਨਹੀਂ ਕਰ ਸਕਦਾ। ਪਰ ਇਸ ਦੇ ਮੁਕਾਬਲੇ ਤੇ ਰਣਜੀਤ ਸਿੰਘ ਮੁੱਛ-ਫੁੱਟ ਨੌਜੁਆਨ ਸੀ। ਜਦੋਂ ਸ਼ਾਹ ਜ਼ਮਾਨ ਨੂੰ ਪਤਾ ਲੱਗਿਆ ਕਿ ਸਮੂਹ ਖਾਲਸਾ ਜੱਥਿਆਂ ਨੇ ਰਣਜੀਤ ਸਿੰਘ ਨੂੰ ਆਪਣਾ ਨੇਤਾ ਚੁਣ ਲਿਆ ਹੈ ਤਾਂ ਉਸ ਨੇ ਰਣਜੀਤ ਸਿੰਘ ਵੱਲ ਉਸੇ ਤਰ੍ਹਾਂ ਦੇ ਸੁਨੇਹੇ ਭੇਜੇ ਸਨ। ਰਣਜੀਤ ਸਿੰਘ ਨੇ ਜੋ ਜਵਾਬ ਦਿੱਤਾ ਸੀ ਉਹ ਉਸ ਦੀ ਉਮਰ ਨਾਲ ਹੀ ਮੇਲ ਖਾਂਦਾ ਸੀ। ਉਸ ਨੇ ਜਵਾਬ ਵਿਚ ਕਹਿ ਭੇਜਿਆ ਸੀ ਕਿ 'ਖਾਲਸੇ ਨੂੰ ਰਾਜ-ਭਾਗ ਦੇਣ ਦਾ ਫੈਸਲਾ ਤਾਂ ਤਲਵਾਰ ਕਰੇਗੀ।' ਰਣਜੀਤ ਸਿੰਘ ਦਾ ਇਹ ਜਵਾਬ ਸੁਣ ਕੇ ਸ਼ਾਹ ਜ਼ਮਾਨ ਨੇ ਬਹੁਤ ਵੱਡੀ ਸੈਨਾ ਨਾਲ ਅੰਮ੍ਰਿਤਸਰ ਉਪਰ ਹਮਲਾ ਕਰਵਾ ਦਿੱਤਾ। ਇਸ ਸੈਨਾ ਨੇ 11 ਜਨਵਰੀ, 1797 ਨੂੰ ਅੰਮ੍ਰਿਤਸਰ ਪਹੁੰਚ ਕੇ ਹਮਲਾ ਕਰ ਦਿੱਤਾ ਸੀ। ਖਾਲਸਾ ਜੱਥਿਆਂ ਨੇ ਇਸ ਦਾ ਡਟ ਕੇ ਮੁਕਾਬਲਾ ਕੀਤਾ ਸੀ। ਰਾਤ ਨੂੰ ਇਹ ਸੈਨਾ ਹਾਰ ਕੇ ਲਾਹੌਰ ਨੂੰ ਮੁੜ ਗਈ ਸੀ। ਇਸ ਦਾ ਪਤਾ ਜਦੋਂ ਸ਼ਾਹ ਜ਼ਮਾਨ ਨੂੰ ਲੱਗਿਆ ਤਾਂ ਅਗਲੇ ਦਿਨ 12 ਜਨਵਰੀ ਨੂੰ ਉਹ ਖੁਦ ਫੌਜ ਦੀ ਅਗਵਾਈ ਕਰਦਾ ਹੋਇਆ ਅੰਮ੍ਰਿਤਸਰ ਪਹੁੰਚ ਗਿਆ ਸੀ। ਵਰਤਮਾਨ ਖਾਲਸਾ ਕਾਲਜ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੀ ਥਾਂ ਤੇ ਦੋਹਾਂ ਧਿਰਾਂ ਵਿਚਕਾਰ ਗਹਿਗੱਚ ਲੜਾਈ ਹੋਈ। ਇਸ ਲੜਾਈ ਦਾ ਹਾਲ ਅੱਖੀ ਦੇਖਣ ਵਾਲੇ ਲਿਖਦੇ ਹਨ ਕਿ ਖਾਲਸਾ ਜੱਥੇ ਇਤਨੀ ਜਾਨ ਤੋੜ ਕੇ ਲੜ ਰਹੇ ਸਨ ਕਿ ਉਨ੍ਹਾਂ ਨੇ ਹੱਥੋ-ਹੱਥ ਦੀ ਲੜਾਈ ਵਿਚ ਆਪਣੀਆਂ ਡਿੱਗ ਚੁੱਕੀਆਂ ਪੱਗਾਂ ਦੀ ਵੀ ਸੰਭਾਲ ਨਹੀਂ ਕੀਤੀ ਸੀ। ਲੜਦਿਆਂ-ਭਿੜਦਿਆਂ ਦੇ ਉਨ੍ਹਾਂ ਦੇ ਸਿਰਾਂ ਦੇ ਵਾਲ ਵੀ ਖਿੰਡ ਕੇ ਲਮਕ ਗਏ ਸਨ। ਚੇਹਰਿਆਂ ਤੇ ਲੰਮੇ ਦਾਹੜੇ, ਮੁੱਛਹਿਰੇ, ਸਿਰਾਂ ਦੇ ਖੁੱਲ੍ਹੇ ਵਾਲ ਅਤੇ ਗੂੜ੍ਹੇ ਨੀਲੇ ਰੰਗ ਦੇ ਚੋਲੇ ਲੜਾਈ ਵਿਚ ਇਉਂ ਲੱਗ ਰਹੇ ਸਨ ਜਿਵੇਂ ਕਿ ਅੰਬਰਾਂ ਵਿਚੋਂ ਰਾਖ਼ਸ਼ਸ਼

ਉੱਤਰ ਆਏ ਹੋਣ। ਪਠਾਣ ਫੌਜੀ, ਖਾਲਸਿਆਂ ਦਾ ਐਸਾ ਜਲਾਲ ਦੇਖ ਕੇ ਲੜਾਈ ਵਾਲੇ ਮੈਦਾਨ ਵਿਚੋਂ ਭੱਜ ਨਿਕਲੇ ਸਨ।

ਖਾਲਸਾ ਉਸੇ ਤਰ੍ਹਾਂ ਮਾਰਦਾ-ਕੁੱਟਦਾ ਉਨ੍ਹਾਂ ਦੇ ਪਿੱਛੇ ਪਿੱਛੇ ਹੀ ਜਾਂਦਾ ਹੋਇਆ ਲਾਹੌਰ ਪਹੁੰਚ ਗਿਆ ਸੀ।[23] ਸ਼ਾਹ ਜ਼ਮਾਨ ਨੇ ਜਾਂਦਿਆਂ ਹੀ ਲਾਹੌਰ ਦੇ ਦਰਵਾਜ਼ੇ ਬੰਦ ਕਰਵਾ ਲਏ ਸਨ। ਖਾਲਸਾ ਸਾਰੀ ਰਾਤ ਲਾਹੌਰ ਸ਼ਹਿਰ ਦੇ ਆਲੇ-ਦੁਆਲੇ ਲਲਕਾਰੇ ਮਾਰਦਾ ਹੋਇਆ ਅਤੇ ਜੈਕਾਰੇ ਗੁੰਜਾਉਂਦਾ ਹੋਇਆ ਫਿਰਦਾ ਰਿਹਾ ਸੀ। ਕਈ ਦਿਨਾਂ ਤਕ ਲਾਹੌਰ ਸ਼ਹਿਰ ਨੂੰ ਮੁਕੰਮਲ ਬੰਦ ਕਰ ਕੇ ਰੱਖਿਆ ਗਿਆ ਸੀ। ਖਾਲਸੇ ਨੇ ਦਿੱਲੀ ਤੋਂ ਲੈ ਕੇ ਲਾਹੌਰ ਤੀਕ ਸਾਰੀਆਂ ਸਪਲਾਈ ਲਾਇਨਾਂ ਤੋੜ ਦਿੱਤੀਆਂ ਸਨ। ਸਪਲਾਈ ਨਾ ਹੋਣ ਕਰਕੇ ਲਾਹੌਰ ਵਿਚ ਬੰਦ ਹੋ ਕੇ ਬੈਠੀ ਪਠਾਣ ਫੌਜ ਦਾ ਬੁਰਾ ਹਾਲ ਹੋ ਗਿਆ ਸੀ। ਲਾਹੌਰ ਦੇ ਆਲੇ-ਦੁਆਲੇ ਦੇ ਸ਼ਹਿਰਾਂ ਵਿਚ ਜਿੱਥੇ ਜਿੱਥੇ ਵੀ ਪਠਾਣ ਅਧਿਕਾਰੀ ਤਾਇਨਾਤ ਸਨ, ਸਾਰੇ ਦੇ ਸਾਰੇ ਕੱਢ ਦਿੱਤੇ ਗਏ ਸਨ।

15 ਜਨਵਰੀ ਨੂੰ ਸ਼ਾਹ ਜ਼ਮਾਨ ਨੇ ਆਪਣੀ ਇਕ ਸੂਹੀਆ ਟੁਕੜੀ ਲਾਹੌਰ ਸ਼ਹਿਰ ਤੋਂ ਬਾਹਰ ਇਸ ਮਨੋਰਥ ਨਾਲ ਭੇਜੀ ਕਿ ਉਹ ਦੇਖੇ ਕਿ ਖਾਲਸਾ ਜੱਥੇ ਕਿੱਥੇ ਕਿੱਥੇ ਤਾਇਨਾਤ ਹਨ। ਪਰ ਇਹ ਟੁਕੜੀ ਜਿਉਂ ਹੀ ਲਾਹੌਰ ਦੀ ਹੱਦ ਤੋਂ ਕੁਝ ਕੁ ਵਿੱਥ ਤੇ ਹੀ ਗਈ ਸੀ ਕਿ ਇਹ ਖਾਲਸਾ ਜੱਥਿਆਂ ਦੀ ਨਿਗਾਹ ਚੜ੍ਹ ਗਈ ਸੀ। ਖਾਲਸਾ ਜੱਥਿਆਂ ਨੇ ਇਸ ਟੁਕੜੀ ਦੇ ਤਿੰਨ ਸੌ ਸਿਪਾਹੀ ਮਾਰ ਗਿਰਾਏ ਸਨ। ਬਾਕੀ ਦੇ ਸਿਪਾਹੀ ਇਕ ਦਮ ਵਾਪਸ ਮੁੜ ਕੇ ਲਾਹੌਰ ਸ਼ਹਿਰ ਵਿਚ ਜਾ ਵੜੇ ਸਨ। ਸ਼ਾਹਮਤ ਅਲੀ ਲਿਖਦਾ ਹੈ ਕਿ ਇਸ ਸਮੇਂ ਰਣਜੀਤ ਸਿੰਘ ਨੇ ਆਪਣੀਆਂ ਦਲੇਰਾਨਾ ਗਤੀਵਿਧੀਆਂ ਕਾਰਨ ਸਮੁੱਚੇ ਪੰਥ ਵਿਚ ਆਪਣੇ ਲਈ ਸਿਰਮੌਰ ਥਾਂ ਬਣਾ ਲਈ ਸੀ।[24]

ਸ਼ਾਹ ਜ਼ਮਾਨ ਇਸ ਸਭ ਕੁਝ ਤੋਂ ਬਹੁਤ ਦੁਖੀ ਸੀ। ਦਿੱਲੀ ਤੋਂ ਕੋਈ ਵੀ ਮਦਦ ਉਸ ਤੱਕ ਨਹੀਂ ਪਹੁੰਚਣ ਦਿੱਤੀ ਗਈ ਸੀ। ਉਹ ਚਾਹੁਣ ਦੇ ਬਾਵਜੂਦ ਵੀ ਦਿੱਲੀ ਲਈ ਰਵਾਨਾ ਨਹੀਂ ਹੋ ਸਕਿਆ ਸੀ। ਲਾਹੌਰ ਤੋਂ ਲੈ ਕੇ ਸਰਹਿੰਦ ਤੀਕ ਸਾਰੇ ਰਸਤੇ ਖਾਲਸੇ ਨੇ ਰੋਕ ਰੱਖੇ ਸਨ। ਅਖੀਰ ਸ਼ਾਹ ਜ਼ਮਾਨ ਨੇ ਹਾਲਾਤ ਤੋਂ ਬੇਵੱਸ ਹੋ ਕੇ 30 ਜਨਵਰੀ, 1797 ਨੂੰ ਲਾਹੌਰ ਤੋਂ ਵਾਪਸ ਕਾਬੁਲ ਨੂੰ ਜਾਣ ਦਾ ਫੈਸਲਾ ਕਰ ਲਿਆ। ਉਸ ਨੇ ਖਾਲਸੇ ਨੂੰ ਸੁਨੇਹਾ ਭੇਜਿਆ ਕਿ ਉਹ ਵਾਪਸ ਜਾ ਰਿਹਾ ਹੈ ਇਸ ਕਰਕੇ ਉਸ ਦਾ ਰਸਤਾ ਰੋਕਣ ਦੀ ਕੋਸ਼ਿਸ਼ ਨਾ ਕੀਤੀ ਜਾਵੇ। ਖਾਲਸੇ ਨੇ ਵੀ ਉਸ ਨੂੰ ਜਵਾਬੀ ਸੁਨੇਹਾ ਭੇਜਿਆ ਸੀ ਕਿ ਉਹ ਬਿਨਾ ਕਿਸੇ ਪਿੰਡ ਅਤੇ ਕਸਬੇ ਨੂੰ ਨੁਕਸਾਨ ਪਹੁੰਚਾਏ ਵਾਪਸ ਜਾ ਸਕਦਾ ਹੈ। ਇਸ ਤਰ੍ਹਾਂ ਸ਼ਾਹ ਜ਼ਮਾਨ ਦੇ ਵਾਪਸ ਜਾਣ ਦਾ ਆਲਮ ਇਹ ਸੀ ਕਿ ਸਾਰੀ ਪਠਾਣ ਸੈਨਾ ਬਿਨਾਂ ਕੁਝ ਚੁੱਕੇ ਦੇ ਵਾਪਸ ਜਾ ਰਹੀ ਸੀ ਅਤੇ ਸਮੂਹ ਖਾਲਸਾ ਜੱਥੇ ਉਸ ਦੇ ਪਿੱਛੇ ਪਿੱਛੇ ਜਾ ਰਹੇ ਸਨ। ਸ਼ਾਹ ਜ਼ਮਾਨ ਬਿਨਾਂ ਕਿਤੇ ਲੋੜ ਨਾਲੋਂ ਵੱਧ ਰੁਕਿਆਂ ਜਾ ਰਿਹਾ ਸੀ। ਉਸ ਨੇ ਦੋ ਫਰਵਰੀ ਨੂੰ ਸ਼ਾਹਦਰਾ ਪਾਰ ਕੀਤਾ ਅਤੇ 3 ਫਰਵਰੀ ਨੂੰ ਉਹ ਵਜ਼ੀਰਾਬਾਦ ਜਾ ਠਹਿਰਿਆ ਸੀ। 25 ਫਰਵਰੀ ਨੂੰ ਪਿਸ਼ਾਵਰ

ਪਹੁੰਚਿਆ ਅਤੇ 17 ਮਾਰਚ ਨੂੰ ਅਖੀਰ ਉਹ ਕਾਬੁਲ ਜਾ ਪਹੁੰਚਿਆ ਸੀ। ਜਿਸ ਸ਼ਾਹ ਜ਼ਮਾਨ ਨੇ ਆਉਣ ਸਮੇਂ ਕਾਬੁਲ ਤੋਂ ਲਾਹੌਰ ਤੀਕ ਪਹੁੰਚਣ ਲਈ ਪੌਣੇ ਤਿੰਨ ਮਹੀਨਿਆਂ ਦਾ ਸਮਾਂ ਲਗਾਇਆ ਸੀ (12 ਅਕਤੂਬਰ, 1796 ਤੋਂ ਲੈ ਕੇ ਜਨਵਰੀ, 1797 ਦਾ ਪਹਿਲਾ ਹਫਤਾ)। ਉਸੇ ਸ਼ਾਹ ਜ਼ਮਾਨ ਨੇ ਲਾਹੌਰ ਤੋਂ ਵਾਪਸ ਕਾਬੁਲ ਨੂੰ ਮੁੜਨ ਸਮੇਂ ਸਾਰਾ ਰਸਤਾ ਸਿਰਫ ਡੇਢ ਮਹੀਨੇ (1 ਫਰਵਰੀ, 1797 ਤੋਂ ਲੈ ਕੇ 17 ਮਾਰਚ, 1797 ਤੱਕ) ਵਿਚ ਹੀ ਤਹਿ ਕਰ ਲਿਆ ਸੀ। ਖਾਲਸਾ ਜੱਥੇ ਉਸ ਨੂੰ ਅਟਕ ਦੇ ਸਥਾਨ ਤੋਂ ਸਿੰਧ ਦਰਿਆ ਪਾਰ ਕਰਵਾ ਕੇ ਹੀ ਵਾਪਸ ਮੁੜੇ ਸਨ। ਸਿੰਘ ਸਰਦਾਰਾਂ ਨੇ ਤੁਰੰਤ ਆਪਣੀਆਂ ਆਪਣੀਆਂ ਥਾਵਾਂ ਨੂੰ ਮੁੜ ਤੋਂ ਰੋਕ ਲਿਆ ਸੀ।

## ਸ਼ਾਹ ਜ਼ਮਾਨ ਦਾ ਚੌਥਾ ਅਤੇ ਅੰਤਮ ਹਮਲਾ

ਸ਼ਾਹ ਜ਼ਮਾਨ ਦੇ ਲਾਹੌਰ ਤੋਂ ਵਾਪਸ ਜਾਣ ਨਾਲ ਹਿੰਦੁਸਤਾਨ ਵਿਚਲੇ ਉਸ ਦੇ ਸ਼ੁੱਭਚਿੰਤਕਾਂ ਵਿਚ ਸੋਗ ਦੀ ਲਹਿਰ ਫੈਲ ਗਈ ਸੀ। ਦਿੱਲੀ ਦੀ ਬਾਦਸ਼ਾਹੀ ਲਈ ਤਾਂ ਮਾਨੋ ਸਭ ਕੁਝ ਹੀ ਗੁਆਚ ਗਿਆ ਸੀ। ਬਾਦਸ਼ਾਹ ਸ਼ਾਹ ਆਲਮ ਦੀ ਇਕੋ-ਇਕ ਟੇਕ ਸ਼ਾਹ ਜ਼ਮਾਨ ਹੀ ਸੀ। ਜਦੋਂ ਸ਼ਾਹ ਜ਼ਮਾਨ ਲਾਹੌਰ ਵਿਚ ਸੀ ਤਾਂ ਸ਼ਾਹ ਆਲਮ, ਆਪਣੀ ਬਾਦਸ਼ਾਹਤ ਦੇ ਸਭ ਅਸੂਲ ਅਤੇ ਮਰਯਾਦਾ ਨੂੰ ਛਿੱਕੇ ਤੇ ਟੰਗ ਕੇ ਰੋਜ਼ਾਨਾ ਰੋਸ਼ਨੀਆਂ ਕਰਵਾ ਕੇ ਖੁਸ਼ੀਆਂ ਮਨਾ ਰਿਹਾ ਸੀ। ਉਸ ਨੂੰ ਇਸ ਗੱਲ ਦੀ ਭੋਰਾ-ਭਰ ਵੀ ਸ਼ਰਮ ਨਹੀਂ ਸੀ ਕਿ ਬਾਦਸ਼ਾਹ ਦੀ ਵੀ ਕੋਈ ਨਾ ਕੋਈ ਮਾਣ-ਮਰਯਾਦਾ ਹੁੰਦੀ ਹੈ। ਉਹ ਹਰ ਸਮੇਂ ਸ਼ਾਹ ਜ਼ਮਾਨ ਨੂੰ ਹਿੰਦੁਸਤਾਨ ਉਪਰ ਹਮਲਾ ਕਰਨ ਲਈ ਉਕਸਾਉਂਦਾ ਰਹਿੰਦਾ ਸੀ। ਉਸ ਦੀ ਸਾਰੀ ਰਾਜ-ਸੱਤਾ ਖੁੱਸ ਚੁੱਕੀ ਸੀ। ਪਹਿਲਾਂ ਉਹ ਅੰਗਰੇਜ਼ਾਂ ਕੋਲੋਂ 26 ਲੱਖ ਰੁਪਏ ਸਾਲਾਨਾ ਦੇ ਲੈਂਦਾ ਸੀ ਪਰ ਪਿੱਛੋਂ ਉਹ ਇਹੀ ਰਕਮ ਮਰਾਠਿਆਂ ਕੋਲੋਂ ਲੈਣ ਲੱਗ ਪਿਆ ਸੀ। ਇਸ 26 ਲੱਖ ਰੁਪਏ ਦੇ ਬਦਲੇ ਸਾਰਾ ਮੁਲਕ ਉਨ੍ਹਾਂ ਦਾ ਸੀ। ਇਸ ਨੂੰ ਅੱਖਾਂ ਤੋਂ ਅੰਨ੍ਹਾ ਕੀਤਾ ਜਾ ਚੁੱਕਾ ਸੀ। ਜਿਹੜਾ ਵੀ ਧਾੜਵੀ ਜਬਰਦਸਤੀ ਲਾਲ ਕਿਲ੍ਹੇ ਵਿਚ ਘੁਸ ਆਉਂਦਾ ਸੀ ਇਹ ਉਸੇ ਨੂੰ ਹੀ ਆਪਣਾ ਮੁਖ਼ਤਿਆਰ ਥਾਪ ਦਿੰਦਾ ਸੀ। ਉਸ ਦਾ ਹੁਕਮ ਲਾਲ ਕਿਲ੍ਹੇ ਵਿਚ ਵੀ ਨਹੀਂ ਚਲਦਾ ਸੀ ਪਰ ਸੀ ਉਹ ਹਿੰਦੁਸਤਾਨ ਦਾ ਬਾਦਸ਼ਾਹ। ਸ਼ਾਇਦ ਇਸੇ ਕਰਕੇ ਹੀ ਪਹਿਲਾਂ ਤੈਮੂਰ ਨੇ ਤੇ ਫਿਰ ਸ਼ਾਹ ਜ਼ਮਾਨ ਨੇ ਉਸ ਉਪਰ ਮਦਦ ਦੀ ਕੋਈ ਉਮੀਦ ਨਹੀਂ ਰੱਖੀ ਸੀ। ਇਨ੍ਹਾਂ ਲਈ ਦਿੱਲੀ ਪਹੁੰਚਣ ਲਈ ਸਿਰਫ਼ ਦੋ ਹੀ ਲਾਲਚ ਸਨ। ਇਕ, ਸ਼ਾਹੀ ਘਰਾਣੇ ਦੀਆਂ ਸ਼ਾਹਜ਼ਾਦੀਆਂ ਨੂੰ ਵਿਆਹ ਕੇ ਲੈ ਜਾਣਾ ਅਤੇ ਦੂਜਾ ਦਾਜ-ਦਹੇਜ ਦੇ ਰੂਪ ਵਿਚ ਅਥਾਹ ਧਨ-ਦੌਲਤ ਇਕੱਠਾ ਕਰ ਕੇ ਲੈ ਜਾਣਾ। ਪਰ ਇਹ ਸਭ ਕੁਝ ਖਾਲਸੇ ਨੇ ਨਹੀਂ ਹੋਣ ਦਿੱਤਾ ਕਿਉਂਕਿ ਉਸ਼ ਨੇ ਸ਼ਾਹ ਜ਼ਮਾਨ ਨੂੰ ਲਾਹੌਰ ਤੋਂ ਦਿੱਲੀ ਵੱਲ ਨੂੰ ਤੁਰਨ ਹੀ ਨਹੀਂ ਦਿੱਤਾ ਸੀ।

ਹੁਣ ਜਦੋਂ ਕਿ ਸ਼ਾਹ ਜ਼ਮਾਨ ਵਾਪਸ ਕਾਬੁਲ ਪਹੁੰਚ ਗਿਆ ਸੀ ਅਤੇ ਪੰਜਾਬ ਨੂੰ ਖਾਲਸਾ ਸਰਦਾਰਾਂ ਨੇ ਮੁੜ ਤੋਂ ਰੋਕ ਲਿਆ ਸੀ, ਤਾਂ ਸ਼ਾਹ ਆਲਮ ਨੇ ਫਿਰ ਤੋਂ ਲਿਲਕੜੀਆਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਸਨ। ਸ਼ਾਹ ਆਲਮ ਦੀਆਂ ਅਰਜੋਈਆਂ ਨੇ, ਸ਼ਾਹੀ ਘਰਾਣੇ

ਦੀਆਂ ਖੂਬਸੂਰਤ ਸ਼ਾਹਜ਼ਾਦੀਆਂ ਦੇ ਸੁਪਨਿਆਂ ਨੇ ਅਤੇ ਧਨ-ਦੌਲਤ ਦੇ ਲਾਲਚ ਨੇ ਸ਼ਾਹ ਜ਼ਮਾਨ ਦੀ ਨੀਂਦ ਹਰਾਮ ਕੀਤੀ ਹੋਈ ਸੀ । ਆਖੀਰ ਉਹ ਇਕ ਸਾਲ ਬਾਅਦ ਹੀ ਫਿਰ ਤੋਂ ਹਿੰਦੂਸਤਾਨ ਵੱਲ ਚੱਲ ਪਿਆ ਸੀ । ਉਸਨੇ 30,000 ਦੀ ਚੋਣਵੀਂ ਸੈਨਾ ਨਾਲ ਸਤੰਬਰ, 1798 ਵਿਚ ਕਾਬੁਲ ਤੋਂ ਰਵਾਨਗੀ ਕੀਤੀ । ਰਸਤੇ ਵਿਚੋਂ ਹਮਦਰਦਾਂ ਅਤੇ ਸ਼ੁੱਭਚਿੰਤਕਾਂ ਕੋਲੋਂ ਲੋੜੀਂਦੀ ਮਦਦ ਲੈਂਦਾ ਹੋਇਆ ਉਹ ਇਕ ਹੜ੍ਹ ਵਾਂਗ 13 ਅਕਤੂਬਰ ਨੂੰ ਪਿਸ਼ਾਵਰ ਪਹੁੰਚ ਗਿਆ ਸੀ । 19 ਅਕਤੂਬਰ ਨੂੰ ਉਸ ਨੇ ਅਟਕ ਪਾਰ ਕੀਤਾ ਅਤੇ 3 ਨਵੰਬਰ ਨੂੰ ਉਹ ਰਾਵਲ ਪਿੰਡੀ ਪਹੁੰਚ ਗਿਆ ਸੀ । 16 ਨਵੰਬਰ ਨੂੰ ਰੋਹਤਾਸ ਦੇ ਕਿਲ੍ਹੇ ਤੇ ਆ ਕਾਬਜ਼ ਹੋਇਆ । 18 ਨਵੰਬਰ ਨੂੰ ਗੁਜਰਾਤ ਪਹੁੰਚ ਗਿਆ । ਰਸਤੇ ਵਿਚਲੇ ਸਭ ਹਿੰਦੂ ਰਾਜਿਆਂ ਨੂੰ ਹੁਕਮ ਭੇਜਦਾ ਰਿਹਾ ਸੀ ਕਿ ਕਿਸੇ ਵੀ ਸਿੱਖ ਪਰਿਵਾਰ ਨੂੰ ਆਪਣੀਆਂ ਰਿਆਸਤਾਂ ਵਿਚ ਸ਼ਰਨ ਨਾ ਦਿੱਤੀ ਜਾਵੇ ।

30 ਨਵੰਬਰ ਨੂੰ ਸ਼ਾਹ ਜ਼ਮਾਨ ਲਾਹੌਰ ਪਹੁੰਚ ਗਿਆ ਸੀ । ਲਾਹੌਰ ਵਿਖੇ ਪੇਸ਼ ਹੋਣ ਵਾਲਿਆਂ ਵਿਚ ਰਾਜਸਥਾਨ ਦੇ ਰਾਜਪੂਤ ਰਾਜੇ, ਪਹਾੜੀ ਹਿੰਦੂ ਰਾਜਿਆਂ ਦੇ ਨੁਮਾਇੰਦੇ ਆਦਿ ਸਭ ਸ਼ਾਮਲ ਸਨ । ਪਰ ਇਨ੍ਹਾਂ ਵਿਚ ਸਿੰਘ ਸਰਦਾਰ ਕੋਈ ਵੀ ਨਹੀਂ ਸੀ । ਸ਼ਾਹ ਜ਼ਮਾਨ ਇਸ ਗੱਲੋਂ ਹੈਰਾਨ ਅਤੇ ਪਰੇਸ਼ਾਨ ਸੀ । ਉਹ ਕੇਵਲ ਇਹ ਗੱਲ ਹੀ ਚਾਹੁੰਦਾ ਸੀ ਕਿ ਭਾਵੇਂ ਕਿਸੇ ਵੀ ਕੀਮਤ ਤੇ ਲੈ ਕੇ ਆਇਆ ਜਾਵੇ ਪਰ ਖਾਲਸਾ ਸਰਦਾਰਾਂ ਨੂੰ ਜ਼ਰੂਰ ਉਸ ਦੇ ਸਾਹਮਣੇ ਲਿਆਂਦਾ ਜਾਵੇ । ਇੱਧਰ ਸਿੰਘ ਸਰਦਾਰਾਂ ਦੀ ਸੋਚਣੀ ਸੀ ਕਿ ਉਹ ਆਪਣੇ ਗੁਰੂ ਤੋਂ ਬਿਨਾ ਕਿਸੇ ਹੋਰ ਦੁਨਿਆਵੀ ਹਾਕਮ ਸਾਹਮਣੇ ਹਥਿਆਰ-ਰਹਿਤ ਹੋ ਕੇ ਅਤੇ ਦੋਵੇਂ ਹੱਥ ਜੋੜ ਕੇ ਪੇਸ਼ ਨਹੀਂ ਸੀ ਹੋ ਸਕਦੇ । ਬਾਦਸ਼ਾਹਾਂ ਦੀ ਮਰਯਾਦਾ ਹੀ ਇਹ ਹੁੰਦੀ ਸੀ ਕਿ ਹਰ ਪੇਸ਼ ਹੋਣ ਵਾਲਾ ਅਧਿਕਾਰੀ ਹਥਿਆਰ ਲਾਹ ਕੇ ਸਿੱਜਦਾ ਕਰਦਾ ਹੋਇਆ ਪੇਸ਼ ਹੋਵੇ ।

ਸ਼ਾਹ ਜ਼ਮਾਨ ਦੇ ਪਿਛਲੇ ਹਮਲੇ ਸਮੇਂ ਰਣਜੀਤ ਸਿੰਘ ਨਾਲ ਸਰਦਾਰ ਲਹਿਣਾ ਸਿੰਘ ਭੰਗੀ ਜੈਸਾ ਯੋਗ ਅਤੇ ਸਿਆਣਾ ਸਰਦਾਰ ਸੀ । ਪਰ ਹੁਣ ਉਸ ਦੀ ਮੌਤ ਹੋ ਗਈ ਸੀ । ਸਰਦਾਰ ਲਹਿਣਾ ਸਿੰਘ ਭੰਗੀ ਵੱਡੀ ਉਮਰ ਦਾ ਅਤੇ ਹਿੰਦੂ, ਮੁਸਲਮਾਨ ਸਭ ਵਿਚ ਸਤਿਕਾਰਿਆ ਜਾਣ ਵਾਲਾ ਸਰਦਾਰ ਸੀ । ਸਾਰਾ ਲਾਹੌਰ ਉਸ ਦੇ ਹਰ ਹੁਕਮ ਦੀ ਪਾਲਣਾ ਕਰਦਾ ਸੀ । ਲਾਹੌਰ ਵਾਸੀਆਂ ਨੇ ਪਹਿਲਾਂ ਅਹਿਮਦ ਸ਼ਾਹ ਅਬਦਾਲੀ ਸਾਹਮਣੇ, ਫਿਰ ਤੈਮੂਰ ਸਾਹਮਣੇ ਅਤੇ ਖੁਦ ਸ਼ਾਹ ਜ਼ਮਾਨ ਦੇ ਸਾਹਮਣੇ ਲਹਿਣਾ ਸਿੰਘ ਦੀ ਧਰਮ-ਨਿਰਪੱਖਤਾ ਅਤੇ ਉਚੇਰੀ ਪਰਬੰਧਕੀ ਯੋਗਤਾ ਦੇ ਗੁਣ ਗਾਏ ਸਨ । ਇਨ੍ਹਾਂ ਗੱਲਾਂ ਨੂੰ ਸੁਣ ਕੇ, ਨਿਰਸੰਦੇਹ, ਉਕਤ ਪਠਾਣ ਹਾਕਮ ਖੁਸ਼ ਵੀ ਹੋਏ ਸਨ ਅਤੇ ਉਨ੍ਹਾਂ ਨੇ ਵਾਰ ਵਾਰ ਸਰਦਾਰ ਲਹਿਣਾ ਸਿੰਘ ਨੂੰ ਉਨ੍ਹਾਂ ਸਾਹਮਣੇ ਪੇਸ਼ ਹੋ ਕੇ ਲਾਹੌਰ ਦਾ ਰਾਜ-ਪਰਬੰਧ ਪਰਾਪਤ ਕਰਨ ਲਈ ਬੁਲਾਇਆ ਵੀ ਸੀ । ਪਰ ਜਿਵੇਂ ਕਿ ਪਿੱਛੇ ਲਿਖਿਆ ਗਿਆ ਹੈ ਕਿ ਕੋਈ ਵੀ ਸਿੰਘ ਸਰਦਾਰ ਬਾਦਸ਼ਾਹੀ ਮਰਯਾਦਾ ਅਨੁਸਾਰ ਬਾਦਸ਼ਾਹ ਅੱਗੇ ਪੇਸ਼ ਨਹੀਂ ਹੋ ਸਕਦਾ ਸੀ । ਲਹਿਣਾ ਸਿੰਘ ਤਾਂ ਉੱਕਾ ਹੀ ਇਸ ਤਰ੍ਹਾਂ ਨਹੀਂ ਕਰ ਸਕਦਾ ਸੀ । ਇਸ ਵਾਰ ਇਸ ਮਹਾਨ ਨੇਤਾ ਦਾ ਦਿਹਾਂਤ ਹੋ

ਚੁੱਕਿਆ ਸੀ। ਇਸ ਤਰ੍ਹਾਂ ਰਣਜੀਤ ਸਿੰਘ ਦੀ ਮਦਦ ਤੇ ਆਉਣ ਵਾਲਾ ਇਕ ਨਿਧੜਕ ਨੇਤਾ ਵਿੱਛੜ ਚੁੱਕਿਆ ਸੀ।

ਰਣਜੀਤ ਸਿੰਘ ਪਹਿਲੋਂ ਹੀ ਇਕ ਨੇਤਾ ਦੇ ਤੌਰ ਤੇ ਉਭਰ ਚੁੱਕਿਆ ਸੀ। ਉਸ ਨੇ ਪਹਿਲਾਂ ਵਾਂਗ ਹੀ ਸਭ ਸਰਦਾਰਾਂ ਨੂੰ ਪਿੱਛੇ ਹਟ ਕੇ ਅੰਮ੍ਰਿਤਸਰ ਪਹੁੰਚਣ ਲਈ ਸੁਨੇਹੇ ਭੇਜ ਦਿੱਤੇ ਸਨ। ਉਸ ਦੀ ਸੱਸ ਸਦਾ ਕੌਰ ਅੰਮ੍ਰਿਤਸਰ ਵਿਚ ਮੌਜੂਦ ਸੀ। ਉਹ ਸਭ ਸਰਦਾਰਾਂ ਲਈ ਇਕ ਪਰੇਰਨਾ ਸਰੋਤ ਬਣੀ ਹੋਈ ਸੀ। ਉਹ ਕਹਿ ਰਹੀ ਸੀ ਕਿ ਜੇ ਰਾਜ-ਭਾਗ ਪਰਾਪਤ ਕਰਨਾ ਹੈ ਤਾਂ ਰਣਜੀਤ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੇ ਹੋ ਜਾਓ। ਨਹੀਂ ਤਾਂ ਪਠਾਣ ਤੁਹਾਨੂੰ ਸਭ ਨੂੰ ਨਿਗਲ ਜਾਣਗੇ। ਸਦਾ ਕੌਰ ਦੀਆਂ ਇਹ ਗੱਲਾਂ ਸਿੰਘ ਸਰਦਾਰਾਂ ਵਿਚ ਜੋਸ਼ ਭਰ ਰਹੀਆਂ ਸਨ।[25] ਇਸ ਤੋਂ ਇਲਾਵਾ ਰਣਜੀਤ ਸਿੰਘ ਨੂੰ ਦੋ ਹੋਰ ਪਾਸਿਓਂ ਵੀ ਭਰਵੀਂ ਮਦਦ ਮਿਲੀ ਸੀ। ਇਹ ਸਨ ਬਾਬਾ ਸਾਹਿਬ ਸਿੰਘ ਬੇਦੀ ਅਤੇ ਅਕਾਲੀ ਫੂਲਾ ਸਿੰਘ। ਸਿੱਟੇ ਵਜੋਂ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਵਿਸ਼ਾਲ ਸਰਬੱਤ ਖ਼ਾਲਸਾ ਸਮਾਗਮ ਹੋਇਆ। ਇਸ ਵਿਚ ਰਣਜੀਤ ਸਿੰਘ ਨੂੰ ਫਿਰ ਖਾਲਸੇ ਦਾ ਨੇਤਾ ਚੁਣਿਆ ਗਿਆ। ਖਾਲਸਾ ਅਸਮਾਨ ਨੂੰ ਗੁੰਜਾ ਦੇਣ ਵਾਲੇ ਜੈਕਾਰੇ ਗੁਜਾਉਂਦਾ ਹੋਇਆ ਲਾਹੌਰ ਵੱਲ ਰਵਾਨਾ ਹੋ ਗਿਆ। ਖਾਲਸੇ ਵਲੋਂ ਇਸ ਤਰ੍ਹਾਂ ਅਚਨਚੇਤ ਲਾਹੌਰ ਉਪਰ ਚੜ੍ਹ ਕੇ ਆਉਣ ਦੀਆਂ ਖਬਰਾਂ ਜਦੋਂ ਸ਼ਾਹ ਜ਼ਮਾਨ ਨੂੰ ਮਿਲੀਆਂ ਤਾਂ ਉਹ ਹੈਰਾਨ ਹੋ ਗਿਆ ਸੀ। ਉਸ ਸਮੇਂ ਖਾਲਸੇ ਵਿਚ ਭਾਵੇਂ ਅਨੇਕਾਂ ਕਮਜ਼ੋਰੀਆਂ ਸਨ ਪਰ ਉਹ ਜਦੋਂ ਅਕਾਲ ਤਖ਼ਤ ਸਾਹਿਬ ਤੋਂ ਲੜਨ-ਮਰਨ ਦਾ ਗੁਰਮਤਾ ਪਾਸ ਕਰ ਦਿੰਦਾ ਸੀ ਤਾਂ ਉਸ ਦੇ ਸਾਹਮਣੇ ਸਿਵਾਏ ਆਪਣੇ ਦੁਸ਼ਮਣ ਤੋਂ, ਹੋਰ ਕੋਈ ਨਹੀਂ ਹੁੰਦਾ ਸੀ। ਨਾ ਹੁਣ ਮਿਸਲਾਂ ਦੇ ਅਲੱਗ ਅਲੱਗ ਹੋਣ ਦੀ ਗੱਲ ਸੀ, ਨਾ ਕਿਸੇ ਦੇ ਛੋਟਾ-ਵੱਡਾ ਹੋਣ ਦੀ ਗੱਲ ਸੀ ਅਤੇ ਨਾ ਹੀ ਕੋਈ ਰਿਸ਼ਤੇਦਾਰੀ ਜਾਂ ਧੜੇਬਾਜ਼ੀ ਦੀ ਕੋਈ ਗੱਲ ਸੀ। ਹੁਣ ਜੇ ਗੱਲ ਸੀ ਤਾਂ ਸ਼ਾਹ ਜ਼ਮਾਨ ਨੂੰ ਪੰਜਾਬ ਵਿਚੋਂ ਕੱਢਣ ਦੀ ਹੀ ਗੱਲ ਸੀ।

ਸ਼ਾਹ ਜ਼ਮਾਨ ਨੇ ਲਾਹੌਰ ਸ਼ਹਿਰ ਦੇ ਸਭ ਦਰਵਾਜ਼ੇ ਬੰਦ ਕਰਵਾ ਲਏ ਸਨ। ਸਾਰਾ ਸ਼ਹਿਰ ਬੰਦ ਹੋ ਗਿਆ ਸੀ। ਖਾਲਸਾ, ਸ਼ਹਿਰ ਦੇ ਆਲੇ-ਦੁਆਲੇ ਫਿਰ ਰਿਹਾ ਸੀ। ਖੇਤਾਂ ਦੀਆਂ ਫਸਲਾਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸਪਲਾਈ ਲਾਈਨਾ ਸਭ ਤੋੜ ਦਿੱਤੀਆਂ ਗਈਆਂ ਸਨ।[26] ਬਾਹਰ ਜਿਹੜਾ ਵੀ ਅਧਿਕਾਰੀ ਮਿਲਦਾ ਸੀ ਉਸ ਨੂੰ ਸੋਧ ਦਿੱਤਾ ਜਾਂਦਾ ਸੀ। ਰਣਜੀਤ ਸਿੰਘ ਲਲਕਾਰੇ ਮਾਰਦਾ ਹੋਇਆ ਲਾਹੌਰ ਕਿਲ੍ਹੇ ਦੇ ਸੰਮਨ ਬੁਰਜ ਦੇ ਹੇਠਾਂ ਜਾ ਕੇ ਵੰਗਾਰ ਰਿਹਾ ਸੀ, "ਐ ਅਬਦਾਲੀ ਦੇ ਪੋਤਰੇ, ਬਾਹਰ ਨਿਕਲ, ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਲਲਕਾਰ ਰਿਹਾ ਹੈ।"

ਸ਼ਾਹ ਜ਼ਮਾਨ ਹੈਰਾਨ ਸੀ ਕਿ ਨਾ ਸਿੰਘਾਂ ਉਪਰ ਉਸ ਨੇ ਹਮਲਾ ਕੀਤਾ ਹੈ ਅਤੇ ਨਾ ਹੀ ਉਨ੍ਹਾਂ ਦੇ ਅੰਮ੍ਰਿਤਸਰ ਨੂੰ ਕੋਈ ਨੁਕਸਾਨ ਪਹੁੰਚਾਇਆ ਹੈ, ਫਿਰ ਇਹ ਅਚਾਨਕ ਖਾਲਸਾ ਨੀਲੇ ਬੱਦਲਾਂ ਵਾਂਗ ਕਿਉਂ ਲਾਹੌਰ ਦੇ ਦੁਆਲੇ ਮੰਡਰਾ ਰਿਹਾ ਹੈ, ਉਹ ਤਾਂ ਸਿੰਘ ਸਰਦਾਰਾਂ ਵੱਲ ਆਪਸੀ ਸਹਿਯੋਗ ਕਰਨ ਦੇ ਸੁਨੇਹੇ ਭੇਜ ਰਿਹਾ ਹੈ ਪਰ ਖਾਲਸਾ ਮਰਨ-ਮਾਰਨ ਤੇ

ਉੱਤਰ ਆਇਆ ਸੀ। ਇਤਿਹਾਸਕਾਰ ਖਾਲਸੇ ਦੀ ਇਸ ਗੱਲ ਨੂੰ ਭਾਵੇਂ ਕੁਝ ਵੀ ਕਹਿਣ, ਉਹ ਕਹਿ ਸਕਦੇ ਹਨ ਕਿ ਸਿੰਘ ਸਰਦਾਰਾਂ ਵਿਚ ਡਿਪਲੋਮੈਟਿਕ ਸੂਝ-ਬੂਝ ਨਹੀਂ ਸੀ। ਸ਼ਾਹ ਜ਼ਮਾਨ ਦੇ ਸਲਾਹਕਾਰ ਵੀ ਇਹੀ ਗੱਲ ਕਹਿ ਰਹੇ ਸਨ ਕਿ ਜਿਨ੍ਹਾਂ ਲੋਕਾਂ ਨੂੰ ਰਾਜ-ਭਾਗ ਦੀ ਸਮਝ ਹੀ ਨਹੀਂ ਹੈ ਉਨ੍ਹਾਂ ਨੂੰ ਕਿਉਂ ਵਾਰ ਵਾਰ ਬੁਲਵਾ ਕੇ ਰਾਜ-ਭਾਗ ਸੌਂਪਣ ਦੀ ਗੱਲ ਕਹੀ ਜਾਂਦੀ ਹੈ। ਸਮਝਿਆ ਜਾ ਸਕਦਾ ਹੈ ਕਿ ਸਿੰਘ ਸਰਦਾਰਾਂ ਨੂੰ ਜੇ ਡਿਪਲੋਮੈਟਿਕ ਸੂਝ-ਬੂਝ ਨਹੀਂ ਸੀ ਤਾਂ ਇਹ ਇਕ ਪੱਖੋਂ ਚੰਗੀ ਗੱਲ ਹੀ ਸੀ। ਇਸ ਡਿਪਲੋਮੈਟਿਕ ਸੂਝ-ਬੂਝ ਤੋਂ ਕੋਰੇ ਹੋਣ ਕਰਕੇ ਹੀ ਸਿੰਘ ਸਰਦਾਰ ਅਕਾਲ ਤਖ਼ਤ ਸਾਹਿਬ ਦੇ ਵਫ਼ਾਦਾਰ ਸਨ। ਜੇ ਰਾਜਨੀਤਕ ਕਲਾਬਾਜ਼ੀਆਂ ਦੀ ਸੂਝ ਖਾਲਸੇ ਵਿਚ ਹੁੰਦੀ, ਫਿਰ ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਦੇ ਹੁਕਮ ਅਧੀਨ ਨਹੀਂ ਰਹਿਣਾ ਸੀ। ਫਿਰ ਤਾਂ ਉਹ ਵੱਖ-ਵੱਖ ਬਾਦਸ਼ਾਹਾਂ ਦੇ ਹੁਕਮਾਂ ਅਧੀਨ ਹੀ ਹੱਥ ਬੰਨ੍ਹ ਕੇ ਤਾਬੇ ਖੜ੍ਹੇ ਹੁੰਦੇ। ਅੱਜ ਜੇ ਇਤਿਹਾਸ ਖਾਲਸੇ ਦੀ ਬਹਾਦਰੀ ਅਤੇ ਨਿਰ-ਲਾਲਚਤਾ ਦੇ ਸੋਹਲੇ ਗਾ ਰਿਹਾ ਹੈ ਤਾਂ ਸਿਰਫ਼ ਇਸੇ ਕਰਕੇ ਹੀ ਗਾ ਰਿਹਾ ਹੈ ਕਿ ਖਾਲਸਾ ਕਦੇ ਆਪਣੇ ਇਸ਼ਟ ਦੇ ਸਾਮ੍ਹਣੇ ਰਾਜਨੀਤਕ ਕਲਾਬਾਜ਼ੀਆਂ ਨੂੰ ਪਹਿਲ ਨਹੀਂ ਦਿੰਦਾ ਸੀ। ਖਾਲਸਾ ਤਾਂ ਇਕੱਲੀ ਔਰਤ ਨੂੰ ਦੁਸ਼ਮਣ ਦੇ ਪੰਜੇ ਵਿਚੋਂ ਛੁਡਵਾਉਣ ਲਈ ਸੈਂਕੜੇ ਸਿੰਘਾਂ ਦੀ ਆਹੂਤੀ ਦੇ ਦਿੰਦਾ ਸੀ। ਰਾਜਨੀਤਕ ਪੈਂਤੜੇਬਾਜ਼ੀ ਇਸ ਗੱਲ ਦੀ ਇਜਾਜ਼ਤ ਹੀ ਨਹੀਂ ਦਿੰਦੀ। ਰਾਜਨੀਤੀ ਕਹਿੰਦੀ ਹੈ ਕਿ ਇਕ ਔਰਤ ਨੂੰ ਛੁਡਾਉਣ ਪਿੱਛੇ ਸੈਂਕੜੇ ਬੰਦੇ ਮਰਵਾਉਣ ਦੀ ਕੀ ਲੋੜ ਹੈ? ਪਹਿਲਾਂ ਤੈਮੂਰ ਤੇ ਹੁਣ ਸ਼ਾਹ ਜ਼ਮਾਨ ਖਾਲਸੇ ਨੂੰ ਪੰਜਾਬ ਦਾ ਸਾਰਾ ਰਾਜ-ਪਰਬੰਧ ਸੰਭਾਲਣ ਨੂੰ ਤਿਆਰ ਸਨ। ਪਰ ਖਾਲਸਾ ਕਹਿੰਦਾ ਸੀ ਕਿ ਅਸੀਂ ਆਪਣਾ ਰਾਜ-ਭਾਗ ਆਪਣੇ ਗੁਰੂ ਤੋਂ ਹੀ ਲੈਣਾ ਹੈ। ਰਾਜਨੀਤਕ ਲੋਕਾਂ ਲਈ ਇਸ ਤਰ੍ਹਾਂ ਦੀਆਂ ਗੱਲਾਂ ਫਜ਼ੂਲ ਦੀਆਂ ਜਾਪਦੀਆਂ ਹਨ ਪਰ ਜਿਨ੍ਹਾਂ ਨੇ ਆਪਣੇ ਅਸੂਲਾਂ ਤੇ ਮਰ ਮਿਟਣਾ ਹੈ ਉਨ੍ਹਾਂ ਲਈ ਇਹ ਗੱਲਾਂ ਬਹੁਤ ਵੱਡੀਆਂ ਹਨ। ਜਿਨ੍ਹਾਂ ਸਰਦਾਰਾਂ ਨੇ ਬਾਦਸ਼ਾਹਾਂ ਦੀਆਂ ਤਾਬੇਦਾਰੀਆਂ ਕਬੂਲੀਆਂ ਸਨ, ਉਨ੍ਹਾਂ ਦਾ ਅੱਜ ਦੇ ਇਤਿਹਾਸ ਵਿਚ ਥਾਂ ਵੀ ਕੋਈ ਨਹੀਂ ਹੈ। ਜਿਵੇਂ ਕਿ ਪਟਿਆਲੇ ਦਾ ਰਾਜਾ ਸਾਹਿਬ ਸਿੰਘ, ਜੰਮੂ ਦਾ ਹਿੰਦੂ ਰਾਜਾ ਦਲੇਲ ਸਿੰਘ ਅਤੇ ਕਾਂਗੜੇ ਦਾ ਹਿੰਦੂ ਰਾਜਾ ਸੰਸਾਰ ਚੰਦ। ਇਤਿਹਾਸ ਵੀ ਉਸੇ ਦਾ ਹੁੰਦਾ ਹੈ ਜਿਸ ਨੇ ਆਪਣੀ ਤਾਕਤ ਦੇ ਜ਼ੋਰ ਨਾਲ ਰਾਜ-ਭਾਗ ਪਰਾਪਤ ਕੀਤਾ ਹੁੰਦਾ ਹੈ।

ਲਾਹੌਰ ਦੇ ਆਲੇ-ਦੁਆਲੇ ਡੇਢ ਸੌ ਮੀਲ ਦੇ ਖੇਤਰ ਵਿਚ ਖਾਲਸੇ ਨੇ ਨਾ ਕਿਸੇ ਪਿੰਡ ਵਿਚੋਂ ਅਨਾਜ ਬਗੈਰਾ ਦੀ ਉਗਰਾਹੀ ਹੋਣ ਦਿੱਤੀ ਸੀ ਅਤੇ ਨਾ ਹੀ ਖੇਤਾਂ ਵਿਚ ਕੋਈ ਫਸਲ ਛੱਡੀ ਸੀ। ਦੁਸ਼ਮਣ ਨੂੰ ਮਾਰਨ ਲਈ ਇਸ ਤਰ੍ਹਾਂ ਦੀ ਤਬਾਹੀ ਜ਼ਰੂਰੀ ਸੀ। ਸ਼ਹਿਰੀਆਂ ਅਤੇ ਫੌਜਾਂ ਵਿਚ ਹਾਹਾਕਾਰ ਮੱਚ ਗਈ ਸੀ। ਖਾਲਸਾ ਦਿਨ-ਰਾਤ ਖੇਤਾਂ ਵਿਚ ਮੰਡਰਾਉਂਦਾ ਰਹਿੰਦਾ ਸੀ। ਉਨ੍ਹਾਂ ਲਈ ਘਰ ਵੀ ਘੋੜਿਆਂ ਦੀਆਂ ਕਾਠੀਆਂ ਸਨ ਅਤੇ ਇਨ੍ਹਾਂ ਲਈ ਰਾਜ-ਗੱਦੀ ਵੀ ਘੋੜਿਆਂ ਦੀਆਂ ਕਾਠੀਆਂ ਸਨ। ਉਹ ਖੇਤਾਂ ਵਿਚ ਹੀ ਅੱਗਾਂ ਬਾਲ ਕੇ ਆਪਣਾ ਲੰਗਰ ਤਿਆਰ ਕਰਦੇ ਸਨ। ਦਸੰਬਰ ਦੀਆਂ ਠੰਢੀਆਂ ਰਾਤਾਂ ਵਿਚ ਉਹ ਸ਼ੇਰਾਂ

ਵਾਂਗ ਗਰਜਦੇ ਰਹਿੰਦੇ ਸਨ। ਅਫ਼ਗਾਨ ਅਧਿਕਾਰੀ ਅਤੇ ਫੌਜਾਂ ਸ਼ਹਿਰ ਦੇ ਅੰਦਰ ਹੀ ਬੰਦ ਹੋਏ ਠੁਰ-ਠੁਰ ਕਰਦੇ ਰਹਿੰਦੇ ਸਨ। ਸ਼ਾਹ ਜ਼ਮਾਨ ਨੇ ਕਿਲ੍ਹੇ ਦੇ ਦਰਵਾਜ਼ੇ ਉਪਰ ਖਲੋ ਕੇ ਆਪਣੇ ਅਧਿਕਾਰੀਆਂ ਪਾਸੋਂ ਸਿੰਘ ਸਰਦਾਰਾਂ ਦੇ ਨਾਂ ਅਨੇਕਾਂ ਵਾਰ ਉੱਚੀ-ਉੱਚੀ ਬੁਲਵਾ ਕੇ ਇਹ ਸੁਨੇਹੇ ਦੇਣ ਦੀਆਂ ਕੋਸ਼ਿਸ਼ਾਂ ਕੀਤੀਆਂ ਸਨ ਕਿ ਉਸ ਦਾ ਇਰਾਦਾ ਛੇਤੀ ਹੀ ਵਾਪਸ ਜਾਣ ਦਾ ਹੈ ਇਸ ਲਈ ਸਿੰਘ ਸਰਦਾਰਾਂ ਨੂੰ ਉਸ ਕੋਲ ਆ ਕੇ ਸੁਲਹਾ ਦੀ ਗੱਲ ਕਰ ਲੈਣੀ ਚਾਹੀਦੀ ਹੈ। ਸਿੰਘ ਸਰਦਾਰਾਂ ਨੇ ਸ਼ਾਹ ਜ਼ਮਾਨ ਦਾ ਇਕ ਵੀ ਸੁਨੇਹਾ ਗੰਭੀਰਤਾ ਨਾਲ ਨਹੀਂ ਸੁਣਿਆ। ਇਨ੍ਹਾਂ ਦਾ ਇੱਕੋ ਹੀ ਜਵਾਬ ਹੁੰਦਾ ਸੀ ਕਿ 'ਕਾਬਲੀ ਕੁੱਤਿਓ! ਵਾਪਸ ਕਾਬੁਲ ਚਲੇ ਜਾਓ, ਪੰਜਾਬ ਖਾਲਸੇ ਦਾ ਹੈ।'

ਅਖੀਰ ਸਭ ਪਾਸਿਓਂ ਨਿਰਾਸ਼ ਹੋ ਕੇ ਸ਼ਾਹ ਜ਼ਮਾਨ ਨੇ 4 ਜਨਵਰੀ, 1799 ਨੂੰ ਲਾਹੌਰ ਛੱਡਣ ਦਾ ਫੈਸਲਾ ਕਰ ਲਿਆ। ਖਾਲਸੇ ਪਾਸ ਸੁਨੇਹੇ ਭੇਜੇ ਗਏ ਕਿ ਸ਼ਾਹ ਨੂੰ ਵਾਪਸ ਜਾਂਦੇ ਸਮੇਂ ਕੋਈ ਔਖਿਆਈ ਨਾ ਹੋਵੇ। ਖਾਲਸਾ ਬੜੀ ਬੇਸਬਰੀ ਨਾਲ ਸ਼ਾਹ ਦੀ ਲਾਹੌਰ ਵਿਚੋਂ ਵਾਪਸੀ ਦਾ ਸਮਾਂ ਉਡੀਕ ਰਿਹਾ ਸੀ। ਰਸਤੇ ਵਿਚ ਘੱਟ ਤੋਂ ਘੱਟ ਪੜਾਅ ਕਰਦਾ ਹੋਇਆ ਸ਼ਾਹ ਵਾਪਸ ਜਾ ਰਿਹਾ ਸੀ। ਉਹ ਸਿਰਫ਼ 26 ਦਿਨਾਂ ਵਿਚ ਹੀ ਪਿਸ਼ਾਵਰ ਪਹੁੰਚ ਗਿਆ ਸੀ। ਰਸਤੇ ਵਿਚ ਜਿਹਲਮ ਦਰਿਆ ਵਿਚ ਪਾਣੀ ਦਾ ਵਹਾਅ ਤੇਜ਼ ਹੋਣ ਕਾਰਨ ਉਸ ਨੇ ਵੱਡੀਆਂ ਤੋਪਾਂ ਨੂੰ ਕਢਵਾਉਣ ਖਾਤਰ ਸਮਾਂ ਜ਼ਾਇਆ ਨਹੀਂ ਕੀਤਾ ਸੀ। ਦਰਿਆ ਵਿਚ ਖੁਭ ਚੁੱਕੀਆਂ ਤੋਪਾਂ ਨੂੰ ਉਥੇ ਹੀ ਦਰਿਆ ਵਿਚ ਛੱਡ ਕੇ ਸ਼ਾਹ ਅੱਗੇ ਚਲਾ ਗਿਆ। ਇਸ ਤਰ੍ਹਾਂ ਦੀ ਹਾਲਤ ਸੀ ਹਿੰਦੁਸਤਾਨ ਦੇ ਜੇਤੂ ਦੀ। ਤੋਪਾਂ ਕਿਸੇ ਫੌਜ ਲਈ ਸਭ ਤੋਂ ਵੱਧ ਕੀਮਤੀ ਵਸਤੂ ਹੁੰਦੀਆਂ ਹਨ ਪਰ ਹਾਲਾਤ ਤੋਂ ਮਜ਼ਬੂਰ ਹੋਇਆ ਸ਼ਾਹ ਜ਼ਮਾਨ ਇਨ੍ਹਾਂ ਨੂੰ ਵੀ ਦਰਿਆ ਵਿਚ ਡੁੱਬੀਆਂ ਹੀ ਛੱਡ ਗਿਆ ਸੀ।

ਉਕਤ ਘਟਨਾਵਾਂ ਨੂੰ ਦੇਖ ਕੇ ਇੰਜ ਲਗਦਾ ਹੈ ਕਿ ਜਾਂ ਤਾਂ ਸ਼ਾਹ ਜ਼ਮਾਨ ਉੱਕਾ ਹੀ ਬੇਵਕੂਫ ਬਾਦਸ਼ਾਹ ਸੀ ਜਿਸ ਨੂੰ ਸਮੇਂ ਦੀਆਂ ਪਰਸਥਿਤੀਆਂ ਦਾ ਕੋਈ ਗਿਆਨ ਹੀ ਨਹੀਂ ਸੀ ਤੇ ਜਾਂ ਫਿਰ ਉਹ ਭੋਗ-ਬਿਲਾਸ ਵਿਚ ਦਿਨ-ਰਾਤ ਹੀ ਉਲਝਿਆ ਰਹਿੰਦਾ ਸੀ। ਉਸ ਲਈ ਪਹਿਲੀ ਗੱਲ ਤਾਂ ਇਹ ਜ਼ਰੂਰੀ ਸੀ ਕਿ ਉਸ ਨੂੰ ਕੋਈ ਪੱਕਾ ਪਰਬੰਧ ਕੀਤੇ ਬਿਨਾ ਹਿੰਦੁਸਤਾਨ ਵਿਚ ਆਉਣ ਦੀ ਲੋੜ ਹੀ ਨਹੀਂ ਸੀ। ਦੂਜਾ, ਉਸ ਨੂੰ ਖਾਲਸੇ ਦੀ ਸ਼ਕਤੀ ਦਾ ਪਤਾ ਨਹੀਂ ਸੀ। ਅਸਲ ਵਿਚ ਖਾਲਸੇ ਦੀ ਸ਼ਕਤੀ ਬਾਰੇ ਕਿਸੇ ਨੂੰ ਵੀ ਪਤਾ ਨਹੀਂ ਸੀ। ਨਾ ਹੀ ਕਿਸੇ ਹਾਕਮ ਨੇ ਖਾਲਸੇ ਦੀ ਸੋਚ ਨੂੰ ਸਮਝਿਆ ਸੀ ਅਤੇ ਨਾ ਹੀ ਪਿੱਛੋਂ ਕਿਸੇ ਇਤਿਹਾਸਕਾਰ ਨੇ ਹੀ ਇਸ ਸੋਚ ਨੂੰ ਸਮਝਿਆ ਹੈ। ਉਨ੍ਹਾਂ ਨੇ ਕੇਵਲ ਖਾਲਸੇ ਦੇ ਧੜਿਆਂ ਨੂੰ ਹੀ ਦੇਖਿਆ ਸੀ। ਖਾਲਸੇ ਦੀ ਉਸ ਸੋਚ ਨੂੰ ਨਹੀਂ ਦੇਖਿਆ ਸੀ ਜਿਹੜੀ ਉਨ੍ਹਾਂ ਨੂੰ ਅਕਾਲ ਤਖ਼ਤ ਸਾਹਿਬ ਅਤੇ ਸਰਬੱਤ ਖਾਲਸੇ ਦੀ ਮਰਯਾਦਾ ਨਾਲ ਜੋੜ ਕੇ ਰੱਖਦੀ ਸੀ। ਸ਼ਾਹ ਜ਼ਮਾਨ ਨੇ ਸਿਰਫ ਖਾਲਸੇ ਦੇ ਧੜਿਆਂ ਨੂੰ ਹੀ ਦੇਖਿਆ ਸੀ। ਜੇ ਕਿਤੇ ਸ਼ਾਹ ਨੇ ਅਕਾਲ ਤਖ਼ਤ ਸਾਹਿਬ ਤੇ ਪਹੁੰਚ ਕੇ ਖਾਲਸੇ ਅੱਗੇ ਕੋਈ ਪੇਸ਼ਕਸ਼ ਰੱਖੀ ਹੁੰਦੀ ਤਾਂ ਉਸ ਦਾ ਸਿੱਟਾ ਨਿਸ਼ਚੇ ਹੀ ਕੁਝ ਹੋਰ

ਹੋਣਾ ਸੀ। ਉਸ ਨੇ ਇਸ ਤਰ੍ਹਾਂ ਕੁਝ ਨਹੀਂ ਕੀਤਾ ਸੀ। ਉਹ ਕਦੇ ਕਿਸੇ ਨੇਤਾ ਨੂੰ ਆਉਣ ਲਈ ਕਹਿੰਦਾ ਸੀ, ਕਦੇ ਕਿਸੇ ਹੋਰ ਨੇਤਾ ਨੂੰ। ਕਦੇ ਉਹ ਧੜਿਆਂ ਨੂੰ ਆਪਸ ਵਿਚ ਪਾੜ ਕੇ ਇਕ ਦੂਜੇ ਨੂੰ ਵਰਤਣਾ ਚਾਹੁੰਦਾ ਸੀ। ਇੱਕ ਵਿਅਕਤੀ ਕਦੇ ਵੀ ਰਾਸ਼ਟਰੀ ਹਿੱਤਾਂ ਦਾ ਬੁਲਾਰਾ ਨਹੀਂ ਹੋ ਸਕਦਾ ਸੀ। ਖਾਲਸੇ ਦੇ ਰਾਸ਼ਟਰੀ ਹਿੱਤਾਂ ਦੀ ਨੁਮਾਇੰਦਗੀ ਅਕਾਲ ਤਖ਼ਤ ਸਾਹਿਬ ਕਰਦਾ ਸੀ। ਅਕਾਲ ਤਖ਼ਤ ਸਾਹਿਬ ਤੋਂ ਜਿਹੜਾ ਵੀ ਨੇਤਾ ਚੁਣਿਆ ਜਾਂਦਾ ਸੀ ਉਹ ਹੀ ਖਾਲਸੇ ਦਾ ਰਾਸ਼ਟਰੀ ਨੇਤਾ ਹੁੰਦਾ ਸੀ। ਇਸੇ ਕਰਕੇ ਸ਼ਾਹ ਜ਼ਮਾਨ ਅਸਫਲ ਰਿਹਾ ਸੀ। ਜਿਹੜਾ ਬਾਦਸ਼ਾਹ ਦਰਿਆ ਵਿਚੋਂ ਆਪਣੀਆਂ ਤੋਪਾਂ ਵੀ ਨਹੀਂ ਕਢਵਾ ਸਕਿਆ ਸੀ, ਉਹ ਹੋਰ ਕੀ ਕਰ ਸਕਦਾ ਸੀ? ਇਹੋ ਜਿਹੀ ਉਸ ਦੇ ਸਾਹਮਣੇ ਕਿਹੜੀ ਜਲਦੀ ਸੀ ਜਿਹੜੀ ਉਸ ਨੂੰ ਤੋਪਾਂ ਦਰਿਆ ਵਿਚ ਹੀ ਛੱਡ ਕੇ ਅੱਗੇ ਜਾਣ ਲਈ ਮਜ਼ਬੂਰ ਕਰ ਰਹੀ ਸੀ।

ਉਸ ਦੇ ਚਚੇਰੇ ਭਰਾ ਮਹਿਮੂਦ ਦੀ ਬਗਾਵਤ ਜੇ ਇਤਨੀ ਹੀ ਗੰਭੀਰ ਸੀ ਕਿ ਸ਼ਾਹ ਦਰਿਆ ਵਿਚੋਂ ਤੋਪਾਂ ਵੀ ਨਹੀਂ ਕਢਵਾ ਸਕਿਆ ਸੀ, ਫਿਰ ਤਾਂ ਉਸ ਨੂੰ ਮਹਿਮੂਦ ਨੂੰ ਪਿੱਛੇ ਛੱਡ ਕੇ ਹਿੰਦੁਸਤਾਨ ਵਿਚ ਆਉਣਾ ਹੀ ਨਹੀਂ ਸੀ ਚਾਹੀਦਾ। ਮਹਿਮੂਦ ਦੀਆਂ ਬਗਾਵਤਾਂ ਇਤਨੀਆਂ ਗੰਭੀਰ ਨਹੀਂ ਸਨ, ਜਿੰਨੀਆਂ ਗੰਭੀਰ ਸ਼ਾਹ ਜ਼ਮਾਨ ਦੀਆਂ ਆਪਣੀਆਂ ਗਲਤੀਆਂ ਸਨ। ਉਸ ਦੀਆਂ ਕਮਜ਼ੋਰ ਨੀਤੀਆਂ ਉਸ ਨੂੰ ਕੋਈ ਨਿਰਣਾਇਕ ਕੰਮ ਕਰਨ ਹੀ ਨਹੀਂ ਦਿੰਦੀਆਂ ਸਨ। ਮਹਿਮੂਦ ਨੇ ਅਨੇਕਾਂ ਵਾਰ ਬਗਾਵਤਾਂ ਕੀਤੀਆਂ ਸਨ।ਹਰ ਵਾਰ ਹੀ ਸ਼ਾਹ ਜ਼ਮਾਨ ਉਸ ਦੀ ਬਗਾਵਤ ਨੂੰ ਦਬਾ ਕੇ ਉਸ ਨੂੰ ਮੁਆਫ ਕਰ ਦਿੰਦਾ ਸੀ। ਅਸਲ ਵਿਚ ਖਾਲਸੇ ਦਾ ਡਰ ਉਸ ਦੇ ਮਨ ਵਿਚ ਬੈਠ ਚੁੱਕਿਆ ਸੀ। ਉਹ ਸਮਝਦਾ ਸੀ ਕਿ ਕਿਤੇ ਉਹ ਖਾਲਸੇ ਨਾਲ ਉਲਝ ਕੇ ਹੀ ਨਾ ਮਾਰਿਆ ਜਾਵੇ। ਸ਼ਾਹ ਜ਼ਮਾਨ ਆਪਣੇ ਨਿਰਣੇ ਦਾ ਪੱਕਾ ਹੈ ਹੀ ਨਹੀਂ ਸੀ। ਉਹ ਸਮਝਦਾ ਸੀ ਕਿ ਹਿੰਦੁਸਤਾਨ ਦੇ ਰਾਜੇ ਅਤੇ ਨਵਾਬ ਆਪਣੇ ਆਪ ਹੀ ਉਸ ਅੱਗੇ ਸਮਰੱਪਣ ਕਰ ਜਾਣਗੇ। ਉਸ ਨੂੰ ਕੇਵਲ ਆਪਣੇ ਦਾਦੇ ਦੇ ਪਿਛੋਕੜ ਦਾ ਹੀ ਪਤਾ ਸੀ। ਉਸ ਨੂੰ ਖਾਲਸੇ ਦੀ ਮਾਨਸਿਕਤਾ ਦਾ ਪਤਾ ਨਹੀਂ ਸੀ। ਉਹ ਹੰਢਿਆ-ਵਰਤਿਆ ਹੁਕਮਰਾਨ ਜਾਂ ਜਰਨੈਲ ਨਹੀਂ ਸੀ। ਉਹ ਆਪਣੇ ਹਰਮ ਦੀਆਂ ਔਰਤਾਂ ਵਿਚ ਹੀ ਘਿਰਿਆ ਰਹਿੰਦਾ ਸੀ। ਹਰਮ ਦੀਆਂ ਬੇਗਮਾਂ ਜਿਵੇਂ ਸਲਾਹ ਦਿੰਦੀਆਂ ਸਨ ਉਹ ਉਸੇ ਤਰ੍ਹਾਂ ਹੀ ਕਰਦਾ ਸੀ। ਸਿੱਟੇ ਵਜੋਂ ਉਹ ਨਾ ਹੀ ਖਾਲਸੇ ਦੇ ਖਿਲਾਫ਼ ਗੰਭੀਰਤਾ ਨਾਲ ਲੜ ਸਕਿਆ ਸੀ, ਨਾ ਹੀ ਮੁਗ਼ਲ ਬਾਦਸ਼ਾਹ ਦੀ ਗੰਭੀਰਤਾ ਨਾਲ ਮਦਦ ਹੀ ਕਰ ਸਕਿਆ ਸੀ ਅਤੇ ਨਾ ਹੀ ਉਹ ਪੂਰੀ ਗੰਭੀਰਤਾ ਨਾਲ ਕਾਬੁਲ ਵਿਚ ਹੀ ਰਾਜ-ਭਾਗ ਚਲਾ ਸਕਿਆ ਸੀ।

1799 ਵਿਚ ਪੰਜਾਬ ਵਿਚੋਂ ਵਾਪਸ ਜਾ ਕੇ ਜਦੋਂ ਕਾਬੁਲ ਪਹੁੰਚਿਆ ਸੀ ਤਾਂ ਸ਼ਾਹ ਜ਼ਮਾਨ ਆਪਣੇ ਹੀ ਸਰਦਾਰਾਂ ਵੱਲੋਂ ਘੜੀ ਗਈ ਸਾਜਿਸ਼ ਵਿਚ ਉਲਝ ਗਿਆ ਸੀ। ਉਸ ਦੇ ਇਕ ਧੋਖੇਬਾਜ਼ ਅਧਿਕਾਰੀ ਵਫ਼ਾਦਾਰ ਖਾਨ ਨੇ ਸਾਜਿਸ਼ ਰਚੀ ਸੀ। ਪਰ ਇਹ ਸਾਜ਼ਿਸ਼ੀ ਪਕੜੇ ਗਏ ਸਨ। ਵਫ਼ਾਦਾਰ ਖਾਨ ਅਤੇ ਪਾਇੰਦੇ ਖਾਨ, ਸਾਜਿਸ਼ ਰਚਣ ਵਾਲੇ, ਮਾਰ ਦਿੱਤੇ ਗਏ ਸਨ। ਪਾਇੰਦੇ ਖਾਨ ਦਾ ਇਕ ਵੱਡਾ ਭਰਾ ਫਤਾਹ ਖਾਨ ਸੀ। ਉਹ ਭੱਜ ਕੇ ਖੁਰਾਸਾਨ ਪਹੁੰਚ

ਗਿਆ ਸੀ। ਉਹ ਸ਼ਾਹ ਜ਼ਮਾਨ ਦੇ ਚਚੇਰੇ ਭਰਾ ਮਹਿਮੂਦ ਨਾਲ ਮਿਲ ਗਿਆ ਸੀ। ਉਸ ਦੀ ਉਕਸਾਹਟ ਵਿਚ ਆ ਕੇ ਮਹਿਮੂਦ ਨੇ ਪਹਿਲਾਂ ਤਾਂ ਸ਼ਾਹ ਜ਼ਮਾਨ ਕੋਲੋਂ ਫਰਾਹ ਸ਼ਹਿਰ ਨੂੰ ਖੋਹ ਲਿਆ ਸੀ ਜਿਹੜਾ ਕਾਬੁਲ ਤੋਂ 850 ਕਿਲੋਮੀਟਰ ਦੂਰ ਸੀ। ਫਿਰ ਕੁਝ ਸਮੇਂ ਬਾਅਦ ਮਹਿਮੂਦ ਨੇ ਕੰਧਾਰ ਤੇ ਵੀ ਕਬਜ਼ਾ ਕਰ ਲਿਆ ਸੀ, ਜਿਹੜਾ ਕਾਬੁਲ ਤੋਂ ਪੰਜ ਸੌ ਕਿਲੋਮੀਟਰ ਦੀ ਵਿੱਥ ਤੇ ਸੀ। ਸ਼ਾਹ ਜ਼ਮਾਨ ਮਹਿਮੂਦ ਦਾ ਮੁਕਾਬਲਾ ਕਰਨ ਲਈ ਅੱਗੇ ਵਧਿਆ ਅਤੇ ਸੈਨਾ ਲੈ ਕੇ ਸਾਰ-ਏ-ਆਸਪ ਦੀ ਥਾਂ ਤੇ ਪਹੁੰਚ ਗਿਆ ਸੀ। ਉਥੇ ਫਤਾਹ ਖਾਨ ਨੇ ਚਲਾਕੀ ਨਾਲ ਸ਼ਾਹ ਜ਼ਮਾਨ ਦੇ ਸਭ ਤੋਂ ਵੱਡੇ ਅਧਿਕਾਰੀ ਅਹਿਮਦ ਖਾਨ ਨੂਰਜਈ ਜਲਾਲਾਬਾਦੀ ਨੂੰ ਗੰਢ ਲਿਆ ਸੀ। ਇਸ ਦੀ ਗਦਾਰੀ ਕਾਰਨ ਸ਼ਾਹ ਜ਼ਮਾਨ ਨੂੰ ਲੜਾਈ ਵਿਚੋਂ ਹਾਰ ਕੇ ਭੱਜਣਾ ਪਿਆ ਸੀ। ਸ਼ਾਹ ਜ਼ਮਾਨ ਭੱਜ ਕੇ ਆਪਣੇ ਸਭ ਤੋਂ ਵਧ ਭਰੋਸੇਯੋਗ ਰਹੇ ਸਹਾਇਕ ਮੁੱਲਾਂ ਆਸ਼ਿਕ ਕੋਲ ਜਾ ਠਹਿਰਿਆ ਸੀ। ਇਤਨੇ ਚਿਰ ਵਿਚ ਮਹਿਮੂਦ ਨੇ ਕਾਬੁਲ ਨੂੰ ਵੀ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਮੁੱਲਾਂ ਆਸ਼ਿਕ ਨੇ ਧੋਖਾ ਕਰ ਕੇ ਸ਼ਾਹ ਜ਼ਮਾਨ ਨੂੰ ਮਹਿਮੂਦ ਦੇ ਹਵਾਲੇ ਕਰ ਦਿੱਤਾ ਸੀ। ਜਦੋਂ ਸ਼ਾਹ ਜ਼ਮਾਨ ਨੂੰ ਵਾਪਸ ਕਾਬੁਲ ਲੈ ਕੇ ਜਾਇਆ ਜਾ ਰਿਹਾ ਸੀ ਤਾਂ ਰਸਤੇ ਵਿਚ ਹੀ ਉਸ ਦੀਆਂ ਅੱਖਾਂ ਕੱਢ ਕੇ ਅੰਨ੍ਹਾ ਕਰ ਦਿੱਤਾ ਗਿਆ ਸੀ। ਫਿਰ ਉਸ ਨੂੰ ਪਿਸ਼ਾਵਰ ਦੇ ਬਾਲਾ ਹਿਸਾਰ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ ਸੀ। ਅੰਨ੍ਹਾਂ ਹੋਣ ਤੋਂ ਬਾਅਦ ਉਹ ਪੰਜਾਹ ਸਾਲਾਂ ਤੱਕ ਜਿਉਂਦਾ ਰਿਹਾ ਸੀ। ਪਹਿਲਾਂ ਉਸ ਨੇ ਮਹਾਰਾਜਾ ਰਣਜੀਤ ਸਿੰਘ ਕੋਲੋਂ ਸ਼ਰਨ ਮੰਗੀ ਸੀ ਪਰ ਪਿੱਛੋਂ ਅੰਗਰੇਜ਼ਾਂ ਨੇ ਉਸ ਨੂੰ ਆਪਣੇ ਪਾਸ ਲੁਧਿਆਣੇ ਲਿਆਂਦਾ ਸੀ। ਇਥੇ ਹੀ ਉਹ ਮਰ ਗਿਆ ਸੀ। ਉਸ ਨੂੰ ਫਤਿਹਗੜ੍ਹ ਸਾਹਿਬ ਵਿਖੇ ਸਥਿਤ ਰੋਜ਼ਾ ਸ਼ਰੀਫ਼ ਵਿਖੇ ਦਫ਼ਨਾਇਆ ਗਿਆ ਸੀ।

ਇਸ ਤਰ੍ਹਾਂ ਜਿਸ ਬਾਦਸ਼ਾਹ ਨੇ ਖ਼ੁਦ, ਉਸ ਦੇ ਪਿਤਾ ਤੈਮੂਰ ਅਤੇ ਦਾਦੇ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਨੂੰ ਅਤੇ ਹਿੰਦੁਸਤਾਨ ਨੂੰ ਦਿਲ ਭਰ ਕੇ ਲੁੱਟਿਆ ਸੀ ਅਤੇ ਬਰਬਾਦ ਕੀਤਾ ਸੀ ਉਸ ਨੇ ਖੁਦ ਆਪਣੀ ਜ਼ਿੰਦਗੀ ਦੇ ਅਖੀਰਲੇ ਸਾਲ ਪੰਜਾਬ ਵਿਚ ਭਿਖਾਰੀਆਂ ਵਾਂਗ ਬਿਤਾਏ ਸਨ ਅਤੇ ਆਖਰ ਇਥੋਂ ਦੀ ਮਿੱਟੀ ਵਿਚ ਹੀ ਮਿਲ ਕੇ ਉਹ ਮਿੱਟੀ ਹੋ ਗਿਆ ਸੀ। ਉਹ ਬੇਉਲਾਦਾ ਸੀ। ਇਉਂ ਉਸ ਦੀ ਮੌਤ ਨਾਲ ਅਬਦਾਲੀ ਦੇ ਪਰਿਵਾਰ ਦੀ ਰਾਜ ਕਰਨ ਵਾਲੀ ਸ਼ਾਖਾ ਖ਼ਤਮ ਹੋ ਗਈ ਸੀ।

ਇੱਧਰ ਪੰਜਾਬ ਵਿਚ ਸ਼ਾਹ ਜ਼ਮਾਨ ਦੇ ਜਾਣ ਬਾਅਦ ਲਾਹੌਰ ਖਾਲੀ ਹੋ ਗਿਆ ਸੀ। ਜਿਹੜੇ ਲੋਕ ਸ਼ਾਹ ਜ਼ਮਾਨ ਦੇ ਆਉਣ ਸਮੇਂ ਲਾਹੌਰ ਛੱਡ ਕੇ ਚਲੇ ਗਏ ਸਨ ਉਹ ਵਾਪਸ ਆਉਣ ਤੋਂ ਡਰਦੇ ਸਨ। ਲਾਹੌਰ ਦੇ ਮਾਲਕ ਭੰਗੀ ਸਰਦਾਰ ਵੀ ਬਾਹਰ ਹੀ ਸਨ। ਇਹ ਤਿੰਨੋਂ ਭੰਗੀ ਸਰਦਾਰ ਵੀ ਪੰਦਰਾਂ ਦਿਨਾਂ ਤੱਕ ਵਾਪਸ ਲਾਹੌਰ ਨਹੀਂ ਸਨ ਆਏ। ਇਹ ਸਿਰਫ਼ ਰਣਜੀਤ ਸਿੰਘ ਹੀ ਸੀ ਜਿਹੜਾ ਲਾਹੌਰ ਤੋਂ ਗਏ ਹੋਏ ਪਰਿਵਾਰਾਂ ਨੂੰ ਵਾਪਸ ਲਾਹੌਰ ਲੈ ਕੇ ਆਇਆ ਸੀ। 1799 ਦੀ ਬਸੰਤ ਪੰਚਮੀ ਦੇ ਤਿਉਹਾਰ ਨੂੰ ਸਭ ਲਾਹੌਰ ਵਾਸੀਆਂ ਨੇ ਬੜੀ ਧੂਮ-ਧਾਮ ਨਾਲ ਮਨਾਇਆ ਸੀ।[27]

ਇਸ ਤਰ੍ਹਾਂ ਪੰਜਾਬ ਦੇ ਹਾਲਾਤ ਵੀ ਇਕ ਦਮ ਬਦਲ ਗਏ ਸਨ। ਪੰਜਾਬ ਵਿਚ ਰਣਜੀਤ ਸਿੰਘ ਇਕ ਨੇਤਾ ਦੇ ਰੂਪ ਵਿਚ ਉੱਭਰ ਰਿਹਾ ਸੀ। ਭੰਗੀ ਸਰਦਾਰਾਂ ਨੇ ਲਾਹੌਰ ਨੂੰ ਛੱਡ ਕੇ ਆਪਣੇ ਆਪ ਨੂੰ ਬਿਲਕੁਲ ਹੀ ਖ਼ਤਮ ਕਰ ਲਿਆ ਸੀ। ਲਾਹੌਰ ਦੀ ਸਾਰੀ ਜਨਤਾ ਰਣਜੀਤ ਸਿੰਘ ਨਾਲ ਸੀ। ਟਿਕ-ਟਿਕਾ ਹੋਣ ਤੇ ਲਾਹੌਰ ਦੇ ਸਿਆਣੇ ਸਿਆਣੇ ਸੱਜਣਾਂ ਦਾ ਇਕ ਵਫ਼ਦ ਰਣਜੀਤ ਸਿੰਘ ਕੋਲ ਗਿਆ। ਇਸ ਵਫ਼ਦ ਨੇ ਬੇਨਤੀ ਕੀਤੀ ਕਿ ਰਣਜੀਤ ਸਿੰਘ ਲਾਹੌਰ ਨੂੰ ਆਪਣੇ ਅਧੀਨ ਕਰ ਲਵੇ। ਹਾੜ੍ਹ ਸੁਦੀ ਪੰਚਮੀ ਸੰਮਤ 1856 ਬਿ. ਮੁਤਾਬਕ ਸੰਨ 1799 ਈ. ਨੂੰ[28] ਵਫ਼ਦ ਦੀ ਬੇਨਤੀ ਅਨੁਸਾਰ ਰਣਜੀਤ ਸਿੰਘ ਆਪਣੀ ਸੈਨਾ ਸਮੇਤ ਸ਼ਾਮ ਨੂੰ ਲਾਹੌਰ ਪਹੁੰਚਿਆ। ਰਾਤ ਪੈਣ ਤੇ ਕੁਝ ਅਦਿੱਖ ਰਸਤਿਆਂ ਵਿਚੋਂ ਦੀ ਰਣਜੀਤ ਸਿੰਘ ਲਾਹੌਰ ਵਿਚ ਦਾਖ਼ਲ ਹੋ ਗਿਆ ਅਤੇ ਰਾਤੋ-ਰਾਤ ਸਾਰੇ ਸ਼ਹਿਰ ਉਪਰ ਕਬਜ਼ਾ ਕਰ ਲਿਆ। ਫ਼ਕੀਰ ਵਹੀਦਉੱਦੀਨ ਅਨੁਸਾਰ, "ਲਾਹੌਰ ਪੰਜਾਬ ਦਾ ਸਭ ਤੋਂ ਵੱਡਾ ਸ਼ਹਿਰ ਸੀ। ਸਿੱਖਾਂ ਦੀਆਂ ਨਜ਼ਰਾਂ ਵਿੱਚ ਇਹ ਅੰਮ੍ਰਿਤਸਰ ਤੋਂ ਦੂਸਰੇ ਨੰਬਰ ਤੇ ਸੀ ਕਿਉਂਕਿ ਲਾਹੌਰ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦਾ ਜਨਮ ਅਸਥਾਨ ਸੀ। ਹੋਰ ਵੱਡੀ ਗੱਲ ਇਹ ਕਿ ਇਹ ਸੂਬੇ ਦੀ ਰਾਜਧਾਨੀ ਸੀ। ਇਸ ਦੇ ਕਬਜ਼ੇ ਨੇ ਕੇਵਲ ਰਣਜੀਤ ਸਿੰਘ ਦੀ ਤਾਕਤ ਤੇ ਮਹੱਤਤਾ ਨੂੰ ਹੀ ਨਹੀਂ ਵਧਾਇਆ ਸਗੋਂ ਉਸ ਨੂੰ ਇਸ ਨਾਲ ਬਾਕੀ ਸਾਰੇ ਪੰਜਾਬ ਤੇ ਅਧਿਕਾਰ ਜਮਾਉਣ ਦਾ ਰਾਜਸੀ ਹੱਕ ਵੀ ਮਿਲ ਗਿਆ ਸੀ।"[29]

ਅਖੀਰ ਵਿਚ ਇਸ ਸਾਰੇ ਹਾਲਾਤ ਤੇ ਇਕ ਸਰਸਰੀ ਜਿਹੀ ਝਾਤ ਮਾਰ ਕੇ ਸਮੇਂ ਦੀਆਂ ਘਟਨਾਵਾਂ ਨੂੰ ਇਕ ਤਰਕਪੂਰਨ ਸਿਖਰ ਤੇ ਪਹੁੰਚਾਉਣ ਦੀ ਕੋਸ਼ਿਸ਼ ਕਰਦੇ ਹਾਂ। 1760ਵਿਆਂ ਵਿਚ ਮਿਸਲ ਰਾਜ ਦੀ ਸਥਾਪਤੀ ਇਕ ਆਪ-ਮੁਹਾਰੇ ਅਤੇ ਬਿਨਾ ਕਿਸੇ ਸੋਚ-ਵਿਚਾਰ ਦੇ ਸਥਾਪਤ ਹੋਇਆ ਰਾਜ ਸੀ। ਮਿਸਲ ਰਾਜ ਉਸ ਸੰਘਰਸ਼ ਦਾ ਸਿੱਟਾ ਸੀ ਜਿਹੜਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਅਰੰਭਿਆ ਗਿਆ ਸੀ। ਅਠਾਰ੍ਹਵੀਂ ਸਦੀ ਦੇ ਤਕਰੀਬਨ ਪੰਜਾਹ ਸਾਲ ਇਸ ਸੰਘਰਸ਼ ਵਿਚ ਹੀ ਬੀਤ ਗਏ ਸਨ। ਇਨ੍ਹਾਂ ਪੰਜਾਹ ਸਾਲਾਂ (1716 ਤੋਂ ਲੈ ਕੇ 1765) ਦੌਰਾਨ ਪੰਜਾਬ ਵਿਚ ਲੁੱਟਾਂ-ਮਾਰਾਂ, ਕਟਾਂ-ਵੱਢ ਅਤੇ ਧੱਕਾ-ਸ਼ਾਹੀ ਦਾ ਹੀ ਬੋਲਬਾਲਾ ਰਿਹਾ ਸੀ। ਅਨੇਕਾਂ ਧਿਰਾਂ ਇਕ-ਦੂਜੀ ਨਾਲ ਗੁੱਥਮਗੁੱਥਾ ਹੋਈਆਂ ਖ਼ਤਮ ਹੁੰਦੀਆਂ ਰਹੀਆਂ। ਪਰ ਸਫ਼ਲਤਾ ਪਰਾਪਤ ਕਰ ਕੇ ਉਹ ਧਿਰ ਹੀ ਸਾਹਮਣੇ ਆਈ ਸੀ ਜਿਸ ਨੇ ਪੰਜਾਬ ਦੀ ਧਰਤੀ ਨੂੰ ਆਪਣੀ ਪਿਤਰ-ਭੂਮੀ ਸਮਝਿਆ ਸੀ। ਖਾਨਦਾਨਾਂ ਦੇ ਖਾਨਦਾਨ ਇਥੇ ਰਾਜ ਕਰਦੇ ਵੀ ਰਹੇ। ਵੱਡੇ ਵੱਡੇ ਫ਼ੌਜੀ ਜਰਨੈਲ ਇਥੇ ਜੂਝਦੇ ਵੀ ਰਹੇ। ਮੁਲਕਾਂ ਦੇ ਜੇਤੂ ਬਾਦਸ਼ਾਹ ਵੀ ਇਥੇ ਆਉਂਦੇ ਰਹੇ। ਪਰ ਸਭ ਮਿੱਟੀ ਵਿਚ ਮਿਲ ਗਏ ਸਨ ਕਿਉਂਕਿ ਉਹ ਸਿਰਫ ਲੁੱਟਣ ਲਈ ਹੀ ਇਥੇ ਆਉਂਦੇ ਰਹੇ ਸਨ।

ਸਿੰਘ ਸਰਦਾਰ ਗਰੀਬ ਹਲਵਾਹਕ ਕਿਸਾਨ, ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲੇ, ਜਿਨ੍ਹਾਂ ਨੂੰ ਨਾ ਰਾਜਨੀਤੀ ਦੀਆਂ ਚਲਾਕੀਆਂ ਦੀ ਸਮਝ ਸੀ ਅਤੇ ਨਾ ਹੀ ਇਨ੍ਹਾਂ ਨੂੰ ਸਮੇਂ ਦੇ ਦਾਅ-ਪੇਚ ਹੀ ਆਉਂਦੇ ਸਨ, ਸਿਰਫ ਆਪਣੇ ਗੁਰੂ ਦੇ ਬਚਨਾਂ ਤੇ ਭਰੋਸਾ ਕਰ ਕੇ

ਸੰਘਰਸ਼ ਵਿਚ ਜੂਝਦੇ ਸਨ। ਗੁਰੂ ਦੇ ਬਚਨ ਸਨ : 'ਪੰਜ ਪਿਆਰਿਆਂ ਦੀ ਅਗਵਾਈ ਹੇਠ *ਗੁਰੂ ਗ੍ਰੰਥ ਸਾਹਿਬ* ਦੀ ਹਜ਼ੂਰੀ ਵਿਚ ਬੈਠੋ, ਸਰਬ-ਸੰਮਤੀ ਨਾਲ ਫੈਸਲੇ ਕਰੋ। ਇਹ ਫੈਸਲੇ ਗੁਰੂ ਦੇ ਫੈਸਲੇ ਹੋਣਗੇ।' ਇਤਿਹਾਸ ਗਵਾਹ ਹੈ ਕਿ ਸਿੰਘਾਂ ਨੇ ਹਰ ਸੰਕਟ ਵਿਚ ਇਨ੍ਹਾਂ ਸ਼ਬਦਾਂ ਤੇ ਭਰੋਸਾ ਰੱਖਿਆ ਸੀ ਅਤੇ ਉਹ ਫਤਹਿਯਾਬ ਹੋ ਕੇ ਪੰਜਾਬ ਦੇ ਮਾਲਕ ਬਣ ਗਏ ਸਨ। ਘੋੜਿਆਂ ਦੀਆਂ ਕਾਠੀਆਂ ਹੀ ਉਨ੍ਹਾਂ ਦਾ ਘਰ ਸਨ ਅਤੇ ਘੋੜਿਆਂ ਦੀਆਂ ਕਾਠੀਆਂ ਹੀ ਉਨ੍ਹਾਂ ਦੀ ਜਾਇਦਾਦ ਸਨ। ਜਦੋਂ ਲੋਕਾਈ ਆਰਾਮ ਕਰਦੀ ਸੀ ਤਾਂ ਗੁਰੂ ਦੇ ਇਹ ਸੂਰਮੇ ਸਿੰਘ ਮੁਹਿੰਮਾਂ ਤੇ ਚੜ੍ਹਦੇ ਸਨ। ਜਦੋਂ ਦੁਸ਼ਮਣ ਇਨ੍ਹਾਂ ਦੇ ਹਮਲਿਆਂ ਦੀ ਉਡੀਕ ਕਰਦਾ ਸੀ ਤਾਂ ਇਹ ਕਿਤੇ ਦੂਰ ਜੰਗਲ-ਬੀਆਬਾਨਾਂ ਵਿਚ ਆਰਾਮ ਕਰ ਰਹੇ ਹੁੰਦੇ ਸਨ। ਭਾਵ ਕਿ ਸਿੰਘਾਂ ਸਾਹਮਣੇ ਕੋਈ ਸਮਾਂ ਆਰਾਮ ਕਰਨ ਦਾ ਜਾਂ ਹਮਲਾ ਕਰਨ ਦਾ ਨੀਅਤ ਨਹੀਂ ਹੁੰਦਾ ਸੀ। ਇਹ ਹਰ ਕਾਰਵਾਈ ਅਚਨਚੇਤ ਹੀ ਕਰਦੇ ਸਨ। ਅਚਨਚੇਤ ਕੀਤੀ ਗਈ ਕਾਰਵਾਈ ਦੁਸ਼ਮਣ ਨੂੰ ਸੋਚਣ ਦਾ ਸਮਾਂ ਹੀ ਨਹੀਂ ਦਿੰਦੀ ਸੀ।

ਖਾਲਸੇ ਨੂੰ ਰਾਜ ਕਿਸੇ ਨੇ ਥਾਲੀ ਵਿਚ ਪਰੋਸ ਕੇ ਨਹੀਂ ਦਿੱਤਾ ਸੀ। ਇਸ ਨੂੰ ਖਾਲਸੇ ਨੇ ਆਪਣੇ ਦੁਸ਼ਮਣਾਂ ਕੋਲੋਂ ਖੋਹ ਕੇ ਲਿਆ ਸੀ। ਬਿਨਾਂ ਸ਼ੱਕ ਖਾਲਸਾ ਇਕ ਜੱਥੇਬੰਦੀ ਵਿਚ ਪਰੋਇਆ ਹੋਇਆ ਸੀ ਅਤੇ ਇਸ ਜੱਥੇਬੰਦੀ ਦਾ ਸੁਪਰੀਮ-ਕਮਾਂਡਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸੀ। ਪਰ ਦਲ ਖਾਲਸਾ ਕੋਈ ਐਸੀ ਜੱਥੇਬੰਦੀ ਨਹੀਂ ਸੀ ਜਿਥੇ ਤਾਨਾਸ਼ਾਹੀ ਵਾਲੇ ਹੁਕਮ ਚਲਦੇ ਹੋਣ। ਇਸ ਦੀਆਂ ਗਿਆਰਾਂ ਇਕਾਈਆਂ (ਮਿਸਲਾਂ) ਸਨ ਜਿਹੜੀਆਂ ਅੰਦਰੂਨੀ ਤੌਰ ਤੇ ਬਿਲਕੁਲ ਸੁਤੰਤਰ ਸਨ। ਇਹ ਸਿਰਫ ਸਾਂਝੇ ਖ਼ਤਰੇ ਸਮੇਂ ਹੀ ਦਲ ਖਾਲਸਾ ਦੇ ਰੂਪ ਵਿਚ ਚਲਦੀਆਂ ਸਨ। ਇਸੇ ਤਰ੍ਹਾਂ ਮਿਸਲਾਂ ਦੇ ਸਰਦਾਰ ਵੀ ਕੋਈ ਤਾਨਾਸ਼ਾਹ ਹਾਕਮ ਨਹੀਂ ਸਨ। ਉਹ ਸਿਰਫ ਆਪੋ-ਆਪਣੇ ਜੱਥਿਆਂ ਦੇ ਜੱਥੇਦਾਰ ਸਨ। ਵਲੰਟੀਅਰ ਦੇ ਤੌਰ ਤੇ ਕੌਮ ਦੇ ਨਾਂ ਤੇ ਕੰਮ ਕਰਨ ਵਾਲੇ ਸਿੱਖਾਂ ਦੇ ਛੋਟੇ ਸਮੂਹ ਨੂੰ ਜੱਥਾ ਕਿਹਾ ਜਾਂਦਾ ਸੀ। ਇਸੇ ਤਰ੍ਹਾਂ ਜੱਥੇ ਦਾ ਜੱਥੇਦਾਰ ਵੀ ਅਜਿਹੇ ਸਿੱਖਾਂ ਦਾ ਆਪਣਾ ਚੁਣਿਆ ਹੋਇਆ ਆਗੂ ਹੀ ਹੁੰਦਾ ਸੀ। ਜਿਹੜਾ ਕੋਈ ਆਗੂ ਆਪਣਾ ਜੱਥਾ ਖੁਦ ਬਣਾਉਂਦਾ ਸੀ ਉਹ ਵੀ ਆਪਣੇ ਜੱਥੇ ਦੇ ਸਿੰਘਾਂ ਦੀ ਰਾਇ ਨਾਲ ਹੀ ਚਲਦਾ ਸੀ। ਸਿੰਘ ਅਤੇ ਖਾਲਸੇ ਦਾ ਸੰਕਲਪ ਹੀ ਐਸਾ ਹੈ ਕਿ ਇਹ ਕਦੇ ਕਿਸੇ ਵਿਅਕਤੀ ਦੇ ਗੁਲਾਮ ਨਹੀਂ ਬਣ ਸਕਦੇ ਸਨ। ਇਸ ਕਰਕੇ ਹਰ ਜੱਥੇ ਦੇ ਸਿੰਘ ਵਿਅਕਤੀਗਤ ਤੌਰ ਤੇ ਸੁਤੰਤਰ ਸਨ। ਇਸ ਗੱਲ ਨੇ ਜੱਥੇਦਾਰਾਂ ਨੂੰ ਤਾਨਾਸ਼ਾਹ ਬਣਨ ਤੋਂ ਰੋਕਿਆ ਹੋਇਆ ਸੀ। ਜਿਹੜਾ ਸਿੰਘ ਜਿਸ ਵੀ ਜੱਥੇ ਵਿਚ ਜਾਣਾ ਚਾਹੁੰਦਾ ਸੀ, ਜਾ ਸਕਦਾ ਸੀ। ਜੱਥਿਆਂ ਦੇ ਵਿਚ ਵੀ ਹੋਰ ਛੋਟੇ ਛੋਟੇ ਉਪ-ਜੱਥੇ ਜਾਂ ਗਰੁੱਪ ਹੁੰਦੇ ਸਨ। ਮਿਸਲਾਂ ਦੇ ਸਰਦਾਰਾਂ ਨੂੰ ਤਨੋ-ਮਨੋ ਲੜਨ ਵਾਲੇ ਸਿੰਘਾਂ ਦੀ ਹਰ ਸਮੇਂ ਹੀ ਲੋੜ ਹੁੰਦੀ ਸੀ। ਹਰ ਮਿਸਲਦਾਰ ਇਸ ਗੱਲੋਂ ਡਰਦਾ ਸੀ ਕਿ ਕਿਤੇ ਉਸ ਦੇ ਜੱਥੇ ਦੇ ਸਿੰਘ ਦੂਸਰੇ ਜੱਥੇ ਵਿਚ ਨਾ ਚਲੇ ਜਾਣ। ਇਸ ਲਈ ਜੱਥੇਦਾਰ ਅਤੇ ਜੱਥੇ ਵਿਚਲੇ ਸਿੰਘਾਂ ਦਾ ਆਪਸੀ ਰਿਸ਼ਤਾ ਬਰਾਬਰ ਦੇ ਭਾਈਚਾਰੇ ਉਪਰ ਹੀ ਆਧਾਰਤ ਹੁੰਦਾ ਸੀ। ਬੀਹ-ਬੀਹ ਘੋੜਸੁਆਰਾਂ ਦੇ ਵੀ ਜੱਥੇ

ਸਨ ਅਤੇ 50-50 ਘੋੜਸੁਆਰਾਂ ਦੇ ਵੀ। ਇਕ ਪਰਿਵਾਰ ਦੇ ਪੰਜ ਭਰਾ ਵੀ ਇਕੱਠੇ ਹੋ ਕੇ ਇਕ ਜੱਥਾ ਬਣਾ ਲੈਂਦੇ ਸਨ ਅਤੇ ਇਹ ਪੰਜੇ ਭਰਾ ਪੰਜ ਅਲੱਗ ਅਲੱਗ ਜੱਥੇ ਵੀ ਬਣਾ ਲੈਂਦੇ ਸਨ। ਸਮਾਂ ਇਕੱਲੇ ਬੰਦੇ ਦੇ ਰਹਿਣ ਦਾ ਨਹੀਂ ਸੀ। ਇਸ ਲਈ ਮਿਸਲਾਂ ਦੀ ਬਣਤਰ ਨੇ ਖ਼ਾਲਸੇ ਦਾ ਇਕ ਸੰਘੀ ਢਾਂਚਾ ਹੀ ਸਾਹਮਣੇ ਲਿਆਂਦਾ ਸੀ।

ਪਹਿਲਾਂ 14 ਜਨਵਰੀ, 1764 ਨੂੰ ਸਰਹਿੰਦ ਨੂੰ ਜਿੱਤਣ ਸਮੇਂ ਅਤੇ ਫਿਰ ਅਪਰੈਲ, 1765 ਵਿਚ ਅਹਿਮਦ ਸ਼ਾਹ ਅਬਦਾਲੀ ਨੂੰ ਹਰਾ ਕੇ ਭਜਾਉਣ ਸਮੇਂ, ਜਦੋਂ ਮਿਸਲਦਾਰਾਂ ਨੇ ਪੰਜਾਬ ਦੇ ਇਲਾਕਿਆਂ ਨੂੰ ਜਿੱਤਿਆ ਸੀ ਤਾਂ ਹਰ ਮਿਸਲ ਨੇ ਆਪਣੇ-ਆਪਣੇ ਘੋੜਸੁਆਰਾਂ ਦੀ ਗਿਣਤੀ ਦੇ ਅਨੁਸਾਰ, ਜਿਹੜੇ ਵੀ ਪਿੰਡ ਜਾਂ ਖੇਤਰ ਉਨ੍ਹਾਂ ਦੇ ਸਨ, ਰੋਕ ਲਏ ਸਨ। ਮਿਸਲਾਂ ਹੇਠ ਇਲਾਕੇ ਕਿਸੇ ਨਿਯਮ ਅਨੁਸਾਰ ਜਾਂ ਕਿਸੇ ਭੂਗੋਲਿਕ ਸਥਿਤੀ ਅਨੁਸਾਰ ਨਹੀਂ ਵੰਡੇ ਗਏ ਸਨ। ਦੂਜੇ ਸ਼ਬਦਾਂ ਵਿਚ ਸਿੱਖ ਮਿਸਲਾਂ ਨੇ ਇਕ ਜੱਟਕੀ ਜਿਹੀ ਵੰਡ ਅਨੁਸਾਰ ਪੰਜਾਬ ਦੇ ਇਲਾਕਿਆਂ ਨੂੰ ਰੋਕ ਲਿਆ ਸੀ। ਜੱਟਕੀ ਜਿਹੀ ਵੰਡ ਦਾ ਮਤਲਬ ਹੈ ਕਿ ਜਿਸ ਥਾਂ ਤੇ ਕੋਈ ਬੈਠਾ ਸੀ ਉਸ ਨੇ ਉਹੀ ਥਾਂ ਹੀ ਰੋਕ ਲਈ ਸੀ। ਛੋਟੇ ਜੱਥਿਆਂ ਦੇ ਜੱਥੇਦਾਰਾਂ ਨੇ ਥੋੜ੍ਹੇ ਪਿੰਡ ਰੋਕੇ ਸਨ, ਵੱਡੇ ਜੱਥੇਦਾਰਾਂ ਨੇ ਜ਼ਿਆਦਾ ਅਤੇ ਵੱਡੇ ਪਿੰਡ ਰੋਕ ਲਏ ਸਨ ਅਤੇ ਰਾਸ਼ਟਰ ਪੱਧਰ ਦੇ ਨੇਤਾਵਾਂ ਨੇ ਰਾਸ਼ਟਰੀ ਪੱਧਰ ਦੇ ਸ਼ਹਿਰ ਰੋਕ ਲਏ ਸਨ। ਉਹ ਸਮਾਂ ਹੀ ਐਸਾ ਸੀ। ਨਿਯਮਾਂ ਅਨੁਸਾਰ ਵੰਡਣ ਵਾਲਾ ਢਾਂਚਾ ਹੀ ਕੋਈ ਨਹੀਂ ਸੀ। ਪੰਜਾਬ ਜ਼ਰੂਰ ਖਾਲਸੇ ਲਈ ਖਾਲੀ ਹੋ ਗਿਆ ਸੀ ਪਰ ਪੰਜਾਬ ਵਿਚ ਅਤੇ ਇਸ ਦੇ ਆਲੇ-ਦੁਆਲੇ ਵਿਚ ਖਾਲਸੇ ਦੇ ਦੁਸ਼ਮਣਾਂ ਦੀ ਕਮੀ ਨਹੀਂ ਸੀ। ਕਾਂਗੜਾ, ਜੰਮੂ, ਕਸੂਰ, ਮੁਲਤਾਨ, ਮਲੇਰਕੋਟਲਾ, ਬੋਹਾ-ਬੁਢਲਾਡਾ, ਰਾਣੀਆਂ ਅਤੇ ਹਾਂਸੀ-ਹਿਸਾਰ ਆਦਿ ਥਾਵਾਂ ਖਾਲਸੇ ਦੇ ਦੁਸ਼ਮਣਾਂ ਨਾਲ ਭਰਭੂਰ ਸਨ। ਇਨ੍ਹਾਂ ਰਿਆਸਤਾਂ ਦੇ ਸਬੰਧ ਦਿੱਲੀ ਨਾਲ ਵੀ ਸਨ ਅਤੇ ਕਾਬੁਲ ਨਾਲ ਵੀ ਸਨ। ਇਹ ਨਵਾਬ ਅਤੇ ਰਾਜੇ ਹਰ ਸਮੇਂ ਖਾਲਸੇ ਨੂੰ ਨੁਕਸਾਨ ਪਹੁੰਚਾਉਣ ਲਈ ਤਿਆਰ ਰਹਿੰਦੇ ਸਨ। ਇਸ ਲਈ ਮਿਸਲਾਂ ਦੇ ਰੂਪ ਵਿਚ ਜਿਸ ਤਰ੍ਹਾਂ ਦਾ ਵੀ ਰਾਜ ਸਥਾਪਤ ਹੋਇਆ ਉਹ ਉਸੇ ਤਰ੍ਹਾਂ ਹੀ ਚਲਦਾ ਰਿਹਾ ਸੀ। ਪੁਰਾਣੇ ਮਿਸਲਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵਰਗੇ ਨੇਤਾ ਬੁੱਢੇ ਹੋ ਚੁੱਕੇ ਸਨ ਅਤੇ ਲੰਮੇ ਸੰਘਰਸ਼ ਵਿਚ ਥੱਕ ਚੁੱਕੇ ਸਨ। ਉਨ੍ਹਾਂ ਨੂੰ ਜ਼ਿਆਦਾ ਆਰਾਮ ਦੀ ਜ਼ਰੂਰਤ ਸੀ।

ਆਪੋ-ਆਪਣੇ ਖੇਤਰਾਂ ਵਿਚ ਵੀ ਮਿਸਲਦਾਰ ਸੁਤੰਤਰ ਸਨ। ਮਿਸਲਾਂ ਦੀ ਇਕ-ਦੂਜੇ ਦੇ ਖੇਤਰਾਂ ਵਿਚ ਕੋਈ ਦਖ਼ਲ-ਅੰਦਾਜ਼ੀ ਨਹੀਂ ਸੀ। 1783 ਵਿਚ ਸਰਦਾਰ ਆਹਲੂਵਾਲੀਏ ਦੀ ਮੌਤ ਪਿੱਛੋਂ ਕੋਈ ਵੀ ਮਿਸਲਦਾਰ ਐਸਾ ਨਹੀਂ ਸੀ ਜਿਸ ਨੂੰ ਰਾਸ਼ਟਰੀ ਨੇਤਾ ਮੰਨਿਆ ਜਾ ਸਕਦਾ ਹੁੰਦਾ। ਜਿਨ੍ਹਾਂ ਮਿਸਲਦਾਰਾਂ ਨੇ ਸਿਆਣਪ ਨਾਲ ਰਾਜ-ਪਰਬੰਧ ਕੀਤਾ ਸੀ ਉਨ੍ਹਾਂ ਨੇ ਤਾਂ ਆਪਣੇ ਖੇਤਰ ਨੂੰ ਵਧਾ ਲਿਆ ਸੀ ਜਿਵੇਂ ਕਿ ਸ਼ੁਕਰਚੱਕੀਆ, ਫੂਲਕੀਆ ਅਤੇ ਆਹਲੂਵਾਲੀਆਂ ਨੇ। ਜਿਨ੍ਹਾਂ ਮਿਸਲਦਾਰਾਂ ਨੇ ਸਿਆਣਪ ਤੋਂ ਕੰਮ ਨਹੀਂ ਲਿਆ ਸੀ ਉਨ੍ਹਾਂ ਦੇ ਰਾਜ-ਖੇਤਰ ਘਟਦੇ ਗਏ ਸਨ। ਜਿਵੇਂ ਕਿ ਭੰਗੀ, ਕਨ੍ਹੱਈਏ,

ਰਾਮਗੜ੍ਹੀਏ ਅਤੇ ਫੈਜ਼ੁਲਪੁਰੀਏ ਸਨ। ਕਈ ਮਿਸਲਦਾਰ ਨਾ ਸਿਆਣੇ ਸਨ ਅਤੇ ਨਾ ਹੀ ਅਣਜਾਣ। ਜਿਵੇਂ ਕਿ ਨਿਸ਼ਾਨਵਾਲੀਏ, ਡੱਲੇਵਾਲੀਏ ਅਤੇ ਕਰੋੜ ਸਿੰਘੀਏ ਆਦਿ। ਅਜਿਹੇ ਮਿਸਲਦਾਰ ਸਥਾਨਕ ਤੌਰ ਤੇ ਆਪਣੇ ਗੁਆਂਢੀ ਸਰਦਾਰਾਂ ਨਾਲ ਰਲ ਮਿਲ ਗਏ ਸਨ। ਪਰ ਕੁੱਲ ਮਿਲਾ ਕੇ ਮਿਸਲ ਪਰਬੰਧ ਸਿਰਫ ਇਕ ਕੰਮ ਚਲਾਊ ਜਿਹਾ ਹੀ ਪਰਬੰਧ ਸੀ। ਇਹੀ ਕਾਰਨ ਸੀ ਕਿ ਸਮੇਂ ਅਨੁਸਾਰ ਇਹ ਰਾਜ-ਪਰਬੰਧ ਖ਼ਤਮ ਹੁੰਦਾ ਗਿਆ ਸੀ ਅਤੇ ਇਕ ਨਵਾਂ ਨੇਤਾ ਆਪਣੇ ਆਪ ਹੀ ਆਪਣੇ ਗੁਣਾਂ ਸਦਕਾ ਉੱਭਰਦਾ ਗਿਆ ਸੀ।

ਜਦੋਂ ਇਕ ਨੇਤਾ ਉੱਭਰਨਾ ਸ਼ੁਰੂ ਹੋਇਆ ਸੀ ਤਾਂ ਸ਼ਹਿਰਾਂ ਦੇ ਸ਼ਹਿਰ ਆਪਣੇ ਆਪ ਹੀ ਉਸ ਨੇਤਾ ਪਾਸ ਆ ਕੇ ਫਰਿਆਦਾਂ ਕਰਨ ਲੱਗ ਪਏ ਸਨ ਕਿ ਉਹ ਉਨ੍ਹਾਂ ਦਾ ਪਰਬੰਧ ਸੰਭਾਲ ਲਵੇ। 4 ਜਨਵਰੀ, 1799 ਨੂੰ ਸ਼ਾਹ ਜ਼ਮਾਨ ਪੰਜਾਬ ਨੂੰ ਖਾਲੀ ਕਰ ਕੇ ਗਿਆ ਸੀ ਅਤੇ ਇਸ ਤੋਂ ਲਗਭਗ ਪੰਜ ਮਹੀਨਿਆਂ ਬਾਅਦ, ਜੂਨ ਦੇ ਆਖਰੀ ਦਿਨਾਂ ਵਿਚ ਹਾੜ੍ਹ ਸੁਦੀ ਪੰਚਮੀ, ਸੰਮਤ 1856 ਬਿਕਰਮੀ ਵਾਲੇ ਦਿਨ ਰਣਜੀਤ ਸਿੰਘ ਨੇ ਲਾਹੌਰ ਉਪਰ ਕਬਜ਼ਾ ਕਰ ਲਿਆ ਸੀ।

ਰਣਜੀਤ ਸਿੰਘ ਸਮੇਂ ਦੇ ਅਨੁਸਾਰ ਪੂਰਾ ਉੱਤਰ ਰਿਹਾ ਸੀ। ਸਗੋਂ ਕੁਝ ਹੱਦ ਤੱਕ ਉਹ ਸਮੇਂ ਤੋਂ ਅੱਗੇ ਸੀ। ਜਿਨ੍ਹਾਂ ਸਰਦਾਰਾਂ ਨੇ ਸਮੇਂ ਦੀ ਨਬਜ਼ ਨੂੰ ਪਛਾਣ ਲਿਆ ਸੀ ਉਹ ਆਪਣੇ ਆਪ ਰਣਜੀਤ ਸਿੰਘ ਦੀ ਅਗਵਾਈ ਹੇਠ ਆ ਰਹੇ ਸਨ। ਜਿਨ੍ਹਾਂ ਨੇ ਇਹ ਨਬਜ਼ ਨਹੀਂ ਪਛਾਣੀ ਸੀ ਉਹ ਖ਼ਤਮ ਹੋ ਗਏ ਸਨ। ਸਮੇਂ ਦੀ ਲੋੜ ਰਣਜੀਤ ਸਿੰਘ ਸੀ। ਉਸ ਵਿਚ ਰਾਜਨੀਤਕ ਸਮਝ-ਸੂਝ ਵੀ ਸੀ ਅਤੇ ਪਹਿਲ-ਕਦਮੀ ਕਰਨ ਦੀ ਇੱਛਾ-ਸ਼ਕਤੀ ਵੀ ਸੀ। ਸਮਕਾਲੀ ਘਟਨਾਵਾਂ ਨੇ ਦਰਸਾ ਦਿੱਤਾ ਸੀ ਕਿ ਰਣਜੀਤ ਸਿੰਘ ਖਾਲਸਾ ਜੱਥਿਆਂ ਨੂੰ ਅਤੇ ਪੰਜਾਬ ਦੀਆਂ ਪਰਸਿਥਤੀਆਂ ਨੂੰ ਸੰਭਾਲਣ ਲਈ ਪੂਰੀ ਤਰ੍ਹਾਂ ਯੋਗ ਸੀ।

## ਟਿੱਪਣੀਆਂ ਤੇ ਹਵਾਲੇ

1. Prinsep, *Origin of The Sikh Power In The Punjab,* Patiala, 1970 (reprint), p. 26.
2. See for example Khushwant Singh, *A History of the Sikhs : 1469-1839,* Vol. I, Oxford 1999, pp. 170 and 184.
3. Hari Ram Gupta, *Hisotry of the Sikhs : Sikh Dominions of the Mughal Empire,* Vol. III, New Delhi, 1992, p. 383.
4. See also Cunningham, *Hisotry of The Sikhs,* New Delhi, 1985, p. 106.
5. ਸੋਹਨ ਲਾਲ ਸੂਰੀ, ਉਮਦਾ ਉੱਤਵਾਰੀਖ਼, ਦਫ਼ਤਰ ਦੂਜਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985, ਪੰਨੇ 25-26; ਕਨ੍ਹੱਈਆ ਲਾਲ, *ਤਾਰੀਖ਼-ਇ-ਪੰਜਾਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾਂ 117.
6. ਘਨ੍ਹੱਈਆ ਲਾਲ, ਪੰਨਾ 113.
7. ਸੋਹਨ ਲਾਲ, ਪੰਨਾ 30; ਕਨ੍ਹੱਈਆ ਲਾਲ, ਪੰਨਾ 120.
8. ਸੋਹਨ ਲਾਲ ਸੂਰੀ, ਪੰਨੇ 29-30; ਕਨ੍ਹੱਈਆ ਲਾਲ, ਪੰਨਾ 119.

9. ਸੋਹਨ ਲਾਲ ਸੂਰੀ, ਪੰਨੇ 31; ਕਨ੍ਹੱਈਆ ਲਾਲ, ਪੰਨਾ 121.
10. As quoted by Hari Ram Gupta, *History of the Sikhs : The Sikh Common-wealth or Rise and Fall of Sikh Misls*, Vol. IV, New Delhi, 1995, p. 466.
11. See, Hari Ram Gupta, Vol. III, *op.cit.*, pp. 371-376.
12. Khushwant Singh, *op.cit.*, pp. 170 and 184.
13. See Elphinston Mounstuart, *An account of the Kingdoms of Cabul and its Dependencies in Persia, Tartary and India*, Vol. I, London, 1815, pp. 558-59.
14. *Ibid*, p. 559, and see also Mohammad Latif, *History of the Panjab*, New Delhi, 1964, p. 299.
15. ਹਰੀ ਰਾਮ ਗੁਪਤਾ ਦੇ ਹਵਾਲੇ ਅਨੁਸਾਰ *ਹਿਸਟਰੀ ਆਫ਼ ਦ ਸਿੱਖਸ*, ਵਾਲਿਊਮ IV, ਨਿਊ ਦੇਹਲੀ, 1995, ਪੰਨਾ 439.
16. See also Syad Muhammad Latif, *History of the Panjab*, New Delhi, 1964, p. 347.
17. Hari Ram Gupta, Vol. IV, *op.cit.*, p. 461.
18. As quoted by Hari Ram Gupta, *op.cit.*, Vol. IV, p. 375.
19. ਫ਼ੱਕਰ ਵਹੀਦਉੱਦੀਨ, *ਰਣਜੀਤ ਸਿੰਘ-ਅਸਲੀ ਰੂਪ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2001, ਪੰਨੇ 40-41; ਖੁਸ਼ਵੰਤ ਸਿੰਘ ਵੀ ਦੇਖੋ, *ਪੂਰਵ ਅੰਕਤ*, ਪੰਨੇ 192-93.
20. *History of The sikhs, op. cit.*, p. 476.
21. See for example Khushwant Singh, "On the debit side of the balance sheet would be the degradation of the misls from contingents for freedom fighters to bands of robbers and the anarchy they let loose when they turned against each other." *A Hisotry of the Sikhs*, Vol. I, 1469-1839, Oxford, 2001, p. 184.
22. *Early European Accounts of the Sikhs*, (ed. Ganda Singh), Calcutta, 1962, p. 69.
23. As quoted by Hari Ram Gupta, *op. cit.*, Vol. IV, p. 475.
24. Shahmat Ali, *The Sikhs and Afghans*, London, 1847, p. 94.
25. See Fakir Syed Waheeduddin, *The Real Ranjit Singh*, Punjabi University Patiala, 2001, p. 40.
26. See also Khushwant Singh, *A History of the sikhs*, 1469-1839, Vol. I, Oxford, 1999, p. 194; and Hari Ram Gupta, *op.cit.*, p. 502.
27. ਸੋਹਣ ਲਾਲ, *ਪੂਰਵਕਅੰਕਤ, ਪੰਨਾ 48;* See also Syad Muhammad Latif, *op.cit.*, pp. 347-48.
28. ਕਨ੍ਹੱਈਆ ਲਾਲ, *ਤਾਰੀਖ਼-ਏ-ਪੰਜਾਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 130, See Also Bhagat Singh, *A History of Sikh Misals*, Punjabi University, Patiala, 1993, p. 358.
29. ਰਣਜੀਤ ਸਿੰਘ, *ਅਸਲੀ ਰੂਪ*, ਪੰਨੇ 43-44.

# ਅੰਤਿਕਾ 1
# ਨਵਾਬ ਕਪੂਰ ਸਿੰਘ ਜੀ
# (1697-1753 ਈ.)

ਸਰਦਾਰ ਕਪੂਰ ਸਿੰਘ ਜੀ, ਜਿਸ ਨੂੰ ਸਿੱਖ ਇਤਿਹਾਸ ਵਿਚ ਨਵਾਬ ਕਪੂਰ ਸਿੰਘ ਦੇ ਤੌਰ ਜ਼ਿਆਦਾ ਜਾਣਿਆ ਜਾਂਦਾ ਹੈ, ਵਿਰਕ ਜੱਟਾਂ ਵਿਚੋਂ ਸਨ। ਵਿਰਕ ਜੱਟ ਆਰੀਆ ਲੋਕਾਂ ਦੇ ਪੰਜਾਬ ਦੇ ਵਿਚ ਆਉਣ ਤੋਂ ਪਹਿਲਾਂ ਦੇ ਬਸ਼ਿੰਦੇ ਸਨ ਅਤੇ ਇਨ੍ਹਾਂ ਨੇ ਆਰੀਆ ਕਬੀਲਿਆਂ ਨੂੰ ਪੰਜਾਬ ਦੀ ਧਰਤੀ ਤੋਂ ਬਾਹਰ ਕੱਢਣ ਲਈ ਬੜਾ ਤਕੜਾ ਸੰਘਰਸ਼ ਕੀਤਾ ਸੀ। ਸਰਦਾਰ ਕਪੂਰ ਸਿੰਘ, ਸਰਦਾਰ ਦਲੀਪ ਸਿੰਘ ਵਿਰਕ ਦੇ ਘਰ, ਪਿੰਡ ਕਾਲੇਕੇ, ਜ਼ਿਲ੍ਹਾ ਸ਼ੇਖੂਪੁਰਾ (ਹੁਣ ਪਾਕਿਸਤਾਨ) ਵਿਚ 1697 ਈ. ਨੂੰ ਪੈਦਾ ਹੋਏ ਸਨ।[1] ਇਤਿਹਾਸ ਵਿਚ ਆਪ ਦੇ ਨਾਂ ਨਾਲ ਫੈਜ਼ੁਲਪੁਰੀਆ ਅਤੇ ਸਿੰਘਪੁਰੀਆ ਦੇ ਤਖੱਲਸ ਲੱਗੇ ਹੋਏ ਹਨ। ਇਨ੍ਹਾਂ ਦਾ ਕਾਰਨ ਇਹ ਸੀ ਕਿ ਆਪ ਨੇ ਖਾਲਸੇ ਦਾ ਜੱਥੇਦਾਰ ਬਣ ਕੇ ਫੈਜ਼ੁਲਪੁਰ ਪਿੰਡ ਨੂੰ ਜਿੱਤ ਲਿਆ ਸੀ ਅਤੇ ਇਥੇ ਹੀ ਆਪਣਾ ਕੇਂਦਰ ਖੋਲ੍ਹ ਲਿਆ ਸੀ। ਕੁਝ ਚਿਰ ਪਿੱਛੋਂ ਇਸ ਪਿੰਡ ਦਾ ਨਾਂ ਬਦਲ ਕੇ ਸਿੰਘਪੁਰਾ ਰੱਖ ਦਿੱਤਾ ਗਿਆ ਸੀ। ਇਸ ਤਰ੍ਹਾਂ ਆਪ ਦੇ ਨਾਮ ਨਾਲ ਪਹਿਲਾਂ ਫੈਜ਼ੁਲਪੁਰੀਆ ਅਤੇ ਪਿੱਛੋਂ ਸਿੰਘਪੁਰੀਆ ਤਖੱਲਸ ਜੁੜ ਗਏ ਸਨ। ਆਪ ਦੇ ਪਿਤਾ ਸ. ਦਲੀਪ ਸਿੰਘ ਵਿਰਕ ਆਪਣੇ ਪਿੰਡ ਕਾਲੇਕੇ ਦੀਆਂ ਚਾਰ ਪੱਤੀਆਂ ਵਿਚੋਂ ਇਕ ਪੱਤੀ ਮਾਲੋਕੇ ਦੇ ਮਾਲਕ ਸਨ ਅਤੇ ਸੁੰਦਰ ਘੋੜੇ-ਘੋੜੀਆਂ ਪਾਲਣ ਦੇ ਸ਼ੌਕੀਨ ਸਨ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਮੇਂ (1716 ਈ.) ਆਪ 19 ਸਾਲਾਂ ਦੇ ਮੁੱਛ-ਫੁੱਟ ਗੱਭਰੂ ਸਨ। ਕਿਉਂਕਿ ਮੁਗ਼ਲ ਹਕੂਮਤ ਨੇ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰ ਦੇਣ ਦੇ ਹੁਕਮ ਕਰ ਦਿੱਤੇ ਸਨ ਇਸ ਲਈ ਸ. ਕਪੂਰ ਸਿੰਘ ਵਰਗੇ ਤੇਜ਼-ਤਰਾਰ ਗੱਭਰੂਆਂ ਦਾ ਪਿੰਡਾਂ ਵਿਚ ਰਹਿਣਾ ਅਸੰਭਵ ਹੋ ਗਿਆ ਸੀ। ਸ. ਕਪੂਰ ਸਿੰਘ ਆਪਣੇ ਸਾਥੀ ਗੱਭਰੂਆਂ ਨੂੰ ਨਾਲ ਲੈ ਕੇ ਜੰਗਲਾਂ ਵਿਚ ਜਾ ਛੁਪਿਆ ਸੀ। ਜਦੋਂ ਕੁਝ ਸਾਲਾਂ ਬਾਅਦ ਹਕੂਮਤ ਦਾ ਜਬਰ ਕੁਝ ਢਿੱਲਾ ਪਿਆ ਤਾਂ ਭਾਈ ਮਨੀ ਸਿੰਘ ਜੀ ਵੀ ਸਿਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਸਿੱਖ ਸੰਗਤਾਂ ਦੇ ਖੁੱਲ੍ਹੇ ਦੀਵਾਨ ਲਗਾਉਣ ਲੱਗ ਪਏ ਸਨ। ਸ. ਕਪੂਰ ਸਿੰਘ ਨੇ ਜੰਗਲਾਂ ਵਿਚੋਂ ਆ ਕੇ ਆਪਣੇ ਸਾਰੇ ਸਾਥੀਆਂ ਸਮੇਤ ਭਾਈ ਮਨੀ ਸਿੰਘ ਜੀ ਪਾਸੋਂ ਅੰਮ੍ਰਿਤ ਛੱਕਿਆ। ਪਰਿਵਾਰ ਵੱਲੋਂ ਅਮੀਰ ਪਿਛੋਕੜ ਤਾਂ ਆਪ ਰੱਖਦੇ ਹੀ ਸਨ ਅਤੇ ਹੁਣ ਅੰਮ੍ਰਿਤ ਛਕ ਲੈਣ ਨਾਲ ਆਪ ਉਸ ਸਮੇਂ ਦੇ ਸਭ ਲੜਾਕੇ ਸਿੰਘਾਂ ਵਿਚੋਂ ਸਭ ਤੋਂ ਵੱਧ

ਫੁਰਤੀਲੇ, ਨਿਡਰ ਅਤੇ ਜਾਨਬਾਜ਼ ਸਨ। ਘੋੜੇ-ਘੋੜੀਆਂ ਪਾਲਣ ਕਰਕੇ ਸ. ਕਪੂਰ ਸਿੰਘ ਨੂੰ ਘੋੜੇ ਰੱਖਣ ਦਾ ਅਤੇ ਘੋੜਿਆਂ ਦੀ ਪਰਖ ਦਾ ਤਕੜਾ ਗਿਆਨ ਸੀ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨਾਲ ਸਿੱਖਾਂ ਦਾ ਲੱਕ ਟੁੱਟ ਗਿਆ ਸੀ। ਲੜਨ ਵਾਲੇ ਸਿੰਘਾਂ ਨੂੰ ਲਗਭਗ ਖਤਮ ਹੀ ਕਰ ਦਿੱਤਾ ਗਿਆ ਸੀ। ਜਿਹੜੇ ਬਚੇ ਸਨ ਉਹ ਵੀ ਸਮੇਂ ਦੀਆਂ ਸਖਤਾਈਆਂ ਅੱਗੇ ਲਾਚਾਰ ਹੋ ਕੇ ਰਹਿ ਗਏ ਸਨ। ਸਿੰਘਾਂ ਦਾ ਇਕ ਤਕੜਾ ਧੜਾ, ਹਕੂਮਤ ਨਾਲ ਮਿਲ ਗਿਆ ਸੀ। ਇਨ੍ਹਾਂ ਦੀ ਅਗਵਾਈ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ (ਪਿਉ-ਪੁੱਤ) ਕਰ ਰਹੇ ਸਨ।[2] ਬੰਦਾ ਸਿੰਘ ਬਹਾਦਰ ਦੇ ਖਿਲਾਫ਼ ਵਰਤ ਲੈਣ ਬਾਅਦ ਹਕੂਮਤ ਨੇ ਇਨ੍ਹਾਂ ਨੂੰ ਵੀ ਸਰਕਾਰੀ ਸਹੂਲਤਾਂ ਤੋਂ ਵਾਂਝਾ ਕਰ ਦਿੱਤਾ ਸੀ। ਇਸ ਤਰ੍ਹਾਂ 1716 ਤੋਂ ਲੈ ਕੇ 1732-33 ਤੱਕ ਦੇ ਸਾਲ ਸਿੱਖਾਂ ਲਈ ਬੜੀ ਹੀ ਨਮੋਸ਼ੀ ਅਤੇ ਬਿਪਤਾ ਵਾਲੇ ਸਨ। ਬਾਵਾ ਬਿਨੋਦ ਸਿੰਘ ਤੇ ਕਾਨ੍ਹ ਸਿੰਘ ਸਿੱਖ ਜਗਤ ਵਿਚ ਨਫ਼ਰਤ ਦੇ ਪਾਤਰ ਸਨ। ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਵਿਚੋਂ ਬਚੇ ਹੋਏ ਸਿੰਘਾਂ ਨੂੰ ਹਕੂਮਤ ਨੇ 'ਬੰਦਈ ਬੰਦਈ' ਦਾ ਝੂਠਾ ਪਰਚਾਰ ਕਰਵਾ ਕੇ ਐਸਾ ਬਦਨਾਮ ਕਰ ਰੱਖਿਆ ਸੀ ਕਿ ਉਹ ਸਿੱਖ ਜਗਤ ਨੂੰ ਕੋਈ ਵੀ ਸਿੱਧੀ ਅਪੀਲ ਨਹੀਂ ਕਰ ਸਕਦੇ ਸਨ। ਬਾਬਾ ਦੀਪ ਸਿੰਘ ਵਰਗੇ ਸੱਜਣ ਜ਼ਰੂਰ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿਚੋਂ ਸਨ। ਪਰ ਪਤਾ ਨਹੀਂ ਕਿਉਂ ਬਾਬਾ ਦੀਪ ਸਿੰਘ ਉਸ ਸਮੇਂ ਸਿੱਖ ਕੌਮ ਦੇ ਆਗੂ ਨਹੀਂ ਬਣ ਸਕੇ ਸਨ। ਇਹ ਇਕ ਡੂੰਘੇ ਭੇਦ ਵਾਲੀ ਗੱਲ ਹੈ। ਹਾਲਾਂਕਿ ਹਜ਼ੂਰੀ ਸਿੰਘ ਹੋਣ ਕਰਕੇ ਆਪ ਉਸ ਸਮੇਂ ਸਭ ਤੋਂ ਸਿਨੀਅਰ ਸਿੱਖ ਲੀਡਰਾਂ ਵਿਚੋਂ ਸਨ। ਭਾਈ ਮਨੀ ਸਿੰਘ ਜੀ ਬਹੁਤ ਬਜ਼ੁਰਗ ਹੋ ਚੁੱਕੇ ਸਨ। ਇਸ ਤਰ੍ਹਾਂ ਪੰਥ ਦੀ ਲੀਡਰਸ਼ਿਪ ਸੰਭਾਲਣ ਲਈ ਕੋਈ ਵੀ ਸਿੱਖ ਨੇਤਾ ਅੱਗੇ ਨਹੀਂ ਆ ਰਿਹਾ ਸੀ। ਜਦੋਂ ਤੱਕ ਸਿੱਖਾਂ ਦੀ ਲੀਡਰਸ਼ਿਪ ਸਥਾਪਤ ਨਹੀਂ ਹੁੰਦੀ ਸੀ ਉੱਨਾ ਚਿਰ ਹਕੂਮਤ ਦੇ ਜ਼ੁਲਮ ਅਤੇ ਜ਼ਬਰ ਦਾ ਮੁਕਾਬਲਾ ਜੱਥੇਬੰਦਕ ਤਰੀਕੇ ਨਾਲ ਨਹੀਂ ਹੋ ਸਕਦਾ ਸੀ।

ਭਾਈ ਮਨੀ ਸਿੰਘ ਜੀ ਨੇ ਸਮੁੱਚੇ ਪੰਥਕ ਧੜਿਆਂ ਨੂੰ ਸਲਾਹ ਦਿੱਤੀ ਕਿ ਜੇਕਰ ਉਨ੍ਹਾਂ ਨੇ ਹਕੂਮਤ ਦੇ ਜ਼ਬਰ ਦਾ ਮੁਕਾਬਲਾ ਕਰਨਾ ਹੈ ਤਾਂ ਉਨ੍ਹਾਂ ਨੂੰ ਆਪਣਾ ਇਕ ਨੇਤਾ ਤਾਂ ਚੁਣਨਾ ਹੀ ਹੋਵੇਗਾ। ਇਸ ਮਸਲੇ ਨੂੰ ਹੱਲ ਕਰਨ ਲਈ ਭਾਈ ਸਾਹਿਬ ਨੇ ਸਭ ਨੂੰ ਸਰਬੱਤ ਖਾਲਸੇ ਦੇ ਰੂਪ ਵਿੱਚ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਜੁੜ ਕੇ ਬੈਠਣ ਲਈ ਕਿਹਾ। ਇਹ ਗੱਲ 1732-33 ਦੀ ਹੈ। ਸਭ ਧੜਿਆਂ ਨੂੰ ਇਕੱਠੇ ਹੋਣ ਦੇ ਸੰਦੇਸ਼ ਭੇਜੇ ਗਏ। ਸਭ ਧੜੇ ਪਿਛਲੇ ਸਮੇਂ ਦੇ ਸਭ ਗਿਲੇ-ਸ਼ਿਕਵੇ ਭੁਲਾ ਕੇ ਇਕੱਠੇ ਹੋਏ। ਭਾਈ ਸਾਹਿਬ ਨੇ ਸਭ ਨੂੰ ਕਿਹਾ ਕਿ ਆਪਣੇ ਵਿਚੋਂ ਕਿਸੇ ਇਕ ਨੂੰ ਆਪਣਾ ਨੇਤਾ ਚੁਣੋ। ਸਲਾਹਾਂ ਹੋਈਆਂ, ਵਿਚਾਰਾਂ ਕੀਤੀਆਂ ਗਈਆਂ ਅਤੇ ਇਕ ਦੂਜੇ ਦੇ ਗੁਣ-ਔਗੁਣ ਦੇਖੇ ਗਏ। ਸਭ ਕੁਝ ਵਿਚਾਰਨ ਦੇ ਬਾਅਦ ਆਖਰ ਸਾਰਾ ਪੰਥ ਸਰਦਾਰ ਕਪੂਰ ਸਿੰਘ ਦੇ ਨਾਂ ਤੇ ਸਹਿਮਤ ਹੋ ਗਿਆ। ਸ. ਕਪੂਰ ਸਿੰਘ ਇਸ ਸਮੇਂ 36-37 ਸਾਲਾਂ ਦੇ ਪੂਰੇ ਕੱਦਾਵਰ ਨੌਜੁਆਨ ਸਨ। ਆਪ ਨੂੰ ਕਿਉਂਕਿ ਘੋੜੇ ਪਾਲਣ ਦਾ ਸ਼ੌਕ ਸੀ, ਇਸ ਸਮੇਂ ਵੀ ਸ. ਕਪੂਰ ਸਿੰਘ ਘੋੜਿਆਂ ਵਿਚ ਖੜ੍ਹੇ ਉਨ੍ਹਾਂ ਦੇ ਪਿੰਡਿਆਂ

ਦੀ ਮਾਲਸ਼ ਕਰ ਰਹੇ ਸਨ ਅਤੇ ਆਪਣੇ ਹੱਥਾਂ ਨਾਲ ਹੀ ਘੋੜਿਆਂ ਦੀ ਲਿੱਦ ਨੂੰ ਉਰ੍ਹਾਂ-ਪਰ੍ਹਾਂ ਕਰਕੇ ਥਾਂ ਨੂੰ ਸਾਫ਼ ਕਰ ਰਹੇ ਸਨ। ਅਕਾਲ ਤਖ਼ਤ ਸਾਹਿਬ ਸਾਹਮਣੇ ਜੁੜੇ ਇਕੱਠ ਵਿਚੋਂ ਕੁਝ ਸੱਜਣ ਸ. ਕਪੂਰ ਸਿੰਘ ਨੂੰ ਬੁਲਾਉਣ ਲਈ ਆਏ ਅਤੇ ਦੱਸਿਆ ਕਿ ਪੰਥ ਉਨ੍ਹਾਂ ਨੂੰ ਆਪਣਾ ਨੇਤਾ ਚੁਣਨਾ ਚਾਹੁੰਦਾ ਹੈ। ਕਿਹਾ ਜਾਂਦਾ ਹੈ ਕਿ ਸ. ਕਪੂਰ ਸਿੰਘ ਪੰਥ ਦੇ ਇਸ ਨਿਰਣੇ ਤੋਂ ਹੈਰਾਨ ਹੋ ਕੇ ਉਸੇ ਤਰ੍ਹਾਂ, ਆਪਣੇ ਲਿੱਬੜੇ ਹੱਥਾਂ ਨਾਲ ਅਤੇ ਸਿਰ ਤੇ ਪਰਨਾ ਲਪੇਟੇ ਹੋਏ, ਇਕੱਠ ਵਿਚ ਹਾਜ਼ਰ ਹੋਏ। ਪੰਥ ਨੇ ਇਨ੍ਹਾਂ ਦੀ ਇਸ ਹਾਲਤ ਨੂੰ ਦੇਖਦੇ ਹੋਏ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਅਸਮਾਨ ਗੂੰਜਾ ਦਿੱਤਾ। ਜੈਕਾਰੇ ਪੰਥ ਦੀ ਪਰਵਾਨਗੀ ਸੀ। 36-37 ਸਾਲ ਦਾ ਨੌਜੁਆਨ ਪੰਥ ਦਾ ਨੇਤਾ ਚੁਣਿਆ ਗਿਆ ਸੀ। ਕਪੂਰ ਸਿੰਘ ਤਾਂ ਪਹਿਲੋਂ ਹੀ ਬਹੁਤ ਤੇਜ਼-ਤਰਾਰ ਸੀ। ਜਦੋਂ ਆਪ ਨੇ ਅੰਮ੍ਰਿਤ ਛਕਿਆ ਸੀ ਤਾਂ ਪਹਿਲਾਂ ਨਾਲੋਂ ਅਨੇਕਾਂ ਗੁਣਾਂ ਵੱਧ ਤੇਜ਼ੀ ਨਾਲ ਆਪਣੇ ਸਾਥੀਆਂ ਨੂੰ ਇਕੱਠਾ ਕਰ ਕੇ ਸ਼ੇਰਾਂ ਵਾਂਗ ਜੰਗਲੀਂ ਜਾ ਵੜਿਆ ਸੀ। ਹੁਣ ਤਾਂ ਉਸ ਨੂੰ ਸ਼ੇਰਾਂ ਦਾ ਨੇਤਾ ਚੁਣ ਲਿਆ ਗਿਆ ਸੀ। ਸ਼ੇਰਾਂ ਦਾ ਨੇਤਾ ਬਣ ਕੇ ਕਪੂਰ ਸਿੰਘ ਨੇ ਹਰ ਪਾਸੇ ਹਕੂਮਤ ਨੂੰ ਲਲਕਾਰਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਸਨ।

ਸਮੁੱਚੇ ਸਿੰਘਾਂ ਵਿਚ ਆਪਣਾ ਨੇਤਾ ਚੁਣ ਲੈਣ ਦਾ ਇਤਨਾ ਚਾਅ ਅਤੇ ਜੋਸ਼ ਸੀ ਕਿ ਉਹ ਆਪਣੇ ਆਪ ਨੂੰ ਮੁਗ਼ਲ ਹਕੂਮਤ ਦੇ ਬਰਾਬਰ ਦੇ ਹੀ ਹਾਕਮ ਸਮਝਣ ਲੱਗ ਪਏ ਸੀ। ਉਨ੍ਹਾਂ ਨੇ ਆਪਣੇ ਨੇਤਾ ਸ. ਕਪੂਰ ਸਿੰਘ ਨੂੰ ਲਾਹੌਰ ਦੇ ਨਵਾਬ ਵਾਂਗ ਹੀ ਆਪਣਾ ਨਵਾਬ ਸਮਝਣਾ ਸ਼ੁਰੂ ਕਰ ਦਿੱਤਾ ਸੀ। ਇਸ ਲਈ ਸ. ਕਪੂਰ ਸਿੰਘ ਨੂੰ ਸਾਰੇ ਸਿੰਘ ਜੱਥੇ ਨਵਾਬ ਕਪੂਰ ਸਿੰਘ ਹੀ ਕਹਿਣ ਲੱਗ ਪਏ ਸਨ।[3]

ਨਵਾਬ ਕਪੂਰ ਸਿੰਘ ਨੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਸਮੂਹ ਸਿੰਘਾਂ ਨੂੰ ਦੋ ਭਾਗਾਂ ਵਿਚ ਜੱਥੇਬੰਦ ਕੀਤਾ। ਵਡੇਰੀ ਉਮਰ ਦੇ ਸਿੰਘਾਂ ਨੂੰ ਬੁੱਢਾ ਦਲ ਦੇ ਨਾਂ ਹੇਠ ਅਤੇ ਛੋਟੀ ਉਮਰ ਦੇ ਸਿੰਘਾਂ ਨੂੰ ਤਰੁਣਾ ਦਲ ਦੇ ਨਾਂ ਹੇਠ ਜੱਥੇਬੰਦ ਕੀਤਾ। ਦੋਹਾਂ ਦਲਾਂ ਨੂੰ ਖਾਲਸਾ ਦਲ ਦੇ ਨਾਂ ਨਾਲ ਜ਼ਾਣਿਆ ਜਾਂਦਾ ਸੀ ਅਤੇ ਦੋਹਾਂ ਦੇ ਸੁਪਰੀਮ ਆਗੂ ਨਵਾਬ ਕਪੂਰ ਸਿੰਘ ਖੁਦ ਸਨ। ਜੱਥੇਬੰਦੀ ਦੇ ਹੋਂਦ ਵਿਚ ਆਉਣ ਕਰਕੇ ਸਿੱਖ ਜਗਤ ਵਿਚ ਇਤਨੀ ਉਤਸੁਕਤਾ ਆ ਗਈ ਸੀ ਕਿ ਪਿੰਡਾਂ ਵਿਚੋਂ ਸਿੱਖ ਨੌਜੁਆਨ ਵਹੀਰਾਂ ਘੱਤ ਕੇ ਅੰਮ੍ਰਿਤਸਰ ਪਹੁੰਚਣੇ ਸ਼ੁਰੂ ਹੋ ਗਏ ਸਨ। ਇਸ ਦਾ ਸਿੱਟਾ ਇਹ ਹੋਇਆ ਕਿ ਕੁਝ ਹੀ ਸਾਲਾਂ ਵਿਚ ਤਰੁਣਾ ਦਲ ਦੀ ਗਿਣਤੀ ਬਹੁਤ ਜ਼ਿਆਦਾ ਵਧ ਗਈ ਸੀ। ਸਿੱਟੇ ਵਜੋਂ ਨਵਾਬ ਕਪੂਰ ਸਿੰਘ ਨੂੰ ਨਵੇਂ ਸਿਰੇ ਤੋਂ ਫਿਰ ਤਰੁਣਾ ਦਲ ਨੂੰ ਪੰਜ ਭਾਗਾਂ ਵਿਚ ਵੰਡਣਾ ਪਿਆ ਸੀ। ਇਨ੍ਹਾਂ ਪੰਜੇ ਜੱਥਿਆਂ ਦੇ ਡੇਰੇ ਅੰਮ੍ਰਿਤਸਰ ਵਿਖੇ ਹੀ ਨੀਯਤ ਕੀਤੇ ਗਏ। ਇਹ ਪੰਜ ਜੱਥੇ ਸਨ : 1. ਬਾਬਾ ਦੀਪ ਸਿੰਘ ਦੀ ਅਗਵਾਈ ਹੇਠ ਜੱਥਾ, ਨਿਹੰਗ ਸਿੰਘਾਂ ਦਾ, 2. ਭਾਈ ਕਰਮ ਸਿੰਘ ਧਰਮ ਸਿੰਘ ਦੀ ਅਗਵਾਈ ਹੇਠ ਖੱਤਰੀਆਂ ਦਾ ਜੱਥਾ, 3. ਭਾਈ ਦਸੌਂਧਾ ਸਿੰਘ ਦੀ ਅਗਵਾਈ ਹੇਠਲਾ ਜੱਟਾਂ ਦਾ ਜੱਥਾ, 4. ਬਾਵਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਦੀ ਅਗਵਾਈ ਹੇਠ ਬਾਵਿਆਂ ਦਾ ਜੱਥਾ,

5. ਭਾਈ ਵੀਰ ਸਿੰਘ ਅਤੇ ਜੀਵਨ ਸਿੰਘ ਦੀ ਅਗਵਾਈ ਹੇਠ ਰੰਘਰੇਟਿਆਂ ਦਾ ਜੱਥਾ।

ਬੁੱਢਾ ਦਲ ਦੇ ਜ਼ੁੰਮੇ ਸਮੂਹ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਕੰਮ ਲਾਇਆ ਗਿਆ ਸੀ, ਜਦੋਂ ਕਿ ਤੁਰਨਾ ਦਲ ਦੇ ਸਿੰਘਾਂ ਨੇ ਸਰਕਾਰੀ ਧੱਕੇ ਦੇ ਖਿਲਾਫ਼ ਦੀਵਾਰ ਬਣ ਕੇ ਖਲੋਣਾ ਸੀ। ਸਿੰਘ ਜੱਥੇ ਗੁਰਦੁਆਰਿਆਂ ਵਿਚ ਰਹਿੰਦੇ ਸਨ ਅਤੇ ਕਿਸੇ ਵੀ ਤਰ੍ਹਾਂ ਸਰਕਾਰ ਦੇ ਕੰਮਾਂ ਵਿਚ ਦਖ਼ਲ ਨਹੀਂ ਸਨ ਦਿੰਦੇ ਪਰ ਜੇਕਰ ਸਰਕਾਰ ਇਨ੍ਹਾਂ ਸ਼ਾਂਤੀ ਨਾਲ ਰਹਿ ਰਹੇ ਸਿੰਘਾਂ ਨੂੰ ਤਾਕਤ ਦੇ ਜ਼ੋਰ ਨਾਲ ਦਬਾਉਣ ਦੀ ਕੋਸ਼ਿਸ਼ ਤੇ ਆਉਂਦੀ ਸੀ ਤਾਂ ਇਹ ਸਿੰਘ ਜੰਗ ਦੇ ਮੈਦਾਨ ਵਿਚ ਆਉਣ ਲਈ ਪੂਰੀ ਤਰ੍ਹਾਂ ਤਿਆਰ ਸਨ।

ਇਸ ਜੱਥੇਬੰਦਕ ਤਾਕਤ ਦੀ ਅਸਲ ਪਰਖ ਉਸ ਸਮੇਂ ਹੋਈ ਸੀ ਜਦੋਂ ਮਈ, 1739 ਵਿਚ ਨਾਦਿਰ ਸ਼ਾਹ ਭਾਰਤ ਨੂੰ ਲੁੱਟ ਕੇ ਵਾਪਸ ਜਾ ਰਿਹਾ ਸੀ। ਭਾਵੇਂ ਜ਼ਕਰੀਆ ਖਾਨ ਨੇ ਕਾਫੀ ਮੁਆਵਜ਼ਾ ਅਦਾ ਕਰ ਕੇ ਲਾਹੌਰ ਅਤੇ ਪੰਜਾਬ ਨੂੰ ਨਾਦਿਰ ਸ਼ਾਹ ਦੀ ਲੁੱਟ ਤੋਂ ਕਾਫੀ ਹੱਦ ਤੱਕ ਬਚਾ ਲਿਆ ਸੀ ਪਰ ਇਹੀ ਕਸਰ, ਸਿੰਘਾਂ ਨੇ ਖੁਦ ਸਰਕਾਰੀ ਖ਼ਜ਼ਾਨੇ ਲੁੱਟ ਕੇ ਪੂਰੀ ਕਰ ਦਿੱਤੀ ਸੀ, ਜਦੋਂ ਕਿ ਨਾਦਿਰ ਸ਼ਾਹ ਅਜੇ ਦਿੱਲੀ ਵਿਚ ਹੀ ਸੀ। ਜ਼ਕਰੀਆ ਖ਼ਾਨ ਵੀ ਆਪਣੀ ਪੂਰੀ ਫੌਜ ਨਾਲ ਨਾਦਿਰ ਸ਼ਾਹ ਦੇ ਨਾਲ ਹੀ ਗਿਆ ਹੋਇਆ ਸੀ। ਪਿੱਛੋਂ ਲਾਹੌਰ ਵੀ ਖਾਲੀ ਸੀ ਅਤੇ ਬਾਕੀ ਦੇ ਜਾਗੀਰਦਾਰਾਂ ਦੀਆਂ ਹਵੇਲੀਆਂ ਅਤੇ ਗੜ੍ਹੀਆਂ ਵੀ ਖਾਲੀ ਸਨ। ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਖਾਲਸਾ ਦਲਾਂ ਨੇ ਲਾਹੌਰ ਸਮੇਤ ਸਾਰੇ ਸ਼ਹਿਰਾਂ ਵਿਚਲੇ ਸਰਕਾਰੀ ਅਸਲਿਆਂ ਨੂੰ ਲੁੱਟ ਲਿਆ ਸੀ। ਜਦੋਂ ਨਾਦਿਰ ਸ਼ਾਹ ਵਾਪਸ ਮੁੜਦੇ ਸਮੇਂ ਪੰਜਾਬ ਵਿਚੋਂ ਦੀ ਲੰਘਦਾ ਹੋਇਆ ਲਾਹੌਰ ਪਹੁੰਚ ਰਿਹਾ ਸੀ ਤਾਂ ਨਵਾਬ ਕਪੂਰ ਸਿੰਘ ਨੇ ਪਹਿਲਾਂ ਉਸ ਨੂੰ ਸਤਲੁਜ ਦੇ ਪੱਤਣਾਂ ਤੇ ਲੁੱਟਿਆ ਅਤੇ ਫਿਰ ਬਿਆਸ ਨੂੰ ਪਾਰ ਕਰਦੇ ਸਮੇਂ ਲੁੱਟਿਆ ਸੀ। ਸਿੰਘ ਜੱਥੇ ਦਰਿਆਵਾਂ ਦੇ ਘਾਟਾਂ ਤੇ ਖੜ੍ਹੇ ਸਰਕੜਿਆਂ ਅਤੇ ਹੋਰ ਮੱਲ੍ਹਿਆਂ ਵਿਚ ਲੁੱਕ ਕੇ ਖੜ੍ਹ ਜਾਂਦੇ ਸਨ। ਜਦੋਂ ਫੌਜ ਦਰਿਆ ਪਾਰ ਕਰਦੀ ਸੀ ਤਾਂ ਉਹ ਆਪਣੀ ਫੌਜ ਦਾ ਅੱਧਾ ਹਿੱਸਾ ਪਹਿਲਾਂ ਪਾਰ ਕਰਾਉਂਦੀ ਸੀ ਅਤੇ ਅੱਧਾ ਹਿੱਸਾ ਪਿਛਲੇ ਘਾਟ ਤੇ ਹੀ ਰਹਿੰਦਾ ਸੀ। ਨਾਦਿਰ ਸ਼ਾਹ ਦੀ ਫੌਜ ਲੁੱਟ ਦੇ ਮਾਲ ਦੇ ਭਾਰ ਹੇਠ ਹੀ ਦੱਬੀ ਹੋਈ ਸੀ। ਦਰਿਆ ਦੇ ਦੋਵਾਂ ਪੱਤਣਾਂ ਤੇ ਵੰਡੀ ਹੋਈ ਫੌਜ ਉਪਰ ਸਰਕੜਿਆਂ ਤੇ ਮਲ੍ਹਿਆਂ ਵਿਚ ਛੁਪੇ ਹੋਏ ਸਿੰਘ ਜੱਥੇ ਅਚਨਚੇਤ ਹਮਲਾ ਕਰ ਦਿੰਦੇ ਸਨ। ਲੁੱਟ ਦੇ ਭਾਰ ਨਾਲ ਫੌਜ ਨਾ ਭੱਜ ਸਕਦੀ ਸੀ ਤੇ ਨਾ ਹੀ ਡੱਟ ਕੇ ਲੜ ਸਕਦੀ ਸੀ। ਸਿੰਘ ਇਸ ਤਰ੍ਹਾਂ ਗੁਰੀਲਾ ਝੜੱਪਾਂ ਰਾਹੀਂ ਨਾਦਿਰ ਸ਼ਾਹ ਨੂੰ ਜਿਹਲਮ ਦਰਿਆ ਤੱਕ ਠਿੱਠ ਕਰਦੇ ਰਹੇ ਸਨ। ਇਨ੍ਹਾਂ ਗੁਰੀਲਾ ਝੜੱਪਾਂ ਤੋਂ ਤੰਗ ਆ ਕੇ ਹੀ ਨਾਦਿਰ ਸ਼ਾਹ ਨੇ ਜ਼ਕਰੀਆ ਖਾਨ ਤੋਂ ਸਿੰਘਾਂ ਬਾਰੇ ਪੁੱਛਿਆ ਸੀ ਕਿ ਇਹ ਲੋਕ ਕੌਣ ਹਨ ਜਿਹੜੇ ਨਾ ਤੈਥੋਂ ਡਰਦੇ ਹਨ ਤੇ ਨਾ ਮੇਰੇ ਕੋਲੋਂ? ਜ਼ਕਰੀਆ ਖਾਨ ਨੇ ਦੱਸਿਆ ਸੀ ਕਿ ਹਕੂਮਤ ਨੇ ਇਨ੍ਹਾਂ ਨੂੰ ਬਹੁਤ ਕੁੱਟਿਆ ਮਾਰਿਆ ਹੈ ਅਤੇ ਇਨ੍ਹਾਂ ਨੂੰ ਸਭ ਕੁਝ ਛੱਡ-ਛੁਡਾ ਕੇ ਜੰਗਲਾਂ ਵਿਚ ਛੁਪਣ ਲਈ ਮਜ਼ਬੂਰ ਕਰ ਦਿੱਤਾ ਹੈ। ਇਸ ਲਈ ਇਸ ਸਮੇਂ ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਤੇ ਹੀ ਹਨ ਅਤੇ ਇਹ ਸਾਡੀਆਂ ਫੌਜਾਂ ਦੇ ਅੱਗੇ ਦੌੜਦੇ ਰਹਿੰਦੇ ਹਨ।

ਨਾਦਿਰ ਸ਼ਾਹ ਨੇ ਕੁਝ ਚਿਰ ਚੁੱਪ ਰਹਿਣ ਉਪਰੰਤ ਕਿਹਾ ਕਿ ਇਨ੍ਹਾਂ ਕੋਲੋਂ ਬਚ ਕੇ ਰਹੋ ਇਹ ਕਿਸੇ ਦਿਨ ਇਸ ਧਰਤੀ ਦੇ ਮਾਲਕ ਬਣ ਜਾਣਗੇ।

ਜ਼ਕਰੀਆ ਖਾਨ ਨੇ ਇਸ ਗੱਲ ਨੂੰ ਪੱਲੇ ਬੰਨ੍ਹ ਲਿਆ ਸੀ। ਉਸ ਨੇ ਨਾਦਿਰ ਸ਼ਾਹ ਤੋਂ ਵਿਹਲਾ ਹੋ ਕੇ ਪਹਿਲਾ ਕੰਮ ਸਿੰਘਾਂ ਨੂੰ ਕੁਚਲਣ ਦੀ ਤਿਆਰੀ ਕਰਨ ਦਾ ਹੀ ਕੀਤਾ। ਸਭ ਤੋਂ ਪਹਿਲਾਂ ਉਸ ਨੇ ਭਾਈ ਮਨੀ ਸਿੰਘ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ। ਫਿਰ ਸਿੰਘ ਜੱਥਿਆਂ ਦੀ ਭਾਲ ਵਿਚ ਗਸ਼ਤੀ ਟੁਕੜੀਆਂ ਭੇਜੀਆਂ ਗਈਆਂ। ਉੱਧਰ ਸਿੰਘ ਵੀ ਅਵੇਸਲੇ ਨਹੀਂ ਬੈਠੇ ਸਨ। ਉਹ ਤਾਂ ਭਾਈ ਸਾਹਿਬ ਦੀ ਸ਼ਹਾਦਤ ਤੋਂ ਹੀ ਸਮਝ ਗਏ ਸਨ ਕਿ ਹਕੂਮਤ ਉਨ੍ਹਾਂ ਲਈ ਕਿਸ ਕਿਸਮ ਦੇ ਮਨਸੂਬੇ ਬਣਾ ਰਹੀ ਹੈ। ਦਿਨੇ ਹਕੂਮਤ ਦਾ ਰਾਜ ਹੁੰਦਾ ਸੀ ਪਰ ਰਾਤ ਨੂੰ ਸਿੰਘਾਂ ਦਾ ਰਾਜ ਹੁੰਦਾ ਸੀ। ਰਾਤਾਂ ਨੂੰ ਨਾ ਹਕੂਮਤ ਦੇ ਕਿਲ੍ਹੇ ਸੁਰੱਖਿਅਤ ਹੁੰਦੇ ਸਨ ਤੇ ਨਾ ਸੈਨਿਕ ਟੁਕੜੀਆਂ ਦੇ ਡੇਰੇ। ਸਿੰਘਾਂ ਨੇ ਰਾਤਾਂ ਨੂੰ ਹੀ ਗੁਰੀਲਾ ਹਮਲੇ ਕਰਨੇ ਹੁੰਦੇ ਸਨ। ਜਿਹੜੇ ਅਧਿਕਾਰੀ ਸਿੰਘਾਂ ਨੂੰ ਮਾਰਦੇ ਸਨ ਜਾਂ ਲੁੱਟਦੇ ਸਨ ਉਨ੍ਹਾਂ ਨੂੰ ਸਿੰਘ ਰਾਤ ਨੂੰ ਜਾ ਘੇਰਦੇ ਸਨ। ਨਵਾਬ ਕਪੂਰ ਸਿੰਘ ਨੇ ਮਾਝੇ ਅਤੇ ਜਲੰਧਰ ਦੁਆਬ ਵਿਚ ਹਕੂਮਤ ਦੇ ਅਧਿਕਾਰੀਆਂ ਦੀ ਨੀਂਦ ਹਰਾਮ ਕਰ ਕੇ ਰੱਖ ਦਿੱਤੀ ਸੀ। ਇਹ ਐਸਾ ਸਮਾਂ ਸੀ ਜਦੋਂ ਕਿ ਸਰਕਾਰੀ ਫੌਜਾਂ ਅਤੇ ਸਿੱਖ ਇਕ ਦੂਜੇ ਦੇ ਸਾਹਮਣੇ ਹੋਣ ਤੇ ਦੋਨਾਂ ਵਿਚੋਂ ਇਕ ਦੀ ਮੌਤ ਅਵੱਸ਼ ਹੁੰਦੀ ਸੀ। ਮੁਗ਼ਲ ਫੌਜ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰ ਦਿੰਦੀ ਸੀ। ਬਿਲਕੁਲ ਇਸੇ ਤਰ੍ਹਾਂ ਜਦੋਂ ਕੋਈ ਮੁਗ਼ਲ ਅਧਿਕਾਰੀ ਸਿੰਘਾਂ ਸਾਹਮਣੇ ਆ ਜਾਂਦਾ ਸੀ ਤਾਂ ਉਸ ਦੀ ਮੌਤ ਵੀ ਅਟੱਲ ਹੁੰਦੀ ਸੀ। ਇਸ ਤਰ੍ਹਾਂ ਕਰਨ ਨਾਲ ਭਾਵੇਂ ਸਿੱਖ ਆਪਣੀਆਂ ਮੌਤਾਂ ਦਾ ਬਦਲਾ ਤਾਂ ਲੈ ਲੈਂਦੇ ਸਨ ਪਰ ਉਹ ਸ਼ਹਿਰੀ ਜੀਵਨ ਵਿਚੋਂ ਉੱਕਾ ਹੀ ਉਖੇੜ ਦਿੱਤੇ ਗਏ ਸਨ। ਦਾੜ੍ਹੀ ਕੇਸਾਂ ਵਾਲਾ ਸਿੱਖ ਤਾਂ ਕੀ, ਸਗੋਂ ਇਨ੍ਹਾਂ ਦੇ ਮਾਂ-ਬਾਪ ਅਤੇ ਭੈਣ-ਭਰਾ ਵੀ ਪਿੰਡਾਂ ਤੇ ਸ਼ਹਿਰਾਂ ਵਿਚ ਨਹੀਂ ਵਿਚਰ ਸਕਦੇ ਸਨ। ਜੋ ਕਿਸੇ ਪਰਿਵਾਰ ਦਾ ਨੌਜੁਆਨ ਸਿੰਘ ਸਜ ਜਾਂਦਾ ਸੀ ਤਾਂ ਉਹ ਪਰਿਵਾਰ ਉਸ ਨੌਜੁਆਨ ਨੂੰ ਮਰਿਆ ਹੋਇਆ ਹੀ ਸਮਝਣ ਲੱਗ ਪੈਂਦਾ ਸੀ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਜੇ ਕਿਸੇ ਬਾਪ ਤੋਂ ਉਸ ਦੇ ਪੁੱਤਰਾਂ ਬਾਰੇ ਪੁੱਛਿਆ ਜਾਂਦਾ ਸੀ ਤਾਂ ਉਹ ਆਪਣੇ ਸਿੰਘ ਸਜੇ ਪੁੱਤਰ ਨੂੰ ਘਟਾ ਕੇ ਦਸਦਾ ਹੁੰਦਾ ਸੀ। ਭਾਵ ਕਿ ਜੇ ਕਿਸੇ ਦੇ ਚਾਰ ਪੁੱਤਰ ਹੁੰਦੇ ਸਨ, ਤੇ ਜੇ ਇਨ੍ਹਾਂ ਵਿਚੋਂ ਇਕ ਸਿੰਘ ਸਜ ਜਾਂਦਾ ਤਾਂ ਉਸ ਦੇ ਬਾਪ ਨੇ ਆਪਣੇ ਪੁੱਤਰਾਂ ਦੀ ਗਿਣਤੀ ਤਿੰਨ ਹੀ ਦੱਸਣੀ ਸੀ ਕਿਉਂਕਿ ਸਿੰਘ ਸਜੇ ਪੁੱਤਰ ਨੂੰ ਤਾਂ ਉਹ ਮਰ-ਮੁੱਕਿਆ ਹੀ ਸਮਝਦਾ ਸੀ।[4]

ਅਜਿਹਾ ਸਮਾਂ ਸੀ ਜਦੋਂ ਨਵਾਬ ਕਪੂਰ ਸਿੰਘ ਨੇ ਸਿੰਘ ਜੱਥਿਆਂ ਦੀ ਅਗਵਾਈ ਕੀਤੀ ਸੀ। ਨਾ ਸਿੰਘਾਂ ਦੀ ਕੋਈ ਹਮਾਇਤੀ ਧਿਰ ਸੀ ਅਤੇ ਨਾ ਹੀ ਸਿੰਘਾਂ ਲਈ ਰਹਿਣ ਲਈ ਕੋਈ ਸੁਰੱਖਿਅਤ ਥਾਂ ਸੀ। ਕੇਵਲ ਤੇ ਕੇਵਲ ਇਕ ਅਕਾਲ ਪੁਰਖ ਦੀ ਓਟ ਸੀ ਅਤੇ ਆਪਣੇ ਗੁਰਾਂ ਦੀ ਬਖਸ਼ੀ ਹੋਈ ਉਹ ਗੁਰਬਾਣੀ ਸੀ ਜਿਸ ਦਾ ਪਾਠ ਕਰ ਕੇ ਸਿੰਘ ਦਿਨ ਅਤੇ ਰਾਤ ਗੁਜ਼ਾਰਦੇ ਸਨ। ਜੋ ਦੁੱਖ ਸਨ ਉਸ ਨੂੰ ਵਾਹਿਗੁਰੂ ਦੀ ਰਜ਼ਾ ਸਮਝ ਕੇ ਝੱਲਦੇ ਸਨ ਅਤੇ ਜਦੋਂ

ਕਦੇ ਕੋਈ ਸੁੱਖ ਦਾ ਸਾਹ ਆਉਂਦਾ ਸੀ ਤਾਂ ਇਸ ਨੂੰ ਪੰਥ ਦੇ ਵਾਲੀ ਦੀ ਮਿਹਰ ਸਮਝ ਕੇ ਮਾਣਦੇ ਸਨ।

ਜ਼ਕਰੀਆ ਖਾਨ ਨੇ ਅੱਤ ਚੁੱਕੀ ਹੋਈ ਸੀ। ਉਹ ਜੰਗਲਾਂ, ਰੇਗਸਥਾਨਾ ਅਤੇ ਉਜਾੜ-ਬੀਆਬਾਨਾਂ ਵਿਚ ਵੀ ਸਿੰਘਾਂ ਨੂੰ ਰਹਿਣ ਨਹੀਂ ਦੇਣਾ ਚਾਹੁੰਦਾ ਸੀ। ਅੰਤ ਇਸ ਨਿਰਦਈ ਹਾਕਮ ਦੀ ਮੌਤ ਵੀ ਆ ਪਹੁੰਚੀ ਸੀ। 1745 ਈ. ਵਿਚ ਜ਼ਕਰੀਆ ਖਾਨ ਮਰ ਗਿਆ ਸੀ। ਇਸ ਦੇ ਦੋ ਨਲਾਇਕ ਪੁੱਤਰ ਸਨ। ਇਕ ਯਾਹਈਆ ਖਾਨ ਅਤੇ ਦੂਸਰਾ ਸ਼ਾਹ ਨਿਵਾਜ਼ ਖਾਨ। ਦੋਵੇਂ ਆਪਸ ਵਿਚ ਲੜਦੇ ਸਨ। ਇਸੇ ਝਗੜੇ ਵਿਚ ਯਾਹਈਆ ਖਾਨ ਲਾਹੌਰ ਦਾ ਗਵਰਨਰ ਬਣਾ ਦਿੱਤਾ ਗਿਆ ਸੀ ਅਤੇ ਸ਼ਾਹ ਨਿਵਾਜ਼ ਖਾਨ ਨੂੰ ਮੁਲਤਾਨ ਦਾ। ਭਾਵੇਂ ਦੋਹਾਂ ਭਰਾਵਾਂ ਵਿਚ ਲੜਾਈ ਹੁੰਦੀ ਸੀ ਪਰ ਸਿੰਘਾਂ ਉਪਰ ਜ਼ੁਲਮ ਅਤੇ ਤਸ਼ੱਦਦ ਕਰਨ ਵਿਚ ਦੋਵਾਂ ਵਿਚੋਂ ਕੋਈ ਵੀ ਘੱਟ ਨਹੀਂ ਸੀ।

ਯਾਹਈਆ ਖਾਨ ਨੇ ਸਿੰਘਾਂ ਨੂੰ ਕੁਚਲਣ ਲਈ ਆਪਣੇ ਦੀਵਾਨ ਜਸਪਤ ਰਾਇ ਦੀ ਅਗਵਾਈ ਹੇਠ ਇਕ ਵਿਸ਼ੇਸ਼ ਫੌਜ ਤਿਆਰ ਕਰ ਕੇ ਚੜ੍ਹਾਈ। ਨਵਾਬ ਕਪੂਰ ਸਿੰਘ ਨੇ ਇਸ ਫੌਜ ਦਾ ਡੱਟ ਕੇ ਮੁਕਾਬਲਾ ਕੀਤਾ। ਇਕ ਝੜੱਪ ਵਿਚ ਦੀਵਾਨ ਜਸਪਤ ਰਾਇ ਮਾਰਿਆ ਗਿਆ। ਇਸ ਦੀ ਮੌਤ ਸੁਣ ਕੇ ਇਸ ਦਾ ਛੋਟਾ ਭਰਾ ਲਖਪਤ ਰਾਇ ਅੱਗ-ਬਗੂਲਾ ਹੋ ਗਿਆ। ਉਸ ਨੇ ਸਿੰਘਾਂ ਦਾ ਨਾਮੋ-ਨਿਸ਼ਾਨ ਮਿਟਾ ਦੇਣ ਦੀ ਕਸਮ ਖਾ ਲਈ ਸੀ। ਉਸ ਨੇ ਸਿੰਘਾਂ ਦੇ ਖਿਲਾਫ਼ ਕਾਰਵਾਈ ਕਰਨ ਲਈ ਯਾਹਈਆ ਖਾਨ ਤੋਂ ਪੂਰੇ ਅਖ਼ਤਿਆਰ ਹਾਸਲ ਕਰ ਲਏ ਸਨ। ਸਿੱਟੇ ਵਜੋਂ ਮਈ 1746 ਈ. ਵਿਚ ਉਸ ਨੇ ਰਾਵੀ ਅਤੇ ਬਿਆਸ ਦਰਿਆਵਾਂ ਦੇ ਵਿਚਕਾਰ ਕਾਹਨੂੰਵਾਨ ਦੇ ਛੰਭ ਨੂੰ ਜਾ ਘੇਰਿਆ। ਸਿੰਘ ਜੱਥੇ ਇਥੇ ਛੁਪੇ ਹੋਏ ਸਨ। ਇਹ ਛੰਭ ਬੜਾ ਵਿਸ਼ਾਲ ਅਤੇ ਸੰਘਣਾ ਸੀ। ਉਸ ਨੇ ਛੰਭ ਨੂੰ ਤਿੰਨ ਪਾਸਿਆਂ ਤੋਂ ਅੱਗ ਲਗਵਾ ਦਿੱਤੀ। ਚੌਥਾ ਪਾਸਾ ਦਰਿਆਵਾਂ ਵਾਲਾ ਖੁੱਲ੍ਹਾ ਸੀ। ਉਧਰ ਮੁਗ਼ਲ ਫੌਜਾਂ ਤੇ ਮੁਲਖਈਆ ਖੜ੍ਹਾ ਕਰ ਦਿੱਤਾ ਗਿਆ ਸੀ। ਇਹ ਨਵਾਬ ਕਪੂਰ ਸਿੰਘ ਲਈ ਸਭ ਤੋਂ ਔਖੀ ਘੜੀ ਸੀ। ਅਣਗਿਣਤ ਸਿੰਘ ਮਾਰੇ ਗਏ। ਅੱਗਾਂ ਵਾਲੇ ਪਾਸੇ ਸਿੰਘ ਨਿਕਲ ਨਹੀਂ ਸਕਦੇ ਸਨ। ਨਵਾਬ ਸਾਹਿਬ ਨੇ ਸਭ ਸਿੰਘਾਂ ਨੂੰ ਕਿਹਾ ਕਿ ਇਸ ਸਮੇਂ ਹਰ ਪਾਸੇ ਮੌਤ ਹੀ ਮੌਤ ਹੈ। ਹੁਣ ਤੱਕ ਉਹ ਗੁਰੀਲਾ ਢੰਗ ਨਾਲ ਲੜਦੇ ਆਏ ਹਨ ਪਰ ਹੁਣ ਦੁਸ਼ਮਣ ਨੂੰ ਚੀਰ ਕੇ ਲੰਘਣ ਤੋਂ ਬਿਨਾ ਹੋਰ ਕੋਈ ਰਸਤਾ ਨਹੀਂ ਹੈ। ਜੇਕਰ ਲੜਦੇ ਹੋਏ ਸ਼ਹੀਦੀਆਂ ਪਾਈਏ ਤਾਂ ਜ਼ਿਆਦਾ ਬਿਹਤਰ ਹੈ। ਕਪੂਰ ਸਿੰਘ ਦੀ ਇਹ ਲਲਕਾਰ ਸੁਣ ਕੇ ਸਿੰਘ ਜੱਥੇ ਤਲਵਾਰਾਂ ਸੂਤ ਕੇ ਦੁਸ਼ਮਣ ਦੇ ਦਲਾਂ ਤੇ ਟੁੱਟ ਪਏ। ਜੋ ਮਾਰੇ ਗਏ, ਉਹ ਮਾਰੇ ਗਏ ਸਨ, ਜੋ ਬਚ ਕੇ ਨਿਕਲ ਗਏ, ਉਹ ਨਿਕਲ ਗਏ ਸਨ। ਇਸ ਹਮਲੇ ਵਿਚ ਹਜ਼ਾਰਾਂ ਸਿੰਘ ਅਤੇ ਉਨ੍ਹਾਂ ਦੇ ਪਰਿਵਾਰ ਮਾਰੇ ਗਏ ਸਨ। ਅੱਧੇ ਤੋਂ ਵੱਧ ਸਿੰਘ ਬਚ ਕੇ ਨਿਕਲ ਗਏ ਸਨ। ਨਵਾਬ ਸਾਹਿਬ ਬਚ ਕੇ ਨਿਕਲਣ ਵਾਲਿਆਂ ਵਿਚ ਸਨ। ਕਿਹਾ ਜਾਂਦਾ ਹੈ ਕਿ ਬਚ ਕੇ ਨਿਕਲਣ ਵਾਲੇ ਸਿੰਘਾਂ ਦੇ ਸਰੀਰ ਅਤੇ ਘੋੜੇ ਲਹੂ-ਲੁਹਾਣ ਸਨ। ਇਹ ਬਚੇ ਹੋਏ ਸਿੰਘ ਬਿਆਸ ਦਰਿਆ ਤੱਕ ਇਕੋ ਸਾਹ ਦੌੜਦੇ ਆਏ ਸਨ। ਬਿਆਸ ਦਰਿਆ ਤੇ ਪਹੁੰਚ ਕੇ ਲਹੂ-ਲੁਹਾਣ ਹੋਏ ਅਤੇ ਪਿਆਸ

ਨਾਲ ਵਿਆਕੁਲ ਹੋਏ ਘੋੜੇ ਆਪ-ਮੁਹਾਰੇ ਹੀ ਦਰਿਆ ਵਿਚ ਜਾ ਡਿੱਗੇ ਸਨ। ਪਿੱਛੇ ਕੋਈ ਘੱਟ ਹਾਲ ਲਖਪਤ ਰਾਇ ਦਾ ਵੀ ਨਹੀਂ ਸੀ। ਉਹ ਬਿਆਸ ਦਰਿਆ ਤੱਕ ਪਹੁੰਚ ਹੀ ਨਹੀਂ ਸਕਿਆ ਸੀ। ਇਤਨੇ ਨੂੰ ਜਲੰਧਰ ਦੁਆਬ ਵਿਚੋਂ ਹੋਰ ਸਿੰਘ ਜੱਥੇ ਇਨ੍ਹਾਂ ਦੀ ਮਦਦ ਤੇ ਆ ਗਏ ਸਨ। ਲਖਪਤ ਰਾਇ ਨਿਰਾਸ਼ ਹਾਲਤ ਵਿਚ ਪਿੱਛੇ ਲਾਹੌਰ ਨੂੰ ਹੀ ਵਾਪਸ ਮੁੜ ਗਿਆ ਸੀ ਅਤੇ ਥੱਕਿਆ ਟੁੱਟਿਆ ਖਾਲਸਾ ਦਲ ਨਵਾਬ ਸਾਹਿਬ ਦੀ ਅਗਵਾਈ ਹੇਠ ਮਾਲਵੇ ਦੇ ਬਰਨਾਲੇ ਦੇ ਇਲਾਕੇ ਵਿਚ ਪਹੁੰਚ ਗਿਆ ਸੀ। ਇਥੇ ਠੀਕਰੀਵਾਲਾ ਪਿੰਡ ਵਿਚ ਸਿੰਘਾਂ ਦਾ ਡੇਰਾ ਲਾਇਆ ਗਿਆ ਸੀ। ਬਾਬਾ ਆਲਾ ਸਿੰਘ ਨੇ ਇਨ੍ਹਾਂ ਸਿੰਘਾਂ ਦੀ ਪੂਰੀ ਆਓ-ਭਗਤ ਅਤੇ ਮੱਲ੍ਹਮ-ਪੱਟੀ ਕਰਵਾਈ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ ਪਹਿਲਾ ਅਤੇ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ।

ਇਸ ਸਮੇਂ ਨੂੰ ਗਨੀਮਤ ਸਮਝਦੇ ਹੋਏ ਬਾਬਾ ਆਲਾ ਸਿੰਘ ਨੇ ਨਵਾਬ ਕਪੂਰ ਸਿੰਘ ਜੀ ਦੇ ਜੱਥੇ ਕੋਲੋਂ ਅੰਮ੍ਰਿਤ ਛਕਿਆ ਅਤੇ ਨਵਾਬ ਸਾਹਿਬ ਦੀ ਆਮਦ ਦੀ ਯਾਦ ਵਿਚ ਠੀਕਰੀਵਾਲਾ ਪਿੰਡ ਵਿਖੇ ਹੀ ਇਕ ਖੂਹ ਖੁਦਵਾਇਆ ਗਿਆ ਸੀ। ਇਹ ਖੂਹ ਅੱਜ ਵੀ ਮੌਜੂਦ ਹੈ। ਕੁਝ ਸਮਾਂ ਇਥੇ ਆਰਾਮ ਕਰਨ ਉਪਰੰਤ ਨਵਾਬ ਸਾਹਿਬ ਆਪਣੇ ਖਾਲਸਾ ਦਲਾਂ ਨੂੰ ਲੈ ਕੇ ਮੁੜ ਤੋਂ ਅੰਮ੍ਰਿਤਸਰ ਪਹੁੰਚ ਗਏ ਸਨ। ਅੰਮ੍ਰਿਤਸਰ ਪਹੁੰਚ ਕੇ ਨਵਾਬ ਕਪੂਰ ਸਿੰਘ ਨੇ ਹਕੂਮਤ ਨੂੰ ਇਹ ਦੱਸਣ ਲਈ ਕਿ ਖਾਲਸਾ ਘੱਲੂਘਾਰੇ ਵਿਚੋਂ ਦੁੱਗਣੀ ਤਾਕਤ ਲੈ ਕੇ ਨਿਕਲਿਆ ਹੈ, ਇਕ ਅਜੀਬ ਘਟਨਾ ਕਰਨ ਬਾਰੇ ਸੋਚਿਆ। ਘਟਨਾ ਇਹ ਸੀ ਕਿ ਇਕ ਦਿਨ ਚੁੱਪ-ਚੁਪੀਤੇ ਨਵਾਬ ਕਪੂਰ ਸਿੰਘ ਚੋਣਵੇਂ ਸਿੰਘਾਂ ਨਾਲ ਲਾਹੌਰ ਜਾ ਵੜਿਆ। ਜਾਂਦਿਆਂ ਹੀ ਲਾਹੌਰ ਦੀ ਕੋਤਵਾਲੀ ਵਿਚ ਵੜ ਕੇ ਸਭ ਨੂੰ ਜਾ ਤਾਂ ਕਤਲ ਕਰ ਦਿੱਤਾ ਤੇ ਜਾਂ ਕੈਦ ਕਰ ਕੇ ਬਿਠਾ ਲਿਆ। ਆਪ ਕੋਤਵਾਲ ਬਣ ਕੇ ਕੋਤਵਾਲੀ ਵਿਚਲੇ ਸਾਰੇ ਕੈਦੀ ਛੱਡ ਦਿੱਤੇ, ਅਸਲਾ ਸਾਰਾ ਸਿੰਘਾਂ ਨੇ ਕਾਬੂ ਕਰ ਲਿਆ ਅਤੇ ਜੋ ਰੁਪਿਆ ਪੈਸਾ ਸੀ, ਉਹ ਵੀ ਇਕੱਠਾ ਕਰ ਲਿਆ। ਕੋਤਵਾਲੀ ਵਿਚੋਂ ਕੁਝ ਸਿਪਾਹੀ ਲਾਹੌਰ ਦੇ ਅਧਿਕਾਰੀਆਂ ਨੂੰ ਫੜਨ ਵਾਸਤੇ ਭੇਜ ਦਿੱਤੇ। ਇਤਨੇ ਨੂੰ ਜਦੋਂ ਰੌਲਾ ਪੈ ਗਿਆ ਕਿ ਸਿੰਘਾਂ ਨੇ ਕੋਤਵਾਲੀ ਉਪਰ ਕਬਜ਼ਾ ਕਰ ਲਿਆ ਹੈ, ਤਾਂ ਫੌਜ ਦੇ ਪਹੁੰਚਣ ਤੋਂ ਪਹਿਲਾਂ ਹੀ ਨਵਾਬ ਸਾਹਿਬ ਘੋੜੇ ਦੌੜਾਉਂਦੇ ਹੋਏ ਅੰਮ੍ਰਿਤਸਰ ਪਹੁੰਚ ਗਏ ਸਨ। ਇਹ ਸਾਰਾ ਕੁਝ ਸਿਰਫ ਇਕ ਸੰਕੇਤਕ ਹੀ ਸੀ ਤਾਂ ਕਿ ਹਕੂਮਤ ਸਮਝ ਲਵੇ ਕਿ ਘੱਲੂਘਾਰੇ ਵਿਚ ਸਿੰਘ ਕੁਚਲੇ ਨਹੀਂ ਗਏ ਸਨ। ਇਸ ਉਪਰੰਤ ਨਵਾਬ ਸਾਹਿਬ ਨੇ ਸਰਬੱਤ ਖਾਲਸੇ ਦੇ ਇੱਕ ਇਕੱਠ ਵਿਚ ਅੰਮ੍ਰਿਤਸਰ ਵਿਖੇ ਇਕ ਗੜ੍ਹੀ (ਕਿਲ੍ਹਾ) ਉਸਾਰਨ ਦਾ ਗੁਰਮਤਾ ਪਾਸ ਕਰਵਾਇਆ। ਇਸ ਦਾ ਨਾਂ ਰਾਮਗੜ੍ਹ ਰੱਖਿਆ ਗਿਆ। ਇਸ ਵਿਚ ਅਸਲਾ, ਅਨਾਜ ਅਤੇ ਹੋਰ ਰੋਜ਼ਾਨਾ ਦੀ ਆਉਣ ਵਾਲੀ ਰਸਦ ਇਕੱਠੀ ਕਰ ਕੇ ਰੱਖੀ ਗਈ ਸੀ। ਸ. ਜੱਸਾ ਸਿੰਘ ਠੋਕਾ ਨੂੰ ਇਸ ਕਿਲ੍ਹੇ ਦਾ ਮੁਖ਼ਤਿਆਰ ਨਿਯੁਕਤ ਕੀਤਾ ਗਿਆ।

ਹਕੂਮਤ ਨੇ ਰਾਮਗੜ੍ਹ ਦੀ ਉਸਾਰੀ ਨੂੰ ਸ਼ੱਕੀ ਨਜ਼ਰਾਂ ਨਾਲ ਤੱਕਿਆ। ਇਸ ਲਈ ਲਾਹੌਰ ਤੋਂ ਇਕ ਤਕੜੀ ਫੌਜ ਸ਼ਾਹ ਨਿਵਾਜ਼ ਖਾਨ ਦੀ ਆਪਣੀ ਅਗਵਾਈ ਹੇਠ ਰਾਮਗੜ੍ਹ ਨੂੰ ਘੇਰਾ ਪਾ ਕੇ ਬੈਠ ਗਈ ਸੀ। ਦੀਵਾਨ ਕੌੜਾ ਮੱਲ ਵੀ ਇਸ ਫੌਜ ਨਾਲ ਸੀ। ਨਵਾਬ ਸਾਹਿਬ

ਖੁਦ ਤਾਂ ਆਪਣੇ ਖਾਲਸਾ ਦਲਾਂ ਨਾਲ ਅੰਮ੍ਰਿਤਸਰ ਤੋਂ ਬਾਹਰ ਸਨ ਪਰ ਇਥੇ ਜ. ਜੱਸਾ ਸਿੰਘ ਠੋਕਾ, ਜਿਸ ਨੂੰ ਹੁਣ ਰਾਮਗੜ੍ਹੀਆ ਸਰਦਾਰ ਕਿਹਾ ਜਾਣ ਲੱਗ ਪਿਆ ਸੀ, ਗੜ੍ਹੀ ਵਿਚੋਂ ਮੁਕਾਬਲਾ ਕਰ ਰਿਹਾ ਸੀ। ਘੇਰਾ ਪਏ ਨੂੰ ਅਜੇ ਕੁਝ ਹੀ ਸਮਾਂ ਹੋਇਆ ਸੀ ਕਿ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਤੇ ਆ ਹਮਲਾ ਕੀਤਾ। ਸ਼ਾਹ ਨਿਵਾਜ਼ ਖਾਨ ਨੂੰ ਮਜਬੂਰਨ ਇਹ ਘੇਰਾ ਚੁੱਕਣਾ ਪਿਆ ਅਤੇ ਸਿੰਘਾਂ ਨੇ ਅਬਦਾਲੀ ਦੇ ਹਮਲੇ ਦਾ ਫਾਇਦਾ ਉਠਾ ਕੇ ਕਿਲ੍ਹੇ ਨੂੰ ਹੋਰ ਮਜ਼ਬੂਤ ਕਰਨਾ ਸ਼ੁਰੂ ਕਰ ਦਿੱਤਾ ਸੀ।

ਭਾਵੇਂ ਅਹਿਮਦ ਸ਼ਾਹ ਅਬਦਾਲੀ ਆਪਣੇ ਪਹਿਲੇ ਹਮਲੇ ਦੌਰਾਨ ਹਿੰਦੁਸਤਾਨੀ ਫ਼ੌਜਾਂ ਕੋਲੋਂ ਹਾਰ ਗਿਆ ਸੀ ਅਤੇ ਮੀਰ ਮੰਨੂੰ ਦੀ ਸੂਬੇਦਾਰੀ ਦੇ ਰੂਪ ਵਿਚ ਪੰਜਾਬ ਨੂੰ ਬੜਾ ਤਕੜਾ ਹਾਕਮ ਮਿਲ ਗਿਆ ਸੀ। ਫਿਰ ਵੀ ਦਿੱਲੀ ਦਰਬਾਰ ਦੀ ਫੁੱਟ ਨੇ ਪਹਿਲਾਂ ਪਹਿਲਾਂ ਮੀਰ ਮੰਨੂੰ ਦੇ ਪੈਰ ਨਹੀਂ ਲੱਗਣ ਦਿੱਤੇ ਸੀ। ਇਸ ਦਾ ਫਾਇਦਾ ਸਿੰਘਾਂ ਨੂੰ ਹੋਇਆ। ਨਵਾਬ ਸਾਹਿਬ ਨਵੀਆਂ ਪਰਸਥਿਤੀਆਂ ਦੇ ਮੁਤਾਬਕ ਖਾਲਸਾ ਜੱਥਿਆਂ ਨੂੰ ਮੁੜ ਤੋਂ ਜੱਥੇਬੰਦ ਕਰਨਾ ਚਾਹੁੰਦੇ ਸਨ। ਹੁਣ ਤੱਕ ਕੋਈ ਪੈਂਹਠ ਦੇ ਕਰੀਬ ਸਿੰਘ ਜੱਥੇ ਬਣ ਗਏ ਸਨ। ਜ਼ਿਆਦਾ ਜੱਥੇ ਕੇਂਦਰੀ ਕੰਟਰੋਲ ਤੋਂ ਬਾਹਰ ਹੋ ਕੇ ਚੱਲ ਰਹੇ ਸਨ। ਇਸ ਨਾਲ ਜੱਥੇਬੰਦਕ ਤਾਕਤ ਵਿਚ ਏਕਤਾ ਅਤੇ ਇਕਰੂਪਤਾ ਨਹੀਂ ਹੋ ਸਕਦੀ ਸੀ। ਨਵਾਬ ਸਾਹਿਬ ਦੀ ਇਸ ਸਮੇਂ ਆਪਣੀ ਉਮਰ ਤਾਂ ਭਾਵੇਂ ਕੋਈ ਜ਼ਿਆਦਾ ਨਹੀਂ ਸੀ ਪਰ ਸਮੇਂ ਦੀਆਂ ਔਖਿਆਈਆਂ ਸਾਹਮਣੇ ਆਪ ਦਾ ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਸੀ। ਨਵਾਬ ਸਾਹਿਬ ਦੇ ਸਰੀਰ ਦਾ ਕੋਈ ਵੀ ਅੰਗ ਐਸਾ ਨਹੀਂ ਸੀ ਜਿਹੜਾ ਕੱਟਿਆ-ਵੱਢਿਆ ਨਾ ਗਿਆ ਹੋਵੇ। ਇਨ੍ਹਾਂ ਸੱਟਾਂ ਦੀ ਤਾਬ ਝੱਲਣ ਕਾਰਨ ਨਵਾਬ ਸਾਹਿਬ ਉਮਰ ਤੋਂ ਪਹਿਲਾਂ ਹੀ ਬਜ਼ੁਰਗ ਹੋ ਰਹੇ ਸਨ। ਸਿੱਟੇ ਵਜੋਂ 1748 ਈ. ਦੀ ਵਿਸਾਖੀ ਦੇ ਪੁਰਬ ਤੇ ਨਵਾਬ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ ਸਮਾਗਮ ਬੁਲਾਇਆ। ਇਸ ਵਿਚ ਪੁਰਾਣੇ ਜੱਥੇਬੰਦਕ ਢਾਂਚੇ ਨੂੰ ਖਤਮ ਕਰ ਕੇ ਨਵਾਂ ਜੱਥੇਬੰਦਕ ਢਾਂਚਾ ਸਥਾਪਤ ਕੀਤਾ ਗਿਆ। ਨਵੇਂ ਜੱਥੇਬੰਦਕ ਢਾਚੇ ਅਨੁਸਾਰ ਬੁੱਢਾ ਦਲ ਅਤੇ ਤਰੁਣਾ ਦਲਾਂ ਨੂੰ ਭੰਗ ਕਰਕੇ ਨਵਾਂ ਦਲ ਖਾਲਸਾ ਬਣਾਇਆ ਗਿਆ। ਇਸ ਦੀਆਂ ਗਿਆਰਾਂ ਇਕਾਈਆਂ ਹੋਣੀਆਂ ਸਨ ਅਤੇ ਹਰ ਹਥਿਆਰਬੰਦ ਸਿੰਘ ਸਿਰਫ ਇਨ੍ਹਾਂ ਗਿਆਰਾਂ ਇਕਾਈਆਂ ਵਿਚੋਂ ਕਿਸੇ ਇਕ ਵਿਚ ਸ਼ਾਮਲ ਹੋ ਕੇ ਹੀ ਦਲ ਖਾਲਸਾ ਦਾ ਮੈਂਬਰ ਬਣ ਸਕਦਾ ਸੀ। ਇਨ੍ਹਾਂ ਗਿਆਰਾਂ ਇਕਾਈਆਂ ਦਾ ਸੁਪਰੀਮ ਜੱਥੇਦਾਰ, ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਨਿਯੁਕਤ ਕੀਤਾ ਗਿਆ ਸੀ। ਨਵਾਬ ਕਪੂਰ ਸਿੰਘ ਜੀ ਦੀ ਇਹ ਬੇਮਿਸਾਲ ਤਿਆਗ ਭਾਵਨਾ ਸੀ। ਉਨ੍ਹਾਂ ਨੇ ਸਿਰਫ 51 ਸਾਲਾਂ ਦੀ ਉਮਰ ਵਿਚ ਹੀ ਆਪਣਾ ਅਹੁਦਾ ਤਿਆਗ ਕੇ ਇਕ ਅਠਾਈ ਸਾਲਾਂ ਦੇ ਨੌਜੁਆਨ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਲੀਡਰਸ਼ਿਪ ਸਥਾਪਤ ਕਰ ਦਿੱਤੀ ਸੀ। ਲੀਡਰਸ਼ਿਪ ਤਿਆਗ ਕੇ ਵੀ ਨਵਾਬ ਸਾਹਿਬ ਆਰਾਮ ਨਾਲ ਨਹੀਂ ਬੈਠੇ ਸਗੋਂ ਗਿਆਰਾਂ ਇਕਾਈਆਂ ਵਿਚ ਇਕ ਜੱਥਾ ਨਵਾਬ ਸਾਹਿਬ ਦਾ ਆਪਣਾ ਵੀ ਸੀ। ਇਸ ਜੱਥੇ ਨੂੰ ਜੱਥਾ ਫੈਜ਼ੁਲਪੁਰੀਆ ਜਾਂ ਜੱਥਾ ਸਿੰਘਪੁਰੀਆ ਕਿਹਾ ਜਾਂਦਾ ਸੀ। ਆਪ ਬੜੀ ਖੁਸ਼ੀ ਨਾਲ ਸਰਦਾਰ ਜੱਸਾ ਸਿੰਘ

ਆਹਲੂਵਾਲੀਏ ਦੀ ਸੁਪਰੀਮ ਅਗਵਾਈ ਹੇਠ ਆਪਣਾ ਜੱਥਾ ਲੈ ਕੇ ਤੁਰਦੇ ਸਨ। ਆਪ ਇਸ ਤਰ੍ਹਾਂ ਸ. ਆਹਲੂਵਾਲੀਆ ਨਾਲ ਤੁਰਦੇ-ਫਿਰਦੇ ਸਨ, ਜਿਵੇਂ ਕਿ ਉਨ੍ਹਾਂ ਨੂੰ ਹਰ ਸਥਿਤੀ ਬਾਰੇ ਅਤੇ ਹਰ ਢੰਗ ਤਰੀਕੇ ਬਾਰੇ ਦੱਸਦੇ ਰਹਿੰਦੇ ਹੋਣ।

ਅਖੀਰ ਇਹ ਪੰਥ ਦਾ ਮਹਾਨ ਨੇਤਾ 1753 ਈ. ਵਿਚ ਪਰਲੋਕ ਸਿਧਾਰ ਗਿਆ ਸੀ। ਆਪ ਦਾ ਸੰਸਕਾਰ ਬਾਬਾ ਅਟੱਲ ਜੀ ਦੇ ਗੁਰਦੁਆਰਾ ਕੰਪਲੈਕਸ ਵਿਚ ਕੀਤਾ ਗਿਆ ਸੀ। ਸੰਸਕਾਰ ਵਾਲੀ ਥਾਂ ਤੇ ਸੰਗਮਰਮਰ ਦਾ ਥੜ੍ਹਾ ਬਣਵਾਇਆ ਗਿਆ ਸੀ ਪਰ 1923 ਈ. ਵਿਚ ਕਾਰ ਸੇਵਾ ਦੇ ਨਾ ਤੇ ਇਸ ਯਾਦਗਾਰੀ ਥੜ੍ਹੇ ਨੂੰ ਢਾਹ ਦਿੱਤਾ ਗਿਆ ਸੀ। ਫਿਰ ਤੋਂ ਇਥੇ ਕੋਈ ਯਾਦ ਕਾਇਮ ਨਹੀਂ ਕੀਤੀ ਗਈ।

ਇਸ ਤਰ੍ਹਾਂ ਨਵਾਬ ਕਪੂਰ ਸਿੰਘ ਪੰਥ ਦੀ ਐਨ ਔਖੇ ਸਮਿਆਂ ਵਿਚ ਅਗਵਾਈ ਕਰ ਕੇ ਹਕੂਮਤ ਨਾਲ ਮੱਥਾ ਲਾਉਂਦੇ ਰਹੇ ਸਨ। ਅਸਲ ਵਿਚ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716 ਈ.) ਨਾਲ ਨੇਤਾਹੀਣ ਹੋਈ ਅਤੇ ਲੀਹੋਂ ਲੱਥੀ ਸਿੱਖ ਕੌਮ ਨੂੰ ਨਵਾਬ ਕਪੂਰ ਸਿੰਘ ਨੇ ਹੀ ਲੀਹਾਂ ਤੇ ਚਾੜ੍ਹਿਆ ਸੀ। ਬਿਲਕੁਲ ਜ਼ੀਰੋ ਸਥਿਤੀ ਤੋਂ ਕੰਮ ਸ਼ੁਰੂ ਕਰ ਕੇ ਕੌਮ ਨੂੰ ਨਾਦਿਰ ਸ਼ਾਹ ਅਤੇ ਅਬਦਾਲੀ ਵਰਗੇ ਮਹਾਨ ਜਰਨੈਲਾਂ ਦੇ ਨਾਲ ਮੱਥਾ ਲਾਉਣ ਯੋਗ ਬਣਾ ਦਿੱਤਾ ਸੀ। ਇਹ ਨਵਾਬ ਕਪੂਰ ਸਿੰਘ ਦੀ ਦੇਣ ਸੀ। ਇਕ ਸਿੱਕੇਬੰਦ ਅਤੇ ਭਰੋਸੇਯੋਗ ਲੀਡਰਸ਼ਿਪ ਦੇਣਾ ਹੀ ਨਵਾਬ ਕਪੂਰ ਸਿੰਘ ਦੀ ਸਭ ਤੋਂ ਵੱਡੀ ਪਰਾਪਤੀ ਸੀ। ਪਹਿਲਾਂ ਆਪਣੇ ਰੂਪ ਵਿਚ ਐਸੀ ਤਿਆਗ ਬਿਰਤੀ ਵਾਲੀ ਲੀਡਰਸ਼ਿਪ ਪਰਦਾਨ ਕੀਤੀ ਜਿਸ ਨੂੰ ਸਮੇਂ ਦੀ ਹਕੂਮਤ ਨਾ ਧਮਕਾ ਸਕੀ ਸੀ ਤੇ ਨਾ ਹੀ ਲਾਲਚ ਵਿਚ ਬੰਨ੍ਹ ਕੇ ਖਰੀਦ ਹੀ ਸਕੀ ਸੀ। ਫਿਰ ਆਪਣੀ ਥਾਂ ਤੇ ਵੀ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਰੂਪ ਵਿਚ ਐਸਾ ਨੇਤਾ ਕੌਮ ਨੂੰ ਦਿੱਤਾ ਜਿਹੜਾ ਕੌਮ ਨੂੰ ਹਰ ਸੰਕਟ ਵਿਚੋਂ ਕੱਢਦਾ ਹੋਇਆ ਪੰਜਾਬ ਦੇ ਰਾਜ-ਭਾਗ ਦੀ ਮਾਲਕ ਬਣਾਉਣ ਦੀ ਸਥਿਤੀ ਤੱਕ ਲੈ ਗਿਆ ਸੀ। ਸ. ਕਪੂਰ ਸਿੰਘ ਪੰਥ ਦੇ ਮਹਾਨ ਨੇਤਾ ਸਨ।

## ਟਿੱਪਣੀਆਂ ਤੇ ਹਵਾਲੇ

1. ਬਾਵਾ ਪ੍ਰੇਮ ਸਿੰਘ ਹੋਤੀ, *ਨਵਾਬ ਕਪੂਰ ਸਿੰਘ*, ਲੁਧਿਆਣਾ, 1952, ਪੰਨਾ 17.
2. ਇਹ ਪਿਉ-ਪੁੱਤਰ ਆਪਣੇ ਆਪ ਨੂੰ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ ਦਸਦੇ ਹੁੰਦੇ ਸੀ। ਪਰ ਗੁਰੂ ਅਮਰਦਾਸ ਜੀ ਭੱਲਾ ਖਾਨਦਾਨ ਦੇ ਖੱਤਰੀ ਪਰਿਵਾਰ ਵਿਚੋਂ ਸਨ ਤੇ ਇਹ ਬਾਵੇ ਸਨ। ਬਾਵੇ ਬੈਰਾਗੀ ਸਾਧ ਹੁੰਦੇ ਹਨ।
3. ਰਤਨ ਸਿੰਘ ਭੰਗੂ ਨੇ ਇਹ ਲਿਖ ਕੇ ਪੰਥ ਵਿਚ ਇਕ ਜ਼ਬਰਦਸਤ ਭੁਲੇਖਾ ਪਾਇਆ ਹੈ ਕਿ ਕਪੂਰ ਸਿੰਘ ਨੂੰ ਨਵਾਬ ਪੰਥ ਨੂੰ ਹਕੂਮਤ ਵਲੋਂ ਜਗੀਰ ਮਿਲਣ ਕਰਕੇ ਕਿਹਾ ਜਾਣਾ ਸ਼ੁਰੂ ਹੋਇਆ ਸੀ। ਇਹ ਗੱਲ ਗਲਤ ਹੈ, ਪੰਥ ਨੇ ਕਦੇ ਵੀ ਹਕੂਮਤ ਦੀ ਜਗੀਰ ਪਰਵਾਨ ਨਹੀਂ ਕੀਤੀ।
4. Gokul Chand Narang, *Transformation of Sikhism*, New Delhi, 1989, p. 116.

# ਅੰਤਿਕਾ 2
# ਸਰਦਾਰ ਜੱਸਾ ਸਿੰਘ ਆਹਲੂਵਾਲੀਆ
# (1718-1783)

ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਦੇ ਸਿੱਖ ਇਤਿਹਾਸ ਦੇ ਸਿਰਕੱਢ ਨੇਤਾ ਸਨ। ਉਨ੍ਹਾਂ ਨੇ ਸਮੁੱਚੀ ਸਿੱਖ ਕੌਮ ਨੂੰ ਜੱਥੇਬੰਦ ਕਰਕੇ 'ਦਲ ਖਾਲਸਾ' ਨਾਂ ਦੀ ਜੱਥੇਬੰਦੀ ਰਾਹੀਂ ਐਸਾ ਹਥਿਆਰਬੰਦ ਸੰਘਰਸ਼ ਸ਼ੁਰੂ ਕੀਤਾ ਸੀ ਜਿਸ ਨੇ ਆਪਣੇ ਸਮੇਂ ਦੀਆਂ ਤਿੰਨ ਸਿਰਮੌਰ ਤਾਕਤਾਂ ਨੂੰ ਹਰਾ ਕੇ ਪੰਜਾਬ ਦੀ ਧਰਤੀ ਉਪਰ ਖਾਲਸਾ ਰਾਜ ਸਥਾਪਤ ਕਰ ਲਿਆ ਸੀ। ਬੰਦਾ ਸਿੰਘ ਬਹਾਦਰ ਦੇ ਪਿੱਛੋਂ ਆਪ ਪਹਿਲੇ ਸਿੱਖ ਨੇਤਾ ਸਨ ਜਿਸ ਨੇ ਖਾਲਸਾ ਰਾਜ ਦੀ ਸਥਾਪਨਾ ਕੀਤੀ ਸੀ। ਪੰਜਾਬ ਦੇ ਵਿਚ ਜਿਹੜੀਆਂ ਤਿੰਨ ਸਿਰਮੌਰ ਤਾਕਤਾਂ ਨੂੰ ਹਰਾਇਆ ਗਿਆ ਸੀ ਉਹ ਸਨ: ਮੁਗਲ ਹਕੂਮਤ, ਅਫ਼ਗਾਨ ਹਮਲਾਵਰ ਅਤੇ ਮਰਾਠੇ। ਇਨ੍ਹਾਂ ਹੀ ਮਹਾਨ ਪਰਾਪਤੀਆਂ ਕਰਕੇ ਆਪ ਨੂੰ ਸਿੱਖ ਇਤਿਹਾਸ ਵਿਚ 'ਸੁਲਤਾਨ-ਉਲ-ਕੌਮ' ਅਰਥਾਤ ਕੌਮ ਦਾ ਸੁਲਤਾਨ ਕਹਿ ਕੇ ਯਾਦ ਕੀਤਾ ਜਾਂਦਾ ਹੈ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜਨਮ ਦੇ ਤੌਰ ਤੇ ਕਲਾਲ ਕਬੀਲੇ ਵਿਚੋਂ ਸਨ। ਕਲਾਲਾਂ ਦਾ ਮੁੱਖ ਕੰਮ ਸ਼ਰਾਬ ਕੱਢਣ ਦਾ ਹੁੰਦਾ ਸੀ। ਬਰਾਹਮਣਵਾਦੀ ਸਮਾਜ ਵਿਚ ਕਲਾਲ ਕਬੀਲੇ ਨੂੰ ਵੀ ਸ਼ੂਦਰਾਂ ਅਤੇ ਵੈਸ਼ਾਂ ਦੇ ਵਿਚ ਹੀ ਮੰਨਿਆ ਜਾਂਦਾ ਸੀ ਪਰ ਸਿੱਖ ਧਰਮ ਨੇ ਸਭ ਜਾਤੀ ਵੰਡਾਂ ਖ਼ਤਮ ਕਰ ਕੇ ਜਾਤ-ਰਹਿਤ ਅਤੇ ਜਮਾਤ-ਰਹਿਤ ਸਮਾਜ ਸਿਰਜਿਆ ਸੀ। ਇਹੀ ਕਾਰਨ ਸੀ ਕਿ ਬਰਾਹਮਣਵਾਦ ਵਲੋਂ ਸ਼ੂਦਰ ਸਮਝ ਕੇ ਛੁਟਿਆਇਆ ਹੋਇਆ ਕਲਾਲ ਕਬੀਲਾ ਸਿੱਖ ਸਮਾਜ ਵਿਚ ਬਰਾਬਰ ਦਾ ਭਾਈਵਾਲ ਬਣ ਗਿਆ ਸੀ। ਸਰਦਾਰ ਜੱਸਾ ਸਿੰਘ ਸਿੱਖ ਕੌਮ ਦਾ ਸੁਲਤਾਨ ਮੰਨਿਆ ਜਾਂਦਾ ਸੀ। ਇਹੀ ਇਕ ਤੱਥ ਇਸ ਗੱਲ ਦਾ ਗਵਾਹ ਹੈ ਕਿ ਕਿਵੇਂ ਸਿੱਖ ਸਮਾਜ ਨੇ ਦਬੀਆਂ-ਕੁਚਲੀਆਂ ਜਾਤਾਂ ਵਿਚ ਜਨਮੇ ਵਿਅਕਤੀਆਂ ਨੂੰ ਬਰਾਬਰੀ ਦੇ ਮੌਕੇ ਦੇ ਕੇ ਸਿਰਮੌਰ ਪਦਵੀਆਂ ਤੇ ਪਹੁੰਚਾ ਦਿੱਤਾ ਸੀ।

ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਦਾਦਾ ਦਾ ਨਾਂ ਸਰਦਾਰ ਦੇਵਾ ਸਿੰਘ ਸੀ। ਸ. ਦੇਵਾ ਸਿੰਘ ਦਾ ਪੁੱਤਰ ਸਰਦਾਰ ਬਦਰ ਸਿਘ ਸੀ ਜੋ ਆਪਣੇ ਦੋ ਹੋਰ ਭਰਾਵਾਂ ਗੁਰਬਖ਼ਸ਼ ਸਿੰਘ ਅਤੇ ਸਦਰ ਸਿੰਘ ਤੋਂ ਛੋਟਾ ਸੀ। ਸ. ਬਦਰ ਸਿੰਘ ਦੀ ਸ਼ਾਦੀ ਪਿੰਡ ਹੱਲੋ-ਸਾਧੋ ਦੇ ਸਰਦਾਰ ਬਾਘ ਸਿੰਘ ਦੀ ਭੈਣ ਨਾਲ ਹੋਈ ਸੀ। ਇਹ ਬੀਬੀ ਧਾਰਮਿਕ ਵਿਚਾਰਾਂ

ਵਿਚ ਨਿਪੁੰਨ ਅਤੇ ਉੱਚੇ-ਸੁੱਚੇ ਜੀਵਨ ਵਾਲੀ ਸੀ। ਇਸੇ ਬੀਬੀ ਦੀ ਪਵਿੱਤਰ ਕੁੱਖ ਵਿਚੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦਾ ਜਨਮ ਵਿਸਾਖ ਸੁਦੀ 15, ਪੂਰਨਮਾਸ਼ੀ, ਸੰਮਤ 1775 ਬਿ. ਮੁਤਾਬਕ 3 ਮਈ 1718 ਈ. ਨੂੰ ਹੋਇਆ। ਇਹ ਸਮਾਂ ਸਿੱਖਾਂ ਲਈ ਬਹੁਤ ਹੀ ਸੰਕਟ ਵਾਲਾ ਅਤੇ ਚੁਣੌਤੀਆਂ ਭਰਪੂਰ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716 ਈ.) ਤੋਂ ਤੁਰੰਤ ਪਿੱਛੋਂ ਹਕੂਮਤ ਵੱਲੋਂ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰਨ ਦੇ ਹੁਕਮ ਦਿੱਤੇ ਗਏ ਸਨ। ਅਜਿਹੇ ਹੁਕਮਾਂ ਦੇ ਹਾਲਾਤਾਂ ਵਿਚ ਹੀ ਸਰਦਾਰ ਜੱਸਾ ਸਿੰਘ ਦਾ ਜਨਮ ਹੋਇਆ ਸੀ। ਇਕ ਤਾਂ ਅਜਿਹੇ ਸੰਕਟ ਵਾਲੀ ਸਥਿਤੀ, ਦੂਸਰੀ ਮੁਸੀਬਤ ਇਹ ਕਿ ਸ. ਜੱਸਾ ਸਿੰਘ ਦੇ ਜਨਮ ਤੋਂ ਸਿਰਫ ਚਾਰ ਸਾਲਾਂ ਪਿੱਛੋਂ ਹੀ ਉਨ੍ਹਾਂ ਦੇ ਪਿਤਾ ਸ. ਬਦਰ ਸਿੰਘ ਅਕਾਲ ਚਲਾਣਾ ਕਰ ਗਏ ਸਨ। ਇਸ ਤਰ੍ਹਾਂ ਸ. ਜੱਸਾ ਸਿੰਘ ਦਾ ਮੁੱਢਲਾ ਜੀਵਨ ਸ਼ੁਰੂ ਤੋਂ ਹੀ ਚੁਣੌਤੀਆਂ ਭਰਪੂਰ ਅਤੇ ਮੁਸ਼ਕਲਾਂ ਭਰਿਆ ਸੀ। ਸ਼ਾਇਦ ਇਨ੍ਹਾਂ ਹੀ ਚੁਣੌਤੀਆਂ ਅਤੇ ਮੁਸ਼ਕਲਾਤਾਂ ਨੇ ਸ. ਜੱਸਾ ਸਿੰਘ ਨੂੰ ਲੋਹੇ ਜੈਸਾ ਮਜ਼ਬੂਤ ਪੁਰਸ਼ ਬਣਾਇਆ ਸੀ।

ਕਿਉਂਕਿ ਜੱਸਾ ਸਿੰਘ ਦੀ ਮਾਤਾ ਜੀ ਗੁਰੂ ਘਰ ਦੀ ਸੇਵਾ ਵਿਚ ਹਰ ਸਮੇਂ ਲੀਨ ਰਹਿੰਦੇ ਸਨ, ਇਸ ਕਰਕੇ ਉਹ ਵਿਧਵਾ ਹੋਣ ਪਿੱਛੋਂ ਆਪਣੇ ਛੋਟੇ ਪੁੱਤਰ ਨੂੰ ਨਾਲ ਲੈ ਕੇ ਸਿੱਖ ਔਰਤਾਂ ਦੇ ਇੱਕ ਜੱਥੇ ਵਿਚ ਰਲ ਕੇ ਦਿੱਲੀ ਵਿਖੇ ਮਾਤਾ ਸੁੰਦਰੀ ਜੀ ਦੀ ਹਜ਼ੂਰੀ ਵਿਚ ਚਲੀ ਗਈ ਸੀ। ਮਾਤਾ ਸੁੰਦਰੀ ਜੀ ਦੀ ਰਿਹਾਇਸ਼ ਸਿੱਖ ਵਿਧਵਾ ਇਸਤਰੀਆਂ ਦੀ ਸ਼ਰਨਗਾਹ ਸੀ। ਜੱਸਾ ਸਿੰਘ, ਇਸ ਤਰ੍ਹਾਂ ਛੋਟੀ ਉਮਰ ਵਿਚ ਹੀ, ਮਾਤਾ ਸੁੰਦਰੀ ਜੀ ਦੇ ਸੰਪਰਕ ਵਿਚ ਆ ਗਿਆ ਸੀ। ਮਾਤਾ ਜੀ ਨੇ ਇਸ ਬਾਲਕ ਦੀ ਪਾਲਣਾ-ਪੋਸ਼ਣਾ ਵਿਚ ਜਿਤਨੀ ਵੀ ਵੱਧ ਤੋਂ ਵੱਧ ਮਦਦ ਹੋ ਸਕਦੀ ਸੀ, ਉਤਨੀ ਹੀ ਕੀਤੀ। ਇਸ ਨਾਲ ਜੱਸਾ ਸਿੰਘ ਦਿੱਲੀ ਵਿਖੇ ਰਹਿੰਦਾ ਹੋਇਆ ਹਰ ਇਕ ਮੁਖੀ ਸਿੱਖ ਦੇ ਸੰਪਰਕ ਵਿਚ ਅਤੇ ਦਿੱਲੀ ਦੀਆਂ ਹੋਰ ਪਰਮੁੱਖ ਸਖਸ਼ੀਅਤਾਂ ਦੇ ਸੰਪਰਕ ਵਿਚ ਵੀ ਆ ਗਿਆ ਸੀ।

1729 ਈ. ਵਿਚ ਜੱਸਾ ਸਿੰਘ ਨੂੰ ਉਸ ਦਾ ਮਾਮਾ ਸਰਦਾਰ ਬਾਘ ਸਿੰਘ ਹੱਲੋਵਾਲੀਆ ਦਿੱਲੀ ਤੋਂ ਆਪਣੇ ਨਾਲ ਪੰਜਾਬ ਵਿਚ ਲੈ ਆਇਆ ਸੀ। ਇਹ ਸਰਦਾਰ ਸਿੱਖ ਜੱਥਿਆਂ ਵਿਚੋਂ ਇਕ ਸਿਰਕੱਢ ਸਰਦਾਰ ਮੰਨਿਆ ਜਾਂਦਾ ਸੀ। ਜਦੋਂ ਨਵਾਬ ਕਪੂਰ ਸਿੰਘ ਨੇ ਖਾਲਸੇ ਦੀ ਅਗਵਾਈ ਸੰਭਾਲੀ ਸੀ ਤਾਂ ਉਨ੍ਹਾਂ ਨੇ ਜੱਸਾ ਸਿੰਘ ਨੂੰ ਆਪਣੇ ਨਾਲ ਹੀ ਰੱਖਿਆ ਸੀ। ਅਸਲ ਵਿਚ ਜੱਸਾ ਸਿੰਘ ਨਵਾਬ ਸਾਹਿਬ ਦਾ ਇਤਨਾ ਵਿਸ਼ਵਾਸਪਾਤਰ ਬਣ ਗਿਆ ਸੀ ਕਿ ਉਸ ਨੂੰ ਨਵਾਬ ਸਾਹਿਬ ਦਾ ਮੁਤਬੰਨਾ ਪੁੱਤਰ ਹੀ ਸਮਝਿਆ ਜਾਣ ਲੱਗ ਪਿਆ ਸੀ। ਜੱਸਾ ਸਿੰਘ ਨੂੰ ਦਿੱਲੀ ਵਿਚ ਕਾਫੀ ਸਮਾਂ ਰਹਿਣ ਕਰਕੇ ਹਿੰਦੁਸਤਾਨੀ ਬੋਲਣੀ ਕਾਫੀ ਅੱਛੀ ਤਰ੍ਹਾਂ ਆ ਗਈ ਸੀ। ਨਵਾਬ ਕਪੂਰ ਸਿੰਘ ਦਾ ਵਿਸ਼ੇਸ਼ ਸਹਾਇਕ ਹੋਣ ਕਰਕੇ ਹਰ ਹਿਸਾਬ-ਕਿਤਾਬ ਵਿਚ ਜੱਸਾ ਸਿੰਘ ਦਾ ਮੁੱਖ ਯੋਗਦਾਨ ਹੁੰਦਾ ਸੀ। ਗੱਲਬਾਤ ਵਿਚ ਜੱਸਾ ਸਿੰਘ ਅਕਸਰ 'ਹਮ ਕੋ, ਤੁਮ ਕੋ' ਜਾਂ 'ਆਤਾ ਹੈ, ਜਾਤਾ ਹੈ' ਕਹਿ ਦਿਆ ਕਰਦੇ ਸੀ। ਸਿੰਘਾਂ ਨੇ ਇਸ ਕਰਕੇ ਜੱਸਾ ਸਿੰਘ ਦਾ ਨਾਂ 'ਹਮਕੋ-ਤੁਮਕੋ' ਹੀ ਰੱਖ ਲਿਆ ਸੀ। ਇਕ ਦਿਨ

ਇਸ ਨੇ ਨਵਾਬ ਸਾਹਿਬ ਪਾਸ ਸ਼ਿਕਾਇਤ ਕੀਤੀ ਕਿ ਸਿੰਘ ਉਸ ਨੂੰ ਹਿੰਦੁਸਤਾਨੀ ਬੋਲਣ ਕਰਕੇ ਚਿੜਾਉਂਦੇ ਹਨ। ਨਵਾਬ ਸਾਹਿਬ ਨੇ ਬੜੇ ਸਹਿਜ ਨਾਲ ਸਮਝਾਉਂਦਿਆਂ ਕਿਹਾ ਕਿ ਉਹ ਇਨ੍ਹਾਂ ਦੀ ਕਿਸੇ ਵੀ ਗੱਲ ਦਾ ਗੁੱਸਾ ਨਾ ਕਰੇ। ਇਨ੍ਹਾਂ ਨੇ ਮੈਨੂੰ ਨਵਾਬੀ ਬਖ਼ਸ਼ ਦਿੱਤੀ ਸੀ। ਹੋ ਸਕਦਾ ਹੈ ਤੈਨੂੰ ਬਾਦਸ਼ਾਹ ਬਣਾ ਦੇਣ। ਇਸ ਗੱਲ ਨੂੰ ਜੱਸਾ ਸਿੰਘ ਨੇ ਵੀ ਦਿਲ ਵਿਚ ਬਿਠਾ ਲਿਆ ਸੀ ਅਤੇ ਬਾਕੀ ਸਿੰਘਾਂ ਨੇ ਵੀ।

ਨਵਾਬ ਕਪੂਰ ਸਿੰਘ ਨੇ ਤਰੁਣਾ ਦਲ ਨੂੰ ਪੰਜ ਹਿੱਸਿਆਂ ਵਿਚ ਵੰਡ ਦਿੱਤਾ ਸੀ। ਨਾਦਰ ਸ਼ਾਹ ਨੂੰ ਲੁੱਟ ਲੈਣ ਬਾਅਦ ਤਰੁਣਾ ਦਲ ਦੀ ਗਿਣਤੀ ਬਹੁਤ ਵੱਧ ਗਈ ਸੀ। ਇਹ ਗਿਣਤੀ ਇਤਨੀ ਵਧ ਗਈ ਸੀ ਕਿ ਪੰਜ ਜੱਥਿਆਂ ਤੋਂ ਵੱਧ ਕੇ ਗਿਣਤੀ ਪੰਝੀ ਜੱਥਿਆਂ ਤੱਕ ਪਹੁੰਚ ਗਈ ਸੀ। ਇਨ੍ਹਾਂ ਵਿਚ ਇਕ ਜੱਥਾ ਜੱਸਾ ਸਿੰਘ ਦਾ ਵੀ ਸੀ। ਇਸ ਸਮੇਂ ਜੱਸਾ ਸਿੰਘ ਅਕਸਰ ਆਹਲੂ ਪਿੰਡ ਵਿਚ ਰਿਹਾ ਕਰਦਾ ਸੀ। ਤਰੁਣਾ ਦਲ ਵਿਚ ਦੋ ਜੱਸਾ ਸਿੰਘ ਸਨ। ਇਨ੍ਹਾਂ ਦੀ ਪਹਿਚਾਣ ਕਰਨ ਲਈ ਇਕ ਜੱਸਾ ਸਿੰਘ ਦੇ ਨਾਂ ਨਾਲ ਉਸ ਦੇ ਪਿੰਡ ਦਾ ਨਾਂ ਆਹਲੂਵਾਲੀਆ ਲਗਾ ਕੇ ਪੁਕਾਰਿਆ ਜਾਂਦਾ ਸੀ ਅਤੇ ਦੂਜਾ ਜੱਸਾ ਸਿੰਘ, ਜਿਹੜਾ ਕਿ ਤਰਖਾਣ ਸੀ ਅਤੇ ਇੱਛੋਗਿੱਲ ਦਾ ਸੀ, ਨੂੰ ਪਹਿਲਾਂ 'ਠੋਕਾ' ਦੇ ਵਿਸ਼ੇਸ਼ਣ ਨਾਲ ਪੁਕਾਰਿਆ ਜਾਂਦਾ ਸੀ। 'ਠੋਕਾ' ਦਾ ਭਾਵ ਸੀ ਕਿ ਲੱਕੜੀਆਂ ਠੋਕਣ ਵਾਲਾ। ਕਈ ਵਾਰ ਇਸ ਨੂੰ ਜੱਸਾ ਸਿੰਘ ਇੱਛੋਗਿਲੀਆਂ ਵੀ ਕਹਿ ਦਿੱਤਾ ਜਾਂਦਾ ਸੀ ਪਰ ਜਦੋਂ ਤੋਂ ਇਸ ਨੂੰ ਅੰਮ੍ਰਿਤਸਰ ਵਾਲੇ ਰਾਮਗੜ੍ਹ ਕਿਲ੍ਹੇ ਦਾ ਮੁਖ਼ਤਿਆਰ ਬਣਾਇਆ ਗਿਆ ਸੀ ਤਾਂ ਇਸ ਨੂੰ ਪੱਕੇ ਤੌਰ ਤੇ ਜੱਸਾ ਸਿੰਘ ਰਾਮਗੜ੍ਹੀਆ ਕਿਹਾ ਜਾਣ ਲੱਗ ਪਿਆ ਸੀ। ਇਸ ਤੋਂ ਪਿੱਛੋਂ ਜਿਤਨੇ ਵੀ ਸਿੱਖ ਤਰਖਾਣ ਸਨ ਸਭ ਦੇ ਸਭ ਹੀ ਆਪਣੇ ਆਪ ਨੂੰ ਰਾਮਗੜ੍ਹੀਆ ਅਖਵਾਉਣ ਲੱਗ ਪਏ ਸਨ। ਬਿਲਕੁਲ ਇਸੇ ਤਰ੍ਹਾਂ, ਕਿਉਂਕਿ ਜੱਸਾ ਸਿੰਘ ਆਹਲੂਵਾਲੀਆ, ਕਲਾਲ ਸੀ ਉਸ ਪਿੱਛੇ ਸਾਰੇ ਹੀ ਕਲਾਲ ਲੋਕ ਆਪਣੇ ਆਪ ਨੂੰ ਆਹਲੂਵਾਲੀਏ ਅਖਵਾਉਣ ਲੱਗ ਪਏ ਸਨ।

ਸਰਦਾਰ ਆਹਲੂਵਾਲੀਆ ਪੜ੍ਹੇ-ਲਿਖੇ ਅਤੇ ਦੇਸ਼ ਦੀ ਰਾਜਨੀਤੀ ਤੋਂ ਪੂਰੀ ਤਰ੍ਹਾਂ ਜਾਣੂ ਸਨ। ਆਪ ਫ਼ਾਰਸੀ ਅਤੇ ਪੰਜਾਬੀ ਤੋਂ ਪੂਰੀ ਤਰ੍ਹਾਂ ਵਾਕਫ਼ ਸਨ। ਇਹ ਗੱਲ ਉਸ ਸਮੇਂ ਦੇ ਸਿੱਖ ਸਰਦਾਰਾਂ ਵਿਚ ਬਹੁਤ ਘੱਟ ਮਿਲਦੀ ਸੀ। ਪੜ੍ਹਿਆ-ਲਿਖਿਆ ਹੋਣ ਦੇ ਨਾਲ ਨਾਲ ਸ. ਆਹਲੂਵਾਲੀਆ ਧੜੇਬੰਦਕ ਸੋਚ ਤੋਂ ਵੀ ਨਿਰਲੇਪ ਸੀ। ਇਹੀ ਕਾਰਨ ਸਨ ਕਿ ਸਰਦਾਰ ਆਹਲੂਵਾਲੀਆ ਨੇ ਸਿਰਫ ਤੀਹ ਸਾਲਾਂ ਦੀ ਉਮਰ ਵਿਚ ਹੀ ਨਵਾਬ ਕਪੂਰ ਸਿੰਘ ਸਮੇਤ ਸਮੁੱਚੇ ਪੰਥ ਦਾ ਵਿਸ਼ਵਾਸ ਪਰਾਪਤ ਕਰ ਲਿਆ ਸੀ।

ਜਦੋਂ ਨਵਾਬ ਕਪੂਰ ਸਿੰਘ ਨੇ ਪੰਥ ਨੂੰ ਮੁੜ ਤੋਂ ਜੱਥੇਬੰਦ ਕਰਨ ਲਈ 1748 ਈ. ਦੀ ਵਿਸਾਖੀ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ ਸਮਾਗਮ ਬੁਲਾਇਆ ਤਾਂ ਪਹਿਲੀ ਜੱਥੇਬੰਦੀ ਭੰਗ ਕਰਕੇ ਨਵੀਂ 'ਦਲ ਖਾਲਸਾ' ਦੇ ਨਾਂ ਹੇਠ ਸਥਾਪਤ ਕੀਤੀ। ਇਸ ਦਾ ਸੁਪਰੀਮ ਕਮਾਂਡਰ ਨਵਾਬ ਸਾਹਿਬ ਨੇ ਆਪਣੀ ਥਾਂ ਤੇ ਸਰਦਾਰ ਆਹਲੂਵਾਲੀਏ ਨੂੰ ਨਿਯੁਕਤ ਕੀਤਾ। ਦਲ ਖਾਲਸਾ ਦੀਆਂ ਗਿਆਰਾਂ ਇਕਾਈਆਂ ਬਣਾਈਆਂ ਗਈਆਂ ਸਨ।

ਅੱਗੋ ਤੋਂ ਹਰ ਇਕ ਹਥਿਆਰਬੰਦ ਸਿੰਘ ਨੇ ਸਿਰਫ ਇਨ੍ਹਾਂ ਗਿਆਰਾਂ ਇਕਾਈਆਂ ਵਿਚ ਰਹਿ ਕੇ ਹੀ ਕੰਮ ਕਰਨਾ ਸੀ। ਇਨ੍ਹਾਂ ਇਕਾਈਆਂ ਤੋਂ ਬਾਹਰ ਰਹੇ ਕਿਸੇ ਵੀ ਸਿੰਘ ਨੂੰ ਦਲ ਖਾਲਸੇ ਦੇ ਮੈਂਬਰ ਨਹੀਂ ਮੰਨਿਆ ਜਾਣਾ ਸੀ। ਇਕ ਇਕ ਜੱਥਾ ਸ. ਆਹਲੂਵਾਲੀਏ ਦਾ ਅਤੇ ਨਵਾਬ ਕਪੂਰ ਸਿੰਘ ਦਾ ਆਪਣਾ ਵੀ ਸੀ। ਆਮ ਹਾਲਾਤਾਂ ਵਿਚ ਹਰ ਜੱਥਾ ਆਪਣੀ ਆਪਣੀ ਮਰਜ਼ੀ ਅਨੁਸਾਰ ਵਿਚਰ ਸਕਦਾ ਸੀ ਪਰ ਸੰਕਟਕਾਲੀਨ ਹਾਲਾਤਾਂ ਵਿਚ ਸਮੂਹ ਜੱਥਿਆਂ ਨੇ 'ਦਲ ਖਾਲਸਾ' ਦੇ ਨਾਂ ਹੇਠ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਸੁਪਰੀਮ ਜੱਥੇਦਾਰੀ ਹੇਠ ਹੀ ਵਿਚਰਨਾ ਸੀ।

ਦਲ ਖਾਲਸਾ ਸਥਾਪਤ ਕਰਨ ਦਾ ਦੂਸਰਾ ਭਾਵ ਸਿੱਖ ਪਰੱਭੂਸੱਤਾ ਦੀ ਸਥਾਪਤੀ ਦਾ ਵੀ ਐਲਾਨਨਾਮਾ ਸੀ। ਦਲ ਖਾਲਸਾ ਸਿੱਖ ਸਟੇਟ ਜਾਂ ਖਾਲਸਾ ਕਾਮਨਵੈਲਥ ਦੀ ਰਾਸ਼ਟਰੀ ਫੌਜ ਸੀ। ਸਰਦਾਰ ਆਹਲੂਵਾਲੀਆ ਇਸ ਰਾਸ਼ਟਰ ਦੇ ਸੁਲਤਾਨ-ਉਲ-ਕੌਮ ਅਰਥਾਤ ਬਾਦਸ਼ਾਹ ਸਨ। ਅੰਮ੍ਰਿਤਸਰ ਖਾਲਸਾ ਸਟੇਟ ਦੀ ਰਾਜਧਾਨੀ ਸੀ। ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਦੇ ਪਿੱਛੋਂ ਪਹਿਲੀ ਵਾਰ ਸਰਦਾਰ ਆਹਲੂਵਾਲੀਏ ਦੇ ਮੋਢਿਆਂ ਤੇ ਖਾਲਸਾ ਸਟੇਟ ਦੀ ਜ਼ਿੰਮੇਵਾਰੀ ਰੱਖੀ ਗਈ ਸੀ। ਸਰਦਾਰ ਸਾਹਿਬ ਦੇ ਜੀਵਨ ਦੀ ਹਰ ਘਟਨਾ ਨੇ ਸਾਬਤ ਕਰ ਦਿਤਾ ਸੀ ਕਿ ਜੋ ਜ਼ਿੰਮੇਵਾਰੀ ਪੰਥ ਵਲੋਂ ਆਪ ਨੂੰ ਸੌਂਪੀ ਗਈ ਸੀ ਉਸ ਨੂੰ ਆਪ ਨੇ ਆਪਣੇ ਅੰਤਮ ਸੁਆਸਾਂ ਤੱਕ ਨਿਬਾਹਿਆ ਸੀ।

ਨਵਾਬ ਕਪੂਰ ਸਿੰਘ ਆਪਣੀ ਲੀਡਰਸ਼ਿਪ ਤਿਆਗਣ ਦੇ ਬਾਵਜੂਦ ਵੀ ਸਰਦਾਰ ਜੱਸਾ ਸਿੰਘ ਨੂੰ ਹਰ ਖੇਤਰ ਵਿਚ ਅੱਗੇ ਹੋ ਕੇ ਸੇਧ ਦੇ ਰਹੇ ਸਨ। ਉਨ੍ਹਾਂ ਦਾ ਆਪਣਾ ਜੱਥਾ ਵੀ ਸੀ, ਜਿਸ ਨੂੰ ਜੱਥਾ ਸਿੰਘਪੁਰੀਆ ਜਾਂ ਜੱਥਾ ਫੈਜ਼ਲਪੁਰੀਆ ਕਿਹਾ ਜਾਂਦਾ ਸੀ। ਜਦੋਂ ਵੀ ਦਲ ਖਾਲਸਾ ਵਿਚਰਦਾ ਸੀ ਤਾਂ ਨਵਾਬ ਸਾਹਿਬ ਸਰਦਾਰ ਆਹਲੂਵਾਲੀਏ ਦੀ ਕਮਾਂਡ ਹੇਠ ਹੀ ਤੁਰਦੇ ਸਨ। ਪਰ ਅਕਤੂਬਰ, 1753 ਵਿਚ ਨਵਾਬ ਸਾਹਿਬ ਪਰਲੋਕ ਸਿਧਾਰ ਗਏ ਸਨ। ਇਸ ਤਰ੍ਹਾਂ ਪੰਥਕ ਸੇਧਾਂ ਦੇਣ ਦੀ ਸਾਰੀ ਜ਼ਿੰਮੇਵਾਰੀ ਸਰਦਾਰ ਆਹਲੂਵਾਲੀਆ ਨੂੰ ਖੁਦ ਹੀ ਉਠਾਉਣੀ ਪਈ ਸੀ।

ਨਵੰਬਰ, 1753 ਵਿਚ ਪੰਜਾਬ ਦਾ ਸੂਬੇਦਾਰ ਮੀਰ ਮਨੂੰ ਵੀ ਮਰ ਗਿਆ ਸੀ। ਮੀਰ ਮਨੂੰ ਦੀ ਮੌਤ ਨਾਲ ਪੰਜਾਬ ਦੀ ਰਾਜਨੀਤੀ ਨੇ ਬਿਲਕੁਲ ਹੀ ਇਕ ਨਵਾਂ ਮੋੜ ਕੱਟਿਆ ਸੀ ਜੋ ਸਿੰਘ ਜੱਥਿਆਂ ਦੀਆਂ ਕਾਰਵਾਈਆਂ ਨੂੰ ਨਵੀਂ ਸੇਧ ਦੇਣ ਵਾਲਾ ਸੀ। ਅਲੀਉੱਦੀਨ ਦੇ *ਇਬਰਤਨਾਮੇ* ਅਤੇ ਸੋਹਣ ਲਾਲ ਸੂਰੀ ਦੀ *ਉਮਦਾ ਤਵਾਰੀਖ਼* ਦੇ ਅਨੁਸਾਰ ਜਿਉਂ ਹੀ ਮੀਰ ਮਨੂੰ ਦੀ ਮੌਤ ਦੀ ਖ਼ਬਰ ਸਿੰਘਾਂ ਪਾਸ ਪਹੁੰਚੀ ਤਾਂ ਸਰਦਾਰ ਆਹਲੂਵਾਲੀਆ ਨੇ ਇਕ ਦਮ ਦਲ ਖਾਲਸੇ ਨਾਲ ਲਾਹੌਰ ਤੇ ਜਾ ਹਮਲਾ ਕੀਤਾ। ਲਾਹੌਰ ਦੇ ਨਖ਼ਾਸ਼ ਚੌਂਕ ਵਿਚ ਸੈਂਕੜੇ ਸਿੰਘ-ਸਿੰਘਣੀਆਂ ਕੈਦ ਕਰ ਕੇ ਬਿਠਾਏ ਹੋਏ ਸਨ। ਇਨ੍ਹਾਂ ਤੋਂ ਸ਼ਹਿਰ ਦੇ ਗੰਦੇ ਤੋਂ ਗੰਦਾ ਅਤੇ ਔਖੇ ਤੋਂ ਔਖਾ ਕੰਮ ਕਰਵਾਇਆ ਜਾਂਦਾ ਸੀ। ਸਿੱਖ ਔਰਤਾਂ ਤੋਂ ਸਵਾ ਸਵਾ ਮਣ ਪੀਹਣ ਹਰ ਰੋਜ਼ ਪਿਸਵਾਇਆ ਜਾਂਦਾ ਸੀ। ਸਿੰਘ ਜੱਥੇ ਸਿੱਧਾ ਨਖ਼ਾਸ਼ ਚੌਂਕ ਵਿਚ ਗਏ। ਪਹਿਰੇਦਾਰਾਂ

ਨੂੰ ਕਤਲ ਕਰ ਕੇ ਕੈਦ ਕੀਤੇ ਹੋਏ ਸਿੰਘ-ਸਿੰਘਣੀਆਂ ਨੂੰ ਆਪਣੇ ਘੋੜਿਆਂ ਪਿੱਛੇ ਬਿਠਾ ਕੇ ਲੈ ਆਏ ਸਨ।

ਮੀਰ ਮਨੂੰ ਦੀ ਮੌਤ ਪਿੱਛੋਂ ਪੰਜਾਬ ਦਾ ਰਾਜ-ਭਾਗ ਉਸ ਦੀ ਵਿਧਵਾ, ਮੁਰਾਦ ਬੇਗਮ ਨੇ ਆਪਣੇ ਹੱਥ ਵਿਚ ਲੈ ਲਿਆ ਸੀ ਅਤੇ ਉਹ ਦੋ ਬਾਲਾਂ ਦੀ ਜੋੜੀ ਦੀ ਸਰਪਰਸਤ ਸੀ। ਇਕ ਦੋ ਸਾਲਾਂ ਦਾ ਬੱਚਾ ਮੀਰ ਮੰਨੂੰ ਦਾ ਸੀ, ਜਿਹੜਾ ਲਾਹੌਰ ਦਾ ਡਿਪਟੀ ਗਵਰਨਰ ਸੀ ਅਤੇ ਦੂਜਾ ਤਿੰਨ ਸਾਲਾਂ ਦਾ ਬਾਦਸ਼ਾਹ ਦਾ ਆਪਣਾ ਪੁੱਤਰ ਸੀ, ਜਿਹੜਾ ਲਾਹੌਰ ਦਾ ਗਵਰਨਰ ਸੀ। ਇਸ ਸਾਰੇ ਢਾਂਚੇ (ਵਿਧਵਾ ਬੇਗਮ ਅਤੇ ਬੱਚਿਆਂ ਦੀ ਸਰਕਾਰ) ਨੇ ਪੰਜਾਬ ਦੀ ਸਮੁੱਚੀ ਰਾਜਨੀਤੀ ਨੂੰ ਗਿਰਾਵਟ ਦੀ ਹੇਠਲੀ ਪੱਧਰ ਤੱਕ ਲੈ ਆਂਦਾ ਸੀ। ਸਾਰੇ ਪਾਸੇ ਬਦਅਮਨੀ ਸੀ ਅਤੇ ਅਹਿਮਦ ਸ਼ਾਹ ਅਬਦਾਲੀ ਦੀ ਲੁੱਟ ਦਾ ਹੀ ਬੋਲ-ਬਾਲਾ ਸੀ। ਅਜਿਹੇ ਕਾਨੂੰਨ-ਰਹਿਤ ਮਾਹੌਲ ਅੰਦਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਆਪਣੇ ਲੋਕਾਂ ਲਈ ਇਕ ਨਵੀਂ ਵਿਵਸਥਾ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਹ ਵਿਵਸਥਾ ਸੀ ਰਾਖੀ ਪਰਬੰਧ ਦੀ। ਰਾਖੀ ਪਰਬੰਧ ਦਾ ਭਾਵ ਸੀ ਕਿ ਜਿਹੜੇ ਪਿੰਡ ਦਲ ਖਾਲਸੇ ਦੀ ਸੁਰੱਖਿਆ ਹੇਠ ਆ ਜਾਂਦੇ ਸਨ ਉਨ੍ਹਾਂ ਦੀ ਰੱਖਿਆ ਕਰਨ ਦੀ ਜ਼ਿੰਮੇਵਾਰੀ ਦਲ ਖਾਲਸੇ ਦੀ ਹੁੰਦੀ ਸੀ। ਇਹ ਪਿੰਡ ਆਪਣੇ ਵੱਲੋਂ ਆਪਣੀ ਇੱਛਾ ਨਾਲ ਆਪਣੀ ਕਮਾਈ ਵਿਚੋਂ ਪੰਜਵਾਂ ਹਿੱਸਾ ਸਿੰਘਾਂ ਨੂੰ ਦਿੰਦੇ ਸਨ। ਸਿੰਘ ਇਨ੍ਹਾਂ ਪਿੰਡਾਂ ਦੀ ਹਰ ਹਮਲਾਵਰ ਅਤੇ ਹੋਰ ਲੁਟੇਰਿਆਂ ਤੋਂ ਰਾਖੀ ਕਰਦੇ ਸਨ। ਇਥੋਂ ਤੱਕ ਕਿ ਜਿਹੜਾ ਪਿੰਡ ਕਿਸੇ ਇਕ ਜੱਥੇ ਦੀ ਰਾਖੀ ਹੇਠ ਆ ਜਾਂਦਾ ਸੀ ਤਾਂ ਦਲ ਖਾਲਸੇ ਦੇ ਬਾਕੀ ਦੇ ਸਾਰੇ ਜੱਥੇ ਵੀ ਉਸ ਨੂੰ ਮਾਣਤਾ ਦਿੰਦੇ ਸਨ। ਇਹ ਸਰਦਾਰ ਆਹਲੂਵਾਲੀਆ ਦਾ ਇਕ ਐਸਾ ਦੇਸੀ ਅਤੇ ਜਟਕਾ ਜਿਹਾ ਪਰਬੰਧ ਸੀ ਜਿਹੜਾ ਮੁਗ਼ਲ ਹਕੂਮਤ ਅਤੇ ਅਫ਼ਗਾਨੀ ਪਰਬੰਧਾਂ ਨੂੰ ਵੀ ਮਾਤ ਪਾ ਗਿਆ ਸੀ। ਜਦੋਂ ਲਾਹੌਰ ਵਿਚ ਵੀ ਲਾਕਾਨੂੰਨੀ ਫੈਲੀ ਹੁੰਦੀ ਸੀ ਤਾਂ ਸਿੰਘਾਂ ਦੀ ਰਾਖੀ ਹੇਠ ਆਏ ਪਿੰਡ ਅਮਨ-ਅਮਾਨ ਦੀ ਜ਼ਿੰਦਗੀ ਜਿਉਂਦੇ ਸਨ।

ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਦੇ ਪਿੱਛੋਂ ਪੰਜਾਬ ਵਿਚ,ਅਦੀਨਾ ਬੇਗ ਅਤੇ ਮਰਾਠਿਆਂ ਦੀਆਂ ਸਾਂਝੀਆਂ ਫੌਜਾਂ ਦਾ ਬੋਲਬਾਲਾ ਹੋ ਗਿਆ ਸੀ। ਅਦੀਨਾ ਬੇਗ ਇਕ ਐਸਾ ਮੌਕਾਪਰੱਸਤ ਹਾਕਮ ਸੀ ਜਿਸ ਦੇ ਸਾਹਮਣੇ ਕੋਈ ਵੀ ਰਾਜਨੀਤਕ ਸਿਧਾਂਤ ਕੰਮ ਨਹੀਂ ਕਰਦਾ ਸੀ। ਉਹ ਆਪਣੇ ਸੁਆਰਥਾਂ ਲਈ ਕਿਸੇ ਨਾਲ ਵੀ ਗਠਜੋੜ ਕਰ ਸਕਦਾ ਸੀ। ਅਸਲ ਵਿਚ ਉਹ ਮਰਾਠਿਆਂ ਨੂੰ ਪੰਜਾਬ ਵਿਚ ਲਿਆਇਆ ਹੀ ਸਿੰਘਾਂ ਦੇ ਖਿਲਾਫ਼ ਸੀ। ਸਰਦਾਰ ਆਹਲੂਵਾਲੀਆ ਨੇ ਜਿਥੇ ਆਪਣੀ ਸਿਆਣਪ ਨਾਲ ਅਦੀਨਾ ਬੇਗ ਨੂੰ ਵੀ ਇਕ ਨੀਅਤ ਦੂਰੀ ਤੇ ਰੱਖਿਆ ਸੀ ਉਥੇ ਮਰਾਠਿਆਂ ਨੂੰ ਵੀ ਪੰਜਾਬ ਵਿਚ ਪੈਰ ਨਹੀਂ ਜਮਾਉਣ ਦਿੱਤੇ ਸਨ। ਸਰਦਾਰ ਆਹਲੂਵਾਲੀਆ ਨੇ ਦਲ ਖਾਲਸੇ ਦੀਆਂ ਗਤੀਵਿਧੀਆਂ ਨੂੰ ਐਸੀ ਤਰ੍ਹਾਂ ਚਲਾਇਆ ਸੀ ਜਿਨ੍ਹਾਂ ਨੂੰ ਅਦੀਨਾ ਬੇਗ ਅਤੇ ਮਰਾਠੇ ਆਪਣੇ ਮਤਲਬਾਂ ਲਈ ਵਰਤ ਹੀ ਨਹੀਂ ਸਕੇ ਸਨ। 1761 ਵਿਚ ਪਾਣੀਪਤ ਵਿਚ ਹੋਈ ਹੋਣੀ ਭਰਪੂਰ ਭਿਆਨਕ ਜੰਗ ਵਿਚ

ਦਲ ਖਾਲਸਾ ਬਿਲਕੁਲ ਨਿਰਲੇਪ ਰਿਹਾ ਸੀ। ਇਸ ਨਿਰਲੇਪਤਾ ਦਾ ਇਹ ਫਾਇਦਾ ਹੋਇਆ ਸੀ ਕਿ ਜਦੋਂ ਮਰਾਠਿਆਂ ਨੂੰ ਲੱਕ-ਤੋੜਵੀਂ ਹਾਰ ਦੇਣ ਉਪਰੰਤ ਅਹਿਮਦ ਸ਼ਾਹ ਅਬਦਾਲੀ ਮਰਾਠਿਆਂ ਦੀਆਂ ਔਰਤਾਂ ਅਤੇ ਮਰਾਠਿਆਂ ਦੇ ਧਨ-ਮਾਲ ਨੂੰ ਲੁੱਟ ਕੇ ਵਾਪਸ ਅਫਗਾਨਿਸਤਾਨ ਨੂੰ ਲੈ ਕੇ ਜਾ ਰਿਹਾ ਸੀ ਤਾਂ ਪੰਜਾਬ ਵਿਚੋਂ ਦੀ ਲੰਘਣ ਸਮੇਂ ਦਲ ਖਾਲਸੇ ਨੇ ਇਸ ਸਭ ਕੁਝ ਨੂੰ ਅੰਬਦਾਲੀ ਕੋਲੋਂ ਖੋਹ ਲਿਆ ਸੀ।

ਕਨ੍ਹੱਈਆ ਲਾਲ ਅਤੇ ਗਯਾਨੀ ਗਯਾਨ ਸਿੰਘ ਅਨੁਸਾਰ ਦੁਰਾਨੀਆਂ ਦੀ ਕੈਦ ਵਿਚ ਬਾਈ ਸੌ ਹਿੰਦੂ ਔਰਤਾਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ ਆਦਮੀ ਕੈਦੀ ਸਨ। ਇਨ੍ਹਾਂ ਨੂੰ ਛੁਡਵਾਉਣ ਲਈ ਨਾ ਕੋਈ ਰਾਜਪੂਤ ਰਾਜਾ ਅੱਗੇ ਆਇਆ ਅਤੇ ਨਾ ਹੀ ਕੋਈ ਹਿੰਦੂ ਜਰਨੈਲ। ਹਾਲਾਂਕਿ ਅਬਦਾਲੀ ਦੇ ਆਪਣੇ ਹਮਾਇਤੀਆਂ ਵਿਚ ਅਨੇਕਾਂ ਹੀ ਰਾਜਪੂਤ ਰਾਜੇ ਅਤੇ ਪਹਾੜੀ ਹਿੰਦੂ ਰਾਜੇ ਸਨ। ਇਹ ਖ਼ਬਰ ਦਲ ਖਾਲਸੇ ਪਾਸ ਵੀ ਪਹੁੰਚ ਗਈ ਸੀ। ਉਹ ਸਰਦਾਰ ਆਹਲੂਵਾਲੀਏ ਦੀ ਅਗਵਾਈ ਹੇਠ ਦਰਿਆਵਾਂ ਦੇ ਪੱਤਣ ਰੋਕ ਕੇ ਖੜ੍ਹੇ ਗਏ ਸਨ। ਜਿਹੜੇ ਵੀ ਦਰਿਆ ਦੇ ਪੱਤਣ ਤੇ ਅਫਗਾਨੀ ਫੌਜ ਪਹੁੰਚਦੀ ਸੀ ਦਲ ਖਾਲਸਾ ਉਥੋਂ ਹੀ ਗੁਰੀਲਾ ਹਮਲੇ ਕਰ ਕੇ ਕੈਦੀ ਔਰਤਾਂ ਅਤੇ ਆਦਮੀਆਂ ਨੂੰ ਛੁਡਾ ਕੇ ਲੈ ਜਾਂਦਾ ਸੀ। ਇਸ ਤਰ੍ਹਾਂ ਬਹੁਤ ਵੱਡੀ ਗਿਣਤੀ ਵਿਚ ਔਰਤਾਂ ਅਤੇ ਆਦਮੀਆਂ ਨੂੰ ਛੁਡਾ ਲੈਣ ਕਰਕੇ ਸਰਦਾਰ ਆਹਲੂਵਾਲੀਆ ਦਾ ਜਸ ਸਾਰੇ ਉੱਤਰੀ ਭਾਰਤ ਵਿਚ ਫੈਲ ਗਿਆ ਸੀ। ਇਹ ਕੈਦੀ ਲੋਕ ਸਰਦਾਰ ਆਹਲੂਵਾਲੀਆ ਨੂੰ 'ਬੰਦੀ ਛੋੜ' ਸਰਦਾਰ ਕਹਿਣ ਲੱਗ ਪਏ ਸਨ।

ਸਰਦਾਰ ਆਹਲੂਵਾਲੀਆ ਦੀ ਲੀਡਰਸ਼ਿਪ ਦੀ ਸਭ ਤੋਂ ਵੱਡੀ ਪਰਖ ਫਰਵਰੀ, 1762 ਵਾਲਾ ਵੱਡਾ ਘੱਲੂਘਾਰਾ ਸੀ। ਪਾਨੀਪਤ ਦੇ ਜੇਤੂ ਅਬਦਾਲੀ ਨੂੰ ਦਲ ਖਾਲਸੇ ਨੇ ਵਾਪਸ ਜਾਂਦੇ ਸਮੇਂ ਖੂਬ ਜੀਅ ਭਰ ਕੇ ਲੁੱਟਿਆ ਸੀ। ਉਸ ਵੇਲੇ ਤਾਂ ਅਬਦਾਲੀ ਕੁਝ ਨਹੀਂ ਕਰ ਸਕਿਆ ਸੀ ਕਿਉਂਕਿ ਉਹ ਵੀ ਪਾਨੀਪਤ ਦੀ ਲੜਾਈ ਵਿਚ ਪੂਰੀ ਤਰ੍ਹਾਂ ਨਿੱਸਲ ਹੋ ਚੁੱਕਿਆ ਸੀ। ਪਰ ਉਸ ਨੇ ਸਿੰਘਾਂ ਦੀ ਇਸ ਹਰਕਤ ਨੂੰ ਭੁਲਾਇਆ ਨਹੀਂ ਸੀ। ਮਾਰਚ, 1761 ਵਿਚ ਪਰਤਿਆ ਅਬਦਾਲੀ ਫਰਵਰੀ, 1762 ਵਿਚ ਪੂਰੇ ਗੁੱਸੇ ਵਿਚ ਭਰਿਆ ਪੀਤਾ ਸਿੰਘਾਂ ਨੂੰ ਸੋਧਣ ਲਈ ਫਿਰ ਪੰਜਾਬ ਵਿਚ ਆ ਧਮਕਿਆ ਸੀ। ਉਸ ਸਮੇਂ ਦਲ ਖਾਲਸਾ ਜੰਡਿਆਲੇ ਨੂੰ ਘੇਰਾ ਪਾਈਂ ਖੜ੍ਹਾ ਸੀ। ਅਬਦਾਲੀ ਇਤਨੀ ਤੇਜ਼ੀ ਨਾਲ ਅਤੇ ਇਤਨੇ ਗੁਪਤ ਤਰੀਕੇ ਨਾਲ ਲਾਹੌਰ ਪਹੁੰਚਿਆ ਸੀ ਕਿ ਦਲ ਖਾਲਸੇ ਨੂੰ ਪਤਾ ਹੀ ਨਹੀਂ ਸੀ ਲਗਿਆ ਕਿ ਅਬਦਾਲੀ ਲਾਹੌਰ ਪਹੁੰਚ ਗਿਆ ਹੈ। ਜਦੋਂ ਅਫਗਾਨ ਫੌਜ ਦਲ ਖਾਲਸੇ ਦੇ ਐਨ ਨੇੜੇ ਪਹੁੰਚ ਗਈ ਸੀ ਉਦੋਂ ਹੀ ਪਤਾ ਲੱਗਿਆ ਸੀ ਕਿ ਅਬਦਾਲੀ ਆ ਪਹੁੰਚਿਆ ਹੈ। ਦਲ ਖਾਲਸਾ ਬਿਨਾਂ ਕੁਝ ਸੰਭਾਲੇ ਦੇ, ਮਾਲਵੇ ਵੱਲ ਨੂੰ ਦੌੜ ਪਿਆ ਸੀ। ਅਜੇ ਦਲ ਖਾਲਸਾ ਲੁਧਿਆਣੇ ਦੇ ਪਿੰਡਾਂ ਗੁਰਮ ਅਤੇ ਗੁੱਜਰਵਾਲ ਕੋਲ ਹੀ ਪਹੁੰਚਿਆ ਸੀ ਕਿ ਅਬਦਾਲੀ ਨੇ ਤੇਜ਼ੀ ਨਾਲ ਦਲ ਖਾਲਸੇ ਦੇ ਵਹੀਰ ਨੂੰ ਆ ਦਬੋਚਿਆ। ਦਲ ਖਾਲਸੇ ਨੇ ਕਾਹਲੀ ਕਾਹਲੀ ਵਿਚ ਰਸਤੇ ਵਿਚਲੇ ਪਿੰਡਾਂ ਵਿਚੋਂ ਆਪਣੇ ਜਿਨ੍ਹਾਂ ਪਰਿਵਾਰਾ ਨੂੰ ਨਾਲ ਲਿਆ ਸੀ ਇਸ ਸਮੇਂ

ਇਹੀ ਪਰਿਵਾਰ ਦਲ ਖਾਲਸੇ ਦੀ ਤੇਜ਼ੀ ਨਾਲ ਤੁਰਨ ਦੀ ਗਤੀ ਨੂੰ ਵਧਣ ਨਹੀਂ ਸੀ ਦੇ ਰਹੇ। ਖਾਲਸੇ ਨੂੰ ਇਕ ਪਾਸੇ ਆਪਣੇ ਪਰਿਵਾਰਾਂ ਦੀ ਰਾਖੀ ਕਰਨੀ ਪੈ ਰਹੀ ਸੀ ਅਤੇ ਦੂਸਰੇ ਪਾਸੇ ਪਿੱਛੇ ਤੋਂ ਆਹੂ ਲਾਹੁੰਦੀ ਆ ਰਹੀ ਅਫਗਾਨ ਫੌਜ ਨੂੰ ਰੋਕਣਾ ਪੈਂਦਾ ਸੀ। ਇਸ ਭੱਜ ਨੱਠ ਵਿਚ ਸਰਦਾਰ ਆਹਲੂਵਾਲੀਆ ਨੇ ਇਹੀ ਫੈਸਲਾ ਕੀਤਾ ਸੀ ਕਿ ਸਾਰੇ ਪਰਿਵਾਰਾਂ ਨੂੰ ਘੇਰੇ ਵਿਚ ਲੈ ਕੇ ਆਲੇ-ਦੁਆਲੇ ਤੋਂ ਦੁਸ਼ਮਣ ਨੂੰ ਰੋਕਿਆ ਜਾਵੇ ਅਤੇ ਜਿਤਨਾ ਵੀ ਹੋ ਸਕੇ, ਮਾਲਵੇ ਵੱਲ ਵਧਿਆ ਜਾਵੇ। ਅਫਗਾਨ ਜਰਨੈਲਾਂ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਦਲ ਖਾਲਸੇ ਦੇ ਵਹੀਰ ਨੂੰ ਅੱਗੋਂ ਤੋਂ ਰੋਕਿਆ ਜਾਵੇ ਤਾਂ ਕਿ ਇਕੋ ਥਾਂ ਤੇ ਰੋਕ ਕੇ ਸਿੰਘਾਂ ਦੇ ਚੰਗੀ ਤਰ੍ਹਾਂ ਸੱਥਰ ਵਿਛਾਏ ਜਾਣ। ਸਿੰਘ ਪਿੱਛਾ ਕਰਦੀ ਆ ਰਹੀ ਅਫਗਾਨ ਫੌਜ ਨੂੰ ਤਾਂ ਰੋਕ ਨਹੀਂ ਸਕਦੇ ਸਨ ਪਰ ਆਪਣੇ ਸਾਹਮਣੇ ਆਉਣ ਵਾਲੀ ਹਰ ਫੌਜ ਨੂੰ ਹੜ੍ਹ ਵਾਂਗ ਰੋੜ੍ਹ ਕੇ ਲੈ ਜਾਂਦੇ ਸਨ। ਇਸ ਹਫੜਾ-ਦਫੜੀ ਅਤੇ ਕਟਾ-ਵੱਢ ਵਿਚ ਸਿੰਘਾਂ ਦਾ, ਉਨ੍ਹਾਂ ਦੇ ਘੋੜਿਆਂ ਦਾ ਅਤੇ ਪਰਿਵਾਰਾਂ ਦਾ ਬੁਰਾ ਹਾਲ ਸੀ। ਇਸ ਤਰ੍ਹਾਂ ਚੱਲ ਰਹੀ ਵਹੀਰ ਵਿਚ ਜੋ ਇਕ ਵਾਰ ਡਿੱਗ ਪਿਆ, ਬੱਸ ਉਸ ਨੂੰ ਮਰ ਗਿਆ ਹੀ ਸਮਝ ਲਿਆ ਜਾਂਦਾ ਸੀ। ਕਿਉਂਕਿ ਪਿਛਲੀ ਅਣਗਿਣਤ ਅਫਗਾਨ ਫੌਜ ਦੇ ਘੋੜਿਆਂ ਨੇ ਉਸ ਨੂੰ ਲਿਤਾੜ ਕੇ ਹੀ ਲੰਘਣਾ ਹੁੰਦਾ ਸੀ। ਸਿੱਟੇ ਵਜੋਂ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਇਸ ਘੱਲੂਘਾਰੇ ਵਿਚ ਮਾਰੇ ਗਏ ਸਨ। ਇਹ ਇਤਨਾ ਵੱਡਾ ਨੁਕਸਾਨ ਸੀ ਕਿ ਉਸ ਸਮੇਂ ਆਪਣੇ ਆਪ ਵਿਚ ਇਕ ਰਿਕਾਰਡ ਸੀ, ਜਦੋਂ ਕਿ ਇਕੋ ਦਿਨ ਵਿਚ ਇਤਨਾਂ ਵੱਡਾ ਕਤਲੇਆਮ ਹੋਇਆ ਹੋਵੇ। ਮਾਰੇ ਤਾਂ ਅਫਗਾਨ ਫੌਜੀ ਵੀ ਬਹੁਤ ਵੱਡੀ ਗਿਣਤੀ ਵਿਚ ਗਏ ਸਨ ਪਰ ਉਹ ਜੇਤੂ ਸਨ। ਜੇਤੂ ਹੋਣ ਕਰਕੇ ਉਨ੍ਹਾਂ ਦੇ ਨੁਕਸਾਨ ਨੂੰ ਉਭਾਰਿਆ ਨਹੀਂ ਗਿਆ। ਰਾਤ ਪੈਣ ਤੱਕ, ਜਿਹੜੇ ਵੀ ਸਿੰਘਾਂ ਨੂੰ, ਚਲਦਿਆਂ ਹੋਇਆ ਨੂੰ, ਅਫਗਾਨ ਫੌਜ ਮਾਰ ਸਕਦੀ ਸੀ ਉਹ ਮਾਰ ਦਿੱਤੇ ਗਏ ਸਨ। ਜਿਹੜੇ ਬਚ ਕੇ ਗਏ ਵੀ ਸਨ, ਉਹ ਜ਼ਖ਼ਮੀ ਸਨ। ਕੋਈ ਵੀ ਸਿੰਘ ਐਸਾ ਨਹੀਂ ਸੀ ਜਿਸ ਦਾ ਸਰੀਰ ਲਹੂ-ਲੁਹਾਣ ਨਾ ਹੋਇਆ ਹੋਵੇ ਅਤੇ ਕੋਈ ਵੀ ਘੋੜਾ ਐਸਾ ਨਹੀਂ ਸੀ ਜਿਸ ਦੇ ਸਰੀਰ ਵਿਚੋਂ ਖ਼ੂਨ ਨਾ ਚਲਦਾ ਹੋਵੇ। ਕੁਤਬਾ-ਬਾਹਮਣੀਆਂ ਦੇ ਪਿੰਡਾਂ ਕੋਲ ਇਕ ਤਕੜੀ ਢਾਬ ਸੀ। ਸਿੰਘਾਂ ਦੇ ਅਤੇ ਦੁਸ਼ਮਣ ਦੇ ਘੋੜਿਆਂ ਦੀਆਂ ਨਿਗਾਹਾਂ ਜਦੋਂ ਇਸ ਪਾਣੀ ਵਾਲੀ ਢਾਬ ਤੇ ਪਈਆਂ ਤਾਂ ਉਹ ਆਪਣੇ ਆਪਣੇ ਅਸਵਾਰਾਂ ਜਾਂ ਮਾਲਕਾਂ ਦੀ ਪਰਵਾਹ ਨਾ ਕਰਦੇ ਹੋਏ ਆਪ-ਮੁਹਾਰੇ ਹੀ ਇਸ ਢਾਬ ਵੱਲ ਨੂੰ ਦੌੜ ਪਏ ਸਨ ਕਿਉਂਕਿ ਆਦਮੀਆਂ ਵਾਂਗ ਘੋੜੇ ਵੀ ਥੱਕੇ ਅਤੇ ਜ਼ਖ਼ਮੀ ਹੋਏ ਪਏ ਸਨ। ਸਵੇਰ ਤੋਂ ਲੈ ਕੇ ਸਾਰਾ ਦਿਨ ਸ਼ਾਮ ਤੱਕ ਕਿਤੇ ਵੀ ਪਾਣੀ ਪੀਣ ਨੂੰ ਨਹੀਂ ਮਿਲਿਆ ਸੀ। ਸਾਰੀ ਢਾਬ ਘੋੜਿਆਂ ਅਤੇ ਸੈਨਿਕਾਂ ਨਾਲ ਭਰ ਗਈ ਸੀ। ਨਾ ਹੀ ਘੋੜੇ ਢਾਬ ਵਿਚੋਂ ਨਿਕਲੇ ਅਤੇ ਨਾ ਹੀ ਉਨ੍ਹਾਂ ਦੇ ਅਸਵਾਰਾਂ ਨੇ ਉਨ੍ਹਾਂ ਨੂੰ ਤੋਰਨ ਦੀ ਹੀ ਕੋਸ਼ਿਸ਼ ਕੀਤੀ।

ਸਰਦਾਰ ਆਹਲੂਵਾਲੀਏ ਦਾ ਘੋੜਾ ਅੜੀ ਕਰਕੇ ਖੜੋ ਗਿਆ ਸੀ। ਉਹ ਕਿਸੇ ਵੀ ਤਰੀਕੇ ਨਾਲ ਤੁਰਨ ਨੂੰ ਤਿਆਰ ਨਹੀਂ ਸੀ। ਅਖੀਰ ਘੋੜੇ ਨੂੰ ਖੁੱਲ੍ਹਾ ਛੱਡ ਕੇ ਸਰਦਾਰ

ਆਹਲੂਵਾਲੀਆ ਪੈਦਲ ਹੀ ਅੱਗੇ ਨੂੰ ਤੁਰ ਪਿਆ। ਸਭ ਸਿੰਘ ਪੈਦਲ ਹੀ ਆਪਣੇ ਘੋੜਿਆਂ ਨੂੰ ਲੈ ਕੇ ਜਾਂ ਛੱਡ ਕੇ ਅੱਗੇ ਨੂੰ ਤੁਰ ਪਏ ਸਨ। ਅਫਗਾਨ ਸੈਨਿਕ ਉਥੇ ਹੀ ਖੜ੍ਹੇ ਰਹੇ। ਨਾ ਅਫਗਾਨਾਂ ਨੇ ਅੱਗੇ ਜਾਣ ਦੀ ਕੋਸ਼ਿਸ਼ ਕੀਤੀ ਸੀ ਅਤੇ ਨਾ ਹੀ ਸਿੰਘਾਂ ਨੇ ਉਥੇ ਖੜ੍ਹ ਕੇ ਲੜਨ ਦੀ ਕੋਸ਼ਿਸ਼ ਕੀਤੀ ਸੀ। ਆਖਰ ਸਰਦਾਰ ਆਹਲੂਵਾਲੀਆ ਆਪਣੇ ਵਹੀਰ ਨੂੰ ਸੰਭਾਲਦਾ ਹੋਇਆ ਮਾਲਵੇ ਦੇ ਪਿੰਡਾਂ ਵਿਚ ਜਾ ਠਹਿਰਿਆ। ਅਗਲੇ ਦਿਨ ਲੋਕਾਂ ਨੂੰ ਪਤਾ ਲੱਗਣ ਤੇ ਸਾਰਾ ਮਾਲਵਾ ਆਪਣੇ ਦੁਖੀ ਅਤੇ ਮੁਸੀਬਤ ਦੇ ਮਾਰੇ ਹੋਏ ਭਾਈਆਂ ਦੀ ਸੇਵਾ ਲਈ ਆ ਬਹੁੜਿਆ। ਸਾਰੇ ਜ਼ਖਮੀ ਸਿੰਘ - ਸਿੰਘਣੀਆਂ ਨੂੰ ਵੱਖ ਵੱਖ ਪਿੰਡਾਂ ਵਿਚ ਭੇਜ ਦਿੱਤਾ ਗਿਆ। ਇਹ ਬੜਾ ਭਿਆਨਕ ਘੱਲੂਘਾਰਾ ਸੀ ਅਤੇ ਨੁਕਸਾਨਮਈ ਸਾਕਾ ਸੀ।

ਜ਼ਖਮੀ ਹੋਏ ਸਿੰਘ ਨੇਤਾ ਜ਼ਖਮੀ ਹੋਏ ਸ਼ੇਰਾਂ ਵਾਂਗ ਬੇਚੈਨ ਹੋਏ ਬੈਠੇ ਸਨ। ਸਭ ਨੂੰ ਆਪਣੇ ਨੁਕਸਾਨ ਦਾ ਫਿਕਰ ਸੀ। ਸਭ ਨੂੰ ਇਹ ਵੀ ਪਤਾ ਸੀ ਕਿ ਉਨ੍ਹਾਂ ਦਾ ਨੁਕਸਾਨ ਇਸ ਕਰਕੇ ਨਹੀਂ ਹੋਇਆ ਕਿ ਉਹ ਸੈਨਿਕ ਤੌਰ ਤੇ ਕਮਜ਼ੋਰ ਸਨ ਬਲਕਿ ਇਸ ਲਈ ਹੋਇਆ ਸੀ ਕਿਉਂਕਿ ਅਬਦਾਲੀ ਦੇ ਆਉਣ ਦੀ ਉਨ੍ਹਾਂ ਨੂੰ ਕੋਈ ਖ਼ਬਰ ਨਹੀਂ ਮਿਲੀ ਸੀ। ਇਸ ਕਰਕੇ ਉਹ ਲੜਾਈ ਲਈ ਤਿਆਰ ਨਹੀਂ ਹੋ ਸਕੇ ਸਨ। ਇਹ ਸਰਦਾਰ ਆਹਲੂਵਾਲੀਏ ਦੀ ਲੀਡਰਸ਼ਿਪ ਦੀ ਪਰਖ ਦੀ ਘੜੀ ਸੀ। ਇਸ ਲਈ ਇਹ ਜ਼ਖਮੀ ਹੋਇਆ ਸਰਦਾਰ ਛੇਤੀ ਛੇਤੀ ਠੀਕ ਹੋ ਕੇ ਆਪਣੇ ਹੋਏ ਨੁਕਸਾਨ ਦਾ ਬਦਲਾ ਲੈਣਾ ਚਾਹੁੰਦਾ ਸੀ। ਪੰਦਰਾਂ-ਬੀਹ ਦਿਨਾਂ ਵਿਚ ਸਭ ਸਿੰਘਾਂ ਦੇ ਅਤੇ ਘੋੜਿਆਂ ਦੇ ਜ਼ਖਮ ਭਰ ਗਏ ਸਨ। ਉਹ ਮੁੜ ਤੋਂ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਅਬਦਾਲੀ ਲਾਹੌਰ ਵਿਚ ਸੀ ਅਤੇ ਖਾਲਸਾ ਮਾਲਵੇ ਵਿਚ। ਸਿੰਘਾਂ ਨੇ ਪਹਿਲਾਂ ਧਨ-ਮਾਲ ਪਰਾਪਤ ਕਰਨ ਲਈ ਘੱਗਰੋਂ ਪਾਰ ਜਮੁਨਾ ਤੱਕ ਦੇ ਛੋਟੇ-ਛੋਟੇ ਜਾਗੀਰਦਾਰਾਂ ਅਤੇ ਨਵਾਬਾਂ ਉਪਰ ਹਮਲੇ ਕੀਤੇ। ਇਨ੍ਹਾਂ ਕੋਲੋਂ ਦੋ ਕੁ ਮਹੀਨਿਆਂ ਵਿਚ ਕਾਫੀ ਧਨ-ਮਾਲ ਇਕੱਠਾ ਕਰ ਕੇ ਸਰਦਾਰ ਆਹਲੂਵਾਲੀਆ ਅਬਦਾਲੀ ਨੂੰ ਖੁਦ ਜਾ ਕੇ ਲਲਕਾਰਨਾ ਚਾਹੁੰਦਾ ਸੀ। ਦਲ ਖਾਲਸਾ, ਸਰਦਾਰ ਆਹਲੂਵਾਲੀਆ ਦੀ ਅਗਵਾਈ ਹੇਠ ਅਜੇ ਅੰਮ੍ਰਿਤਸਰ ਵੱਲ ਵਧਣ ਦੀਆਂ ਤਿਆਰੀਆਂ ਹੀ ਕਰ ਰਿਹਾ ਸੀ ਕਿ ਅਬਦਾਲੀ ਨੇ ਉਨ੍ਹਾਂ ਵੱਲ ਆਪਣੇ ਕੁਝ ਏਲਚੀ ਭੇਜੇ। ਅਬਦਾਲੀ ਚਾਹੁੰਦਾ ਸੀ ਕਿ ਜੇ ਸਿੰਘ ਕੋਈ ਹੋਰ ਛੇੜ-ਛਾੜ ਨਾ ਕਰਨ ਤਾਂ ਅਬਦਾਲੀ ਵੀ ਉਨ੍ਹਾਂ ਨੂੰ ਆਰਾਮ ਨਾਲ ਉਨ੍ਹਾਂ ਦੇ ਇਲਾਕਿਆਂ ਵਿਚ ਰਹਿਣ ਦੀ ਇਜਾਜ਼ਤ ਦੇ ਦੇਵੇਗਾ। ਸਰਦਾਰ ਆਹਲੂਵਾਲੀਆ ਨੇ ਦੋ ਟੂਕ ਜਵਾਬ ਦਿੰਦਿਆਂ ਕਿਹਾ ਕਿ ਕੀ ਕਦੇ ਅੱਗ ਅਤੇ ਬਾਰੂਦ ਦਾ ਵੀ ਮੇਲ ਹੋਇਆ ਹੈ? ਸਿੰਘ ਅਤੇ ਅਫਗਾਨ ਅੱਗ ਅਤੇ ਬਾਰੂਦ ਹਨ। ਅਫਗਾਨ ਬਿਦੇਸ਼ੀ ਅਤੇ ਹਮਲਾਵਰ ਹਨ ਪਰ ਸਿੰਘ ਆਪਣੀ ਜਨਮ ਭੂਮੀ ਦੇ ਮਾਲਕ ਹਨ। ਇਹ ਮਾਲਕੀ ਉਨ੍ਹਾਂ ਨੂੰ ਖ਼ੁਦ ਅਕਾਲ ਪੁਰਖ ਨੇ ਦਿੱਤੀ ਹੈ। ਅਬਦਾਲੀ ਇਸ ਤਰ੍ਹਾਂ ਦਾ ਕਰਾਰਾ ਜਵਾਬ ਸੁਣ ਕੇ ਅੱਗ-ਬਗੂਲਾ ਹੋ ਗਿਆ। ਉਸ ਨੇ ਇਕ ਦਮ ਅੰਮ੍ਰਿਤਸਰ ਨੂੰ ਜਾ ਘੇਰਿਆ ਅਤੇ ਸਾਰੇ ਸ਼ਹਿਰ ਨੂੰ, ਸਮੇਤ ਹਰਿਮੰਦਰ ਸਾਹਿਬ ਦੇ, ਬਾਰੂਦ ਨਾਲ ਉਡਾ ਸੁੱਟਿਆ। ਜਿਉਂ ਹੀ ਇਹ ਖਬਰ ਮਾਲਵੇ ਵਿਚ ਤਿਆਰੀ ਕਰ ਰਹੇ ਦਲ ਖਾਲਸਾ ਨੂੰ ਮਿਲੀ

ਤਾਂ ਉਨ੍ਹਾਂ ਨੇ ਬਦਲੇ ਵਜੋਂ ਤੁਰੰਤ ਮਾਲੇਰਕੋਟਲੇ ਅਤੇ ਰਾਏਕੋਟ ਉਤੇ ਹਮਲਾ ਕਰ ਕੇ ਉਥੋਂ ਦੇ ਹਾਕਮਾਂ ਨੂੰ ਲਿਤਾੜ ਦਿੱਤਾ। ਫਿਰ ਉਹ ਸਰਹਿੰਦ ਉੱਪਰ ਆ ਟੁੱਟਿਆ। ਸਰਹਿੰਦ ਦੇ ਹਾਕਮ ਜੈਨ ਖਾਨ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ। ਇਸ ਤਰ੍ਹਾਂ ਨਵੇਂ ਅਸਲੇ, ਨਵੇਂ ਘੋੜਿਆਂ ਅਤੇ ਧਨ-ਮਾਲ ਨਾਲ ਮਾਲਾ-ਮਾਲ ਹੋਇਆ ਦਲ ਖਾਲਸਾ ਵਾਹੋ-ਦਾਹੀ ਅੰਮ੍ਰਿਤਸਰ ਪਹੁੰਚ ਗਿਆ। ਇਥੇ ਛੇਹਰਟਾ ਵਿਖੇ ਜੰਗੀ ਡੇਰਾ ਆ ਲਾਇਆ। ਦਲ ਖਾਲਸੇ ਦਾ ਵਿਚਾਰ ਸੀ ਕਿ ਉਨ੍ਹਾਂ ਦੇ ਅੰਮ੍ਰਿਤਸਰ ਪਹੁੰਚ ਜਾਣ ਕਰਕੇ ਅਬਦਾਲੀ ਤੁਰੰਤ ਇਧਰ ਆਵੇਗਾ। ਇਸ ਲਈ ਉਸ ਨੂੰ ਅੰਮ੍ਰਿਤਸਰ ਸ਼ਹਿਰ ਤੋਂ ਬਾਹਰ ਟੱਕਰਨ ਦਾ ਹੀ ਮਨ ਬਣਾਇਆ ਗਿਆ ਸੀ।

ਖਾਲਸੇ ਦੀ ਹਰ ਹਰਕਤ ਦੀਆਂ ਖਬਰਾਂ ਅਬਦਾਲੀ ਪਾਸ ਪਹੁੰਚ ਰਹੀਆਂ ਸਨ। ਉਸ ਨੇ ਇਕ ਵਾਰ ਫਿਰ ਕੋਸ਼ਿਸ਼ ਕੀਤੀ ਸੀ ਕਿ ਦਲ ਖਾਲਸਾ ਉਸ ਦਾ ਹਮਾਇਤੀ ਬਣ ਜਾਵੇ ਪਰ ਦਲ ਖਾਲਸੇ ਵਲੋਂ ਇਸ ਪੇਸ਼ਕਸ਼ ਨੂੰ ਬੁਰੀ ਤਰ੍ਹਾਂ ਰੱਦ ਕਰ ਦਿੱਤਾ ਗਿਆ ਸੀ। ਛੇਹਰਟਾ ਦੇ ਅਸਥਾਨ ਤੇ ਦੋਹਾਂ ਧਿਰਾਂ ਵਿਚਕਾਰ ਜਬਰਦਸਤ ਲੜਾਈ ਹੋਈ। ਕਿਹਾ ਜਾਂਦਾ ਹੈ ਕਿ ਜਦੋਂ ਅਬਦਾਲੀ ਨੇ ਆ ਕੇ ਦਲ ਖਾਲਸੇ ਦਾ ਇਤਨਾ ਵਿਸ਼ਾਲ ਇਕੱਠ ਦੇਖਿਆ ਸੀ ਤਾਂ ਉਸ ਨੂੰ ਯਕੀਨ ਨਹੀਂ ਸੀ ਆ ਰਿਹਾ ਸੀ ਕਿ ਕੀ ਇਹ ਉਹੀ ਖਾਲਸਾ ਸੀ ਜਿਸ ਨੂੰ ਵੱਡੇ ਘੱਲੂਘਾਰੇ ਵਿਚ ਜਬਰਦਸਤ ਹਾਰ ਦਿੱਤੀ ਜਾ ਚੁੱਕੀ ਸੀ? ਸ. ਆਹਲੂਵਾਲੀਆ ਇਕ ਪਰਬਤ ਵਾਂਗ ਸਾਰੇ ਦਲ ਖਾਲਸੇ ਦੇ ਮੂਹਰੇ ਹੋ ਕੇ ਛਾਤੀ ਤਾਣੀ ਖੜ੍ਹਾ ਸੀ। ਸ਼ਾਮ ਤੱਕ ਦੀ ਲੜਾਈ ਵਿਚ ਸਿੰਘਾਂ ਨੇ ਅਬਦਾਲੀ ਦਾ ਬੁਰਾ ਹਾਲ ਕਰ ਦਿੱਤਾ ਸੀ। ਇਸ ਦਿਨ ਵੈਸੇ ਵੀ ਸੂਰਜ ਗਰਿਹਣ ਸੀ। ਅਨ੍ਹੇਰਾ ਛੇਤੀ ਹੋ ਜਾਣ ਕਰਕੇ ਅਬਦਾਲੀ ਰਾਤ ਨੂੰ ਲਾਹੌਰ ਪਹੁੰਚ ਗਿਆ ਸੀ। ਦਲ ਖਾਲਸਾ ਪੂਰੀ ਤਰ੍ਹਾਂ ਜੇਤੂ ਸੀ। ਇਹ ਸਰਦਾਰ ਆਹਲੂਵਾਲੀਆ ਦੀ ਲੀਡਰਸ਼ਿਪ ਦੀ ਪਰਖ ਸੀ। ਉਸ ਨੇ ਸੱਤ ਮਹੀਨਿਆਂ ਵਿਚ ਹੀ ਘੱਲੂਘਾਰੇ ਦਾ ਬਦਲਾ ਲੈ ਲਿਆ ਸੀ।

ਇਸ ਤੋਂ ਬਾਅਦ ਅਬਦਾਲੀ ਦੇ ਪੈਰ ਪੰਜਾਬ ਵਿਚ ਟਿਕ ਹੀ ਨਹੀਂ ਸਕੇ ਸਨ। ਦਲ ਖਾਲਸਾ ਸਰਦਾਰ ਆਹਲੂਵਾਲੀਏ ਦੀ ਅਗਵਾਈ ਹੇਠ ਹਰ ਰੋਜ਼ ਕਾਮਯਾਬੀਆਂ ਵੱਲ ਵਧ ਰਿਹਾ ਸੀ। ਮਾਰਚ, 1765 ਤੱਕ ਅਬਦਾਲੀ ਨੂੰ ਪੂਰੀ ਤਰ੍ਹਾਂ ਹਰਾਇਆ ਜਾ ਚੁੱਕਿਆ ਸੀ। 1765 ਦੀ ਵਿਸਾਖੀ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਖਾਲਸੇ ਨੇ ਗੁਰਮਤਾ ਕੀਤਾ ਸੀ ਕਿ ਲਾਹੌਰ ਨੂੰ ਜਿੱਤ ਕੇ ਖਾਲਸਾ ਰਾਜ ਸਥਾਪਤ ਕਰ ਲਿਆ ਜਾਵੇ। ਇਸ ਦਾ ਦੂਜਾ ਭਾਵ ਇਹ ਸੀ ਕਿ ਸਰਦਾਰ ਆਹਲੂਵਾਲੀਆ ਖਾਲਸਾ ਪੰਥ ਨੂੰ ਉਸ ਹੱਦ ਤੱਕ ਲੈ ਆਇਆ ਸੀ ਜਿਥੇ ਕਿ ਉਹ ਸਭ ਨੂੰ ਪਛਾੜ ਕੇ ਪੰਜਾਬ ਦਾ ਹਾਕਮ ਬਣ ਗਿਆ ਸੀ। ਬਿਨਾਂ ਸ਼ੱਕ ਇਹ ਸਰਦਾਰ ਆਹਲੂਵਾਲੀਆ ਦੀ ਖਾਲਸਾ ਪੰਥ ਨੂੰ ਬਹੁਤ ਵੱਡੀ ਦੇਣ ਸੀ।

ਅਖੀਰ ਤੇ ਇਹ ਕਥਨ ਵੀ ਅਢੁੱਕਵੇਂ ਨਹੀਂ ਹੋਣਗੇ ਕਿ ਸ. ਆਹਲੂਵਾਲੀਆ ਬਿਨਾਂ ਸ਼ੱਕ ਪੰਥ ਨੂੰ ਸਭ ਮੁਸੀਬਤਾਂ ਵਿਚੋਂ ਨਿਕਾਲਦੇ ਹੋਏ ਰਾਜ ਸਥਾਪਤ ਕਰ ਲੈਣ ਦੀ ਸਥਿਤੀ ਤੱਕ ਲੈ ਗਏ ਸਨ। ਪਰ ਲਾਹੌਰ ਉਪਰ ਖਾਲਸੇ ਦਾ ਸੰਯੁਕਤ ਰਾਜ ਕਾਇਮ ਨਾ ਕਰ ਸਕਣਾ ਅਤੇ ਸਮੂਹ ਖਾਲਸਾ ਪੰਥ ਦਾ ਇਕ ਝੰਡੇ ਅਤੇ ਇਕ ਨੇਤਾ ਹੇਠ ਰਾਜ ਸਥਾਪਤ ਨਾ ਹੋਣਾ, ਸਰਦਾਰ ਆਹਲੂਵਾਲੀਆ ਦੀਆਂ ਪਰਾਪਤੀਆਂ ਵਿਚ ਹਮੇਸ਼ਾ ਲਈ ਇਕ ਕਿੰਤੂ-ਪਰੰਤੂ

ਦਾ ਵਿਸ਼ਾ ਬਣਿਆ ਰਹੇਗਾ। ਇਸ ਗੱਲ ਨੂੰ ਭਾਵੇਂ ਆਹਲੂਵਾਲੀਆ ਸਰਦਾਰ ਦੀ ਕਮਜ਼ੋਰੀ ਸਮਝ ਲਿਆ ਜਾਵੇ ਤੇ ਭਾਵੇਂ ਉਸ ਦੀ ਹੱਦੋਂ-ਵੱਧ ਉਦਾਰਤਾ, ਪਰ ਇਹ ਗੱਲ ਠੀਕ ਹੈ ਕਿ ਵੱਖ-ਵੱਖ ਸਰਦਾਰਾਂ ਦੀ ਅਗਵਾਈ ਹੇਠ, ਇਕ ਸੰਯੁਕਤ ਰਾਜ ਨੂੰ ਛੱਡ ਕੇ, ਸੁਤੰਤਰ ਮਿਸਲਾਂ ਦੇ ਰੂਪ ਵਿਚ, ਰਾਜ ਸਥਾਪਤ ਹੋਣ ਦੀ ਗੱਲ ਪੰਥ ਦੀ ਏਕਤਾ ਨੂੰ ਨਹੀਂ ਦਰਸਾ ਰਹੀ ਸੀ। ਸਰਦਾਰ ਆਹਲੂਵਾਲੀਆ ਸੰਯੁਕਤ ਪੰਥ ਦੇ ਹਾਕਮ ਨਹੀਂ ਬਣੇ ਸਨ ਸਗੋਂ ਆਪਣੀ ਮਿਸਲ ਦੇ ਛੋਟੇ ਜਿਹੇ ਇਲਾਕੇ ਦੇ ਹਾਕਮ ਸਨ।

ਅਸਲ ਵਿਚ ਸਰਦਾਰ ਆਹਲੂਵਾਲੀਆ ਹਾਕਮ ਘੱਟ ਸਨ, ਪੰਥਕ ਨੇਤਾ ਜ਼ਿਆਦਾ ਸਨ। ਉਨ੍ਹਾਂ ਦੇ ਮਨ ਵਿਚ ਰਾਜਸੀ ਤਾਕਤ ਪਰਾਪਤ ਕਰਨ ਨਾਲੋਂ ਸਿੱਖ ਧਰਮ ਦੇ ਪਰਚਾਰ ਦੀ ਗੱਲ ਅਤੇ ਸਿੱਖ ਸੰਸਥਾਵਾਂ ਦੇ ਉਭਾਰ ਦੀ ਗੱਲ ਜ਼ਿਆਦਾ ਸੀ। ਇਹ ਵੀ ਸਰਦਾਰ ਆਹਲੂਵਾਲੀਆ ਦੀ ਹਲੀਮੀ ਅਤੇ ਉਦਾਰਤਾ ਹੀ ਸਮਝਣੀ ਚਾਹੀਦੀ ਹੈ ਕਿ ਉਹ ਇਸ ਗੱਲ ਲਈ ਨਹੀਂ ਅੜੇ ਕਿ ਉਨ੍ਹਾਂ ਨੂੰ ਹੀ ਲਾਹੌਰ ਦਾ ਹਾਕਮ ਮੰਨਿਆ ਜਾਵੇ। ਮਿਸਲਾਂ ਦੇ ਰਾਜ ਨੂੰ ਅਤੇ ਲਾਹੌਰ ਸ਼ਹਿਰ ਦੀਆਂ ਵੰਡੀਆਂ ਪਾ ਕੇ ਬੈਠੇ ਸਰਦਾਰਾਂ ਨੂੰ, ਮਿਸਲੀ ਸਰਦਾਰਾਂ ਦੀ ਸੌੜੀ ਰਾਜਨੀਤਕ ਸੋਚ ਅਤੇ ਤਿਆਗਹੀਣ ਭਾਵਨਾ ਤਾਂ ਕਿਹਾ ਜਾ ਸਕਦਾ ਹੈ ਪਰ ਸਰਦਾਰ ਆਹਲੂਵਾਲੀਆ ਦੀ ਕਮਜ਼ੋਰੀ ਨਹੀਂ ਕਿਹਾ ਜਾ ਸਕਦਾ। ਉਹ ਤਾਂ ਸੱਪ ਵੱਲੋਂ ਆਪਣੀ ਕੁੰਜ ਲਾਹੁਣ ਵਾਂਗ ਆਪਣੇ ਸਾਰੇ ਦਾਅਵੇ ਛੱਡ ਕੇ ਆਪਣੇ ਛੋਟੇ ਜਿਹੇ ਇਲਾਕੇ ਵਿਚ ਪੂਰੀ ਸੰਤੁਸ਼ਟਤਾ ਨਾਲ ਜਾ ਬੈਠੇ ਸਨ। ਇਥੇ ਉਹ 20 ਅਕਤੂਬਰ, 1783 ਨੂੰ ਪਰਲੋਕ ਸਿਧਾਰ ਗਏ ਸਨ। ਇਸ ਸਮੇਂ ਆਪ ਦੀ ਉਮਰ 65 ਸਾਲਾਂ ਦੇ ਕਰੀਬ ਸੀ। ਆਪ ਦਾ ਸੰਸਕਾਰ ਬਾਬਾ ਅਟੱਲ ਜੀ ਦੇ ਗੁਰਦੁਆਰੇ ਵਿਚ ਨਵਾਬ ਕਪੂਰ ਸਿੰਘ ਜੀ ਦੀ ਸਮਾਧ ਦੇ ਲਾਗੇ ਹੀ ਕੀਤਾ ਗਿਆ ਸੀ।

# ਅੰਤਿਕਾ 3
# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਦੀਪ ਸਿੰਘ ਜੀ ਸ਼ਹੀਦ ਅਠਾਰਵੀਂ ਸਦੀ ਦੇ ਸਿੱਖ ਇਤਿਹਾਸ ਦੇ ਬਹੁਤ ਹੀ ਪਰਸਿੱਧ ਨੇਤਾ ਹੋਏ ਹਨ। ਆਪ ਦਾ ਸਮਾਂ, ਰਵਾਇਤੀ ਵਿਸ਼ਵਾਸ ਅਨੁਸਾਰ 1682 ਈ. ਤੋਂ ਲੈ ਕੇ 1757 ਤਕ ਦਾ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਬਾਬਾ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿਚੋਂ ਸਨ। ਬੰਦਾ ਸਿੰਘ ਬਹਾਦਰ, ਭਾਈ ਮਨੀ ਸਿੰਘ, ਨਵਾਬ ਕਪੂਰ ਸਿੰਘ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਸਮਕਾਲੀ ਸਾਥੀ ਸਨ। ਇਹ ਸਮੁੱਚਾ ਸਮਾਂ (1682-1757) ਸਿੱਖ ਇਤਿਹਾਸ ਦਾ ਬਹੁਤ ਹੀ ਉਤਰਾਅ-ਚੜ੍ਹਾਅ ਵਾਲਾ, ਸੰਕਟਮਈ ਅਤੇ ਹਥਿਆਰਬੰਦ ਸੰਘਰਸ਼ ਵਾਲਾ ਸਮਾਂ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ-ਜੋਤ ਸਮਾਉਣਾ, ਬੰਦਾ ਸਿੰਘ ਬਹਾਦਰ ਦੀ ਬੇਮਿਸਾਲ ਸ਼ਹਾਦਤ, ਪੰਥਕ ਲੀਡਰਸ਼ਿਪ ਦਾ ਸੰਕਟ, ਪਹਿਲਾ ਘੱਲੂਘਾਰਾ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਆਦਿ ਇਸ ਸਮੇਂ ਦੀਆਂ ਮੁੱਖ ਘਟਨਾਵਾਂ ਹਨ।

ਜਿਥੋਂ ਤਕ ਇਤਿਹਾਸਕ ਸਰੋਤਾਂ ਦਾ ਸਬੰਧ ਹੈ ਬਾਬਾ ਜੀ ਦੇ ਜੀਵਨ-ਵਾਕਿਆਤ ਬਾਰੇ ਲਿਖਤੀ ਸਰੋਤਾਂ ਤੋਂ ਬਹੁਤ ਥੋੜ੍ਹੀ ਜਾਣਕਾਰੀ ਮਿਲਦੀ ਹੈ। ਸਾਡੇ ਪਾਸ ਸਿਰਫ ਦੋ ਹੀ ਮੁੱਖ ਲੇਖਕ ਹਨ ਜਿਨ੍ਹਾਂ ਦੀਆਂ ਲਿਖਤਾਂ ਤੋਂ ਅਠਾਰਵੀਂ ਸਦੀ ਦੇ ਪਹਿਲੇ ਛੇ ਦਹਾਕਿਆਂ ਦੇ ਸਿੱਖ ਇਤਿਹਾਸ ਦੀ ਜਾਣਕਾਰੀ ਮਿਲਦੀ ਹੈ। ਇਹ ਹਨ ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ। ਇਨ੍ਹਾਂ ਦੀਆਂ ਲਿਖਤਾਂ ਹੀ ਸਾਡੇ ਇਸ ਸਮੇਂ ਦੇ ਇਤਿਹਾਸ ਦਾ ਸਰੋਤ ਹਨ। ਰਤਨ ਸਿੰਘ ਭੰਗੂ ਦਾ ਸ੍ਰੀ *ਗੁਰੂ ਪੰਥ ਪ੍ਰਕਾਸ਼* ਹੈ ਜਿਸ ਨੂੰ *ਪ੍ਰਾਚੀਨ ਪੰਥ ਪ੍ਰਕਾਸ਼* ਵੀ ਕਿਹਾ ਜਾਂਦਾ ਹੈ ਅਤੇ ਗਿਆਨੀ ਸਿੰਘ ਦੀਆਂ ਲਿਖਤਾਂ ਹਨ; *ਤਵਾਰੀਖ਼ ਸ਼ਮਸ਼ੇਰ ਖਾਲਸਾ*, *ਤਵਾਰੀਖ਼ ਰਾਜ ਖਾਲਸਾ* ਅਤੇ *ਗੁਰਧਾਮ ਸੰਗ੍ਰਹਿ*। ਬਾਕੀ ਗੈਰ-ਸਿੱਖ ਲੇਖਕ ਇਸ ਸਮੇਂ ਦੇ ਸਿੱਖ ਇਤਿਹਾਸ ਨੂੰ ਦਰਸਾਉਂਦੇ ਤਾਂ ਹਨ ਪਰ ਇਨ੍ਹਾਂ ਦੀਆਂ ਲਿਖਤਾਂ ਵਿਚੋਂ ਬਾਬਾ ਦੀਪ ਸਿੰਘ ਜੀ ਸ਼ਹੀਦ ਨਾਲ ਸਬੰਧਤ ਵੇਰਵੇ ਨਹੀਂ ਮਿਲਦੇ। ਰਤਨ ਸਿੰਘ ਭੰਗੂ ਦੀ ਲਿਖਤ ਵਿਚੋਂ ਵੀ ਬਾਬਾ ਜੀ ਨਾਲ ਸੰਬੰਧਤ ਬਹੁਤ ਹੀ ਥੋੜ੍ਹੀ ਜਾਣਕਾਰੀ ਮਿਲਦੀ ਹੈ। ਮੁੱਖ ਜਾਣਕਾਰੀ ਕੇਵਲ ਗਿਆਨੀ ਗਿਆਨ ਸਿੰਘ ਦੀਆਂ ਲਿਖਤਾਂ ਤੋਂ ਹੀ ਮਿਲਦੀ ਹੈ। ਇਹ ਜਾਣਕਾਰੀ ਵੀ ਉਤਨੀ ਨਹੀਂ ਹੈ ਜਿਤਨਾ ਵੱਡਾ ਕੱਦ ਬਾਬਾ ਦੀਪ ਸਿੰਘ ਜੀ ਦੀ ਸ਼ਖ਼ਸੀਅਤ ਦਾ ਸੀ। ਅਸਲ ਵਿਚ ਬਾਬਾ ਜੀ ਸਿੱਖ ਇਤਿਹਾਸ ਦੀਆਂ ਲਿਖਤਾਂ ਨਾਲੋਂ ਸਿੱਖ ਜਜ਼ਬਾਤਾਂ ਵਿਚ ਜ਼ਿਆਦਾ ਸਮਾਏ

ਹੋਏ ਹਨ। ਘਰ ਘਰ ਵਿਚ ਬਾਬਾ ਜੀ ਦੀਆਂ ਤਸਵੀਰਾਂ ਦਾ ਹੋਣਾ, ਗੁਰਦੁਆਰਿਆਂ ਅਤੇ ਘਰਾਂ ਦੀਆਂ ਕੰਧਾਂ ਉਪਰ ਬਾਬਾ ਜੀ ਦੇ ਤਲੀ ਉਪਰ ਰੱਖੇ ਹੋਏ ਸੀਸ ਦੀਆਂ ਪੇਂਟਿੰਗਾਂ ਦਾ ਹੋਣਾ, ਕਵੀਸ਼ਰਾਂ ਅਤੇ ਕਥਾਕਾਰਾਂ ਦਾ ਮੁੱਖ ਵਿਸ਼ਾ ਹੋਣਾ ਆਦਿ ਗੱਲਾਂ ਬਾਬਾ ਜੀ ਦੀ ਯਾਦ ਨੂੰ ਸਿੱਖ ਜਜ਼ਬਾਤਾਂ ਵਿਚ ਸਮਾਏ ਹੋਏ ਹੋਣ ਨੂੰ ਸਾਬਤ ਕਰਦੀਆਂ ਹਨ। ਅਸਲ ਵਿਚ ਜੇਕਰ ਬਾਬਾ ਜੀ ਨਾਲ ਸੰਬੰਧਤ ਪਰੰਪਰਾਵਾਂ ਨੂੰ ਪੜਚੋਲਵੀਂ ਵਿਧੀ ਅਨੁਸਾਰ ਵਰਤਿਆ ਜਾਵੇ ਤਾਂ ਅਸੀਂ ਅੱਛੀ ਇਤਿਹਾਸਕ ਜਾਣਕਾਰੀ ਇਕੱਤਰ ਕਰ ਸਕਦੇ ਹਾਂ।

ਆਪ ਦਾ ਜਨਮ 14 ਮਾਘ, ਸੰਮਤ, 1739 ਬਿ. ਮੁਤਾਬਕ ਫਰਵਰੀ, 1682 ਈ. ਵਿਚ ਹੋਇਆ ਮੰਨਿਆ ਜਾਂਦਾ ਹੈ।[1] ਆਪ ਜੀ ਦੇ ਪਿਤਾ ਦਾ ਨਾਂ ਭਾਈ ਭਗਤਾ ਜੀ ਅਤੇ ਮਾਤਾ ਜੀ ਦਾ ਨਾਂ ਜਿਊਣੀ ਜੀ ਸੀ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਦੀਪ ਸਿੰਘ ਅਠਾਰਾਂ ਸਾਲਾਂ ਦੀ ਉਮਰ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਆ ਗਿਆ ਸੀ ਅਤੇ ਲਗਾਤਾਰ 1706 ਤਕ ਗੁਰੂ ਜੀ ਦੀ ਹਜ਼ੂਰੀ ਵਿਚ ਹੀ ਰਿਹਾ ਸੀ।[2] ਵਿਸਾਖਾ ਸਿੰਘ ਜਨੇਤਪੁਰੇ ਅਨੁਸਾਰ ਦੀਪ ਸਿੰਘ ਨੇ ਗੁਰੂ ਜੀ ਤੋਂ ਦੀਨਾ-ਕਾਂਗੜ ਵਿਖੇ ਰਹਿੰਦਿਆਂ ਅੰਮ੍ਰਿਤ ਛਕਿਆ ਸੀ।[3]

ਬਾਬਾ ਦੀਪ ਸਿੰਘ ਜੀ ਦੇ ਜਨਮ ਬਾਰੇ ਜਾਣਕਾਰੀ ਦੇਣ ਵਾਲੀ ਭਰੋਸੇਯੋਗ ਲਿਖਤ ਤਾਂ ਕੋਈ ਨਹੀਂ ਹੈ। ਬਾਬਾ ਜੀ ਦੇ ਜਨਮ-ਅਸਥਾਨ ਬਾਰੇ ਦੋ ਰਾਵਾਂ ਹਨ। ਇਕ ਮੱਤ ਅਨੁਸਾਰ ਬਾਬਾ ਜੀ ਦਾ ਜਨਮ ਅਸਥਾਨ ਪਹੂੰਵਿੰਡ (ਅੰਮ੍ਰਿਤਸਰ) ਦਾ ਮੰਨਿਆ ਜਾਂਦਾ ਹੈ। ਪਹੂੰਵਿੰਡ ਉਨ੍ਹਾਂ ਦਾ ਦਾਦਕਾ ਘਰ ਸੀ। ਦੂਜੇ ਮੱਤ ਅਨੁਸਾਰ ਉਨ੍ਹਾਂ ਦਾ ਜਨਮ ਪਿੰਡ ਗੁਰਮ (ਲੁਧਿਆਣਾ) ਦਾ ਮੰਨਿਆ ਜਾਂਦਾ ਹੈ। ਗੁਰਮ ਉਨ੍ਹਾਂ ਦਾ ਨਾਨਕਾ ਘਰ ਸੀ। ਗਿਆਨੀ ਲਾਲ ਸਿੰਘ (ਤਵਾਰੀਖ ਖਾਲਸਾ, ਪੰਨਾ 1344) ਅਤੇ ਸੰਤ ਵਿਸਾਖਾ ਸਿੰਘ ਜਨੇਤਪੁਰਾ (ਮਾਲਵਾ ਇਤਿਹਾਸ, ਪੰਨਾ 108) ਅਨੁਸਾਰ ਉਨ੍ਹਾਂ ਦਾ ਜਨਮ ਆਪਣੇ ਨਾਨਕੇ ਘਰ ਗੁਰਮ ਦਾ ਮੰਨਿਆ ਜਾਂਦਾ ਹੈ। ਇਨ੍ਹਾਂ ਲੇਖਕਾਂ ਅਨੁਸਾਰ ਬਾਬਾ ਜੀ ਦਾ ਜਨਮ ਉਨ੍ਹਾਂ ਦੇ ਨਾਨਕੇ ਘਰ ਹੋਇਆ ਸੀ ਪਰ ਉਹ ਪਿੱਛੋਂ ਪਹੁਵਿੰਡ ਜਾ ਕੇ ਰਹਿਣ ਲਗ ਪਏ ਸਨ। ਗੁਰਮ ਪਿੰਡ ਵਿਖੇ ਬਾਬਾ ਦੀਪ ਸਿੰਘ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਵੀ ਬਣਿਆ ਹੋਇਆ ਹੈ। ਪਰ ਇਹ ਗੁਰਦੁਆਰਾ ਉਨ੍ਹਾਂ ਦੇ ਜਨਮ-ਅਸਥਾਨ ਤੇ ਨਹੀਂ ਹੈ। ਗੁਰਮ ਪਿੰਡ ਵਿਚ ਕੋਈ ਵੀ ਥਾਂ ਇਸ ਸਮੇਂ ਉਨ੍ਹਾਂ ਦੇ ਜਨਮ-ਅਸਥ਼ਾਨ ਦੀ ਪਛਾਣ ਵਜੋਂ ਨਹੀਂ ਹੈ ਪਰ ਸਥਾਨਕ ਲੋਕਾਂ ਵਿਚ ਵਿਸ਼ਵਾਸ ਜਰੂਰ ਹੈ।

ਬਾਬਾ ਦੀਪ ਸਿੰਘ ਜੀ ਦਾ ਸਿੱਖ ਇਤਿਹਾਸ ਵਿਚ ਸਭ ਤੋਂ ਪਹਿਲਾ ਜ਼ਿਕਰ ਸਿਰਫ ਦਮਦਮਾ ਸਾਹਿਬ ਵਿਖੇ ਉਸ ਸਮੇਂ ਆਉਂਦਾ ਹੈ ਜਦੋਂ ਕਿ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਸਰੀ ਵਾਰ ਸੰਪਾਦਨਾ ਕਰ ਕੇ, ਇਨ੍ਹਾਂ ਦੇ ਹੋਰ ਉਤਾਰੇ ਕਰਨ ਦੀ ਡਿਊਟੀ ਬਾਬਾ ਦੀਪ ਸਿੰਘ ਜੀ ਦੀ ਲਗਾਉਂਦੇ ਹਨ। ਇਹ ਗੱਲ ਭਾਵੇਂ ਪਹਿਲੀ ਵਾਰ ਗਿਆਨੀ ਗਿਆਨ ਸਿੰਘ ਨੇ ਹੀ ਲਿਖੀ ਹੈ ਜਿਹੜਾ ਕਿ ਉਨ੍ਹੀਵੀਂ ਸਦੀ ਦੇ ਅਖਰੀਲੇ ਛਾਕੇ

ਦਾ ਅਤੇ ਬੀਹਵੀਂ ਸਦੀ ਦੇ ਪਹਿਲੇ ਦਹਾਕਿਆ ਦਾ ਲੇਖਕ ਸੀ। ਇਸ ਤਰ੍ਹਾਂ ਭਾਵੇਂ ਗਿਆਨ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਬਹੁਤ ਪਿੱਛੋਂ ਦਾ ਇਤਿਹਾਸਕਾਰ ਸੀ ਪਰ ਲਿਖਤੀ ਰੂਪ ਵਿਚ ਇਸ ਗੱਲ ਦਾ ਪਹਿਲਾ ਜ਼ਿਕਰ ਇਸੇ ਇਤਿਹਾਸਕਾਰ ਦੀ ਲਿਖਤ ਵਿਚ ਆਇਆ ਹੈ। ਪਹਿਲੀ ਵਾਰ ਜ਼ਿਕਰ ਕਰਨ ਕਰਕੇ ਗਿਆਨ ਸਿੰਘ ਦੇ ਵੇਰਵੇ ਨੂੰ ਮੰਨਣਾ ਹੀ ਪਵੇਗਾ। ਇਸ ਅਨੁਸਾਰ ਬਾਬਾ ਦੀਪ ਸਿੰਘ ਜੀ ਨੇ ਨਵੇਂ ਸੰਪਾਦਤ ਕੀਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ, ਗੁਰੂ ਜੀ ਦੇ ਹੁਕਮ ਅਨੁਸਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਰਹਿੰਦਿਆਂ ਹੀ, ਚਾਰ ਉਤਾਰੇ ਕੀਤੇ ਸਨ। ਇਨ੍ਹਾਂ ਚਾਰ ਉਤਾਰਿਆਂ ਵਿਚ ਇਕ ਉਤਾਰਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪਰਕਾਸ਼ ਕਰਨ ਲਈ, ਇਕ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ, ਇਕ ਤਖ਼ਤ ਸ੍ਰੀ ਪਟਣਾ ਸਾਹਿਬ ਵਿਖੇ ਪਰਕਾਸ਼ ਕਰਨ ਲਈ ਭੇਜਿਆ ਗਿਆ ਅਤੇ ਚੌਥੇ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਹੀ ਪਰਕਾਸ਼ ਕਰਨ ਲਈ ਅਤੇ ਅੱਗੋਂ ਹੋਰ ਉਤਾਰੇ ਕਰਨ ਲਈ ਰੱਖ ਲਿਆ ਗਿਆ ਸੀ। ਜਿਹੜੀ ਅਸਲ ਬੀੜ ਭਾਈ ਮਨੀ ਸਿੰਘ ਜੀ ਵਲੋਂ ਲਿਖਵਾ ਕੇ ਸੰਪਾਦਤ ਕੀਤੀ ਗਈ ਸੀ ਉਸ ਨੂੰ ਗੁਰੂ ਜੀ ਆਪਣੇ ਨਾਲ ਹੀ ਅੱਗੇ ਦੱਖਣ ਨੂੰ ਜਾਣ ਸਮੇਂ ਲੈ ਗਏ ਸਨ। ਗਿਆਨ ਸਿੰਘ ਦੀ ਲਿਖਤ ਇਨ੍ਹਾਂ ਸ਼ਬਦਾਂ ਵਿਚ ਹੈ, "ਸੰ. 1763 ਮੈਂ ਦਮਦਮੇ ਸਾਹਿਬ ਠਹਿਰ ਕੇ ਦੀਪ ਸਿੰਘ ਜੀ ਨੇ ਚਾਰ ਗ੍ਰੰਥ ਸਾਹਿਬ ਉਸ ਗ੍ਰੰਥ ਸਾਹਿਬ ਉਤੋਂ ਲਿਖਾਏ ਜੇੜ੍ਹਾ ਦਸਮੇ ਪਾਤਸ਼ਾਹ ਨੇ ਨੌਂ ਮਹੀਨੇ ਨੌਂ ਦਿਨ ਦਮਦਮੇ ਸਾਹਿਬ ਮੈ ਰਹਿ ਕੇ ਤਯਾਰ ਕੀਤਾ ਸੀ। ਇਕ ਅਕਾਲ ਬੁੰਗੇ ਦੂਜਾ ਪਟਨੇ ਤੀਜਾ ਆਨੰਦਪੁਰ ਚੌਥਾ ਦਮਦਮੇ ਰੱਖਯਾ ਜੇੜ੍ਹਾ ਹੁਣ ਤਕ ਵੱਡਾ ਬਾਬਾ ਸੱਦੀਂਦਾ ਹੈ। ਅਸਲ ਗ੍ਰੰਥ ਸਾਹਿਬ ਦਸਮ ਗੁਰੂ ਵਾਲਾ ਖਾਲਸੇ ਦੇ ਲਸ਼ਕਰ ਵਿਚ ਰਿਹਾ ਕਰਦਾ ਸੀ।"[4]

ਇਸ ਤਰ੍ਹਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਬੀੜਾਂ ਦੇ ਉਤਾਰੇ ਕਰਨ ਸਮੇਂ ਦੀਪ ਸਿੰਘ ਜੀ ਕੇਵਲ 24-25 ਸਾਲਾਂ ਦੀ ਉਮਰ ਦੇ ਨੌਜੁਆਨ ਸਨ। ਇਤਨੀ ਛੋਟੀ ਉਮਰ ਵਿਚ ਹੀ ਇਤਨੇ ਵੱਡੇ ਲਿਖਾਰੀ ਦਾ ਦਰਜਾ ਪਰਾਪਤ ਕਰ ਲੈਣਾ ਕਿ ਗੁਰੂ ਗ੍ਰੰਥ ਸਾਹਿਬ ਜੈਸੇ ਮਹਾਨ ਗ੍ਰੰਥ ਦੇ ਉਤਾਰੇ ਕਰਨ ਦੀ ਜ਼ਿੰਮੇਵਾਰੀ ਆਪ ਨੂੰ ਸੌਂਪ ਦਿੱਤੀ ਗਈ ਸੀ ਇਸੇ ਗੱਲ ਨੂੰ ਸਾਬਤ ਕਰਦਾ ਹੈ ਕਿ ਨੌਜੁਆਨ ਦੀਪ ਸਿੰਘ ਬਚਪਨ ਤੋਂ ਹੀ ਪੜ੍ਹਨ-ਲਿਖਣ ਦੀ ਰੁਚੀ ਰੱਖਣ ਵਾਲੇ ਸਨ। ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਨਾ ਆਪਣੇ ਆਪ ਵਿਚ ਹੀ ਬਹੁਤ ਵੱਡਾ ਕਾਰਜ ਸੀ। ਗੁਰੂ ਸਾਹਿਬ ਵੱਲੋਂ ਉਤਾਰੇ ਕਰਨ ਦੀ ਪਰਵਾਨਗੀ ਅਤੇ ਉਤਾਰਿਆਂ ਦੀ ਭਰੋਸੇਯੋਗਤਾ ਹਾਸਲ ਕਰਨੀ ਸੱਚ ਮੁੱਚ ਹੀ ਨੌਜੁਆਨ ਦੀਪ ਸਿੰਘ ਦੀ ਬਹੁਤ ਵੱਡੀ ਪਰਾਪਤੀ ਸੀ। ਉਤਾਰੇ ਕਰਨ ਸਮੇਂ ਲਗਾਂ-ਮਾਤਰਾਵਾਂ ਦਾ ਧਿਆਨ ਰੱਖਣਾ, ਹਿੰਦਸਿਆਂ ਅਤੇ ਅੱਖਰਾਂ ਦਾ ਧਿਆਨ ਰੱਖਣਾ ਬਹੁਤ ਹੀ ਬਾਰੀਕੀ ਵਾਲਾ ਕੰਮ ਹੈ ਜਿਸ ਨੂੰ ਨੌਜੁਆਨ ਦੀਪ ਸਿੰਘ ਨੇ ਬਾਖੂਬੀ ਨਿਭਾਇਆ ਸੀ। ਅੱਜ ਦੀਆਂ ਸਭ ਪਰਵਾਣਤ ਬੀੜਾਂ ਨੌਜੁਆਨ ਦੀਪ ਸਿੰਘ ਵਲੋਂ ਕੀਤੇ ਗਏ ਉਤਾਰਿਆਂ ਦਾ ਹੀ ਪਰਿੰਟਿਡ ਰੂਪ ਹਨ।

ਇਸ ਗੱਲ ਵਿਚ ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਜਿਹੜੀ ਬੀੜ ਭਾਈ ਮਨੀ

ਸਿੰਘ ਜੀ ਵਲੋਂ ਗੁਰੂ ਜੀ ਦੇ ਹੁਕਮ ਅਨੁਸਾਰ ਲਿਖੀ ਗਈ ਸੀ, ਗੁਰੂ ਸਾਹਿਬ ਉਸ ਨੂੰ ਆਪਣੇ ਨਾਲ ਲੈ ਗਏ ਸਨ ਅਤੇ ਆਪਣੇ ਪਾਸ ਹੀ ਰੱਖਦੇ ਸਨ। ਕੁਦਰਤੀ ਗੱਲ ਸੀ ਕਿ ਗੁਰੂ ਜੀ ਨੇ ਆਪਣੇ ਅੰਤਮ ਸਮੇਂ ਇਸੇ ਹੀ ਬੀੜ ਨੂੰ ਗੁਰੱਤਾ-ਗੱਦੀ ਬਖ਼ਸ਼ੀ ਸੀ। ਜਦੋਂ ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਖਾਲਸੇ ਦਾ ਰਾਜਨੀਤਕ ਨੇਤਾ ਥਾਪਿਆ ਸੀ ਤਾਂ ਕੁਦਰਤੀ ਗੱਲ ਸੀ ਕਿ ਉਹ ਦਮਦਮੀ ਬੀੜ ਜਿਹੜੀ ਪਹਿਲਾਂ ਗੁਰੂ ਜੀ ਪਾਸ ਸੀ ਫਿਰ ਬੰਦਾ ਸਿੰਘ ਬਹਾਦਰ ਦੇ ਲਸ਼ਕਰ ਨਾਲ ਰੱਖੀ ਗਈ ਹੋਵੇ। ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋਂ ਬਿਨਾ ਖਾਲਸਾ ਪੰਥ ਰਹਿ ਹੀ ਨਹੀਂ ਸਕਦਾ ਸੀ ਕਿਉਂਕਿ ਖਾਲਸੇ ਦਾ ਗ੍ਰੰਥ ਅਤੇ ਪੰਥ ਦੀ ਸੁਮੇਲਤਾ ਵਾਲਾ ਸਿਧਾਂਤ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋਂ ਬਿਨਾਂ ਪੂਰ ਹੀ ਨਹੀਂ ਚੜ੍ਹ ਸਕਦਾ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਇਸ ਗੱਲ ਬਾਰੇ ਸੋਚਿਆ ਜਾ ਸਕਦਾ ਹੈ ਕਿ ਇਹ ਅਸਲ ਬੀੜ ਕਿਥੇ ਰੱਖੀ ਗਈ ਸੀ ਜਾਂ ਕਿੱਸੇ ਨਹੀਂ ਪਰ ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਲਗਾਤਾਰ ਹੁੰਦੇ ਰਹੇ ਸਨ ਕਿਉਂਕਿ ਬਾਬਾ ਦੀਪ ਸਿੰਘ ਜੀ ਗੁਰੂ ਜੀ ਦੇ ਤਲਵੰਡੀ ਸਾਬੋ ਤੋਂ ਚਲੇ ਜਾਣ ਦੇ ਉਪਰੰਤ ਵੀ ਇਸ ਕੰਮ ਨੂੰ ਜਾਰੀ ਰੱਖ ਰਹੇ ਸਨ। ਅੰਮ੍ਰਿਤਸਰ ਵਿਖੇ ਭਾਈ ਮਨੀ ਸਿੰਘ ਜੀ ਇਸ ਕੰਮ ਨੂੰ ਆਪਣੀ ਦੇਖ-ਰੇਖ ਹੇਠ ਕਰਵਾਉਂਦੇ ਹੋਣਗੇ। ਇਸ ਲਈ ਇਹ ਸੋਚਣਾ ਜਾਂ ਇਹ ਲਿਖਣਾ ਕਿ ਕਿਸੇ ਇੱਕ ਬੀੜ ਦੇ ਖੋ ਜਾਣ ਬਾਅਦ ਹੋਰ ਕੋਈ ਪਰਵਾਣਤ ਬੀੜ ਪੰਥ ਪਾਸ ਨਹੀਂ ਰਹੀ ਹੋਵੇਗੀ ਦਰੁਸਤ ਗੱਲ ਨਹੀਂ ਹੈ ਜਿਵੇਂ ਕਿ ਕੁਝ ਇਕ ਪੁਰਾਤਨ ਲੇਖਕਾਂ ਦਾ ਮੰਨਣਾ ਹੈ।

ਦਸਮ ਪਾਤਸ਼ਾਹ ਦੇ ਤਲਵੰਡੀ ਸਾਬੋ ਤੋਂ ਜਾਣ ਬਾਅਦ ਬਾਬਾ ਦੀਪ ਸਿੰਘ ਜੀ ਦਾ ਜ਼ਿਕਰ ਸਿਰਫ ਉਸ ਸਮੇਂ ਆਉਂਦਾ ਹੈ ਜਦੋਂ ਕਿ ਨਵਾਬ ਕਪੂਰ ਸਿੰਘ ਨੇ, ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਪਹਿਲੀ ਵਾਰ ਖਾਲਸਾ ਪੰਥ ਨੂੰ ਬੁੱਢਾ ਦਲ ਅਤੇ ਤਰੁਣਾ ਦਲ ਦੇ ਦੋ ਭਾਗਾਂ ਵਿਚ ਜੱਥੇਬੰਦ ਕੀਤਾ ਸੀ। ਇਹ ਕੰਮ ਅੰਦਾਜ਼ਨ 1733-34ਈ. ਵਿਚ ਕੀਤਾ ਗਿਆ ਸੀ।[5] ਇਸ ਦਾ ਮਤਲਬ ਹੈ ਕਿ ਬਾਬਾ ਦੀਪ ਸਿੰਘ ਜੀ 1706ਈ. ਤੋਂ ਲੈ ਕੇ 1733-34 ਤਕ ਸਭ ਪਾਸਿਆਂ ਤੋਂ ਨਿਰਲੇਪ ਰਹਿੰਦੇ ਹੋਏ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਕਰਨ ਵਿਚ ਹੀ ਲੱਗੇ ਹੋਏ ਸਨ। ਇਹ ਕੰਮ ਇਤਨੀ ਲਗਨਤਾ ਅਤੇ ਦਰਿੜ੍ਹਤਾ ਦੀ ਮੰਗ ਕਰਦਾ ਸੀ ਕਿ ਚਾਰੇ ਪਾਸਿਓਂ ਨਿਰਲੇਪ ਹੋਏ ਬਿਨਾ ਨਹੀਂ ਕੀਤਾ ਜਾ ਸਕਦਾ ਸੀ। ਇਹੀ ਕਾਰਨ ਸੀ ਕਿ ਬਾਬਾ ਦੀਪ ਸਿੰਘ ਦਾ ਜ਼ਿਕਰ ਨਾ ਹੀ ਤਾਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੌਰਾਨ ਕਿਧਰੇ ਆਉਂਦਾ ਹੈ ਅਤੇ ਨਾ ਹੀ ਪੰਥ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸਰਬੱਤ ਖਾਲਸਾ ਸਮਾਗਮ ਬੁਲਾ ਕੇ ਨਵਾਬ ਕਪੂਰ ਸਿੰਘ ਨੂੰ ਪੰਥ ਦਾ ਨੇਤਾ ਚੁਣਨ ਵੇਲੇ ਆਇਆ ਸੀ। ਹਾਲਾਂ ਕਿ ਉਮਰ ਦੇ ਲਿਹਾਜ਼ ਨਾਲ ਅਤੇ ਬੀੜਾਂ ਦੇ ਉਤਾਰੇ ਕਰਨ ਕਰਕੇ ਬਾਬਾ ਦੀਪ ਸਿੰਘ ਉਸ ਸਮੇਂ ਖਾਲਸੇ ਦੇ ਸਿਨੀਅਰ ਨੇਤਾਵਾਂ ਵਿਚ ਗਿਣੇ ਜਾ ਸਕਦੇ ਸਨ। ਨਵਾਬ ਕਪੂਰ ਸਿੰਘ ਉਨ੍ਹਾਂ ਦੇ ਮੁਕਾਬਲੇ ਤੇ ਬਹੁਤ ਹੀ ਜੂਨੀਅਰ ਨੇਤਾ ਸਨ। ਇਹ ਗੱਲਾਂ ਵਿਸ਼ੇਸ਼ ਧਿਆਨ ਮੰਗਦੀਆਂ ਹਨ। ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਵੀ

ਨਵਾਬ ਕਪੂਰ ਸਿੰਘ ਦੇ ਮੁਕਾਬਲੇ ਤੇ ਬਹੁਤ ਸਿਨੀਅਰ ਨੇਤਾ ਸਨ। ਸਮਝਿਆ ਜਾ ਸਕਦਾ ਹੈ ਕਿ ਇਸ ਸਾਰੇ ਸਮੇਂ ਦੌਰਾਨ ਬਾਬਾ ਦੀਪ ਸਿੰਘ ਦਾ ਕਿਸੇ ਵੀ ਘਟਨਾ ਵਿਚ ਜਿਕਰ ਨਾ ਆਉਣ ਦਾ ਕਾਰਨ ਕੇਵਲ ਤੇ ਕੇਵਲ ਇਹ ਹੀ ਹੋ ਸਕਦਾ ਹੈ ਕਿ ਬਾਬਾ ਜੀ ਪੂਰੀ ਤਨ-ਦੇਹੀ ਨਾਲ ਸਭ ਪਾਸਿਆਂ ਤੋਂ ਨਿਰਲੇਪ ਹੋ ਕੇ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਨ ਵਿਚ ਲਗੇ ਹੋਏ ਸਨ। ਦੂਜਾ ਕਾਰਨ ਇਹ ਸੀ ਕਿ ਬਾਬਾ ਜੀ ਦੀ ਰਾਜਨੀਤੀ ਵਿਚ ਕੋਈ ਦਿਲਚਸਪੀ ਨਹੀ ਸੀ।

1733-34 ਵਿਚ ਬਾਬਾ ਦੀਪ ਸਿੰਘ ਦਾ ਜ਼ਿਕਰ ਸਿਰਫ ਉਸ ਸਮੇਂ ਆਉਂਦਾ ਹੈ ਜਦੋਂ ਕਿ ਨਵਾਬ ਕਪੂਰ ਸਿੰਘ ਨੇ ਤਰੁਣਾ ਦਲ ਨੂੰ ਅੱਗੋਂ ਪੰਜ ਜੱਥਿਆਂ ਵਿਚ ਵੰਡ ਕੇ ਜੱਥੇਬੰਦ ਕੀਤਾ ਸੀ। ਇਨ੍ਹਾਂ ਪੰਜ ਜੱਥਿਆਂ ਵਿਚ ਪਹਿਲਾ ਜੱਥਾ ਬਾਬਾ ਦੀਪ ਸਿੰਘ ਜੀ ਦਾ ਸੀ। ਬਾਕੀ ਦੇ ਚਾਰ ਜੱਥੇ ਸਨ: ਜੱਥਾ ਕਰਮ ਸਿੰਘ ਧਰਮ ਸਿੰਘ ਅੰਮ੍ਰਿਤਸਰੀਆਂ ਦਾ, ਜੱਥਾ ਬਾਵਾ ਕਾਹਨ ਸਿੰਘ ਅਤੇ ਬਿਨੋਦ ਸਿੰਘ ਗੋਇੰਦਵਾਲ ਵਾਲਿਆਂ ਦਾ, ਜੱਥਾ ਦਸੋਧਾ ਸਿੰਘ, ਗੁਰਦਿਆਲ ਸਿੰਘ ਡੱਲੇਵਾਲੀਆਂ ਦਾ ਅਤੇ ਜੱਥਾ ਬੀਰ ਸਿੰਘ ਅਤੇ ਜੀਵਨ ਸਿੰਘ ਰੰਘਰੇਟਿਆਂ ਦਾ।[6] ਇਨ੍ਹਾਂ ਪੰਜਾਂ ਜੱਥਿਆਂ ਦੇ ਡੇਰੇ ਅੰਮ੍ਰਿਤਸਰ ਵਿਖੇ ਹੀ ਸਰੋਵਰਾਂ ਉੱਪਰ ਸਥਾਪਤ ਕੀਤੇ ਗਏ ਸਨ। ਜਿਵੇਂ ਕਿ ਰਾਮ ਸਰ, ਸੰਤੋਖ ਸਰ, ਬਿਬੇਕ ਸਰ, ਕੌਲਸਰ ਅਤੇ ਲਛਮਨ ਸਰ। ਪਰ ਇਥੇ ਇਕ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਬਾਬਾ ਦੀਪ ਸਿੰਘ ਜੀ ਇਨ੍ਹਾਂ ਜੱਥਿਆਂ ਦੀ ਬਣਤਰ ਤੋਂ ਬਾਅਦ ਵੀ ਪਹਿਲਾਂ ਵਾਂਗ ਹੀ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਹੀ ਰਹਿੰਦੇ ਰਹੇ ਸਨ। ਸੰਭਵ ਤੌਰ ਤੇ ਇਹ ਹੋ ਸਕਦਾ ਹੈ ਕਿ ਬਾਬਾ ਦੀਪ ਸਿੰਘ ਦੇ ਜੱਥੇ ਦੀਆਂ ਤਿੰਨ ਇਕਾਈਆਂ ਹੋਣ ਅਤੇ ਇਹ ਤਿੰਨੇ ਇਕਾਈਆਂ ਅੰਮ੍ਰਿਤਸਰ, ਕੇਸਗੜ੍ਹ ਸਾਹਿਬ ਅਤੇ ਦਮਦਮਾ ਸਾਹਿਬ ਵਿਖੇ ਰਹਿੰਦੀਆਂ ਹੋਣ। ਕਿਉਂਕਿ ਸ਼ਹੀਦੀ ਜੱਥੇ ਦੇ ਸਿੰਘਾਂ ਬਾਰੇ ਇਹ ਮੰਨਿਆ ਜਾਂਦਾ ਹੈ ਕਿ ਇਹ ਅੰਮ੍ਰਿਤਸਰ ਅਤੇ ਆਨੰਦਪੁਰ ਸਾਹਿਬ ਵਿਖੇ ਵੀ ਰਹਿੰਦੇ ਸਨ।

ਬਾਬਾ ਦੀਪ ਸਿੰਘ ਦੇ ਜੱਥੇ ਨੂੰ ਸ਼ਹੀਦਾਂ ਦਾ ਜੱਥਾ ਕਿਹਾ ਜਾਂਦਾ ਸੀ। ਗਿਆਨ ਸਿੰਘ ਅਨੁਸਾਰ ਸ਼ਹੀਦੀ ਜੱਥੇ ਵਿਚ ਬਾਬਾ ਜੀ ਦੇ ਨਾਲ ਜਿਹੜੇ ਦੂਸਰੇ ਸਾਥੀ ਸਨ ਉਹ ਸਨ: ਨੱਥਾ ਸਿੰਘ, ਗੁਰਬਖ਼ਸ਼ ਸਿੰਘ ਅਤੇ ਪਰੇਮ ਸਿੰਘ।[7] ਬਾਬਾ ਜੀ ਦਾ ਸ਼ਹੀਦੀ ਜੱਥਾ ਤਿੰਨ ਹਿੱਸਿਆਂ ਵਿਚ ਵੰਡ ਕੇ ਰੱਖਿਆ ਹੋਇਆ ਸੀ। ਬਾਬਾ ਜੀ ਨੇ ਖੁਦ ਆਪਣੀ ਅਗਵਾਈ ਹੇਠ ਆਪਣਾ ਜੱਥਾ ਤਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਹੀ ਰੱਖਿਆ ਹੋਇਆ ਸੀ। ਦੂਸਰੀਆਂ ਦੋ ਇਕਾਈਆਂ ਸ਼ਹੀਦੀ ਜੱਥੇ ਦੀਆਂ ਜੱਥੇਦਾਰ ਨੱਥਾ ਸਿੰਘ ਅਤੇ ਗੁਰਬਖਸ਼ ਸਿੰਘ ਦੀ ਅਗਵਾਈ ਹੇਠ ਕਰਮਵਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਅੰਮ੍ਰਿਤਸਰ ਵਿਖੇ ਰਹਿੰਦੀਆਂ ਰਹੀਆਂ ਸਨ। ਕਿਉਂਕਿ ਬਾਬਾ ਦੀਪ ਸਿੰਘ ਜੀ ਦਾ ਸ਼ਹੀਦੀ ਜੱਥਾ ਬਿਨਾਂ ਕਿਸੇ ਰਾਜਨੀਤਕ ਸੋਚ ਦੇ ਕੇਵਲ ਗੁਰਦੁਆਰਿਆਂ ਦੀ ਸੇਵਾ-ਸੰਭਾਲ ਲਈ ਅਤੇ ਸਿੱਖ ਧਰਮ ਦੇ ਪਰਚਾਰ ਲਈ ਹੀ ਲੜਦਾ ਸੀ ਇਸ ਲਈ ਪੰਥ ਨੇ ਗੁਰਦੁਆਰਿਆਂ ਦੀ ਸਾਂਭ-ਸੰਭਾਲ ਸ਼ਹੀਦੀ ਜੱਥੇ ਨੂੰ ਹੀ ਸੌਂਪ ਦਿੱਤੀ ਸੀ। ਇਹੀ ਕਾਰਨ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੀ ਸ਼ਹੀਦੀ ਜੱਥੇ ਦੀ ਸੇਵਾ-ਸੰਭਾਲ ਵਿਚ ਸ੍ਰੀ ਅਤੇ ਤਖ਼ਤ ਸ੍ਰੀ ਕੇਸ਼ਗੜ੍ਹ ਸਾਹਿਬ ਵੀ ਸ਼ਹੀਦੀ ਜੱਥੇ ਦੀ ਨਿਗਰਾਨੀ

ਹੇਠ ਸੀ। ਬਾਬਾ ਦੀਪ ਸਿੰਘ ਜੀ ਖੁਦ ਪਹਿਲਾਂ ਤੋਂ ਹੀ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਸਾਂਭ-ਸੰਭਾਲ ਕਰਦੇ ਆ ਰਹੇ ਸਨ। ਇਸ ਨਾਲ ਅਸੀਂ ਇਸ ਗੱਲ ਬਾਰੇ ਵੀ ਜਾਣ ਸਕਦੇ ਹਾਂ ਕਿ ਉਸ ਸਮੇਂ, ਭਾਵ ਕਿ ਅਠਾਰਵੀਂ ਸਦੀ ਦੇ ਪਹਿਲੇ ਚਾਰ ਦਹਾਕਿਆਂ ਦੌਰਾਨ, ਪੰਥ ਵਿਚ ਤਖ਼ਤ ਸਾਹਿਬਾਨਾਂ ਦਾ ਸੰਕਲਪ ਮੌਜੂਦ ਸੀ। ਜਿਉਂ ਹੀ ਖਾਲਸਾ ਸਰਕਾਰੀ ਕਹਿਰ ਤੋਂ ਕੁਝ ਮੁਕਤੀ ਪਰਾਪਤ ਕਰਦਾ ਸੀ ਤਾਂ ਉਹ ਆਪਣੇ ਤਖ਼ਤ ਸਾਹਿਬਾਨਾਂ ਦੀ ਸੇਵਾ ਸੰਭਾਲ ਲੈਂਦਾ ਸੀ। ਪਰੰਪਰਾਵਾਂ ਅਤੇ ਵਿਸ਼ਵਾਸ ਅਨੁਸਾਰ ਇਹ ਵੀ ਜਾਣਕਾਰੀ ਮਿਲਦੀ ਹੈ ਕਿ ਦਸਮ ਪਾਤਸ਼ਾਹ ਖੁਦ ਬਾਬਾ ਦੀਪ ਸਿੰਘ ਜੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜੱਥੇਦਾਰ ਦੇ ਤੌਰ ਤੇ ਨਿਯੁਕਤੀ ਕਰ ਕੇ ਇਸ ਅਸਥਾਨ ਦੇ ਸੇਵਾ-ਸੰਭਾਲ ਦਾ ਕੰਮ ਸੌਂਪ ਗਏ ਸਨ।[8]

ਕੁਝ ਗੱਲਾਂ ਧਿਆਨ ਦੇਣ ਯੋਗ ਹਨ। ਉਹ ਇਹ ਕਿ ਸਿੱਖ ਇਤਿਹਾਸ ਦੀਆਂ ਕੁਝ ਘਟਨਾਵਾਂ ਐਸੀਆਂ ਹਨ ਜਿਨ੍ਹਾਂ ਵਿਚ ਨਾ ਹੀ ਬਾਬਾ ਦੀਪ ਸਿੰਘ ਜੀ ਦਾ ਅਤੇ ਨਾ ਹੀ ਸ਼ਹੀਦੀ ਜੱਥੇ ਦੇ ਭਾਗ ਲੈਣ ਦਾ ਕੋਈ ਜ਼ਿਕਰ ਮਿਲਦਾ ਹੈ। ਜਿਵੇਂ ਕਿ 1746 ਈ. ਦਾ ਸਿੱਖਾਂ ਦਾ ਪਹਿਲਾ ਘੱਲੂਘਾਰਾ ਹੈ। ਇਸੇ ਤਰ੍ਹਾਂ ਸਿੱਖਾਂ ਦੇ ਦੂਸਰੇ ਤੇ ਵੱਡੇ ਘੱਲੂਘਾਰੇ ਵਿਚ ਵੀ ਸ਼ਹੀਦੀ ਜੱਥੇ ਦਾ ਕੋਈ ਜ਼ਿਕਰ ਨਹੀਂ ਮਿਲਦਾ। ਇਸ ਦਾ ਕਾਰਨ ਇਹ ਸਮਝਿਆ ਜਾ ਸਕਦਾ ਹੈ ਕਿ ਸ਼ਹੀਦੀ ਜੱਥੇ ਦੇ ਸਿੰਘ ਤਖ਼ਤ ਸਾਹਿਬਾਨਾਂ ਨੂੰ ਸੁੰਨਾ ਨਹੀਂ ਸੀ ਛੱਡਦੇ। ਉਹ ਇਨ੍ਹਾਂ ਤਖ਼ਤ ਸਾਹਿਬਾਨਾਂ ਦੀ ਸਹੀ ਸੇਵਾ-ਸੰਭਾਲ ਰੱਖਣਾ ਚਾਹੁੰਦੇ ਸਨ ਅਤੇ ਇਨ੍ਹਾਂ ਦੀ ਰਾਖੀ ਆਪਣੀਆਂ ਜਾਨਾਂ ਦੀ ਬਾਜ਼ੀ ਲਾ ਕੇ ਵੀ ਕਰਦੇ ਸਨ। ਪੰਥ ਦੇ ਹੋਰ ਜੱਥੇ (ਮਿਸਲਾਂ) ਤਾਂ ਅਕਸਰ ਸੰਕਟ-ਕਾਲ ਸਮੇਂ ਉਰਾਂ-ਪਰਾਂ ਵੀ ਖਿਸਕ ਜਾਂਦੇ ਸਨ ਅਤੇ ਜੰਗਲਾਂ-ਪਹਾੜਾਂ ਜਾਂ ਮਾਰੂਥਲਾਂ ਵਿਚ ਜਾ ਛੁਪਦੇ ਸਨ ਪਰ ਸ਼ਹੀਦੀ ਜੱਥੇ ਦੇ ਸਿੰਘ ਤਖ਼ਤ ਸਾਹਿਬਾਨਾਂ ਨੂੰ ਖਾਲੀ ਛੱਡ ਕੇ ਉਰਾਂ-ਪਰਾਂ ਨਹੀਂ ਖਿਸਕਦੇ ਸਨ। 1764 ਵਿਚ ਅਹਿਮਦ ਸ਼ਾਹ ਅਬਦਾਲੀ ਦੇ ਇਕ ਹਮਲੇ ਸਮੇਂ ਭਾਵੇਂ ਪੰਥ ਦੇ ਜੱਥੇ ਅੰਮ੍ਰਿਤਸਰ ਤੋਂ ਦੂਰ ਚਲੇ ਗਏ ਸਨ ਪਰ ਜੱਥੇਦਾਰ ਗੁਰਬਖਸ਼ ਸਿੰਘ ਆਪਣੇ ਤੀਹ ਸਿੰਘਾਂ ਨਾਲ ਸ੍ਰੀ ਅਕਾਲ ਤਖਤ ਸਾਹਿਬ ਦੀ ਰਾਖੀ ਲਈ ਉਸੇ ਤਰ੍ਹਾਂ ਅੜਿਆ ਰਹਿਾ ਸੀ ਅਤੇ ਤਖ਼ਤ ਸਾਹਿਬ ਦੀ ਰੱਖਿਆ ਲਈ ਉਹ ਤੀਹ ਦੇ ਤੀਹ ਸਿੰਘ 30,000 ਅਬਦਾਲੀਆਂ ਨਾਲ ਲੜ ਮਰੇ ਸਨ।[9]

ਸ਼ਹੀਦੀ ਜੱਥੇ ਦੇ ਸਿੰਘਾਂ ਨੂੰ ਹੀ ਬਾਅਦ ਵਿਚ ਨਿਹੰਗ ਸਿੰਘ ਅਤੇ ਅਕਾਲੀ ਸਿੰਘ ਵੀ ਕਿਹਾ ਜਾਂਦਾ ਰਿਹਾ ਹੈ। ਪਹਿਲਾਂ ਸ਼ਹੀਦੀ ਵਾਲਾ ਨਾਂ ਇਸ ਜੱਥੇ ਨਾਲ ਇਸ ਕਰਕੇ ਜੋੜਿਆ ਗਿਆ ਸੀ ਕਿਉਂਕਿ ਇਸ ਜੱਥੇ ਦੇ ਸਿੰਘ ਰਾਜਨੀਤਕ ਲਾਲਸਾ ਨਾਲ ਨਹੀਂ ਲੜਦੇ ਸਨ ਬਲਕਿ ਗੁਰਧਾਮਾਂ ਦੀ ਪਵਿੱਤਰਤਾ ਲਈ ਲੜਦੇ ਸਨ। ਐਸੇ ਧਰਮ ਯੁੱਧ ਸਮੇਂ ਇਹ ਕਿਸੇ ਢਾਈ ਫੱਟ ਦੀ ਲੜਾਈ ਦੀ ਵੀ ਤਕਨੀਕ ਨਹੀਂ ਅਪਣਾਉਂਦੇ ਸਨ ਜਿਵੇਂ ਕਿ ਅਕਸਰ ਪੰਥ ਦੇ ਦੂਸਰੇ ਜੱਥੇ ਇਸ ਤਕਨੀਕ ਨੂੰ ਅਪਣਾਉਂਦੇ ਸਨ। ਢਾਈ ਫੱਟ ਦੀ ਲੜਾਈ ਦਾ ਮਤਲਬ ਸੀ ਕਿ ਇਕ, ਦੁਸ਼ਮਣ ਉਪਰ ਅਚਾਨਕ ਹਮਲਾ ਕਰਨ ਦਾ, ਦੂਜਾ ਸੀ ਦੁਸ਼ਮਣ ਨੂੰ ਨੁਕਸਾਨ ਪਹੁੰਚਾ ਕੇ ਭੱਜ ਜਾਣ ਦਾ ਅਤੇ ਢਾਈਵਾਂ ਫੱਟ ਸੀ, ਜੇ ਨਾ ਭੱਜਿਆ ਜਾ ਸਕੇ ਤਾਂ

ਲੜ ਕੇ ਸ਼ਹੀਦ ਹੋ ਜਾਣਾ। ਸ਼ਹੀਦ ਹੋ ਜਾਣਾ ਦੁਸ਼ਮਣ ਦੀ ਕੈਦ ਵਿਚ ਫਸਣ ਨਾਲੋਂ ਜ਼ਿਆਦਾ ਚੰਗਾ ਸਮਝਿਆ ਜਾਦਾ ਸੀ। ਸ਼ਹੀਦੀ ਜੱਥੇ ਦੇ ਸਿੰਘਾਂ ਦੀ ਲੜਾਈ ਦੀ ਚਾਲ ਸਿੱਧੀ-ਸਾਧੀ ਹੁੰਦੀ ਸੀ। ਇਹ ਦੋ ਫੱਟਾਂ ਵਾਲੀ ਨੀਤੀ ਸੀ। ਦੋ ਫੱਟ ਸਨ ਕਿ ਜਾਂ ਤਾਂ ਦੁਸ਼ਮਣ ਨੂੰ ਮਾਰ ਦਿਓ ਤੇ ਜਾਂ ਆਪ ਮਰ ਜਾਓ ਪਰ ਆਪਣੇ ਗੁਰਧਾਮਾਂ ਨੂੰ ਛੱਡ ਕੇ ਭੱਜਣਾ ਨਹੀਂ। ਇਸ ਦੋ ਫੱਟ ਦੀ ਲੜਾਈ ਲੜਨ ਕਰਨ ਕਰਕੇ ਹੀ ਇਨ੍ਹਾਂ ਨੂੰ ਜਿਉਂਦੇ ਸਹੀਦ ਸਿੰਘ ਕਿਹਾ ਜਾਣ ਲਗ ਪਿਆ ਸੀ। ਇਹ ਸਾਰੇ ਸਿੰਘ ਆਪਣਾ ਨੀਲੇ ਬਸਤਰਾਂ ਵਾਲਾ ਲਿਬਾਸ ਅਤੇ ਸਿਰਾਂ ਤੇ ਵੱਡੀਆਂ ਤੁਰਲੇਦਾਰ ਗੋਲ ਪੱਗਾ ਸਜਾ ਕੇ ਰੱਖਦੇ ਸਨ ਅਤੇ ਇਨ੍ਹਾਂ ਉੱਪਰ ਚੱਕਰ ਪਹਿਨ ਕੇ ਰੱਖਦੇ ਸਨ। ਇਸ ਤਰ੍ਹਾਂ ਇਨ੍ਹਾਂ ਦਾ ਬਾਣਾ ਅੱਜ ਦੇ ਨਿਹੰਗ ਸਿੰਘਾਂ ਵਰਗਾ ਸੀ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹੀ ਬਾਣਾ ਖਾਲਸੇ ਦੀ ਸਾਜਨਾ ਸਮੇਂ ਪੰਜ ਪਿਆਰਿਆਂ ਦਾ ਸੀ। ਇਹੀ ਬਾਣਾ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ਵਾਸ ਕੀਤਾ ਜਾਂਦਾ ਹੈ। ਇਸ ਤਰ੍ਹਾਂ ਨਿਹੰਗ ਸਿੰਘ ਬਿਲਕੁਲ ਉਸੇ ਬਾਣੇ ਨੂੰ ਅਪਣਾਉਂਦੇ ਆ ਰਹੇ ਸਨ ਜੋ ਖਾਲਸੇ ਦੀ ਸਾਜਨਾ ਸਮੇਂ ਪੰਜ ਪਿਆਰਿਆਂ ਅਤੇ ਗੁਰੂ ਜੀ ਦਾ ਸੀ। ਸ਼ਬਦੀ ਅਰਥ ਨਿਹੰਗ ਦੇ ਵੀ ਉਹ ਹੀ ਹਨ। ਨਿਹੰਗ ਵੀ ਕੇਵਲ ਦੋ ਫੱਟ ਦੀ ਲੜਾਈ ਲੜਦੇ ਸਨ। ਸਿਰ ਧੜ ਦੀ ਬਾਜ਼ੀ ਲਾ ਕੇ ਲੜਨਾ ਹੀ ਨਿਹੰਗਾਂ ਦੀ ਨੀਤੀ ਹੁੰਦੀ ਸੀ। ਰਤਨ ਸਿੰਘ ਭੰਗੂ ਅਤੇ ਗਿਆਨ ਸਿੰਘ ਨੇ ਬਾਬਾ ਦੀਪ ਸਿੰਘ ਨਾਲ ਨਿਹੰਗ ਸ਼ਬਦ ਵੀ ਜੋੜ ਕੇ ਰੱਖਿਆ ਹੈ। ਇਸ ਲਈ ਇਹ ਮੰਨਿਆ ਜਾ ਸਕਦਾ ਹੈ ਕਿ ਨਿਹੰਗ ਸਿੰਘਾਂ ਦੀ ਪਰੰਥਾ ਵੀ ਬਾਬਾ ਦੀਪ ਸਿੰਘ ਤੋਂ ਹੀ ਚੱਲੀ ਹੈ।

ਅਠਾਰਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਨਿਹੰਗਾਂ ਨੂੰ ਹੀ ਅਕਾਲੀ ਨਾਂ ਨਾਲ ਜਾਣਿਆ ਜਾਣ ਲੱਗ ਪਿਆ ਸੀ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਿਹੜਾ ਸ਼ਹੀਦੀ ਜੱਥਾ (ਨਿਹੰਗ ਜੱਥਾ) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਕਰਦਾ ਸੀ ਉਸੇ ਜੱਥੇ ਦੇ ਮੈਂਬਰਾਂ (ਸਿੰਘਾਂ) ਨੂੰ ਆਮ ਸਿੱਖ ਸਰਦਾਰ ਅਕਾਲੀ ਸਿੰਘ (ਅਕਾਲ ਤਖ਼ਤ ਦੇ ਰਖਵਾਲੇ) ਕਹਿਣ ਲਗ ਪਏ ਸਨ। ਜੱਥੇਦਾਟ ਗੁਰਬਖ਼ਸ਼ ਸਿੰਘ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਖਵਾਲੀ ਕਰਦੇ ਹੋਏ ਸ਼ਹੀਦੀ ਪਰਾਪਤ ਕਰ ਜਾਣ ਦੇ ਸਾਕੇ ਪਿੱਛੋਂ ਇਸ ਜੱਥੇ ਦੇ ਮੈਂਬਰਾਂ ਨੂੰ ਅਕਾਲੀ ਸਿੰਘ ਹੀ ਕਿਹਾ ਜਾਣ ਲਗ ਪਿਆ ਸੀ। ਅਕਾਲੀ ਫੂਲਾ ਸਿੰਘ ਸਮੇਂ ਅੰਮ੍ਰਿਤਸਰ ਦੇ ਅਕਾਲੀ ਸਿੰਘਾਂ ਦਾ ਜੱਥਾ ਸੁਤੰਤਰ ਜੱਥਾ ਬਣ ਗਿਆ ਸੀ।

ਕਿਉਂਕਿ ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ, ਮਾਲਵੇ ਵਿਚ ਸਥਿਤ ਸੀ ਅਤੇ ਇਥੇ ਹੀ ਬਾਬਾ ਦੀਪ ਸਿੰਘ ਦੇ ਸ਼ਹੀਦੀ ਜੱਥੇ ਦਾ ਡੇਰਾ ਸੀ ਇਸ ਲਈ ਇਸ ਜੱਥੇ ਨੇ ਸਮੇਂ ਸਮੇਂ ਤੇ ਮਾਲਵੇ ਦੀ ਰਾਜਨੀਤੀ ਵਿਚ ਵੀ ਆਪਣਾ ਯੋਗਦਾਨ ਪਾਇਆ ਸੀ। ਗਿਆਨ ਸਿੰਘ ਲਿਖਦਾ ਹੈ ਕਿ "ਜਿਥੇ ਕੋਈ ਕਿਲ੍ਹੇਦਾਰ ਜਾਂ ਗਨੀਮ ਆਕੀ ਹੋ ਜਾਂਦਾ ਜਾਂ ਸਿੰਘਾਂ ਨੂੰ ਵਕਤ ਪੈ ਜਾਂਦਾ ਤਾਂ ਓਥੇ ਦੀਪ ਸਿੰਘ ਜੀ ਆਪਣੇ ਜੱਥੇ ਨੂੰ ਲੈ ਕੇ ਸਭ ਤੋਂ ਅੱਗੇ ਜਾਯਾ ਕਰਦੇ ਸਨ।"[10] ਮਾਲਵਾ ਮੁੱਖ ਤੌਰ ਤੇ ਫੂਲਕੀਆਂ ਮਿਸਲ ਦੇ ਸਰਦਾਰਾਂ ਦੇ ਪਰਭਾਵ ਹੇਠਾ ਸੀ। ਬਾਬਾ ਆਲਾ ਸਿੰਘ ਬਾਬਾ ਦੀਪ ਸਿੰਘ ਦੇ ਸਮਕਾਲੀ ਸਨ। ਭਾਵੇਂ ਬਾਬਾ ਆਲਾ ਸਿੰਘ ਨੇ

ਦਲ ਖਾਲਸੇ ਤੋਂ ਬਿਲਕੁਲ ਅਲੱਗ ਨੀਤੀ ਅਪਣਾ ਕੇ ਰੱਖੀ ਹੋਈ ਸੀ ਪਰ ਫਿਰ ਵੀ ਬਾਬਾ ਆਲਾ ਸਿੰਘ ਦਾ ਉਭਾਰ ਵੀ ਉਸੇ ਸਮੇਂ ਹੀ ਹੋਣਾ ਸ਼ੁਰੂ ਹੋਇਆ ਸੀ ਜਦੋਂ ਦਲ ਖਾਲਸੇ ਦੀ ਤਾਕਤ ਵਧਣੀ ਸ਼ੁਰੂ ਹੋਈ ਸੀ। ਬਾਬਾ ਆਲਾ ਸਿੰਘ ਦੇ ਗੁਆਂਢ ਵਿਚ ਸਿੱਖ ਦੁਸ਼ਮਣ ਤਾਕਤਾਂ ਦਾ ਬੋਲਬਾਲਾ ਸੀ। ਬੋਹਾ, ਬੁਢਲਾਢਾ ਦੇ ਭੱਟੀ, ਰਾਣੀਆਂ ਦੇ ਨਵਾਬ ਅਤੇ ਮਾਲੇਰਕੋਟਲਾ ਦੇ ਪਠਾਣ ਹਾਕਮ ਬਾਬਾ ਆਲਾ ਸਿੰਘ ਦੇ ਉਭਾਰ ਨੂੰ ਕਹਿਰੀ ਨਜ਼ਰ ਨਾਲ ਦੇਖਦੇ ਸਨ ਅਤੇ ਉਸ ਨੂੰ ਦਬਾ ਕੇ ਰੱਖਣ ਦੀ ਨੀਤੀ ਵੀ ਅਪਨਾਉਂਦੇ ਸਨ ਪਰ ਬਾਬਾ ਆਲਾ ਸਿੰਘ ਦਾ ਦਲ ਖਾਲਸੇ ਨਾਲ ਵੀ ਅਤੇ ਬਾਬਾ ਦੀਪ ਸਿੰਘ ਦੇ ਸ਼ਹੀਦੀ ਜੱਥੇ ਨਾਲ ਵੀ ਹਰ ਸਮੇਂ ਕਿਸੇ ਨਾ ਕਿਸੇ ਤਰੀਕੇ ਨਾਲ ਰਾਬਤਾ ਰੱਖਿਆ ਹੁੰਦਾ ਸੀ। ਇਸ ਲਈ ਬਾਬਾ ਦੀਪ ਸਿੰਘ ਵੀ ਅਕਸਰ ਬਾਬਾ ਆਲਾ ਸਿੰਘ ਨੂੰ ਸਹਾਇਤਾ ਦਿੰਦੇ ਰਹਿੰਦੇ ਸਨ। ਇਸੀ ਤਰ੍ਹਾਂ ਦੇ ਇਕ ਵਾਕੇ ਦਾ ਜ਼ਿਕਰ ਰਤਨ ਸਿੰਘ ਭੰਗੂ ਨੇ ਕੀਤਾ ਹੈ।

ਇਹ ਜ਼ਿਕਰ ਉਸ ਸਮੇਂ ਦਾ ਹੈ ਜਦੋਂ ਬਾਬਾ ਆਲਾ ਸਿੰਘ ਨੇ ਬਰਨਾਲੇ ਨੂੰ ਵਸਾ ਕੇ ਉਥੇ ਹੀ ਆਪਣਾ ਰਿਆਸਤੀ ਕੇਂਦਰ ਸਥਾਪਤ ਕਰ ਲਿਆ ਸੀ। ਜਦੋਂ ਤੱਕ ਬਾਬਾ ਆਲਾ ਸਿੰਘ ਸਿਰਫ ਸਥਾਨਕ ਮਾਮਲਿਆਂ ਤੱਕ ਹੀ ਸੀਮਤ ਰਿਹਾ ਸੀ ਉਸ ਸਮੇਂ ਤੱਕ ਤਾਂ ਭੱਟੀਆਂ ਅਤੇ ਮਲੇਰੀਏ ਨਵਾਬਾਂ ਨੇ ਉਸ ਵੱਲ ਕੋਈ ਜ਼ਿਆਦਾ ਧਿਆਨ ਨਾ ਦਿਤਾ ਪਰ ਜਦੋਂ ਅੰਮ੍ਰਿਤਸਰ ਵਿਖੇ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਪੰਥ ਨੂੰ ਫਿਰ ਤੋਂ ਜੱਥੇਬੰਦ ਕਰ ਲਿਆ ਗਿਆ ਸੀ ਤਾਂ ਬਾਬਾ ਆਲਾ ਸਿੰਘ ਨੇ ਵੀ ਆਪਣੇ ਆਪ ਨੂੰ ਸਥਾਨਕ ਮਾਮਲਿਆਂ 'ਚੋਂ ਕੱਢ ਦੇ ਆਲੇ-ਦੁਆਲੇ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ ਸਨ। ਕਿਉਂਕਿ ਬਾਬਾ ਦੀਪ ਸਿੰਘ ਆਪਣੇ ਸ਼ਹੀਦੀ ਜੱਥੇ ਨਾਲ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਰਹਿੰਦੇ ਸਨ ਇਸ ਲਈ ਆਲਾ ਸਿੰਘ ਨੇ ਵੀ ਆਪਣਾ ਰਾਬਤਾ ਲਗਾਤਾਰ ਉਨ੍ਹਾਂ ਨਾਲ ਰੱਖਿਆ ਹੋਇਆ ਸੀ। ਆਲਾ ਸਿੰਘ ਨੇ ਬਰਨਾਲੇ ਵਿਖੇ ਕਿਲ੍ਹਾ ਬਣਾਉਣਾ ਸ਼ੁਰੂ ਕਰ ਦਿੱਤਾ ਸੀ ਅਤੇ ਸੰਘੇੜਾ ਪਿੰਡ ਵਿਖੇ ਆਪਣੀ ਛਾਉਣੀ ਬਣਾ ਲਈ ਸੀ। ਇਸ ਕਿਲ੍ਹੇ ਅਤੇ ਛਾਉਣੀ ਦਾ ਮਾਲੇਰਕੋਟਲਾ ਦੇ ਨਵਾਬ ਨੇ ਬਹੁਤ ਇਤਰਾਜ਼ ਕੀਤਾ ਸੀ ਕਿਉਂਕਿ ਬਰਨਾਲਾ ਤੇ ਸੰਘੇੜੇ ਮਾਲੇਰਕੋਟਲਾ ਦੇ ਨਜ਼ਦੀਕ ਹੀ ਸਨ। ਉਸ ਨੇ ਆਲਾ ਸਿੰਘ ਨੂੰ ਕਿਲ੍ਹਾ ਢਾਹੁਣ ਦੀਆਂ ਅਤੇ ਸੰਘੇੜਿਆਂ ਤੋਂ ਛਾਉਣੀ ਚੁਕਵਾਉਣ ਦੀਆਂ ਕਈ ਧਮਕੀਆਂ ਦਿੱਤੀਆਂ ਸਨ। ਆਲਾ ਸਿੰਘ ਨੇ ਬਾਬਾ ਦੀਪ ਸਿੰਘ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਅਤੇ ਉਨ੍ਹਾਂ ਤੋਂ ਮਦਦ ਮੰਗੀ। ਬਾਬਾ ਦੀਪ ਸਿੰਘ ਨੇ ਮਦਦ ਕਰਨ ਦਾ ਪੂਰਾ ਭਰੋਸਾ ਦਿੱਤਾ। ਫਲਸਰੂਪ ਆਲਾ ਸਿੰਘ ਨੇ ਬਰਨਾਲੇ ਅਤੇ ਸੰਘੇੜਿਆਂ ਨੂੰ ਹੋਰ ਮਜ਼ਬੂਤ ਕਰਨਾ ਸ਼ੁਰੂ ਕਰ ਦਿੱਤਾ। ਨਵਾਬ ਮਲੇਰਕੋਟਲੇ ਨੇ ਬਰਨਾਲੇ ਤੇ ਹਮਲਾ ਕੀਤਾ। ਹਮਲਾ ਹੁੰਦਿਆਂ ਹੀ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਬਾਬਾ ਦੀਪ ਸਿੰਘ ਦਾ ਸ਼ਹੀਦੀ ਜੱਥਾ ਬਰਨਾਲੇ ਪਹੁੰਚ ਗਿਆ। ਨਵਾਬ ਮਾਲੇਰਕੋਟਲਾ ਨੂੰ ਸਖ਼ਤ ਹਾਰ ਦਾ ਸਾਹਮਣਾ ਕਰਨਾ ਪਿਆ। ਆਲਾ ਸਿੰਘ ਦਾ ਵਕਾਰ ਹੋਰ ਵਧ ਗਿਆ ਸੀ।

ਰਤਨ ਸਿੰਘ ਭੰਗੂ ਦੇ ਲਿਖਣ ਅਨੁਸਾਰ ਫਤਹਿ ਉਪਰੰਤ ਆਲਾ ਸਿੰਘ ਨੇ ਸ਼ਹੀਦੀ

ਜੱਥੇ ਦਾ ਧੰਨਵਾਦ ਕਰਨ ਲਈ ਆਪ ਖੁਦ ਨੰਗੇ ਪੈਰੀਂ ਪੈਦਲ ਚੱਲ ਕੇ ਨਿਹੰਗ ਸਿੰਘਾਂ ਦੀ ਛਾਉਣੀ ਵਿਚ ਸ਼ਿਰਕਤ ਕੀਤੀ। ਸ਼ੁਕਰਾਨੇ ਵਜੋਂ ਆਲਾ ਸਿੰਘ ਨੇ ਬੇਅੰਤ ਧਨ ਅਤੇ ਰਸਦ ਬਾਬਾ ਦੀਪ ਸਿੰਘ ਦੀ ਸੇਵਾ ਵਿਚ ਭੇਂਟ ਕੀਤੀ। ਨਿਹੰਗ ਸਿੰਘਾਂ ਦੇ ਜਿਤਨੇ ਘੋੜੇ ਲੜਾਈ ਵਿਚ ਮਾਰੇ ਗਏ ਸਨ ਉਨ੍ਹਾਂ ਦੀ ਥਾਂ ਹੋਰ ਘੋੜੇ ਭੇਂਟ ਕੀਤੇ। ਸਭ ਸਿੰਘਾਂ ਨੂੰ ਭਾਂਤ-ਭਾਂਤ ਤੋਹਫੇ ਦੇ ਕੇ ਖੁਸ਼ ਕੀਤਾ ਗਿਆ। ਭੰਗੂ ਦੇ ਆਪਣੇ ਸ਼ਬਦਾਂ ਅਨੁਸਾਰ :

ਔਰ ਸੁਨੋਂ ਆਲੈ ਸਿੰਘ ਗੱਲ। ਮਿਲਿਯੋ ਪੰਥ ਕੋ ਜਿਮ ਝਬ ਚੱਲ।...
ਹਾਥ ਜੋੜ ਕੇ ਸੀਸ ਝੁਕਾਯੋ। ਛੱਡ ਘੋੜੇ ਕੋ ਚਰਨੀ ਧਾਯੋ।
ਨਿਵ ਨਿਵ ਕੁੰਨਸੋ ਲਗੋ ਕਰਨ। ਮਿਲੈ ਨਿਹੰਗ ਤਿਸ ਛੋਹੈ ਗੋਡੇ ਚਰਨ।
ਭਰ ਮੁੱਠੀ ਉਸ ਰੁਪੱਯਨ ਦੇਹਿ। ਕਰਵਾਇ ਅਰਦਾਸ ਔਰ ਖੁਸ਼ੀਆਂ ਲੇਹਿ।
ਘੋੜੇ ਮੁਯੇ ਜੋ ਨਿਹੰਗ ਜੁ ਧਾਇ। ਤੁਰਤ ਦੇਹਿ ਤਿਹਿ ਘੋੜੇ ਫੜਵਾਇ।
ਕਿਸੈ ਟੋਂਬੂ ਕਿਸੈ ਅਰਦਾਸ ਕਰਾਵੈ। ਰਸਤੇ ਮਿਲੈ ਸੁ ਇਮ ਪਰਚਾਵੈ।

.... ....

ਹੁਤੀ ਮੋਹਰ ਪੰਥ ਆਲੈ ਸਿੰਘ ਪਾਸ। ਸ਼ਹੀਦ ਦੀਪ ਸਿਘ ਕਰ ਲਈ ਅਰਦਾਸ।
ਬਹੁਰ ਆਲੇ ਸਿੰਘ ਦੇਗੇ ਧਰਵਾਏ। ਇਕੋਤ੍ਰ ਸੌ ਹੁਤ ਕੜਾਹੁ ਭਰਵਾਏ।
ਨਿਹੰਗ ਗੁਰਬਖਸ਼ ਸਿੰਘ ਦਏ ਸੌਂਪਾਇ। ਵਾਹਿ ਦੇਉਗ ਉਸ ਡੇਰਨ ਆਪੇ ਘਲਾਇ।
ਬਹੁਤ ਘੋੜੇ ਤਹਿ ਦਏ ਖੜਾਇ। ਝੰਡੇ ਦਏ ਜਸਾ ਸਿੰਘ ਲਾਇ।[11]

1757 ਦੇ ਸ਼ੁਰੂ ਵਿਚ ਅਹਿਮਦ ਸ਼ਾਹ ਅਬਦਾਲੀ ਚੌਥੀ ਵਾਰ ਹਮਲਾਵਰ ਦੇ ਰੂਪ ਵਿਚ ਪੰਜਾਬ ਅਤੇ ਹਿੰਦੁਸਤਾਨ ਵਿਚ ਆਇਆ। ਦਿੱਲੀ ਤਕ ਮੁਗਲ ਬਾਦਸ਼ਾਹੀ ਨੂੰ ਲੁੱਟ-ਪੁੱਟ ਕੇ ਉਹ ਆਪ ਤਾਂ ਵਾਪਸ ਚਲਾ ਗਿਆ ਸੀ ਪਰ ਪਿੱਛੇ ਪੰਜਾਬ ਵਿਚ ਉਹ ਤੈਮੂਰ ਸ਼ਾਹ ਅਤੇ ਜਹਾਨ ਖਾਨ ਨੂੰ ਛੱਡ ਗਿਆ ਸੀ। ਜਹਾਨ ਖਾਨ ਨੇ ਪੂਰੀ ਫੌਜੀ ਤਿਆਰੀ ਨਾਲ ਸਿੱਖਾਂ ਦੇ ਖਿਲਾਫ਼ ਕਾਰਵਾਈ ਸ਼ੁਰੂ ਕਰ ਦਿੱਤੀ ਸੀ। ਜਹਾਨ ਖਾਨ ਦੀ ਸੈਨਿਕ ਕਾਰਵਾਈ ਦਾ ਟਾਕਰਾ ਕਰਨ ਵਿਚ ਅਸਮਰਥ ਰਹਿ ਜਾਣ ਕਾਰਨ ਸਿੱਖ ਜੱਥੇ ਅੰਮ੍ਰਿਤਸਰ ਨੂੰ ਛੱਡ ਕੇ ਦੂਰ-ਦੁਰਾਡੇ ਦੇ ਜੰਗਲਾਂ-ਬੇਲਿਆਂ ਵਿਚ ਜਾ ਛੁਪੇ ਸਨ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਸਿਰਫ ਸਹੀਦੀ ਜੱਥੇ ਦੇ ਸਿੰਘ ਹੀ ਸਨ। ਜਹਾਨ ਖਾਨ ਨੇ ਇਨ੍ਹਾਂ ਨੂੰ ਵੀ ਮਾਰ-ਮੁਕਾ ਦਿੱਤਾ ਸੀ ਅਤੇ ਸ੍ਰੀ ਦਰਬਾਰ ਸਾਹਿਬ ਉੱਪਰ ਕਬਜ਼ਾ ਕਰ ਲਿਆ ਸੀ। ਸ਼ਹੀਦੀ ਜੱਥੇ ਦੇ ਸਿੰਘਾਂ ਦੀ ਸ਼ਹਾਦਤ ਦੀ ਗੱਲ ਸੁਣ ਕੇ ਅਤੇ ਸ੍ਰੀ ਦਰਬਾਰ ਸਾਹਿਬ ਉਪਰ ਅਫਗਾਨੀ ਫੌਜਾਂ ਦਾ ਕਬਜ਼ਾ ਹੋ ਜਾਣ ਦੀ ਖ਼ਬਰ ਸੁਣ ਕੇ ਬਾਬਾ ਦੀਪ ਸਿੰਘ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਟਿਕੇ ਨਾ ਰਹਿ ਸਕੇ। ਉਹ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਲਈ ਆਪਣੇ ਸ਼ਹੀਦੀ ਜੱਥੇ ਨਾਲ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਚੱਲ ਪਏ ਸਨ। ਅੰਮ੍ਰਿਤਸਰ ਤਕ ਪਹੁੰਚਦੇ ਪਹੁੰਚਦੇ ਉਨ੍ਹਾਂ ਨਾਲ ਕੁਝ ਸਿੰਘ ਹੋਰ ਵੀ ਰਲ ਗਏ ਸਨ। ਇਉਂ ਬਾਬਾ ਜੀ ਨਾਲ ਸਿੰਘਾਂ ਦੀ ਗਿਣਤੀ ਪੰਜ ਕੁ ਹਜ਼ਾਰ ਦੀ ਦੱਸੀ ਗਈ ਸੀ। ਬਾਬਾ ਜੀ ਦਾ ਮਨੋਰਥ

ਆਪਣੀ ਤਾਕਤ ਨਾਲ ਸ੍ਰੀ ਦਰਬਾਰ ਸਾਹਿਬ ਵਿਖੇ ਪਹੁੰਚ ਕੇ, ਉਥੋਂ ਦੀ ਸੇਵਾ-ਸੰਭਾਲਣ ਦਾ ਅਤੇ ਰੋਜ਼ਾਨਾ ਦੀ ਮਰਯਾਦਾ ਨੂੰ ਲਾਗੂ ਕਰਨ ਦਾ ਸੀ। ਬਾਬਾ ਜੀ ਦੇ ਸ਼ਹੀਦੀ ਜੱਥੇ ਦੀ ਆਮਦ ਸੁਣ ਕੇ ਜਾਹਨ ਖਾਨ ਨੇ ਇਕ ਤਕੜੀ ਸੈਨਿਕ ਟੁਕੜੀ ਬਾਬਾ ਜੀ ਦੇ ਜੱਥੇ ਨੂੰ ਰੋਕਣ ਲਈ ਪਹਿਲੋਂ ਹੀ ਅੰਮ੍ਰਿਤਸਰ ਤੋਂ ਬਾਹਰ ਰਵਾਨਾ ਕਰ ਦਿੱਤੀ ਸੀ। ਸਿੱਟੇ ਵਜੋਂ ਦੋਹਾਂ ਧਿਰਾਂ ਦਾ ਗੋਹਲਵਾੜ ਕੋਲ ਜ਼ਬਰਦਸਤ ਮੁਕਾਬਲਾ ਹੋਇਆ। ਬਾਬਾ ਜੀ ਦਾ ਸ਼ਹੀਦੀ ਜੱਥਾ ਪਿੱਛੇ ਮੁੜਨਾ ਤਾਂ ਜਾਣਦਾ ਹੀ ਨਹੀਂ ਸੀ। ਉਹ ਲੜਦਾ ਹੋਇਆ ਅੰਮ੍ਰਿਤਸਰ ਵਲ ਵਧ ਰਿਹਾ ਸੀ ਕਿ ਅੱਦਨਚੇਤ ਇਕ ਹੱਥੋਂ ਪਾਈ ਦੀ ਲੜਾਈ ਵਿਚ ਬਾਬਾ ਜੀ ਸਖ਼ਤ ਜ਼ਖਮੀ ਹੋ ਕੇ ਡਿੱਗ ਪਏ ਸਨ। ਪਰ ਬਾਬਾ ਜੀ ਨੇ ਦਰਬਾਰ ਸਾਹਿਬ ਵਿਚ ਪਹੁੰਚਣ ਦੀ ਅਰਦਾਸ ਕੀਤੀ ਹੋਈ ਸੀ। ਉਹ ਡਿੱਗ ਕੇ ਫਿਰ ਉਠਦੇ ਸਨ ਅਤੇ ਲੜਦੇ ਸਨ। ਨਿਢਾਲ ਹੋ ਕੇ ਫਿਰ ਡਿੱਗਦੇ ਸਨ ਪਰ ਸਾਥੀਆਂ ਦੀ ਸਹਾਇਤਾ ਨਾਲ ਫਿਰ ਉੱਠ ਕੇ ਲੜਦੇ ਸਨ। ਆਖਰ ਬਾਬਾ ਜੀ ਅਤੇ ਉਨ੍ਹਾਂ ਦਾ ਸ਼ਹੀਦੀ ਜੱਥਾ ਦਰਬਾਰ ਸਾਹਿਬ ਤੱਕ ਪਹੁੰਚਦਾ ਹੋਇਆ ਸ਼ਹੀਦੀਆਂ ਪਾ ਗਿਆ ਸੀ।[12] ਬਾਬਾ ਜੀ ਦੀ ਸ਼ਹੀਦੀ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਪਹੁੰਚ ਕੇ ਹੋਈ ਸੀ। ਇਸ ਥਾਂ ਤੇ ਬਾਬਾ ਜੀ ਦੀ ਯਾਦ ਵਿਚ ਸ਼ਹੀਦੀ ਅਸਥਾਨ ਬਣਿਆ ਹੋਇਆ ਹੈ।

ਇਸ ਤਰ੍ਹਾਂ ਸਿੱਟੇ ਦੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਬਾਬਾ ਦੀਪ ਸਿੰਘ ਜੀ ਖਾਲਸਾ ਪੰਥ ਦੇ ਮਹਾਨ ਵਿਦਵਾਨ ਅਤੇ ਯੋਧੇ ਸਨ। ਵਿਦਵਾਨ ਅਤੇ ਯੋਧਾ ਹੋਣ ਦੇ ਗੁਣ ਕਿਸੇ ਵਿਅਕਤੀ ਵਿਚ ਬਹੁਤ ਹੀ ਘੱਟ ਇਕੱਠੇ ਦੇਖੇ ਜਾਂਦੇ ਹਨ। ਪਰ ਬਾਬਾ ਜੀ ਇਨ੍ਹਾਂ ਦਾ ਸੁਮੇਲ ਸਨ। ਉਨ੍ਹਾਂ ਦੇ ਇਕ ਹੱਥ ਵਿਚ ਕਲਮ ਹੁੰਦੀ ਸੀ ਅਤੇ ਦੂਜੇ ਹੱਥ ਵਿਚ ਕਿਰਪਾਨ। ਇਉਂ ਕਲਮ ਅਤੇ ਕਿਰਪਾਨ ਦੀ ਸੁਮੇਲਤਾ ਦਾ ਅਤੀ ਉੱਤਮ ਮਾਡਲ਼ ਬਾਬਾ ਦੀਪ ਸਿੰਘ ਜੀ ਸਨ। ਉਹ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿਚੋਂ ਸਨ। ਉਹ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਕਰਨ ਵਾਲੇ ਸਨ। ਪਰ ਜਦੋਂ ਪੰਥ ਦੇ ਪਵਿੱਤਰ ਗੁਰਧਾਮਾਂ ਦੀ ਪਵਿੱਤਰਤਾ ਦੀ ਰਾਖੀ ਲਈ ਆਪਣੀਆਂ ਜਾਨਾਂ ਵਾਰਨ ਦੀ ਲੋੜ ਪਈ ਤਾਂ ਬਾਬਾ ਜੀ ਨੇ ਸਭ ਤੋਂ ਮੂਹਰੇ ਹੋ ਕੇ ਇਕ ਅਤੀ ਨਿਰਭੈਤਾ ਭਰੀ ਕਾਰਵਾਈ ਰਾਹੀਂ ਸ਼ਹਾਦਤ ਵੀ ਦਿੱਤੀ। ਸ਼ਹਾਦਤ ਸਭ ਪਰਾਪਤੀਆਂ ਤੋਂ ਵੱਡੀ ਪਰਾਪਤੀ ਹੁੰਦੀ ਹੈ ਅਤੇ ਬਾਬਾ ਦੀਪ ਸਿੰਘ ਜੀ ਇਸ ਮਹਾਨ ਪਰਾਪਤੀ ਦੇ ਮਾਲਕ ਹਨ। ਇਹ ਗੱਲ ਬਾਬਾ ਜੀ ਦੇ ਸ਼ਹੀਦੀ ਜੱਥੇ ਨੂੰ ਹੀ ਨਸੀਬ ਹੋਈ ਸੀ ਕਿ ਤਖ਼ਤ ਸਾਹਿਬਾਨ ਦੇ ਜੱਥੇਦਾਰਾਂ ਵਿਚੋਂ ਸਿਰਫ ਸ਼ਹੀਦੀ ਜੱਥੇ ਵਾਲੇ ਜੱਥੇਦਾਰ ਹੀ ਤਖ਼ਤ ਸਾਹਿਬਾਨਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਲੜਦੇ ਹੋਏ ਸ਼ਹੀਦ ਹੋਏ ਸਨ। ਸ਼ਹੀਦ ਹੋਣ ਵਾਲੇ ਪਹਿਲੇ ਜੱਥੇਦਾਰ ਸ਼ਹੀਦ ਬਾਬਾ ਦੀਪ ਸਿੰਘ ਜੀ ਖੁਦ ਸਨ ਅਤੇ ਦੂਸਰੇ ਜੱਥੇਦਾਰ ਸ਼ਹੀਦ ਭਾਈ ਗੁਰਬਖਸ਼ ਸਿੰਘ ਜੀ ਸਨ ਜਿਹੜੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ 30,000 ਅਬਦਾਲੀ ਸੈਨਾ ਨਾਲ ਲੜਦੇ ਹੋਏ ਸ਼ਹੀਦ ਹੋਏ ਸਨ। ਇਹ ਭਾਈ ਗੁਰਬਖ਼ਸ਼ ਸਿੰਘ ਜੀ ਵੀ ਸ਼ਹੀਦੀ ਜੱਥੇ ਨਾਲ ਹੀ ਸਬੰਧਤ ਸਨ।

# ਟਿੱਪਣੀਆਂ ਤੇ ਹਵਾਲੇ


1. Bhagat Singh, *A History of the Sikh Misals*, Punjabi University, Patiala, 1993, p. 241.
2. *Ibid*, p. 241
3. *ਮਾਲਵਾ ਇਤਿਹਾਸ*, ਭਾਗ ਦੂਜਾ, ਫਿਰੋਜ਼ਪੁਰ, 1954, ਪੰਨਾ 108.
4. *ਤਵਾਰੀਖ ਰਾਜ ਖਾਲਸਾ*, (ਪੱਥਰ ਛਾਪ) ਸਿਆਲਕੋਟ, 1894 ਈ. ਪੰਨਾ 55 ਹੋਰ ਦੇਖੋ ਵਿਸਾਖਾ ਸਿੰਘ ਜਨੇਤਪੁਰਾ, *ਮਾਲਵਾ ਇਤਿਹਾਸ*, ਫਿਰੋਜ਼ਪੁਰ, 1954, ਪੰਨਾ 229.
5. Teja Singh Ganda Singh, *A Short History of The Sikhs*, Punjabi University, Patiala, 1999, p. 117.
੬. ਰਤਨ ਸਿੰਘ ਭੰਗੂ, ਸ੍ਰੀ ਗੁਰੂ ਪੰਥ ਪ੍ਰਕਾਸ਼, (ਸੰ. ਬਲਵੰਤ ਸਿੰਘ ਢਿੱਲੋਂ) ਅੰਮ੍ਰਿਤਸਰ, 2004, ਪੰਨਾ 210 ਅਤੇ ਗਿਆਨੀ ਗਿਆਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ*, (ਪੱਥਰ ਥਾਪ), ਸਿਆਲਕੋ, 1892 ਈ, ਪੰਨਾ 66.
7. *ਤਵਾਰੀਖ ਸ਼ਮਸ਼ੇਰ ਖਾਲਸਾ*, ਪੰਨਾ-66.
8. ਵਿਸਾਖਾ ਸਿੰਘ ਜਨੇਤਪੁਰਾ, *ਪੂਰਵਅੰਕਤ*, ਜਿਲਦ ਦੂਜੀ, ਪੰਨਾ 108.
9. ਰਤਨ ਸਿੰਘ ਭੰਗੂ, *ਪੂਰਵ ਅੰਕਤ*, ਪੰਨੇ 414-23.
10 *ਤਵਾਰੀਖ ਰਾਜ ਖਾਲਸਾ*, *ਪੂਰਵ ਅੰਕਤ*, ਪੰਨਾ 55.
11. ਰਤਨ ਸਿੰਘ ਭੰਗੂ, *ਪੂਰਵਅੰਕਤ*, ਪੰਨਾ 434
12. See also Teja Singh Ganda Singh, *op.cit.*, pp. 149-50.

# ਅੰਤਿਕਾ 4
# ਬਾਬਾ ਆਲਾ ਸਿੰਘ
# (1691-1765)

ਬਾਬਾ ਆਲਾ ਸਿੰਘ ਸਿੱਖ ਇਤਿਹਾਸ ਦਾ ਇਕ ਐਸਾ ਨਾਇਕ ਹੈ ਜਿਸ ਵਿਚ ਬਹਾਦਰੀ, ਰਾਜਨੀਤਕ ਸੂਝ-ਬੂਝ ਅਤੇ ਨਿਰਮਾਣਤਾ ਦਾ ਸੁਮੇਲ ਸੀ। ਬਹਾਦਰੀ ਦੇ ਪਰਮਾਣ ਵਜੋਂ ਉਸ ਨੇ ਆਪਣੇ ਵਿਰਸੇ ਵਿਚ ਮਿਲੇ ਸਾਢੇ ਤਿੰਨ ਪਿੰਡਾਂ ਦੀ ਸਰਦਾਰੀ ਤੋਂ ਉੱਠ ਕੇ ਇਕ ਵਿਸ਼ਾਲ ਰਿਆਸਤ ਕਾਇਮ ਕਰ ਲਈ ਸੀ। ਇਸ ਰਿਆਸਤ ਦਾ ਇਲਾਕਾ ਉਸ ਨੇ ਆਪਣੀ ਸੈਨਿਕ ਤਾਕਤ ਨਾਲ ਪਰਾਪਤ ਕੀਤਾ ਸੀ। ਜਿਨ੍ਹਾਂ ਨਵਾਬਾਂ ਜਾਂ ਜਾਗੀਰਦਾਰਾਂ ਕੋਲੋਂ ਇਹ ਇਲਾਕਾ ਖੋਹਿਆ ਸੀ ਉਹ ਮੁਗ਼ਲ ਰਾਜ ਦੇ ਹੀ ਸੈਨਿਕ ਤਾਕਤਾਂ ਰੱਖਣ ਵਾਲੇ ਅਧਿਕਾਰੀ ਸਨ। ਰਾਜਨੀਤਕ ਸੂਝ-ਬੂਝ ਦੇ ਪਰਮਾਣ ਵਜੋਂ ਉਸ ਨੇ ਇਕ ਸਿੱਖ ਨੇਤਾ ਹੋਣ ਦੇ ਬਾਵਜੂਦ ਵੀ, ਆਪਣੇ ਗੁਆਂਢੀ ਮੁਗ਼ਲ ਅਧਿਕਾਰੀਆਂ ਦੀ ਈਰਖਾ ਭਰੀ ਪਹੁੰਚ ਦੌਰਾਨ ਵੀ ਅਤੇ ਆਪਣੇ ਸਮਕਾਲੀ ਮੁਗ਼ਲ ਅਤੇ ਅਫ਼ਗਾਨ ਸੂਬੇਦਾਰਾਂ ਨੂੰ ਆਪਣੇ ਕਿਰਦਾਰ ਅਤੇ ਕੰਮ ਕਰਨ ਦੇ ਢੰਗ ਤਰੀਕੇ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਕਰਕੇ ਰੱਖਿਆ ਸੀ। ਕੇਵਲ ਇਹੋ ਹੀ ਨਹੀਂ ਸਗੋਂ ਉਸ ਨੇ ਆਪਣੀ ਸਰਕਾਰ ਪੱਖੀ ਪਹੁੰਚ ਤੋਂ ਆਪਣੇ ਧਰਮ ਭਾਈ ਅਤੇ ਵਿਸ਼ਾਲ ਤਾਕਤ ਦੇ ਮਾਲਕ ਦਲ ਖਾਲਸਾ ਨੂੰ ਵੀ ਪੂਰੀ ਤਰ੍ਹਾਂ ਸੰਤੁਸ਼ਟ ਰੱਖਿਆ। ਦੋਹਾਂ ਵਿਰੋਧੀ ਧਿਰਾਂ: ਮੁਗ਼ਲ-ਅਫ਼ਗਾਨ ਸੂਬੇਦਾਰ ਅਤੇ ਦਲ ਖਾਲਸਾ ਨੂੰ ਸੰਤੁਸ਼ਟ ਰੱਖਣਾ ਮੌਕਾ ਪਰੱਸਤੀ ਦੀ ਨਿਸ਼ਾਨੀ ਨਹੀਂ ਸੀ ਸਗੋਂ ਬੇਹੱਦ ਰਾਜਨੀਤਕ ਸੂਝ-ਬੂਝ ਦੀ ਗੱਲ ਸੀ। ਨਿਰਮਾਣਤਾ ਇਤਨੀ ਕਿ ਜਦੋਂ ਕਦੇ ਦਲ ਖਾਲਸੇ ਦੇ ਨੇਤਾਵਾਂ ਨੇ ਉਸ ਨੂੰ ਉਸ ਵੱਲੋਂ ਸਰਕਾਰ ਪੱਖੀ ਨੀਤੀਆਂ ਅਪਣਾਉਣ ਕਰਕੇ ਆਪਣੇ ਸਾਹਮਣੇ ਪੇਸ਼ ਹੋਣ ਲਈ ਕਿਹਾ ਤਾਂ ਉਹ ਬਿਨਾਂ ਝਿਜਕ ਦਲ ਖਾਲਸੇ ਦੇ ਸਾਹਮਣੇ ਪੇਸ਼ ਹੋਏ। ਇਥੇ ਉਹ ਪੂਰੀ ਨਿਰਮਾਣਤਾ ਨਾਲ ਪੇਸ਼ ਹੁੰਦੇ ਸਨ। ਪਰ ਜਦੋਂ ਕਦੇ ਗੁਆਂਢੀ ਅਧਿਕਾਰੀਆਂ ਦੀ ਚੁਗਲੀ ਵਿਚ ਆਏ ਅਬਦਾਲੀ ਨੇ ਬਾਬਾ ਆਲਾ ਸਿੰਘ ਨੂੰ ਆਪਣੇ ਸਾਹਮਣੇ ਪੇਸ਼ ਹੋਣ ਲਈ ਕਿਹਾ ਤਾਂ ਉਸ ਸਮੇਂ ਉਹ ਪੂਰੀ ਦਲੇਰੀ ਨਾਲ ਅਤੇ ਆਪਣੇ ਸਿੱਖੀ ਗੌਰਵ ਨੂੰ ਕਾਇਮ ਰੱਖ ਕੇ ਪੇਸ਼ ਹੁੰਦੇ ਸਨ।

ਭਾਵੇਂ ਉਸ ਸਮੇਂ ਸਮੁੱਚੀ ਸਿੱਖ ਕੌਮ ਦਲ ਖਾਲਸਾ ਦੀ ਅਗਵਾਈ ਹੇਠ ਜ਼ਿੰਦਗੀ ਅਤੇ ਮੌਤ ਦੀ ਲੜਾਈ ਲੜ ਰਹੀ ਸੀ। ਇਸ ਤਰ੍ਹਾਂ ਦਲ ਖਾਲਸਾ ਦੀਆਂ ਆਪਣੀਆਂ

ਪਰਾਪਤੀਆਂ ਦਾ ਬੜਾ ਸ਼ਾਨਦਾਰ ਇਤਿਹਾਸ ਹੈ। ਅਠਾਰ੍ਹਵੀਂ ਸਦੀ ਦਾ ਸਿੱਖ ਸੰਘਰਸ਼ ਦਲ ਖਾਲਸਾ ਦਾ ਹੀ ਇਤਿਹਾਸ ਹੈ। ਇਸ ਨੇ ਆਪਣੀ ਤਾਕਤ ਨਾਲ ਪਹਿਲਾਂ ਮੁਗ਼ਲ ਹਕੂਮਤ ਨੂੰ ਹਰਾਇਆ ਅਤੇ ਫਿਰ ਮਰਾਠੇ ਅਤੇ ਅਫ਼ਗਾਨਾਂ ਨੂੰ। ਇਉਂ ਦੋ ਤੋਂ ਵੱਧ ਤਾਕਤਵਰ ਧਿਰਾਂ ਨੂੰ ਹਰਾ ਕੇ ਪੰਜਾਬ ਉਪਰ ਦਲ ਖਾਲਸਾ ਨੇ ਖਾਲਸਾ ਰਾਜ ਦੀ ਨੀਂਹ ਰੱਖ ਕੇ ਸਿੱਖ ਇਤਿਹਾਸ ਵਿਚ ਸ਼ਾਨਦਾਰ ਅਧਿਆਏ ਜੋੜੇ ਹਨ ਪਰ ਉਸੇ ਸਮੇਂ ਬਾਬਾ ਆਲਾ ਸਿੰਘ ਨੇ ਵੀ ਦਲ ਖਾਲਸਾ ਤੋਂ ਬਿਲਕੁਲ ਵੱਖਰੀ ਨੀਤੀ ਅਪਣਾ ਕੇ ਉਸੇ ਤਰ੍ਹਾਂ ਮਾਲਵੇ ਦੀ ਧਰਤੀ ਉਪਰ ਸਿੱਖ ਰਿਆਸਤਾਂ ਦੇ ਰਾਜ ਦੀ ਬੁਨਿਆਦ ਰੱਖ ਦਿੱਤੀ ਸੀ। ਬਾਬਾ ਆਲਾ ਸਿੰਘ ਦੀਆਂ ਸਮੁੱਚੀਆਂ ਨੀਤੀਆਂ ਦਾ ਸਿੱਟਾ ਵੀ ਸਿੱਖ ਰਾਜ ਦੀ ਸਥਾਪਤੀ ਵਿਚ ਨਿਕਲਿਆ ਸੀ। ਇਸ ਨੇ ਨਾ ਆਪਣੇ ਸਿਪਾਹੀ ਮਰਵਾਏ ਸਨ ਅਤੇ ਨਾ ਹੀ ਆਪਣੇ ਧਾਰਮਿਕ ਅਸਥਾਨ ਢੁਹਾਏ ਸਨ। ਇਹ ਬਾਬਾ ਆਲਾ ਸਿੰਘ ਦੀ ਦੂਰ-ਦਰਿਸ਼ਟੀ ਅਤੇ ਸਮੁੱਚੇ ਹਾਲਾਤ ਨੂੰ ਸਮਝ ਕੇ ਚੱਲਣ ਵਾਲੀ ਨੀਤੀ ਸੀ। ਇਸ ਦੇ ਮੁਕਾਬਲੇ ਤੇ ਭਾਵੇਂ ਦਲ ਖਾਲਸਾ ਨੇ ਵੀ ਬੜਾ ਸ਼ਾਨਦਾਰ ਖਾਲਸਾ ਰਾਜ ਸਥਾਪਤ ਕੀਤਾ ਸੀ, ਪਰ ਉਸ ਨੂੰ ਇਸ ਦੀ ਬਹੁਤ ਵੱਡੀ ਕੀਮਤ ਤਾਰਨੀ ਪਈ ਸੀ। ਫਿਰ ਵੀ ਦੋਹਾਂ ਦੀਆਂ ਇਹ ਵੱਖ-ਵੱਖ ਨੀਤੀਆਂ ਇਕ ਦੂਜੇ ਦੇ ਵਿਰੁੱਧ ਨਹੀਂ ਸਨ ਸਗੋਂ ਇਕ ਦੂਜੇ ਦੀ ਪੂਰਤੀ ਕਰਨ ਵਾਲੀਆਂ ਸਨ। ਬਾਬਾ ਆਲਾ ਸਿੰਘ ਦੀ ਇਹ ਵੱਡੀ ਪਰਾਪਤੀ ਸੀ ਕਿ ਉਸ ਨੇ ਆਪਣੇ ਆਪ ਨੂੰ ਹੀ ਪਹਿਲਾਂ ਮੁਗ਼ਲ ਹਕੂਮਤ ਦਾ ਤੇ ਪਿੱਛੋਂ ਅਫ਼ਗਾਨ ਹਕੂਮਤ ਦਾ ਮਾਤਹਿਤ ਅਧਿਕਾਰੀ ਹੋਣ ਦੇ ਬਾਵਜੂਦ ਵੀ ਕਦੇ ਸਿੱਖ ਵਿਰੋਧੀ ਕਦਮ ਨਹੀਂ ਚੁੱਕਿਆ ਸੀ। ਇਸ ਮਹਾਨ ਸਿੱਖ ਨਾਇਕ ਦਾ ਸੰਖੇਪ ਬਿਰਤਾਂਤ ਇਸ ਤਰ੍ਹਾਂ ਹੈ:

ਬਾਬਾ ਆਲਾ ਸਿੰਘ ਦਾ ਜਨਮ ਭਾਈ ਰਾਮ ਸਿੰਘ ਦੇ ਘਰ ਮਾਈ ਸੱਭੀ ਦੀ ਕੁੱਖੋ ਸੰਨ 1691[1] ਈ. ਵਿਚ ਹੋਇਆ ਸੀ। ਇਹ ਫੂਲ ਵੰਸ ਦੇ ਮੋਢੀ ਭਾਈ ਫੂਲ ਜੀ ਦੇ ਪੋਤਰੇ ਸਨ। ਭਾਈ ਰਾਮਾ ਦੇ ਛੇ ਪੁੱਤਰ ਸਨ ਅਤੇ ਬਾਬਾ ਆਲਾ ਸਿੰਘ ਤੀਜੇ ਨੰਬਰ ਤੇ ਸਨ। ਆਪ ਆਪਣੇ ਸਾਰੇ ਭਾਈਆਂ ਵਿਚੋਂ ਸਭ ਤੋਂ ਵੱਧ ਹੁੰਦੜਹੇਲ, ਹਿੰਮਤ ਵਾਲੇ ਅਤੇ ਨਿੱਡਰ ਸਨ। ਇਹੀ ਕਾਰਨ ਸੀ ਕਿ ਛੇਆਂ ਭਰਾਵਾਂ ਵਿਚੋਂ ਸਿਰਫ ਬਾਬਾ ਆਲਾ ਸਿੰਘ ਨੇ ਹੀ ਰਾਜਨੀਤਕ ਪਰਾਪਤੀਆਂ ਕੀਤੀਆਂ ਸਨ ਅਤੇ ਅਠਾਰ੍ਹਵੀਂ ਸਦੀ ਵਿਚ ਵਿਕਸਤ ਹੋਈਆਂ ਬਾਰਾਂ ਸਿੱਖ ਮਿਸਲਾਂ ਵਿਚੋਂ ਇਕ ਮਿਸਲ, ਫੂਲਕੀਆਂ ਦੇ ਬਾਨੀ ਸਨ। ਫੂਲਕੀਆਂ ਮਿਸਲ ਦਾ ਨਾਂ ਬਾਬਾ ਫੂਲ ਤੋਂ ਪਰਚੱਲਤ ਹੋਇਆ ਸੀ ਜਿਸ ਦਾ ਭਾਵ ਸੀ ਕਿ ਇਹ ਮਿਸਲ ਬਾਬਾ ਫੂਲ ਦੇ ਵਾਰਸਾਂ ਦੀ, ਅਰਥਾਤ ਫੂਲਕਿਆਂ ਦੀ ਹੈ।

ਭਾਵੇਂ ਅਜੋਕੀ ਸਿੱਖਿਆ ਅਨੁਸਾਰ ਬਾਬਾ ਆਲਾ ਸਿੰਘ ਨੂੰ ਬਚਪਨ ਵਿਚ ਡਿਗਰੀਆਂ ਵਾਲੀ ਸਿੱਖਿਆ ਤਾਂ ਨਹੀਂ ਮਿਲੀ ਪਰ ਉਹ ਗੁਰਮੁਖੀ ਅਤੇ ਪਰਸ਼ੀਅਨ ਨੂੰ ਚੰਗੀ ਤਰ੍ਹਾਂ ਪੜ੍ਹ-ਲਿਖ ਲੈਂਦੇ ਸੀ। ਬਾਬਾ ਆਲਾ ਸਿੰਘ ਦਾ ਖਾਨਦਾਨ ਮੁੱਢ ਤੋਂ ਹੀ ਸਰਹਿੰਦ ਸਰਕਾਰ ਵਿਚ ਉੱਚੇ ਅਹੁਦਿਆਂ ਉਪਰ ਰਹਿਣ ਵਾਲਾ ਪਰਿਵਾਰ ਸੀ ਇਸ ਲਈ ਵਿੱਦਿਆ ਪੱਖੋਂ ਇਸ ਖਾਨਦਾਨ ਦਾ ਕੋਈ ਵੀ ਮੈਂਬਰ ਅਨਪੜ੍ਹ ਨਹੀਂ ਰਹਿ ਸਕਦਾ ਸੀ। ਇਸ ਤਰ੍ਹਾਂ

ਆਪਣੇ ਸਮੇਂ ਅਨਸਾਰ ਬਾਬਾ ਆਲਾ ਸਿੰਘ ਪੜ੍ਹੇ-ਲਿਖੇ ਸਨ ।

ਸੋਲਾਂ ਸਾਲਾਂ ਦੀ ਉਮਰ ਵਿਚ ਬਾਬਾ ਆਲਾ ਸਿੰਘ ਦਾ ਵਿਆਹ ਕਾਲੇਕੇ ਪਿੰਡ ਦੇ ਚੌਧਰੀ ਖਾਨੇ ਦੀ ਲੜਕੀ ਬੀਬੀ ਫੱਤੋ (ਫਤਹਿ ਕੌਰ) ਨਾਲ ਹੋਇਆ । ਇਉਂ ਵਿਆਹ ਰਾਹੀਂ ਕਾਲੇਕੇ ਪਿੰਡ ਦੇ ਤਕੜੇ ਚੌਧਰੀ ਬਾਬਾ ਆਲਾ ਸਿੰਘ ਦੀ ਮੁੱਢ ਤੋਂ ਹੀ ਸੱਜੀ ਬਾਂਹ ਬਣ ਗਏ ਸਨ । ਇਸ ਗੱਲ ਨੇ ਉਨ੍ਹਾਂ ਨੂੰ ਰਾਜਨੀਤਕ ਤੌਰ ਤੇ ਉਭਰਨ ਵਿਚ ਬੜੀ ਮਦਦ ਕੀਤੀ ਸੀ । ਬੀਬੀ ਫਤਹਿ ਕੌਰ ਵੀ ਬਹੁਤ ਸੁਘੜ-ਸਿਆਣੀ ਅਤੇ ਦਲੇਰ ਕੁੜੀ ਸੀ ।ਇਸ ਨੇ ਬਾਬਾ ਆਲਾ ਸਿੰਘ ਨਾਲ ਸੰਕਟ ਸਮੇਂ ਬੜੀ ਸਿਆਣਪ ਨਾਲ ਸਾਥ ਦਿੱਤਾ ਸੀ । ਸੱਚ ਪੁੱਛਿਆ ਜਾਵੇ ਤਾਂ ਬਾਬਾ ਆਲਾ ਸਿੰਘ ਦੇ ਉਭਾਰ ਵਿਚ ਬੀਬੀ ਫਤਹਿ ਕੌਰ ਅਤੇ ਇਸ ਦੇ ਪੇਕਿਆਂ ਦਾ ਬੜਾ ਹੱਥ ਸੀ । ਬੀਬੀ ਫਤਹਿ ਕੌਰ ਦਾ ਭਰਾ ਸਰਦਾਰ ਗੁਰਬਖ਼ਸ਼ ਸਿੰਘ ਕਾਲੇਕਾ ਬਾਬਾ ਆਲਾ ਸਿੰਘ ਦੀ ਫੌਜ ਦਾ ਸਿਰਕੱਢ ਜਰਨੈਲ ਸੀ ਜਿਸ ਨੇ ਆਪਣੀ ਬਹਾਦਰੀ ਅਤੇ ਦੂਰ-ਅੰਦੇਸ਼ੀ ਨਾਲ ਅਨੇਕਾਂ ਮੁਹਿੰਮਾਂ ਵਿਚ ਜਿੱਤ ਪਰਾਪਤ ਕੀਤੀ ਸੀ ।

ਬਾਬਾ ਆਲਾ ਸਿੰਘ ਅਜੇ ਬਚਪਨ ਵਿਚ ਹੀ ਸੀ ਜਦੋਂ ਕਿ ਉਸ ਦਾ ਪਿਤਾ ਭਾਈ ਰਾਮ ਸਿੰਘ ਆਪਣੇ ਹੀ ਇਕ ਕਰੀਬੀ ਸਬੰਧੀ ਭਾਈ ਚੈਨ ਸਿੰਘ ਅਤੇ ਉਸ ਦੇ ਪੁਤਰਾਂ ਹੱਥੋਂ ਮਾਰਿਆ ਗਿਆ ਸੀ । ਭਾਈ ਰਾਮ ਸਿੰਘ ਦੇ ਛੇਆਂ ਪੁੱਤਰਾਂ ਵਿਚੋਂ ਸਿਰਫ ਬਾਬਾ ਆਲਾ ਸਿੰਘ ਨੇ ਹੀ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਦੀ ਗੱਲ ਸੋਚੀ ਸੀ । ਉਸ ਨੇ ਆਪਣੇ ਭਾਈਆਂ ਅਤੇ ਆਪਣੀ ਫੌਜ ਨੂੰ ਨਾਲ ਲੈ ਕੇ ਪਿੰਡ ਗੁੰਮਟੀ ਨੂੰ ਜਾ ਘੇਰਿਆ, ਜਿਥੇ ਕਿ ਚੈਨ ਸਿੰਘ ਆਪਣੇ ਪੁੱਤਰਾਂ ਅਤੇ ਹੋਰ ਹਥਿਆਰਬੰਦ ਸਾਥੀਆਂ ਨਾਲ ਗਿਆ ਹੋਇਆ ਸੀ । ਪਿੰਡ ਨੂੰ ਘੇਰਾ ਪਾ ਕੇ ਦੁਸ਼ਮਣ ਪਰਿਵਾਰ ਨੂੰ ਮਾਰ ਦਿੱਤਾ ਗਿਆ ਸੀ, ਕੇਵਲ ਇਕੱਲਾ ਉਗਰਸੈਨ ਹੀ ਭੱਜ ਕੇ ਬਚ ਸਕਿਆ ਸੀ ।

ਭਾਈ ਰਾਮ ਸਿੰਘ ਦੇ ਮਾਰੇ ਜਾਣ ਨਾਲ ਪਰਿਵਾਰ ਵਿਚ ਜਾਇਦਾਦ ਦੀ ਵੰਡ ਦਾ ਮਸਲਾ ਖੜ੍ਹਾ ਹੋ ਗਿਆ ਸੀ । ਬਾਬਾ ਆਲਾ ਸਿੰਘ ਦੇ ਤਾਏ ਭਾਈ ਤਿਲੋਕੇ ਨੇ ਜਾਇਦਾਦ ਨੂੰ ਆਪ ਹੜੱਪਣ ਲਈ ਇਸ ਉਗਰਸੈਨ ਨੂੰ ਭਾਈਵਾਲ ਬਣਾਉਣ ਲਈ ਲੈ ਆਂਦਾ ਜਿਹੜਾ ਭਾਈ ਰਾਮੇ ਨੂੰ ਮਾਰਨ ਵਾਲਿਆਂ ਵਿਚ ਸ਼ਾਮਲ ਸੀ । ਕਿਸੇ ਨਾ ਕਿਸੇ ਤਰ੍ਹਾਂ ਪਰਿਵਾਰਕ ਜਾਇਦਾਦ ਦੀਆਂ ਵੰਡੀਆਂ ਪਾ ਲਈਆਂ ਗਈਆਂ । ਇਸ ਰਾਹੀਂ ਬਾਬਾ ਆਲਾ ਸਿੰਘ ਦਾ ਸਾਰਾ ਪਰਿਵਾਰ (ਭਾਈਆਂ ਸਮੇਤ) ਜੱਦੀ ਪਿੰਡ ਫੂਲ ਤੋਂ ਨਿਕਲ ਗਿਆ ਸੀ । ਬਾਬਾ ਆਲਾ ਸਿੰਘ ਦਾ ਇਕ ਭਰਾ ਭਾਈ ਸੋਭਾ ਸਿੰਘ ਪਿੰਡ ਢਬਾਲੀ ਵਿਚ ਰਹਿਣ ਲੱਗ ਪਿਆ ਸੀ । ਦੂਨਾ ਸਿੰਘ, ਬਖ਼ਤਾ ਸਿੰਘ ਅਤੇ ਆਲਾ ਸਿੰਘ ਖੁਦ ਪਿੰਡ ਭਦੌੜ ਵਿਚ ਆ ਕੇ ਰਹਿਣ ਲੱਗ ਪਏ ਸਨ ।

ਜਿਸ ਤਰ੍ਹਾਂ ਬਾਬਾ ਆਲਾ ਸਿੰਘ ਦੇ ਸਹੁਰਿਆਂ ਨੇ ਉਸ ਦੇ ਉਭਾਰ ਵਿਚ ਬਹੁਤ ਤਕੜਾ ਯੋਗਦਾਨ ਪਾਇਆ ਸੀ ਬਿਲਕੁਲ ਉਸੇ ਤਰ੍ਹਾਂ ਮਾਲਵੇ ਵਿਚਲੇ ਦੋ ਧਾਰਮਿਕ ਸਿੱਖ ਸੰਤਾਂ ਨੇਂ ਵੀ ਬਾਬਾ ਆਲਾ ਸਿੰਘ ਦੇ ਉਭਾਰ ਵਿਚ ਤਕੜਾ ਯੋਗਦਾਨ ਪਾਇਆ ਸੀ । ਇਹ

ਸਿੱਖ ਸੰਤ ਸਨ: ਭਾਈ ਮੂਲ ਚੰਦ ਜੀ ਅਤੇ ਭਾਈ ਚਰਨ ਦਾਸ ਜੀ। ਇਹ ਸਹਿਜਧਾਰੀ ਰੂਪ ਵਿਚ ਸਿੱਖ ਧਰਮ ਦਾ ਪਰਚਾਰ ਕਰਨ ਵਾਲੇ ਸੰਤ ਸਨ ਅਤੇ ਇਨ੍ਹਾਂ ਦਾ ਮਾਲਵੇ ਵਿਚ ਬਹੁਤ ਅਸਰ ਰਸੂਖ ਸੀ। ਇਨ੍ਹਾਂ ਸੰਤਾਂ ਨੇ ਬਾਬਾ ਆਲਾ ਸਿੰਘ ਦੇ ਪਰਿਵਾਰ ਨੂੰ ਹਰ ਸਮੇਂ ਧਾਰਮਿਕ ਸੇਧ ਦਿੱਤੀ ਸੀ।

1722 ਈ. ਵਿਚ ਬਾਬਾ ਆਲਾ ਸਿੰਘ ਨੇ, ਆਪਣੇ ਭਾਈਆਂ ਨਾਲ ਕੁਝ ਮਤਭੇਦ ਹੋਣ ਕਰਕੇ, ਭਦੌੜ ਨੂੰ ਛੱਡ ਕੇ ਬਰਨਾਲੇ ਵਾਲੀ ਥਾਂ ਤੇ ਆ ਵਸੇਬਾ ਕੀਤਾ ਅਤੇ ਬਰਨਾਲਾ ਪਿੰਡ ਅਬਾਦ ਕੀਤਾ। ਸੰਘੇੜਿਆਂ ਦੇ ਬੀਰ ਭਾਨ ਨੇ ਵੀ ਬਰਨਾਲਾ ਪਿੰਡ ਵਸਾਉਣ ਵਿਚ ਆਲਾ ਸਿੰਘ ਦੀ ਮਦਦ ਕੀਤੀ ਸੀ।[2] ਇਥੇ ਉਹ ਬਿਲਕੁਲ ਖੁਦਮੁਖ਼ਤਿਆਰ ਸੀ। ਬਰਨਾਲਾ ਸ਼ਹਿਰ ਦਾ ਨਾਂ ਵੀ ਕਿਸੇ ਕਰਕੇ ਪਰਚੱਲਤ ਹੋਇਆ ਹੈ। ਇਸ ਦਾ ਭਾਵ ਹੈ ਕਿ ਆਲਾ ਸਿੰਘ ਦੀ ਥਾਂ, ਬਰਨ+ਆਲਾ। ਬਰਨ ਤੋਂ ਭਾਵ ਠਾਹਿਰ ਜਾਂ ਥਾਂ ਅਤੇ ਆਲਾ ਦਾ ਅਰਥ ਆਲਾ ਸਿੰਘ ਤੋਂ ਹੈ। ਬਰਨਾਲੇ ਆਪਣਾ ਵਸੇਬਾ ਕਰਕੇ ਬਾਬਾ ਆਲਾ ਸਿੰਘ ਆਪਣੇ ਵੱਡੇ ਭਾਈਆਂ ਦੀ ਦਖ਼ਲਅੰਦਾਜ਼ੀ ਤੋਂ ਤਾਂ ਆਜ਼ਾਦ ਹੋ ਗਿਆ ਸੀ ਪਰ ਇਥੇ ਆਲੇ-ਦੁਆਲੇ ਦੇ ਗੁਆਂਢ ਵਿਚ ਵੀ ਰਾਇਕੋਟ, ਮਾਲੇਰਕੋਟਲਾ, ਬੋਹੇ, ਬੁਢਲਾਢੇ ਦੇ ਭੱਟੀ ਰਾਜਪੂਤ, ਤਲਵੰਡੀ, ਹਲਵਾਰਾ ਤੇ ਮਲਸੀਆ ਦੇ ਸਥਾਨਕ ਜਾਗੀਰਦਾਰ ਬੜੇ ਤਕੜੇ ਗੁਆਂਢੀ ਸਨ। ਇਹ ਬਾਬਾ ਆਲਾ ਸਿੰਘ ਦੇ ਪੈਰ ਪਸਾਰਨ ਵਿਚ ਸੱਚਮੁੱਚ ਹੀ ਬਹੁਤ ਵੱਡਾ ਅੜਿੱਕਾ ਸਨ।

ਬੰਦਾ ਸਿੰਘ ਬਹਾਦਰ ਨੇ 1710 ਈ. ਵਿਚ ਸਰਹਿੰਦ ਨੂੰ ਜਿੱਤ ਕੇ ਸਮੁੱਚੇ ਸਰਹਿੰਦੀ ਪਰਾਂਤ ਨੂੰ ਆਪਣੇ ਅਧੀਨ ਕਰ ਲਿਆ ਸੀ। ਇਸ ਗੱਲ ਨੇ ਬਾਬਾ ਆਲਾ ਸਿੰਘ ਦੇ ਉਭਾਰ ਵਿਚ ਬੜੀ ਵੱਡੀ ਸਹਾਇਤਾ ਕੀਤੀ ਸੀ। ਕਿਉਂਕਿ ਇਸ ਨਾਲ ਘੱਟੋ-ਘੱਟ ਮਾਲਵੇ ਦੇ ਮੁਸਲਮਾਨ ਨਵਾਬਾਂ ਜਾਂ ਜਾਗੀਰਦਾਰਾਂ ਦਾ ਇਕ ਵਾਰ ਤਾਂ ਲੱਕ ਟੁੱਟ ਗਿਆ ਸੀ। ਇਹ ਲੱਕ ਐਸਾ ਟੁੱਟਿਆ ਸੀ ਕਿ ਇਹ ਫਿਰ ਤੋਂ ਪਹਿਲਾਂ ਦੀ ਤਰ੍ਹਾਂ ਖੜ੍ਹੇ ਨਹੀਂ ਹੋ ਸਕੇ ਸਨ। 1716 ਈ. ਵਿਚ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ। ਇਸ ਲਈ ਇਸ ਸਮੇਂ ਦੌਰਾਨ ਬਾਬਾ ਆਲਾ ਸਿੰਘ ਨੂੰ ਸਥਾਨਕ ਮੁਸਲਮਾਨ ਹਾਕਮਾਂ ਕੋਲੋਂ ਕਾਫੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਸੀ। ਇਹੀ ਕਾਰਨ ਸੀ ਕਿ ਬਾਬਾ ਆਲਾ ਸਿੰਘ 1716 ਤੋਂ ਲੈ ਕੇ 1722 ਈ. ਤੱਕ ਕੋਈ ਜ਼ਿਆਦਾ ਉੱਭਰ ਨਹੀਂ ਸਕਿਆ। ਇਸ ਸਮੇਂ ਦੌਰਾਨ ਉਸ ਨੇ ਵੱਖ-ਵੱਖ ਨਵੀਆਂ ਥਾਵਾਂ'ਤੇ ਆਪਣੇ ਕੇਂਦਰ ਖੋਲ੍ਹ ਕੇ ਆਪਣੇ ਆਪ ਨੂੰ ਸਮੇਂ ਦੇ ਅਨੁਕੂਲ ਬਣਾ ਕੇ ਜ਼ਰੂਰ ਰੱਖਿਆ ਸੀ। ਇਸ ਵਿਚ ਉਸ ਦੀਆਂ ਮਜ਼ਬੂਰੀਆਂ ਦੀ ਇਕ ਝਲਕ ਦਿਸਦੀ ਹੈ। ਪਹਿਲਾਂ ਭਦੌੜ ਨੂੰ ਛੱਡ ਕੇ ਬਰਨਾਲਾ ਜਾ ਵਸਾਉਣਾ, ਫਿਰ ਲੌਂਗੋਵਾਲ ਜਾ ਡੇਰੇ ਲਾਉਣਾ ਆਦਿ ਦੀਆਂ ਗੱਲਾਂ ਦਰਸਾਉਂਦੀਆਂ ਹਨ ਕਿ ਉਹ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪੈਦਾ ਹੋਈ ਸੰਕਟਮਈ ਹਾਲਤ ਸਾਹਮਣੇ ਕਾਫੀ ਮਜ਼ਬੂਰ ਸੀ।

ਜਿਉਂ ਹੀ ਅੰਮ੍ਰਿਤਸਰ ਵਿਚ ਸਿੰਘ ਜੱਥਿਆਂ ਦੀਆਂ ਗਤੀਵਿਧੀਆਂ ਫਿਰ ਤੋਂ ਵਧਣੀਆਂ ਸ਼ੁਰੂ ਹੋ ਗਈਆਂ ਸਨ ਤਿਉਂ ਹੀ ਬਾਬਾ ਆਲਾ ਸਿੰਘ ਦੀ ਸਥਿਤੀ ਵੀ ਬਦਲਣੀ

ਪੈਰ ਪੱਕੇ ਹੋਣ ਨਾਲ ਉਸ ਨੂੰ ਆਪਣੀ ਤਾਕਤ ਦਾ ਘੁਮੰਡ ਵੀ ਹੋ ਗਿਆ ਸੀ। ਕੁਝ ਮੁਸਲਮਾਨ ਨਵਾਬਾਂ ਤੇ ਚੌਧਰੀਆਂ ਦੀ ਚੁਗਲੀ ਨਾਲ ਤੇ ਕੁਝ ਆਲਾ ਸਿੰਘ ਦੇ ਸੁਤੰਤਰ ਰਵੱਈਏ ਕਾਰਨ ਅਲੀ ਮੁਹੰਮਦ ਖਾਨ ਨੂੰ ਸ਼ੱਕ ਪੈਦਾ ਹੋ ਗਿਆ ਸੀ ਤੇ ਉਸ ਨੇ ਆਲਾ ਸਿੰਘ ਨੂੰ ਸੁਨਾਮ ਦੇ ਕਿਲ੍ਹੇ ਵਿਚ ਹੀ ਬੰਦ ਕਰ ਕੇ ਕੈਦ ਕਰ ਲਿਆ ਸੀ। ਸੁਨਾਮ ਵੀ ਭਾਵੇਂ ਇਕ ਕਿਸਮ ਨਾਲ ਆਲਾ ਸਿੰਘ ਦੇ ਆਪਣੇ ਇਲਾਕੇ ਵਿਚ ਹੀ ਪੈਂਦਾ ਸੀ ਪਰ ਅਲੀ ਮੁਹੰਮਦ ਖਾਨ ਦੀ ਇਸ ਚਾਲ ਨਾਲ ਸੁਨਾਮ ਵੀ ਆਲਾ ਸਿੰਘ ਤੋਂ ਖੁੱਸ ਗਿਆ ਸੀ ਅਤੇ ਆਲਾ ਸਿੰਘ ਖੁਦ ਵੀ ਕੈਦ ਵਿਚ ਬੰਦ ਹੋ ਗਿਆ ਸੀ। ਇਹ ਕੈਦ ਕਈ ਮਹੀਨੇ ਰਹੀ। ਪਰ ਸੁਨਾਮ ਦਾ ਆਲਾ-ਦੁਆਲਾ ਕਿਉਂਕਿ ਆਲਾ ਸਿੰਘ ਦੇ ਤਹਿਤ ਹੋ ਚੁੱਕਿਆ ਸੀ ਇਸ ਕਰਕੇ ਆਲਾ ਸਿੰਘ ਦੇ ਬੰਦਿਆਂ ਨੂੰ ਸੁਨਾਮ ਦੇ ਕਿਲ੍ਹੇ ਦਾ ਪੂਰਾ ਭੇਤ ਸੀ। ਸਿੱਟੇ ਵਜੋਂ ਉਸ ਦੇ ਬੰਦਿਆਂ, ਜਿਨ੍ਹਾਂ ਵਿਚ ਜਿਉਣ ਸਿੰਘ ਰੰਧਾਵਾ ਅਤੇ ਕਰਮ ਸਿੰਘ ਸੇਮੇ ਕਾ ਸ਼ਾਮਲ ਸੀ, ਨੇ ਇਕ ਚਾਲ ਚੱਲ ਕੇ ਉਸ ਨੂੰ ਛੁੜਾ ਲਿਆਂਦਾ ਅਤੇ ਪਤਾ ਲੱਗਣ ਤੇ ਜਦੋਂ ਕਿਲ੍ਹੇ ਦੇ ਸਿਪਾਹੀ ਪਿੱਛੇ ਫੜਨ ਲਈ ਦੌੜੇ ਤਾਂ ਕਿਉਂਕਿ ਆਲੇ-ਦੁਆਲੇ ਦੇ ਸਾਰੇ ਪਿੰਡ ਆਲਾ ਸਿੰਘ ਦੇ ਆਪਣੇ ਬੰਦਿਆਂ ਦੇ ਅਧੀਨ ਸਨ, ਇਸ ਲਈ ਉਹ ਕੋਈ ਵੀ ਪਰਭਾਵਸ਼ਾਲੀ ਕਾਰਵਾਈ ਨਾ ਕਰ ਸਕੇ।[7]

ਗਯਾਨੀ ਗਯਾਨ ਸਿੰਘ ਨੇ ਇਸ ਘਟਨਾ ਬਾਰੇ ਕੁਝ ਹੋਰ ਵਿਸਥਾਰ ਨਾਲ ਇਉਂ ਲਿਖਿਆ ਹੈ : "ਅੱਸੂ, ਸੰਮਤ 1803 (1746 ਈ.) ਵਿਚ ਮੁਹੰਮਦ ਅਮੀਨਖਾਂ ਰੁਹੇਲਾ, ਸੂਬੇਦਾਰ ਸਰਹੰਦ ਨੇ ਜਮਾਲ ਖਾਂ ਮਲੇਰੀਏ ਅਤੇ ਰਾਏ ਕੱਲਾ ਦੇ ਬਹਿਕਾਏ ਹੋਏ ਫਰੇਬ ਨਾਲ ਬਾਬਾ ਆਲਾ ਸਿੰਘ ਨੂੰ ਸੁਨਾਮ ਵਿਚ ਕੈਦ ਕਰ ਲਿਆ। ਪਰ ਬਾਬਾ ਆਲਾ ਸਿੰਘ ਦੇ ਹਮਰਾਹੀ ਫਤੇ ਸਿੰਘ ਬ੍ਰਾਹਮਣ, ਲੱਧਾ ਸਿੰਘ, ਰਮਦਿਤਾ ਸਿੰਘ ਤੇ ਇਸ ਦਾ ਪੁੱਤਰ, ਦੀਵਾਨ ਦਰੀਆ ਸਿੰਘ, ਹਰੀਆ ਸਿੰਘ, ਕਰਮ ਸਿੰਘ ਸੇਖੋਂ, ਸਫਾ ਸਿੰਘ, ਧਿਆਨ ਸਿੰਘ ਸੇਮੇ ਕਾ, ਗੁਰਬਖ਼ਸ਼ ਸਿੰਘ ਕਾਲੇ ਕਾ, ਆਸਾ ਸਿੰਘ ਕਾਲੇ ਕਾ, ਜਿਉਣ ਸਿੰਘ ਤੇ ਜੋਧ ਸਿੰਘ ਰੰਧਾਵੇ ਸ਼ੇਰੋਂ ਵਾਲੇ, ਬਿੱਘਾ ਸਿੰਘ ਸ਼ੇਰੋਂਵਾਲਾ, ਨਗਾਹੀਆ ਸਿੰਘ ਦੂੱਲਟ ਆਦਿ ਬਹਾਦਰਾਂ ਨੇ ਬਾਬਾ ਆਲਾ ਸਿੰਘ ਨੂੰ ਛੁਡਾਉਣ ਦਾ ਉੱਦਮ ਨਾ ਛੱਡਿਆ। ਕਰਮ ਸਿੰਘ ਸੇਮੇ ਕਾ ਅਤੇ ਜਿਉਣ ਸਿੰਘ ਰੰਧਾਵਾ ਇਹ ਦੋਵੇਂ ਹਰ ਰੋਜ਼ ਖਾਣਾ ਬਗੈਰਾ ਲੈ ਕੇ ਜਾਇਆ ਕਰਦੇ ਸਨ। ਇਕ ਦਿਨ ਇਹ ਦੋਵੇਂ ਬਹੁਤ ਵੱਡੇ ਮਤੀਰੇ ਲੈ ਕੇ ਗਏ। ਇਕ ਮਤੀਰੇ ਵਿਚ ਇਕ ਫੌਲਾਦੀ ਰੇਤੀ ਛੁਪਾ ਲਈ ਗਈ। ਇਹ ਮਤੀਰਾ ਬਾਬਾ ਆਲਾ ਸਿੰਘ ਕੋਲ ਪਹੁੰਚਾ ਦਿੱਤਾ। ਮਤੀਰੇ ਵਿਚੋਂ ਰੇਤੀ ਕੱਢ ਕੇ ਬੇੜੀ ਕੱਟੀ ਗਈ। ਜਦੋਂ ਕਰਮ ਸਿੰਘ ਸੇਮੇ ਕਾ ਖਾਣਾ ਲੈ ਕੇ ਗਿਆ ਤਾਂ ਇਸ ਨੇ ਆਲਾ ਸਿੰਘ ਨਾਲ ਪਹਿਨਣ ਵਾਲੇ ਕੱਪੜੇ ਬਦਲਾ ਲਏ। ਕਰਮ ਸਿੰਘ ਅੰਦਰ ਬੈਠਾ ਰਿਹਾ ਤੇ ਆਲਾ ਸਿੰਘ ਕਰਮ ਸਿੰਘ ਬਣ ਕੇ ਬਾਹਰ ਨਿਕਲ ਆਇਆ। ਕਿਲ੍ਹੇ ਦੇ ਬਾਹਰ ਜਿਹੜੇ ਆਦਮੀ ਉਡੀਕ ਰਹੇ ਸਨ ਜਦੋਂ ਆਲਾ ਸਿੰਘ ਇਨ੍ਹਾਂ ਵਿਚ ਆ ਰਲਿਆ ਤਾਂ ਜੈਕਾਰਿਆਂ ਦੀ ਗੂੰਜ ਨਾਲ ਧੁੰਮਾਂ ਪੈ ਗਈਆਂ। ਅੰਦਰੋਂ ਕਰਮ ਸਿੰਘ ਵੀ ਪਹਿਰੇਦਾਰਾਂ ਦੀਆਂ ਤਲਵਾਰਾਂ ਖੋਹ ਕੇ ਬਾਹਰ ਆ ਗਿਆ ਅਤੇ ਬਾਹਰਲੇ ਬੰਦੇ ਆਲਾ ਸਿੰਘ ਨੂੰ ਛੁਡਵਾ ਕੇ ਸ਼ੇਰੋਂ ਵੱਲ ਨੂੰ ਭੱਜ

ਪਏ ਸਨ ।[8] ਪਿੱਛੋਂ ਇਨ੍ਹਾਂ ਬਹਾਦਰਾਂ ਨੂੰ ਮੂੰਹ ਮੰਗੇ ਇਨਾਮ ਦਿੱਤੇ ਗਏ ਸਨ । ਕਰਮ ਸਿੰਘ ਜੇਮੇ ਕੇ ਨੂੰ ਰੁਮਿਟੀ ਪਿੰਡ ਦੇ ਦਿੱਤਾ ਗਿਆ ਸੀ, ਜਿਉਣ ਸਿੰਘ ਰੰਧਾਵੇ ਤੇ ਬਿੱਘਾ ਸਿੰਘ ਨੂੰ ਸ਼ੇਰੋਂ ਪਿੰਡ ਵਿਚ ਅਲੱਗ-ਅਲੱਗ ਪੱਤੀਆਂ ਦੇ ਮਾਲਕ ਬਣਾ ਦਿੱਤਾ ਗਿਆ ਸੀ ।

ਇਸੀ ਸਮੇਂ ਅਹਿਮਦ ਸ਼ਾਹ ਅਬਦਾਲੀ ਨੇ ਪਹਿਲਾ ਹਮਲਾ ਕੀਤਾ ਅਤੇ ਸਤਲੁਜ ਉਪਰ ਆ ਡੇਰੇ ਲਾਏ । ਅਬਦਾਲੀ ਦੇ ਹਮਲੇ ਦੀ ਗੱਲ ਸੁਣ ਕੇ ਸਰਹਿੰਦ ਦਾ ਫੌਜਦਾਰ ਅਲੀ ਮੁਹੰਮਦ ਆਪਣੇ ਰੁਹੇਲਖੰਡ ਵੱਲ ਦੌੜ ਗਿਆ ਅਤੇ ਸਰਹਿੰਦ ਨੂੰ ਖਾਲੀ ਛੱਡ ਗਿਆ ਸੀ । ਉਸ ਦਾ ਮਨ ਆਪਣੇ ਰੁਹੇਲਖੰਡ ਵਿਚ ਜਾ ਕੇ ਆਪਣਾ ਰਾਜ ਕਾਇਮ ਕਰਨ ਵਿਚ ਸੀ । ਕਿਉਂਕਿ ਮੁਗਲ ਬਾਦਸ਼ਾਹ ਦੀ ਪੂਰੀ ਸ਼ਾਹੀ ਸੈਨਾ, ਵਲੀ ਅਹਿਦ ਅਤੇ ਵਜ਼ੀਰ ਦੀ ਅਗਵਾਈ ਹੇਠ ਸਰਹਿੰਦ ਪਹੁੰਚ ਗਈ ਸੀ ਇਸ ਲਈ ਦਿੱਲੀ ਦਾ ਆਲਾ-ਦੁਆਲਾ ਖਾਲੀ ਹੋ ਗਿਆ ਸੀ । ਇਨ੍ਹਾਂ ਖਾਲੀ ਪਏ ਇਲਾਕਿਆਂ ਦਾ ਅਲੀ ਮੁਹੰਮਦ ਫਾਇਦਾ ਉਠਾਉਣਾ ਚਾਹੁੰਦਾ ਸੀ । ਦੂਸਰਾ, ਅਲੀ ਮੁਹੰਮਦ ਖੁਦ ਵੀ ਪਠਾਣ ਸੀ ਅਤੇ ਉਹ ਮੁਗਲ ਬਾਦਸ਼ਾਹ ਨਾਲੋਂ ਅਬਦਾਲੀ ਵੱਲ ਜ਼ਿਆਦਾ ਵਫ਼ਾਦਾਰੀ ਰੱਖਦਾ ਸੀ । ਅਲੀ ਮੁਹੰਮਦ ਦੇ ਇਸ ਸੁਆਰਥ ਨੇ ਆਲਾ ਸਿੰਘ ਦਾ ਰਸਤਾ ਸਾਂਫ ਕਰ ਦਿੱਤਾ ਸੀ । ਆਲਾ ਸਿੰਘ ਨੇ ਇਸ ਸਮੇਂ ਮੁਗਲ ਫੌਜਾਂ ਦੀ ਆਪਣੇ ਵਿਤ ਮੁਤਾਬਕ, ਬਹੁਤ ਸਹਾਇਤਾ ਕੀਤੀ । ਅਬਦਾਲੀ ਹਾਰ ਗਿਆ ਸੀ । ਲਾਹੌਰ ਦਾ ਨਵਾਂ ਸੂਬੇਦਾਰ ਮੀਰ ਮਨੂੰ ਬਣਿਆ ਸੀ । ਦਿੱਲੀ ਦਾ ਮੁਗਲ ਦਰਬਾਰ, ਨਵੀਆਂ ਬਦਲੀਆਂ ਹੋਈਆਂ ਪਰਸਥਿਤੀਆਂ ਵਿਚ ਮੀਰ ਮਨੂੰ ਦੀ ਤਨੋ-ਮਨੋ ਮਦਦ ਨਹੀਂ ਕਰਦਾ ਸੀ । ਇਸ ਲਈ ਮੀਰ ਮਨੂੰ ਨੂੰ ਪਹਿਲਾਂ ਪਹਿਲਾਂ ਆਪਣੇ ਪੈਰ ਜਮਾਉਣ ਵਿਚ ਸਥਾਨਕ ਫੌਜਦਾਰਾਂ ਦਾ ਸਾਥ ਅਤੀ ਲੋੜੀਂਦਾ ਸੀ । ਇਸ ਹਾਲਾਤ ਵਿਚ ਆਲਾ ਸਿੰਘ ਉਸ ਦੇ ਬੜਾ ਕੰਮ ਆਇਆ । ਇਸ ਗੱਲ ਨੇ ਆਲਾ ਸਿੰਘ ਦੇ ਉਭਾਰ ਵਿਚ ਬੜਾ ਤਕੜਾ ਯੋਗਦਾਨ ਪਾਇਆ ਸੀ । ਮੀਰ ਮਨੂੰ ਵੱਲੋਂ ਆਲਾ ਸਿੰਘ ਨੂੰ ਨਾ ਹੀ ਕੋਈ ਖ਼ਤਰਾ ਸੀ ਅਤੇ ਨਾ ਹੀ ਕਿਸੇ ਦਖ਼ਲ ਅੰਦਾਜ਼ੀ ਦੀ ਉਮੀਦ ਸੀ । ਆਲਾ ਸਿੰਘ ਨੇ ਇਸ ਸਮੇਂ ਨੂੰ ਅਵੇਸਲਿਆਂ ਬੈਠ ਕੇ ਨਹੀਂ ਗੁਜ਼ਾਰਿਆ ।

ਭਵਾਨੀਗੜ੍ਹ ਦਾ ਪਹਿਲਾ ਨਾਂ ਢੋਡੇ ਸੀ । ਇਹ ਢੋਡੇ ਗੋਤ ਦੇ ਜੱਟਾਂ ਦਾ ਪਿੰਡ ਸੀ । ਕਿਉਂਕਿ ਆਲਾ ਸਿੰਘ ਦੀ ਦੱਖਣ-ਪੂਰਬੀ ਹੱਦ ਸਮਾਣੇ ਨਾਲ ਜਾ ਲੱਗੀ ਸੀ । ਹੁਣ ਉਸ ਦੇ ਲਈ ਅੰਬਾਲੇ ਵੱਲ ਸ਼ਾਹ ਰਾਹ (ਜੀ.ਟੀ.ਰੋਡ) ਵੱਲ ਵਧਣ ਦਾ ਰਸਤਾ ਖੁੱਲ੍ਹ ਗਿਆ ਸੀ । ਇਸ ਸਮੇਂ ਨੂੰ ਸਾਜ਼ਗਾਰ ਸਮਝ ਕੇ ਆਲਾ ਸਿੰਘ ਨੇ ਆਪਣੇ ਇਕ ਜਰਨੈਲ ਸੱਭਾ ਸਿੰਘ ਨੂੰ ਫੌਜ ਦੇ ਕੇ ਢੋਡੇ ਪਿੰਡ ਤੇ ਕਬਜ਼ਾ ਕਰਨ ਲਈ ਭੇਜ ਦਿੱਤਾ । ਇਹ ਪਿੰਡ ਸ਼ਾਹ ਰਾਹ ਵੱਲ ਜਾਣ ਦੇ ਰਸਤੇ ਉਪਰ ਸਥਿਤ ਸੀ । ਕਬਜ਼ਾ ਕਰ ਲਿਆ ਗਿਆ । ਭਾਵੇਂ ਗੁਆਂਢ ਵਿਚ ਕਾਕੜੇ ਪਿੰਡ ਵਿਚ ਫਰੀਦ ਖਾਂ ਇਕ ਤਕੜਾ ਫੌਜਦਾਰ ਸੀ ਪਰ ਆਲਾ ਸਿੰਘ ਨੂੰ ਉਸ ਦੀ ਜ਼ਿਆਦਾ ਪਰਵਾਹ ਨਹੀਂ ਸੀ । ਫਰੀਦ ਖਾਂ ਨੇ ਢੋਡਿਆਂ ਤੇ ਆਲਾ ਸਿੰਘ ਦੇ ਕੀਤੇ ਗਏ ਕਬਜ਼ੇ ਨੂੰ ਆਪਣੇ ਲਈ ਖ਼ਤਰੇ ਦੀ ਘੰਟੀ ਸਮਝਿਆ ਸੀ । ਇਸ ਲਈ ਉਸ ਨੇ ਸਮਾਣੇ ਦੇ ਫੌਜਦਾਰਾਂ

ਨਾਲ ਮਿਲ ਕੇ ਆਲਾ ਸਿੰਘ ਨੂੰ ਇਥੋਂ ਕੱਢਣ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ। ਫਰੀਦ ਖਾਂ ਦੀ ਬਦਕਿਸਮਤੀ ਕਿ ਉਹ ਆਪਣੇ ਮਨਸੂਬੇ ਬਣਾਉਂਦਾ ਹੋਇਆ ਹੀ ਇਕ ਦਿਨ ਆਲਾ ਸਿੰਘ ਦੇ ਬੰਦਿਆਂ ਨਾਲ ਉਲਝ ਕੇ ਮਾਰਿਆ ਗਿਆ। ਫਰੀਦ ਖਾਂ ਦੇ ਮਾਰੇ ਜਾਣ ਨਾਲ ਢੋਡਿਆਂ ਦਾ ਆਲਾ-ਦੁਆਲਾ ਸੁਰੱਖਿਅਤ ਹੋ ਗਿਆ ਸੀ। ਆਲਾ ਸਿੰਘ ਨੇ 1749 ਵਿਚ ਢੋਡਿਆਂ ਵਿਖੇ ਇਕ ਕਿਲ੍ਹਾ ਉਸਾਰਿਆ ਜਿਸ ਦਾ ਨਾਂ ਭਵਾਨੀਗੜ੍ਹ ਰੱਖਿਆ ਗਿਆ ਸੀ।[9] ਇਸ ਭਵਾਨੀਗੜ੍ਹ ਦੇ ਨਾਂ ਤੇ ਹੀ ਢੋਡਿਆਂ ਦਾ ਨਾਂ ਵੀ ਬਦਲ ਗਿਆ ਸੀ। ਅੱਜ ਕੱਲ੍ਹ ਇਸ ਥਾਂ ਨੂੰ ਭਵਾਨੀਗੜ੍ਹ ਦੇ ਤੌਰ ਤੇ ਜ਼ਾਣਿਆ ਜਾਂਦਾ ਹੈ। ਕਰਮ ਸਿੰਘ ਹਿਸਟੋਰੀਅਨ ਦੇ ਸ਼ਬਦਾਂ ਵਿਚ "ਫਰੀਦ ਖਾਂ ਨੇ ਜਿਤਨੇ ਪਿੰਡ ਸਾਂਭੇ ਹੋਏ ਸਨ ਉਨ੍ਹਾਂ ਸਾਰਿਆਂ ਉਤੇ ਆਲਾ ਸਿੰਘ ਦਾ ਕਬਜ਼ਾ ਹੋ ਗਿਆ। ਢੋਡਿਆਂ ਦੀ ਆਬਾਦੀ ਕੀਤੀ ਗਈ ਜੋ ਇਸ ਤੋਂ ਪਹਿਲਾਂ ਚੰਗੀ ਤਰ੍ਹਾਂ ਨਹੀਂ ਸੀ। ਕਿਲ੍ਹੇ ਦੀ ਨੀਂਹ ਰੱਖ ਦਿੱਤੀ, ਜਿਸ ਦਾ ਕੁਝ ਕੁ ਹਿੱਸਾ ਕੱਚਾ ਤੇ ਕੁਝ ਕੁ ਹਿੱਸਾ ਪੱਕਾ ਸੀ। ਚੂੰਕਿ ਢੋਡੇ ਮੌਕੇ ਦੀ ਥਾਂ ਸਨ ਇਸ ਲਈ ਆਲਾ ਸਿੰਘ ਜੀ ਬਰਨਾਲੇ ਤਾਂ ਕਦੇ-ਕਦਾਈਂ ਹੀ ਜਾਂਦੇ, ਬਹੁਤਾ ਚਿਰ ਢੋਡੀਂ ਹੀ ਰਹਿੰਦੇ।"[10]

ਨਵੰਬਰ, 1753 ਵਿਚ ਲਾਹੌਰ ਦੇ ਸੂਬੇਦਾਰ ਮੀਰ ਮਨੂੰ ਦੀ ਮੌਤ ਹੋ ਗਈ ਸੀ। ਉਸ ਦੀ ਮੌਤ ਬਾਅਦ ਲਾਹੌਰ ਦਾ ਪਰਬੰਧ ਉਸ ਦੀ ਵਿਧਵਾ ਪਤਨੀ ਮੁਰਾਦ ਬੇਗਮ ਨੇ ਸੰਭਾਲਿਆ ਸੀ। ਲਾਹੌਰ ਦਾ ਸੂਬੇਦਾਰ, ਬਾਦਸ਼ਾਹ ਦੇ ਚਾਰ ਸਾਲ ਦੀ ਉਮਰ ਦੇ ਪੁੱਤਰ ਮਹਿਮੂਦ ਸ਼ਾਹ ਨੂੰ ਬਣਾਇਆ ਗਿਆ ਅਤੇ ਮੀਰ ਮਨੂੰ ਦਾ ਢਾਈ ਸਾਲਾਂ ਦਾ ਪੁੱਤਰ ਛੋਟਾ ਸੂਬੇਦਾਰ ਬਣਾਇਆ ਗਿਆ ਸੀ। ਦਿੱਲੀ ਦੇ ਮੁਗਲ ਦਰਬਾਰ ਦੀ ਲਾਹੌਰ ਦੇ ਪਰਬੰਧ ਵਿਚ ਭੋਰਾਭਰ ਵੀ ਦਿਲਚਸਪੀ ਨਹੀਂ ਸੀ। ਮੁਰਾਦ ਬੇਗਮ ਸਾਰਾ ਪਰਬੰਧ ਸੰਭਾਲੀਂ ਬੈਠੀ ਸੀ। ਉਸ ਦੇ ਪਰਬੰਧ ਨੂੰ 'ਬੱਚਿਆਂ ਦੀ ਹਕੂਮਤ' ਜਾਂ 'ਖੁਸਰਿਆਂ ਦਾ ਪਰਬੰਧ' ਕਿਹਾ ਜਾਂਦਾ ਸੀ। ਬੇਗਮ ਪੂਰੀ ਅਯਾਸ਼ੀ ਭਰੀ ਜ਼ਿੰਦਗੀ ਬਸਰ ਕਰ ਰਹੀ ਸੀ। ਇਸ ਸਭ ਕੁਝ ਦਾ ਸਿੱਟਾ ਇਹ ਹੋਇਆ ਕਿ ਪੰਜਾਬ ਵਿਚ ਸਾਰੇ ਪਾਸੇ ਜੰਗਲ ਦਾ ਹੀ ਕਾਨੂੰਨ ਸੀ। ਤਕੜਾ ਅਧਿਕਾਰੀ ਆਪਣੇ ਮਾਤਹਿਤ ਕਮਜ਼ੋਰ ਅਧਿਕਾਰੀਆਂ ਨੂੰ ਮਨਮਰਜ਼ੀ ਨਾਲ ਲੁੱਟ ਲੈਂਦਾ ਸੀ। ਇਸ ਤਰ੍ਹਾਂ ਪਿੰਡਾਂ ਦੇ ਪਿੰਡ ਅਤੇ ਛੋਟੇ-ਮੋਟੇ ਜ਼ਿਮੀਦਾਰ ਤਕੜੇ ਅਧਿਕਾਰੀਆਂ ਦੀ ਲੁੱਟ ਤੋਂ ਬਚਣ ਲਈ ਦਲ ਖਾਲਸੇ ਦੇ ਜੱਥਿਆਂ ਦੀ ਰਾਖੀ ਵਿਚ ਆਉਣੇ ਸ਼ੁਰੂ ਹੋ ਗਏ ਸਨ। ਮਾਲਵੇ ਵਿਚ ਕਿਉਂਕਿ ਆਲਾ ਸਿੰਘ ਦਾ ਬਹੁਤ ਵਧੀਆ ਪਰਭਾਵ ਸੀ ਇਸ ਲਈ ਇਥੋਂ ਦੇ ਵੀ ਛੋਟੇ-ਮੋਟੇ ਜਾਗੀਰਦਾਰ ਤੇ ਅਮੀਰ ਘਰਾਣੇ ਉਸ ਦੀ ਰਾਖੀ ਵਿਚ ਆਉਣ ਲੱਗ ਪਏ ਸਨ। ਕਰਮ ਸਿੰਘ ਹਿਸਟੋਰੀਅਨ ਅਨੁਸਾਰ "ਸ਼ਾਹੀ ਹਕੂਮਤ ਮੂਲੋਂ ਹੀ ਢਿੱਲੀ ਸੀ। ਇੱਜ਼ਤਦਾਰਾਂ ਨੂੰ ਆਪਣੀ ਇੱਜ਼ਤ ਦਾ ਅਤੇ ਮਾਲਦਾਰਾਂ ਨੂੰ ਆਪਣੇ ਮਾਲ ਅਸਬਾਬ ਦਾ ਡਰ ਸੀ। ਦਿਨ-ਦਿਹਾੜੇ ਡਾਕੇ ਪੈਂਦੇ ਸਨ ਅਤੇ ਪਿੰਡਾਂ ਨੂੰ ਉਠ ਕੇ ਗਵਾਂਢੀ ਪਿੰਡ ਹੀ ਲੁੱਟ ਲੈਂਦੇ ਸਨ। ਜੋਰਾਵਰ ਦਾ ਸਮਾਂ ਸੀ ਅਤੇ ਜਿਸ ਦੇ ਮਗਰ ਚਾਰ ਆਦਮੀ ਹੁੰਦੇ ਉਹੋ ਹੀ ਲਾਗ ਪਾਸ ਦੇ ਦੋ-ਦੋ ਚਾਰ-ਚਾਰ ਪਿੰਡਾ ਨੂੰ ਸਾਂਭ ਬੈਠਦਾ ਸੀ।"[11]

ਸਨੌਰ ਦਾ ਚੌਧਰੀ ਸਲੇਹ ਖਾਨ ਖੋਖਰ ਵੀ ਇਕ ਜਾਗੀਰਦਾਰ ਸੀ। ਇਸ ਦੇ ਤਹਿਤ ਚੁਰਾਸੀ ਪਿੰਡ ਸਨ। ਸਮੇਂ ਦੀ ਲੁੱਟ ਤੋਂ ਇਹ ਵੀ ਡਾਢਾ ਪਰੇਸ਼ਾਨ ਸੀ। ਕਿਉਂ ਕਿ ਸਨੌਰ ਦਿੱਲੀ ਅਤੇ ਸਰਹਿੰਦ ਦੇ ਮੁੱਖ ਮਾਰਗ ਤੇ ਪੈਂਦਾ ਸੀ, ਇਸ ਲਈ ਹਰ ਆਉਣ ਜਾਣ ਵਾਲਾ ਫੌਜਦਾਰ ਆਪਣੀ ਮਰਜ਼ੀ ਅਨੁਸਾਰ ਇਸ ਨੂੰ ਲੁੱਟ ਸਕਦਾ ਸੀ। ਇਸ ਕਰਕੇ ਇਸ ਨੇ ਵੀ ਆਪਣੇ ਬਚਾਓ ਲਈ ਕਿਸੇ ਤਕੜੀ ਧਿਰ ਦਾ ਸਹਾਰਾ ਲੈਣਾ ਚਾਹਿਆ ਸੀ। ਆਲਾ ਸਿੰਘ ਦਾ ਰਾਜ ਇੱਧਰ ਭਵਾਨੀਗੜ੍ਹ ਤੀਕ ਅਤੇ ਇਸ ਤੋਂ ਅੱਗੇ ਕਾਲਾ ਝਾੜ ਤੇ ਚੰਨੋ ਤੀਕ ਪਹੁੰਚ ਚੁੱਕਿਆ ਸੀ। ਇੱਧਰ ਸਰਦਾਰ ਗੁਰਬਖਸ਼ ਸਿੰਘ ਕਾਲੇ ਕਾ ਤਾਇਨਾਤ ਕੀਤਾ ਹੋਇਆ ਸੀ। ਇਹ ਸਰਦਾਰ ਅਤੀ ਕਾਬਲ ਜਰਨੈਲ ਹੋਣ ਦੇ ਨਾਲ ਨਾਲ ਆਲਾ ਸਿੰਘ ਦਾ ਵੀ ਸਭ ਤੋਂ ਵੱਧ ਭਰੋਸੇਯੋਗ ਅਧਿਕਾਰੀ ਸੀ। ਸਨੌਰ ਦੇ ਚੌਧਰੀ ਸਲੇਹ ਖਾਨ ਨੇ ਗੁਰਬਖਸ਼ ਸਿੰਘ ਤੱਕ ਪਹੁੰਚ ਕੀਤੀ। ਗੁਰਬਖ਼ਸ਼ ਸਿੰਘ ਨੇ ਉਸ ਨੂੰ ਪੂਰੇ ਮਾਣ ਅਤੇ ਸਤਿਕਾਰ ਨਾਲ ਰਹਿਣ ਦਾ ਭਰੋਸਾ ਦਿਵਾਇਆ। ਸਿੱਟੇ ਵਜੋਂ ਸਨੌਰ ਦੀ ਪੂਰੀ ਦੀ ਪੂਰੀ ਚੌਰਾਸੀ ਆਲਾ ਸਿੰਘ ਦੇ ਤਹਿਤ ਆ ਗਈ ਅਤੇ ਸਲੇਹ ਖਾਨ ਨੂੰ ਉਸ ਦੇ ਗੁਜ਼ਾਰੇ ਲਈ ਕੁਝ ਪਿੰਡ ਦੇ ਦਿੱਤੇ ਗਏ। ਸਨੌਰ ਵਿਖੇ ਸਰਦਾਰ ਗੁਰਬਖ਼ਸ਼ ਸਿੰਘ ਕਾਲੇਕੇ ਨੂੰ ਤਾਇਨਾਤ ਕੀਤਾ ਗਿਆ। ਇਨ੍ਹਾਂ ਪਾਸ ਇਕ ਹਜ਼ਾਰ ਘੋੜਸੁਆਰ ਨੌਜੁਆਨਾਂ ਦੀ ਫੌਜ ਸੀ। ਗੁਰਬਖਸ਼ ਸਿੰਘ ਨੇ ਆਪਣਾ ਡੇਰਾ ਵਰਤਮਾਨ ਪਟਿਆਲੇ ਵਾਲੀ ਥਾਂ ਤੇ ਲਗਾਇਆ ਹੋਇਆ ਸੀ। ਜਿਸ ਥਾਂ ਨੂੰ ਇਸ ਸਮੇਂ 'ਘੇਰ ਸੋਢੀਆਂ' ਕਿਹਾ ਜਾਂਦਾ ਹੈ, ਇਥੇ ਆਪਣੀ ਸੈਨਾ ਨੂੰ ਰੋਜ਼ਾਨਾ ਦਾ ਅਨਾਜ-ਦਾਲਾਂ ਆਦਿ ਰਸਦ ਮੁਹੱਈਆ ਕਰਵਾਉਣ ਲਈ ਕੁਝ ਕੁ ਦੁਕਾਨਦਾਰਾਂ ਅਤੇ ਆਨੰਦਪੁਰ ਸਾਹਿਬ ਦੇ ਸੋਢੀਆਂ ਨੂੰ ਲਿਆ ਕੇ ਵਸਾਇਆ ਗਿਆ ਸੀ। ਇਨ੍ਹਾਂ ਦੀ ਹਿਫ਼ਾਜ਼ਤ ਲਈ ਇਕ ਕੱਚਾ ਕੋਟ ਬਣਾਇਆ ਗਿਆ ਸੀ। ਇਸ ਕੱਚੇ ਕੋਟ ਨੂੰ ਸੋਢੀਆਂ ਦੀ ਗੜ੍ਹੀ ਜਾਂ ਘੇਰ ਸੋਢੀਆਂ ਕਿਹਾ ਜਾਂਦਾ ਸੀ। ਸਰਦਾਰ ਕਰਮ ਸਿੰਘ ਹਿਸਟੋਰੀਅਨ ਅਨੁਸਾਰ, "ਸ. ਗੁਰਬਖ਼ਸ਼ ਸਿੰਘ ਕਾਲੇਕੇ ਨੇ ਇਸ ਜਗਾਹ ਨੂੰ ਗੜ੍ਹੀ ਦੇ ਢਬ ਦਾ ਵੇਖਿਆ ਅਤੇ ਅਗਲੇ ਸਾਲ ਸੰਮਤ 1810 ਬਿ. (1753 ਈ.) ਵਿਚ ਕੱਚੀ ਗੜ੍ਹੀ ਤਿਆਰ ਕਰਵਾ ਦਿੱਤੀ ਜਿਸ ਨੂੰ ਅੱਜ ਕੱਲ੍ਹ ਸੋਢੀਆਂ ਦੀ ਗੜ੍ਹੀ ਆਖਦੇ ਹਨ। ਇਹ ਗੜ੍ਹੀ ਪੱਕੇ ਕਿਲ੍ਹੇ ਤੋਂ ਥੋੜ੍ਹੀ ਦੂਰ ਚੜ੍ਹਦੇ ਪਾਸੇ ਵੱਲ ਸੀ।"[12]

ਸਨੌਰ ਦੀ ਪਰਾਪਤੀ ਬਾਰੇ ਭਾਵੇਂ ਕੁਝ ਕੁ ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਇਸ ਨੂੰ ਲੜਾਈ ਕਰ ਕੇ ਫਤਹਿ ਕੀਤਾ ਗਿਆ ਸੀ। ਸਰ ਲੈਪਲ ਗਰਿਫ਼ਿਨ ਦਾ ਕਹਿਣਾ ਹੈ ਕਿ, ਸਨੌਰ ਨੂੰ ਗੁਰਬਖ਼ਸ਼ ਸਿੰਘ ਕਾਲੇਕੇ ਨੇ ਜਿੱਤਿਆ ਸੀ ਜਿਥੇ ਕਿ 1753 ਵਿਚ ਇਕ ਕੱਚਾ ਗੜ੍ਹ ਉਸਾਰਿਆ ਗਿਆ ਸੀ ਤਾਂ ਕਿ ਨਵੇਂ ਜਿੱਤੇ ਹੋਏ ਇਲਾਕੇ ਨੂੰ ਦਬਾ ਕੇ ਰੱਖਿਆ ਜਾ ਸਕੇ। (Three years later the district of Sanawar was conquered for Ala Singh by one of his sirdars, Gurbaksh Singh Kaleka. The district was known as Chaurasi (Eighty four), from the number of its villages, one of the which was Patiala, now the capital of the territory, where Ala Singh in

the year 1753, built a mud fort in order to overawe his new possessions, and left sardar Gurbaksh Singh in Charge."[13]

ਇਕ ਹੋਰ ਸਮਕਾਲੀ ਲੇਖਕ ਗਯਾਨੀ ਗਯਾਨ ਸਿੰਘ ਵੀ ਇਸੇ ਮੱਤ ਦਾ ਹੈ ਕਿ ਸਨੌਰ ਨੂੰ ਜਿੱਤ ਕੇ ਫਤਹਿ ਕੀਤਾ ਗਿਆ ਸੀ। ਇਸ ਅਨੁਸਾਰ, "ਸੰ. 1809 ਬਿ. (1752-53) ਵਿਚ ਸਰਦਾਰ ਗੁਰਬਖ਼ਸ਼ ਸਿੰਘ ਕਾਲੇਕੇ ਨੇ, ਜੋ ਰਾਣੀ ਫੱਤੋ ਦਾ ਸਕਾ ਭਾਈ ਬੜਾ ਸੂਰਬੀਰ ਮਸ਼ਹੂਰ ਸੀ ਦੋ ਹਜ਼ਾਰ ਅਸਵਾਰ ਕੱਠਾ ਕਰ ਕੇ ਕਸਬੇ ਸਨੌਰ ਪਰ ਧਾਵਾ ਕੀਤਾ ਬੱਡੀ ਲੜਾਈ ਹੋਈ। ਅੱਤਾ ਮੁਹੰਮਦ ਖਾਂ ਹਾਕਮ ਸਨੌਰ ਨੂੰ ਕਤਲ ਕਰ ਚੁਰਾਸੀਆਂ ਪਿੰਡਾਂ ਸਮੇਤ ਸਨੌਰ ਨੂੰ ਫਤੇ ਕਰ ਕੇ ਗੁਰਬਖ਼ਸ਼ ਸਿੰਘ ਨੇ ਰਾਜਾ ਆਲਾ ਸਿੰਘ ਦੇ ਸਪੁਰਦ ਕਰ ਦਿੱਤਾ। ਤਬ ਸੈ ਦੋ ਹਜ਼ਾਰ ਸਵਾਰ ਸਮੇਤ ਗੁਰਬਖ਼ਸ਼ ਸਿੰਘ ਪਟਿਆਲੇ ਤੇ ਰਾਘੋਮਾਜਰੇ ਦੇ ਗੱਭੇ ਵਿਚ ਕੱਚੀ ਹਵੇਲੀ ਬਣਾ ਕਿ ਰਹਿਣ ਲੱਗ ਪਿਆ। ਓਦੋਂ ਇਹ ਦੋਵੇਂ ਪਿੰਡ ਛੋਟੇ-ਛੋਟੇ ਸਨ। ਹੁਣ ਸ਼ਹਿਰ ਪਨਾਹ ਦੇ ਅੰਦਰ ਆ ਗਏ।"[14]

*ਪਟਿਆਲਾ ਐਂਡ ਇਟਸ ਹਿਸਟਾਰੀਕਲ ਸਰਾਊਂਡਿੰਗਜ਼* ਵਿਚ ਲਿਖਿਆ ਗਿਆ ਹੈ ਕਿ ਸਨੌਰ ਪਰਗਨੇ ਉਪਰ ਮੁਹੰਮਦ ਸੱਲਾਹ ਖੋਖਰ ਦਾ ਰਾਜ ਸੀ। ਇਸ ਦੇ ਸਰਦਾਰ ਨੇ ਇਸੇ ਗੱਲ ਵਿਚ ਹੀ ਭਲਾ ਸਮਝਦਿਆਂ ਆਪਣੇ ਚੁਰਾਸੀਆਂ ਪਿੰਡਾਂ, ਸਮੇਤ ਵਰਤਮਾਨ ਪਟਿਆਲਾ ਵਾਲੀ ਥਾਂ ਨੂੰ, ਸਿੱਖ ਸਰਦਾਰਾਂ ਦੇ ਹਵਾਲੇ ਕਰ ਦਿੱਤਾ। ਇਹ 1753 ਵਿਚ ਹੋਇਆ। ਸ਼ੁਰੂ-ਸ਼ੁਰੂ ਵਿਚ ਰਿਹਾਇਸ਼ੀ ਘਰ ਜਾਂ ਇਕ ਡਿਊਢੀ ਹੀ ਉਸਾਰੀ ਗਈ ਸੀ ਅਤੇ ਵਰਤਮਾਨ ਪਟਿਆਲਾ ਕਿਲ੍ਹੇ ਦੇ ਪੂਰਬ ਵੱਲ ਇਕ ਛੋਟੀ ਜਿਹੀ ਕੱਚੀ ਗੜ੍ਹੀ ਉਸਾਰੀ ਗਈ ਸੀ। ਉਸ ਥਾਂ, ਜਿਥੇ ਇਹ ਪਹਿਲੀ ਗੜ੍ਹੀ ਉਸਾਰੀ ਗਈ ਸੀ, ਨੂੰ ਸੋਢੀਆਂ ਦੀ ਗੜ੍ਹੀ ਦੇ ਤੌਰ ਤੇ ਜਾਣਿਆ ਜਾਂਦਾ ਸੀ। ("The Sanaur Pargana was ruled by Muhammad Sallah Khokhar. The Chief of this pargana thought it expedient to surrender 84 villages of his including the site of modern Patiala - called chaurasi to the sikh sardar. This happened in 1753. To begin with a Deori or residential quarter, and a small 'Kachi Garhi' (mud fort) were erected towards the east of the present Patiala fort. The place where this orginal Garhi was built was known as 'Sodhian-Di-Garhi.")[15]

ਪਿਛਲੀ ਦਲੀਲ ਵਿਚ ਜ਼ਿਆਦਾ ਵਜ਼ਨ ਹੈ। ਮੁਹੰਮਦ ਸੱਲਾਹ ਖੋਖਰ ਵੀ ਖੋਖਰ ਗੋਤ ਦਾ ਜੱਟ ਹੋਣ ਕਰਕੇ ਸਿੱਧੂ ਜੱਟਾਂ ਦੇ ਨਾਲ ਜਜ਼ਬਾਤੀ ਸਾਂਝ ਰੱਖਦਾ ਸੀ ਕਿਉਂਕਿ ਖੋਖਰ ਵੀ ਸਿੱਧੂਆਂ ਵਿਚੋਂ ਹੀ ਸਨ। ਸੱਲਾਹ ਖੋਖਰ ਨੇ ਬਾਬਾ ਆਲਾ ਸਿੰਘ ਦੀ ਸੁਰੱਖਿਆ-ਛਤਰੀ ਲੈ ਲਈ ਸੀ। ਇਸ ਦੇ ਇਵਜ਼ਾਨੇ ਵਿਚ ਉਸ ਨੇ ਬਾਬਾ ਆਲਾ ਸਿੰਘ ਨੂੰ ਵਰਤਮਾਨ ਪਟਿਆਲਾ ਸ਼ਹਿਰ ਵਾਲੀ ਥਾਂ ਤੇ ਆਪਣੇ ਇਲਾਕੇ ਦੀ ਇਕ ਤਕੜੀ ਉਪਜਾਊ ਪਟੀ ਦੇ ਦਿੱਤੀ ਸੀ। ਬਾਬਾ ਆਲਾ ਸਿੰਘ ਨੇ ਇਸ ਪਟੀ ਵਿਚ ਆਪਣੀ ਸੈਨਿਕ-ਛਾਉਣੀ ਸਥਾਪਤ ਕਰ ਲਈ ਸੀ।

ਇਹ ਉਸੇ ਤਰ੍ਹਾਂ ਸੀ ਜਿਸ ਤਰ੍ਹਾਂ ਬਾਕੀ ਦੇ ਪੰਜਾਬ ਵਿਚ ਦਲ ਖਾਲਸੇ ਦੇ ਸਰਦਾਰਾਂ ਨੇ ਆਪਣਾ ਰਾਖੀ-ਪਰਬੰਧ ਸਥਾਪਤ ਕੀਤਾ ਸੀ। ਬਾਬਾ ਆਲਾ ਸਿੰਘ ਦਾ ਵੀ ਇਹ ਰਾਖੀ-ਪਰਬੰਧ ਹੀ ਸੀ। ਸਨੌਰ ਦੇ ਸਮੁੱਚੇ ਪਰਗਨੇ ਨੂੰ ਬਾਬਾ ਆਲਾ ਸਿੰਘ ਨੇ ਆਪਣੀ ਰਾਖੀ ਵਿਚ ਲੈ ਲਿਆ ਸੀ। ਇਸ ਬਦਲੇ ਉਸ ਨੂੰ ਹਰ ਛਿਮਾਹੀ ਨੀਅਤ ਮੁਆਮਲਾ ਮਿਲ ਜਾਂਦਾ ਸੀ ਅਤੇ ਇਕ ਤਕੜੀ ਪਟੀ ਵੀ ਉਸ ਨੂੰ ਮਿਲ ਗਈ ਸੀ। ਸਨੌਰ ਦਾ ਪਰਗਨਾ ਸੁਰੱਖਿਅਤ ਹੋ ਗਿਆ ਸੀ। ਇਸ ਪਟੀ ਨੂੰ ਬਾਬੇ ਆਲੇ ਦੀ ਪਟੀ ਕਿਹਾ ਜਾਂਦਾ ਸੀ ਜਿਹੜਾ ਕਿ ਪਿੱਛੋਂ ਪਟਿਆਲਾ ਬਣ ਗਿਆ।

ਸਨੌਰ ਦੀ ਪਰਾਪਤੀ ਨੇ ਬਾਬਾ ਆਲਾ ਸਿੰਘ ਦੇ ਸਮੁੱਚੇ ਭਵਿੱਖ ਨੂੰ ਹੀ ਬਦਲ ਸੁੱਟਿਆ ਸੀ। ਇਹ ਥਾਂ ਭੂਗੋਲਿਕ ਅਤੇ ਰਾਜਨੀਤਕ ਪੱਖੋਂ ਬੜੀ ਹੀ ਮਹੱਤਵਪੂਰਨ ਸੀ। ਆਲਾ ਸਿੰਘ ਦੇ ਮਨ ਵਿਚ ਇਸ ਥਾਂ ਦੀ ਬਹੁਤ ਜ਼ਿਆਦਾ ਮਹੱਤਤਾ ਦਾ ਪਤਾ ਇਸ ਗੱਲ ਤੋਂ ਲੱਗ ਜਾਂਦਾ ਹੈ ਕਿ ਉਸ ਨੇ ਆਪਣੇ ਸਭ ਤੋਂ ਵੱਧ ਕਰੀਬੀ ਅਤੇ ਸਭ ਤੋਂ ਵੱਧ ਕਾਬਲ ਸਰਦਾਰ, ਗੁਰਬਖ਼ਸ਼ ਸਿੰਘ ਕਾਲੇਕੇ ਨੂੰ ਇਥੇ ਤਾਇਨਾਤ ਕਰ ਕੇ ਰੱਖਿਆ ਸੀ। ਜਿਵੇਂ ਕਿ ਪਿੱਛੇ ਵੱਖ ਵੱਖ ਇਤਿਹਾਸਕਾਰਾਂ ਦੀਆਂ ਟੂਕਾਂ ਵਿਚ ਲਿਖਿਆ ਗਿਆ ਹੈ ਕਿ ਆਪਣੇ ਸੈਨਿਕ ਡੇਰੇ ਦੀ ਹਿਫਾਜ਼ਤ ਲਈ ਅਤੇ ਰੋਜ਼ਾਨਾ ਦੀ ਰਸਦ-ਪਾਣੀ ਲਈ ਕੱਚੀ ਗੜ੍ਹੀ ਸਮੇਤ, ਕੁਝ ਰਿਹਾਇਸ਼ੀ ਘਰ ਜਾਂ ਹਵੇਲੀਆਂ ਅਤੇ ਕੁਝ ਕੁ ਦੁਕਾਨਾਂ ਸਥਾਪਤ ਕਰ ਦਿੱਤੀਆਂ ਗਈਆਂ ਸਨ ਇਹ ਹੀ ਵਰਤਮਾਨ ਪਟਿਆਲੇ ਦੀ ਸ਼ੁਰੂਆਤ ਸਨ। ਪਟਿਆਲਾ ਨਾਂ ਵੀ ਇਸੇ ਕਰਕੇ ਇਸ ਥਾਂ ਦਾ ਪਿਆ ਸੀ ਕਿਉਂਕਿ ਇਸ ਥਾਂ ਨੂੰ ਜਾਂ ਇਸ ਉੱਚੇ ਥੇਹ ਨੂੰ ਬਾਬੇ ਆਲੇ ਦੀ ਪੱਟੀ ਕਿਹਾ ਜਾਂਦਾ ਸੀ। ਇਸ ਆਲੇ ਦੀ ਪੱਟੀ ਤੋਂ ਪਟੀ ਆਲਾ ਅਤੇ ਹੌਲੀ ਹੌਲੀ ਅੰਗਰੇਜ਼ੀ-ਪੰਜਾਬੀ ਰੂਪ ਧਾਰਦਾ ਹੋਇਆ ਇਹ ਥਾਂ ਪਟਿਆਲਾ ਦੇ ਤੌਰ ਤੇ ਮਸ਼ਹੂਰ ਹੋ ਗਿਆ।

ਸਨੌਰ ਦੀ ਪਰਾਪਤੀ ਨਾਲ ਘੱਗਰ ਤੱਕ ਦਾ ਸਾਰਾ ਇਲਾਕਾ ਬਾਬਾ ਆਲਾ ਸਿੰਘ ਦੀ ਰਿਆਸਤ ਵਿਚ ਮਿਲ ਗਿਆ ਸੀ। ਪਟਿਆਲੇ ਦੀ ਸਥਾਪਨਾ ਦੀ ਸ਼ੁਰੂਆਤ ਹੋ ਚੁੱਕੀ ਸੀ। ਪਟਿਆਲਾ ਸ਼ਹਿਰ ਦੀ ਬੁਨਿਆਦ 1753 ਤੋਂ ਹੀ ਮੰਨਣੀ ਚਾਹੀਦੀ ਹੈ, ਜਦੋਂ ਕਿ ਆਲਾ ਸਿੰਘ ਨੇ ਸਨੌਰ ਨੂੰ ਪਰਾਪਤ ਕਰ ਕੇ ਇਥੇ ਆਪਣਾ ਸੈਨਿਕ ਡੇਰਾ ਸਥਾਪਤ ਕਰ ਲਿਆ ਸੀ। ਭਾਵੇਂ ਸਰਹਿੰਦ ਸ਼ਹਿਰ ਅਜੇ ਪਠਾਣ ਸੂਬੇਦਾਰ ਕੋਲ ਹੀ ਸੀ ਪਰ ਦਿੱਲੀ ਨੂੰ ਜਾਣ ਵਾਲਾ ਮੁੱਖ ਮਾਰਗ ਇਸ ਸਮੇਂ ਬਾਬਾ ਆਲਾ ਸਿੰਘ ਦੇ ਕਬਜ਼ੇ ਵਿਚ ਸੀ। ਇਸ ਨਾਲ ਇਥੋਂ ਦੀ ਆਉਣ ਜਾਣ ਵਾਲਾ ਹਰ ਕਾਫ਼ਲਾ ਬਾਬਾ ਆਲਾ ਸਿੰਘ ਦੀ ਸਰਦਾਰੀ ਵਿਚੋਂ ਹੀ ਗੁਜ਼ਰਦਾ ਸੀ ਜਿਸ ਦਾ ਭਵਿੱਖ ਵਿਚ ਉਸ ਨੂੰ ਬਹੁਤ ਫਾਇਦਾ ਹੋਇਆ ਸੀ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ 1753 ਤੋਂ ਲੈ ਕੇ 1756-57 ਤੱਕ ਦਾ ਸਾਰਾ ਸਮਾਂ ਪੰਜਾਬ ਵਿਚ ਲਾਕਾਨੂੰਨੀ ਵਾਲਾ ਸੀ। ਇਸ ਸਮੇਂ ਦਲ ਖਾਲਸੇ ਦੀਆਂ ਗਤੀਵਿਧੀਆਂ ਵੀ ਪੂਰੇ ਸਿਖਰ ਉਤੇ ਸਨ। ਰਾਖੀ ਪਰਬੰਧ ਸਥਾਪਤ ਹੋ ਚੁੱਕਿਆ ਸੀ। ਜੇ ਕਿਧਰੇ ਕੋਈ ਸੁਰੱਖਿਆ ਦੀ ਉਮੀਦ ਸੀ ਉਹ ਸਿਰਫ ਸਿੰਘਾਂ ਦੇ ਰਾਖੀ ਪਰਬੰਧ ਹੇਠ ਆ ਕੇ ਹੀ ਸੀ। ਦਲ ਖਾਲਸੇ ਦੇ ਜੱਥੇ

ਜਿਹਲਮ ਤੋਂ ਲੈ ਕੇ ਜਮੁਨਾ ਤਕ ਦੇ ਖੇਤਰ ਵਿਚ ਘੁੰਮਦੇ ਫਿਰਦੇ ਸਨ। ਇਸ ਗੱਲ ਦਾ ਫਾਇਦਾ ਬਾਬਾ ਆਲਾ ਸਿੰਘ ਨੂੰ ਬਹੁਤ ਹੋਇਆ ਸੀ। ਦਲ ਖਾਲਸੇ ਦੇ ਕੁਝ ਜੱਥਿਆਂ ਦੀ ਮਦਦ ਨਾਲ ਆਲਾ ਸਿੰਘ ਨੇ ਪਹਿਲਾਂ ਬੁਲ੍ਹਾਢੇ ਨੂੰ ਜਾ ਘੇਰਿਆ ਅਤੇ ਇਥੋਂ ਦੇ ਰਾਜਪੂਤ ਭੱਟੀ ਮੁਸਲਮਾਨ ਚੌਧਰੀਆਂ ਨੂੰ ਮਾਰ ਭਜਾਇਆ। ਬੁਲ੍ਹਾਢੇ ਨੂੰ ਜਿੱਤ ਕੇ ਆਲਾ ਸਿੰਘ ਦਲ ਖਾਲਸੇ ਦੇ ਜੱਥਿਆਂ ਨੂੰ ਲੈ ਕੇ ਮੂਣਕ ਵੱਲ ਵਧੇ। ਰਸਤੇ ਵਿਚ ਜਮਾਲਪੁਰ ਪਿੰਡ ਨੂੰ ਵੀ ਜਿੱਤ ਲਿਆ ਸੀ ਅਤੇ ਹੋਰ ਪਿੰਡਾਂ ਵਿਚੋਂ ਵੀ ਨਾਲ ਦੀ ਨਾਲ ਉਗਰਾਹੀਆਂ ਕਰਦੇ ਰਹੇ। ਜਦੋਂ ਇਸ ਇਲਾਕੇ ਦੇ ਚੌਧਰੀ ਮੁਹੰਮਦ ਅਮੀਨ ਖਾਨ ਭੱਟੀ ਨੇ ਆਪਣੇ ਇਲਾਕੇ ਦੀ ਇਸ ਤਰ੍ਹਾਂ ਉਗਰਾਹੀ ਹੁੰਦੀ ਦੇਖੀ ਤਾਂ ਉਹ ਵੀ ਸਿੰਘਾਂ ਦਾ ਮੁਕਾਬਲਾ ਕਰਨ ਲਈ ਮੂਣਕ ਵੱਲ ਵਧਿਆ। ਉਸ ਨੇ ਹਿਸਾਰ ਦੇ ਹਾਕਮ ਤੋਂ ਵੀ ਮਦਦ ਮੰਗੀ। ਇਸ ਤਰ੍ਹਾਂ ਮੁਹੰਮਦ ਅਮੀਨ ਖਾਨ ਕਈ ਹਜ਼ਾਰ ਦੀ ਸੰਯੁਕਤ ਸੈਨਾ ਲੈ ਕੇ ਮੂਣਕ ਵੱਲ ਵਧਣ ਲੱਗਾ। ਰਸਤੇ ਵਿਚ ਖੜਿਆਲ ਪਿੰਡ ਦੇ ਪਾਸ ਸਿੰਘਾਂ ਦਾ ਤੇ ਭੱਟੀਆਂ ਦਾ ਟਾਕਰਾ ਹੋ ਗਿਆ। ਸਾਰਾ ਦਿਨ ਖੂਬ ਗਹਿਗੱਚ ਲੜਾਈ ਹੋਈ ਜਿਸ ਵਿਚ ਸ਼ਾਮ ਹੋਣ ਨਾਲ ਸਭ ਭੱਟੀ ਭੱਜ ਨਿਕਲੇ। ਇਸ ਤਰ੍ਹਾਂ ਮੂਣਕ, ਕੌਰੀਆਂ, ਦੋਵੇਂ ਖੜਿਆਲਾਂ, ਜਲੂਰ, ਬਹਾਦਰਪੁਰ, ਸ਼ੇਖੂਪੁਰ, ਅਕਬਰਪੁਰ, ਬਰੇਟਾ, ਜਖੇਪਲ, ਢੈਪਈ ਅਤੇ ਬੀਰਾਂ ਆਦਿ ਦੇ ੮4 ਪਿੰਡ ਸਿੱਧੇ ਹੀ ਬਾਬਾ ਆਲਾ ਸਿੰਘ ਦੇ ਤਹਿਤ ਹੋ ਗਏ ਸਨ।

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਮੀਰ ਮਨੂੰ ਦੇ ਬਾਅਦ ਉਸ ਦੀ ਵਿਧਵਾ ਮੁਰਾਦ ਬੇਗਮ ਜਾਂ ਮੁਗਲਾਨੀ ਬੇਗਮ ਨੇ ਲਾਹੌਰ ਉਪਰ ਆਪਣਾ ਰਾਜ ਕਾਇਮ ਕਰ ਲਿਆ ਸੀ। ਮੁਰਾਦ ਬੇਗਮ ਦਾ ਪਰਬੰਧ ਬਦਅਮਨੀ ਦੇ ਪੱਖੋਂ ਆਪਣੀ ਮਿਸਾਲ ਆਪ ਸੀ। ਇਸ ਬਦਅਮਨੀ ਦੇ ਰਾਜ ਵਿਚ ਅਨੇਕਾਂ ਉਤਰਾਅ-ਚੜ੍ਹਾਅ ਆਏ ਸਨ। ਇਨ੍ਹਾਂ ਉਤਰਾਵਾਂ-ਚੜ੍ਹਾਵਾਂ ਕਰਕੇ ਅਹਿਮਦਸ਼ਾਹ ਅਬਦਾਲੀ ਚੌਥੀ ਵਾਰ ਹਮਲਾ ਕਰਕੇ ਆਇਆ। ਇਸ ਵਾਰ ਅਬਦਾਲੀ ਨੂੰ ਬੁਲਾਉਣ ਵਿਚ ਮੁਰਾਦ ਬੇਗਮ ਦੇ ਨਾਲ-ਨਾਲ ਅਨੇਕਾਂ ਧਿਰਾਂ ਸਨ। ਇਸ ਲਈ ਘਰ ਦੇ ਭੇਤੀਆਂ ਦੇ ਨਾਲ ਰਲ ਜਾਣ ਕਾਰਨ, ਅਬਦਾਲੀ ਨੇ ਬਿਨਾਂ ਕੋਈ ਲੜਾਈ ਕੀਤੇ ਹੀ ਜੀਅ ਭਰ ਕੇ ਦਿੱਲੀ ਸਮੇਤ ਸਾਰੇ ਉੱਤਰੀ ਭਾਰਤ ਨੂੰ ਜਿੱਤਿਆ ਸੀ। ਮੁੜਦੇ ਸਮੇਂ ਅਬਦਾਲੀ ਦੀ ਫੌਜ ਲੁੱਟ ਦੇ ਮਾਲ ਨਾਲ ਇਤਨੀ ਲੱਦੀ ਹੋਈ ਸੀ ਕਿ ਸਾਰੀ ਫੌਜ ਪੈਦਲ ਆ ਰਹੀ ਸੀ ਅਤੇ ਪਸ਼ੂ ਸਮਾਨ ਨਾਲ ਲੱਦੇ ਹੋਏ ਸਨ।

ਘੱਗਰ ਪਾਰ ਕਰਨ ਸਮੇਂ ਅਬਦਾਲੀ ਦੇ ਇਸ ਹਮਲੇ ਦਾ ਦੂਜਾ ਪਾਸਾ ਸ਼ੁਰੂ ਹੁੰਦਾ ਹੈ। ਅਬਦਾਲੀ ਦੇ ਜਾਣ ਸਮੇਂ ਦਲ ਖਾਲਸਾ ਅਤੇ ਬਾਬਾ ਆਲਾ ਸਿੰਘ ਉਸ ਦੇ ਸਾਹਮਣੇ ਨਹੀਂ ਆਏ ਪਰ ਮੁੜਦੇ ਸਮੇਂ ਇਹ ਸਾਰੇ ਘੱਗਰ ਦੇ ਕੰਢਿਆਂ ਨੂੰ ਰੋਕੀ ਖੜ੍ਹੇ ਸਨ। ਅਬਦਾਲੀ ਦੀ ਫੌਜ ਦੇ ਤਿੰਨ ਹਿੱਸੇ ਸਨ। ਇਕ ਹਿੱਸਾ ਸ਼ਹਿਜ਼ਾਦਾ ਤੈਮੂਰ ਦੀ ਅਗਵਾਈ ਹੇਠ ਘੁੜਾਮ ਵੱਲ ਦੀ ਆ ਰਿਹਾ ਸੀ। ਇਸ ਹਿੱਸੇ ਨੇ ਜਿਉਂ ਹੀ ਘੱਗਰ ਨਦੀ ਨੂੰ ਪਾਰ ਕੀਤਾ ਤਾਂ ਬਾਬਾ ਆਲਾ ਸਿੰਘ ਦੀ ਅਗਵਾਈ ਹੇਠ ਦਲ ਖਾਲਸੇ ਦਾ ਇਕ ਤਕੜਾ ਜੱਥਾ ਉਸ ਉਪਰ

ਟੁੱਟ ਕੇ ਪੈ ਗਿਆ। ਸਿੰਘਾਂ ਦਾ ਇਹ ਅਚਾਨਕ ਹਮਲਾ ਬੜਾ ਹੀ ਭਿਆਨਕ ਅਤੇ ਵਿਆਪਕ ਸੀ। ਚਾਰੇ ਪਾਸੇ ਇਹ ਅਫਵਾਹ ਫੈਲ ਗਈ ਸੀ ਕਿ ਸ਼ਾਹਜ਼ਾਦਾ ਤੈਮੂਰ ਨੂੰ ਸਿੰਘਾਂ ਨੇ ਅਗਵਾ ਕਰ ਲਿਆ ਹੈ।[16] ਇਸ ਅਫਵਾਹ ਨੇ ਅਬਦਾਲੀ ਦੀ ਸਮੁੱਚੀ ਫੌਜ ਵਿਚ ਤਰਥੱਲੀ ਮਚਾ ਦਿੱਤੀ ਸੀ। ਲੁੱਟ ਦਾ ਮਾਲ ਬਹੁਤ ਵੱਡੀ ਗਿਣਤੀ ਵਿੱਚ ਖੋਹ ਲਿਆ ਸੀ। ਅਬਦਾਲੀ ਨੇ ਬੜੀ ਮੁਸ਼ਕਲ ਨਾਲ ਸਾਰੀ ਫੌਜ ਨੂੰ ਸਰਹਿੰਦ ਵਿਖੇ ਇਕੱਤਰ ਕੀਤਾ ਅਤੇ ਇਹ ਸਖ਼ਤ ਹਦਾਇਤਾਂ ਕੀਤੀਆਂ ਕਿ ਹਮਲਾ ਕਰਨ ਵਾਲੇ ਸਿੰਘਾਂ ਦਾ ਭੱਜਦਿਆਂ ਦਾ ਪਿੱਛਾ ਨਾ ਕੀਤਾ ਜਾਵੇ।

ਸਾਦੀਕ ਬੇਗ ਖਾਨ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕਰ ਕੇ ਅਬਦਾਲੀ ਅੱਗੇ ਚਲਿਆ ਗਿਆ। ਲਾਹੌਰ ਵਿਚ ਉਸ ਨੇ ਸ਼ਾਹਜਾਦਾ ਤੈਮੂਰ ਅਤੇ ਜਹਾਨ ਖਾਨ ਨੂੰ ਛੱਡਿਆ ਸੀ। ਸਾਦੀਕ ਬੇਗ ਨੇ ਅਜੇ ਆਪਣਾ ਅਹੁਦਾ ਸੰਭਾਲਿਆ ਹੀ ਸੀ ਕਿ ਉਸ ਦੀ ਅਣਬਣ ਆਪਣੇ ਹੀ ਦੀਵਾਨ ਲਛਮੀ ਨਰਾਇਣ ਨਾਲ ਹੋ ਗਈ। ਦੀਵਾਨ, ਪਕੜੇ ਜਾਣ ਦੇ ਡਰੋਂ, ਭੱਜ ਕੇ ਸਨੌਰ ਆ ਗਿਆ ਅਤੇ ਸਰਦਾਰ ਗੁਰਬਖ਼ਸ਼ ਸਿੰਘ ਦੀ ਸ਼ਰਨ ਲੈ ਲਈ। ਪਿੱਛੇ ਹੀ ਸਾਦੀਕ ਬੇਗ ਪਹੁੰਚ ਗਿਆ ਸੀ। ਸਰਦਾਰ ਗੁਰਬਖ਼ਸ਼ ਸਿੰਘ ਨੇ ਦੀਵਾਨ ਨੂੰ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਸਮੇਤ ਲੱਛਮੀ ਨਰਾਇਣ ਦੇ, ਢੋਡਿਆਂ ਦੇ ਕਿਲ੍ਹੇ ਵਿਚ ਪਹੁੰਚ ਗਿਆ। ਇਥੇ ਬਾਬਾ ਆਲਾ ਸਿੰਘ ਵੀ ਬੈਠਾ ਸੀ। ਜਦੋਂ ਸਾਦੀਕ ਬੇਗ ਨੇ ਦੇਖਿਆ ਕਿ ਲੜਾਈ ਨਾਲ ਦੀਵਾਨ ਨੂੰ ਖੋਹਣਾ ਔਖਾ ਹੈ ਤਾਂ ਉਹ ਵਾਪਸ ਸਰਹਿੰਦ ਨੂੰ ਚਲਾ ਗਿਆ। ਕਿਉਂਕਿ ਜਲੰਧਰ ਦੁਆਬ ਦਾ ਫੌਜਦਾਰ ਅਦੀਨਾ ਬੇਗ ਇਧਰ ਵਧਦਾ ਆ ਰਿਹਾ ਸੀ ਅਤੇ ਉਸ ਦੀ ਤਾਕਤ ਵੀ ਦਿਨੋ-ਦਿਨ ਵਧ ਰਹੀ ਸੀ। ਇਧਰ ਦਲ ਖਾਲਸਾ ਦੇ ਜੱਥੇ ਅਤੇ ਬਾਬਾ ਆਲਾ ਸਿੰਘ ਸਾਦੀਕ ਬੇਗ ਨੂੰ ਮਾਰਨ ਲਈ ਜਾਂ ਹਰਾਉਣ ਲਈ ਉਤਾਵਲੇ ਸਨ ਇਸ ਲਈ ਸਾਦੀਕ ਬੇਗ ਦਾ ਝੁਕਾਅ ਅਦੀਨਾ ਬੇਗ ਵੱਲ ਜ਼ਿਆਦਾ ਸੀ। ਆਖਰ ਉਹ ਸਿੰਘਾਂ ਦੀ ਮਾਰ ਤੋਂ ਡਰਦਾ ਅਦੀਨਾ ਬੇਗ ਦੀ ਸ਼ਰਨ ਵਿਚ ਹੀ ਚਲਿਆ ਗਿਆ ਸੀ।

ਜਦੋਂ ਇਹ ਗੱਲ ਲਾਹੌਰ ਵਿਚ ਤੈਮੂਰ ਅਤੇ ਜਹਾਨ ਖਾਨ ਪਾਸ ਪਹੁੰਚੀ ਤਾਂ ਉਨ੍ਹਾਂ ਨੇ ਮੁਹੰਮਦਜ਼ਈ ਪਠਾਣ ਅਬਦੁਸ ਸਮੱਦ ਖਾਨ ਨੂੰ ਸਰਹਿੰਦ ਦਾ ਸੂਬੇਦਾਰ ਬਣਾ ਕੇ ਭੇਜਿਆ। ਜਦੋਂ ਸਮੱਦ ਖਾਨ ਨੇ ਸਰਹਿੰਦ ਹੇਠਲੇ ਸਾਰੇ ਫੌਜਦਾਰਾਂ, ਜਾਗੀਰਦਾਰਾਂ ਅਤੇ ਹੋਰ ਸਥਾਨਕ ਚੌਧਰੀਆਂ ਨੂੰ ਸਾਰੇ ਪਰਾਂਤ ਦੇ ਹਾਲਾਤ ਤੋਂ ਜਾਣੂ ਹੋਣ ਲਈ ਬੁਲਾਇਆ ਤਾਂ ਇਨ੍ਹਾਂ ਵਿਚ ਬਾਬਾ ਆਲਾ ਸਿੰਘ ਵੀ ਆ ਹਾਜ਼ਰ ਹੋਇਆ। ਆਲਾ ਸਿੰਘ ਦੇ ਵਿਵਹਾਰ ਅਤੇ ਗੱਲਬਾਤ ਤੋਂ ਸਮੱਦ ਖਾਨ ਬਹੁਤ ਪਰਭਾਵਤ ਹੋਇਆ। ਇਸ ਲਈ ਉਸ ਨੇ ਸਾਰੇ ਪਰਾਂਤ ਦਾ ਚੱਕਰ ਲਗਾਉਣ ਲਈ ਬਾਬਾ ਆਲਾ ਸਿੰਘ ਨੂੰ ਨਾਲ ਲੈ ਲਿਆ। ਇਸ ਤਰ੍ਹਾਂ ਚੱਕਰ ਲਗਾਉਂਦੇ ਲਗਾਉਂਦੇ ਜਦੋਂ ਇਹ ਸੁਨਾਮ ਪਹੁੰਚੇ ਤਾਂ ਇਥੇ ਪੁਰਾਣੇ ਹਰਾਏ ਹੋਏ ਭੱਟੀ ਚੌਧਰੀ ਹਾਕਮ ਵੀ ਪਹੁੰਚ ਗਏ ਸਨ। ਅਮੀਨ ਖਾਨ ਭੱਟੀ ਨੇ ਸੁਨਾਮ ਵਿਖੇ ਠਹਿਰਿਆਂ ਹੋਇਆਂ ਹੀ ਸਮੱਦ ਖਾਨ ਨੂੰ ਆਪਣੀ ਲੜਕੀ ਦਾ ਰਿਸ਼ਤਾ ਦੇਣ ਦੀ ਗੱਲ ਤੋਰੀ। ਇਸ ਨਾਲ ਜਿਥੇ ਪਹਿਲਾਂ ਆਲਾ ਸਿੰਘ ਸਮੱਦ ਖਾਨ ਦਾ ਸਭ ਤੋਂ ਵੱਡਾ ਮੁੱਦਈ ਸੀ ਉਥੇ ਹੁਣ ਮੁਹੰਮਦ ਅਮੀਨ

ਖਾਨ ਭੱਟੀ ਬਣ ਗਿਆ ਸੀ। ਇਸ ਨਾਲ ਸਾਰਾ ਪਾਸਾ ਹੀ ਪਲਟ ਗਿਆ ਸੀ। ਹੁਣ ਸਮੱਦ ਖਾਨ ਸਰਹਿੰਦ ਦੇ ਸੂਬੇਦਾਰ ਨਾਲੋਂ ਭੱਟੀਆਂ ਦਾ ਜੁਆਈ ਜ਼ਿਆਦਾ ਸੀ। ਭੱਟੀਆਂ ਦੀ ਚੜ੍ਹ ਮੱਚੀ ਅਤੇ ਉਨ੍ਹਾਂ ਨੇ ਆਲਾ ਸਿੰਘ ਨੂੰ ਕੈਦ ਕਰਵਾਉਣਾ ਚਾਹਿਆ। ਆਲਾ ਸਿੰਘ ਪਹਿਲੋਂ ਹੀ ਸਭ ਕੁਝ ਤਾੜ ਕੇ ਬਰਨਾਲੇ ਪਹੁੰਚ ਗਿਆ ਅਤੇ ਕਿਲ੍ਹਾਬੰਦੀ ਕਰ ਕੇ ਹਮਲੇ ਦੀ ਉਡੀਕ ਕਰਨ ਲੱਗਿਆ। ਭਾਵੇਂ ਅਬਦੁੱਸ ਸਮੱਦ ਖਾਨ ਅਤੇ ਭੱਟੀਆਂ ਦਾ ਬਰਨਾਲੇ ਵੱਲ ਚੜ੍ਹ ਕੇ ਆਉਣਾ ਨਿਸ਼ਚਿਤ ਸੀ ਪਰ ਦੂਜੇ ਪਾਸੇ ਅਦੀਨਾ ਬੇਗ, ਮਰਾਠੇ ਅਤੇ ਦਲ ਖਾਲਸਾ ਦੇ ਕੁਝ ਜੱਥੇ ਸਰਹਿੰਦ ਨੂੰ ਘੇਰ ਰਹੇ ਸਨ। ਇਹ ਖ਼ਬਰ ਜਦੋਂ ਇਧਰ ਸਮੱਦ ਖਾਨ ਨੂੰ ਮਿਲੀ ਤਾਂ ਉਹ ਵਾਹੋਦਾਹੀ ਸਰਹਿੰਦ ਵੱਲ ਨੂੰ ਗਿਆ ਪਰ ਉਹ ਸੰਯੁਕਤ ਫੌਜਾਂ ਦਾ ਮੁਕਾਬਲਾ ਨਾ ਕਰ ਸਕਿਆ। ਉਸ ਨੂੰ ਮਰਾਠਿਆਂ ਨੇ ਪਕੜ ਲਿਆ ਸੀ। ਇਸ ਹਮਲੇ ਵਿਚ ਆਲਾ ਸਿੰਘ ਵੀ ਸ਼ਾਮਲ ਹੋ ਗਿਆ ਸੀ। ਸਰਹਿੰਦ ਦੀ ਇਹ ਜਿੱਤ ਮਾਰਚ, 1758 ਦੀ ਹੈ।

ਲਾਹੌਰ ਵਿਚੋਂ ਵੀ ਤੈਮੂਰ ਸ਼ਾਹ ਅਤੇ ਜਹਾਨ ਖਾਨ ਨੂੰ ਕੱਢ ਕੇ ਅਦੀਨਾ ਬੇਗ ਨੂੰ ਸੂਬੇਦਾਰ ਬਣਾ ਦਿੱਤਾ ਗਿਆ ਸੀ। ਸਰਹਿੰਦ ਮਰਾਠਿਆਂ ਦੇ ਅਧੀਨ ਸੀ। 1759 ਦੀਆਂ ਸਰਦੀਆਂ ਵਿਚ ਅਹਿਮਦ ਸ਼ਾਹ ਅਬਦਾਲੀ ਪੰਜਵੀਂ ਵਾਰ ਹਮਲਾ ਕਰਨ ਆਇਆ ਅਤੇ ਕਾਫੀ ਸਮੇਂ ਦੀ ਉਡੀਕ ਬਾਅਦ 14 ਜਨਵਰੀ, 1761 ਨੂੰ ਪਾਨੀਪਤ ਵਿਖੇ ਮਰਾਠਾ ਫੌਜਾਂ ਨਾਲ ਗਹਿਗੱਚ ਅਤੇ ਨਿਰਨਾਇਕ ਲੜਾਈ ਹੋਈ। ਇਸ ਵਿਚ ਮਰਾਠੇ ਹਾਰ ਗਏ ਸਨ। ਆਲਾ ਸਿੰਘ ਨੇ ਮਰਾਠਿਆਂ ਦੀ ਮਦਦ ਕੀਤੀ ਸੀ ਜਦੋਂ ਕਿ ਦਲ ਖਾਲਸਾ ਨਿਰਪੱਖ ਰਿਹਾ ਸੀ। ਅਬਦਾਲੀ ਵਾਪਸ ਮੁੜਦਾ ਹੋਇਆ ਸਰਹਿੰਦ ਪਹੁੰਚਿਆ ਅਤੇ ਇਥੇ ਆਲਾ ਸਿੰਘ ਨੂੰ ਹਾਜ਼ਰ ਹੋਣ ਲਈ ਕਿਹਾ ਗਿਆ। ਆਲਾ ਸਿੰਘ ਲਈ ਇਹ ਸਮਾਂ ਬੜੇ ਭਾਰੀ ਸੰਕਟ ਵਾਲਾ ਸੀ ਕਿਉਂਕਿ ਉਹ ਅਦਬਾਲੀ ਦੇ ਦੁਸ਼ਮਣ ਮਰਾਠਿਆਂ ਵੱਲ ਸੀ। ਇਸ ਸੰਕਟ ਵਿਚੋਂ ਨਿਕਲਣ ਲਈ ਆਲਾ ਸਿੰਘ ਦੀ ਧਰਮ ਪਤਨੀ ਮਾਈ ਫਤਹਿ ਕੌਰ ਸਾਹਮਣੇ ਆਈ। ਉਸ ਨੇ ਆਪਣੇ ਕੁਝ ਚੋਟੀ ਦੇ ਸਰਦਾਰਾਂ ਨੂੰ ਨਾਲ ਲੈ ਕੇ ਅਤੇ ਸਰਹਿੰਦ ਪਹੁੰਚ ਕੇ ਅਬਦਾਲੀ ਦੇ ਵੱਡੇ ਵਜ਼ੀਰ ਸ਼ਾਹ ਵਲੀ ਖਾਨ ਨਾਲ ਗੱਲਬਾਤ ਕੀਤੀ। ਆਖਰ ਜਦੋਂ ਸਾਰੀ ਗੱਲ ਸਮਝਾਈ ਗਈ ਕਿ ਜੋ ਕੁਝ ਆਲਾ ਸਿੰਘ ਨੇ ਕੀਤਾ ਸੀ ਉਹ ਕੋਈ ਗੈਰ-ਕੁਦਰਤੀ ਕੰਮ ਨਹੀਂ ਸੀ। ਉਸ ਸਮੇਂ ਮਰਾਠੇ ਇਥੋਂ ਦੇ ਮਾਲਕ ਸਨ ਇਸ ਲਈ ਆਲਾ ਸਿੰਘ ਨੇ ਆਪਣੇ ਮਾਲਕਾਂ ਦੀ ਵਫਾਦਾਰੀ ਹੀ ਕਰਨੀ ਸੀ। ਹੁਣ ਇਥੋਂ ਦਾ ਮਾਲਕ ਅਬਦਾਲੀ ਹੈ, ਹੁਣ ਉਹ ਅਦਬਾਲੀ ਦੀ ਵਫਾਦਾਰੀ ਕਰੇਗਾ। ਆਲਾ ਸਿੰਘ ਮੁਆਵਜ਼ਾ ਦੇਣ ਲਈ ਤਿਆਰ ਹੈ। ਸ਼ਾਹ ਵਲੀ ਖਾਨ ਨੇ ਇਹੀ ਗੱਲ ਅਬਦਾਲੀ ਨਾਲ ਕੀਤੀ। ਆਖਰ ਚਾਰ ਲੱਖ ਦਾ ਇਵਜ਼ਾਨਾ ਦਿੱਤੇ ਜਾਣ ਤੇ ਸਾਰਾ ਮਾਮਲਾ ਤਹਿ ਹੋ ਗਿਆ। ਆਲਾ ਸਿੰਘ, ਅਬਦਾਲੀ ਨੂੰ ਆ ਕੇ ਮਿਲਿਆ। ਅਬਦਾਲੀ ਨੂੰ ਇਹ ਪਤਾ ਲੱਗ ਚੁੱਕਿਆ ਸੀ ਕਿ ਮਾਲਵੇ ਵਿਚ ਉਸ ਸਮੇਂ ਜੇ ਸਭ ਤੋਂ ਤਕੜਾ ਕੋਈ ਫੌਜਦਾਰ ਹੈ ਤਾਂ ਉਹ ਸਿਰਫ ਆਲਾ ਸਿੰਘ ਹੀ ਹੈ। ਸਭ ਤੋਂ ਵੱਧ ਕੇ ਇਸ ਸਮੇਂ ਅਬਦਾਲੀ ਸਾਰੀਆਂ ਹਿੰਦੁਸਤਾਨੀ ਧਿਰਾਂ ਨਾਲ ਸਮਝੌਤਾ ਕਰਨ ਦੇ ਇਰਾਦੇ ਵਾਲਾ ਸੀ। ਉਸ

ਨੇ ਹਾਰੇ ਹੋਏ ਮਰਾਠਾ ਨੇਤਾਵਾਂ ਵੱਲ ਵੀ ਸਮਝੌਤੇ ਦੇ ਸੁਨੇਹੇ ਭੇਜੇ ਸਨ।[17] ਇਸੇ ਤਰ੍ਹਾਂ ਦੀ ਨੀਤੀ ਆਲਾ ਸਿੰਘ ਪਰੱਤੀ ਵੀ ਕੰਮ ਕਰ ਰਹੀ ਸੀ। ਆਲਾ ਸਿੰਘ ਪੂਰੇ ਸਿੱਖੀ ਰੂਪ ਵਿਚ ਪੇਸ਼ ਹੋਇਆ ਅਤੇ ਲੋੜੀਂਦਾ ਨਜ਼ਰਾਨਾ ਪੇਸ਼ ਕਰਨ ਬਾਅਦ ਉਸ ਨੇ ਆਪਣੀਆਂ ਸੇਵਾਵਾਂ ਵੀ ਪੇਸ਼ ਕੀਤੀਆਂ। ਅਬਦਾਲੀ ਉਸ ਦੀ ਸ਼ਖ਼ਸੀਅਤ ਅਤੇ ਬੋਲਚਾਲ ਤੋਂ ਬਹੁਤ ਪਰਭਾਵਤ ਹੋਇਆ ਸੀ। ਉਸ ਦੇ ਸਾਰੇ ਇਲਾਕੇ ਦਾ ਹਿਸਾਬ ਲਗਾਇਆ ਗਿਆ। ਕੁੱਲ 726 ਪਿੰਡ ਸਨ। ਅਬਦਾਲੀ ਨੇ 29 ਮਾਰਚ, 1761 ਨੂੰ ਇਕ ਫੁਰਮਾਨ ਜਾਰੀ ਕਰ ਕੇ ਇਨ੍ਹਾਂ 726 ਪਿੰਡਾਂ ਦਾ ਹੀ ਆਲਾ ਸਿੰਘ ਨੂੰ ਸਰਹਿੰਦ ਦੇ ਸੂਬੇਦਾਰ ਤੋਂ ਬਿਲਕੁਲ ਸੁਤੰਤਰ ਹਾਕਮ ਨਿਯੁਕਤ ਕਰ ਦਿੱਤਾ। ਆਲਾ ਸਿੰਘ ਨੇ ਆਪਣੇ ਵੱਲੋਂ ਜੋ ਮਾਮਲਾ ਅਬਦਾਲੀ ਨੂੰ ਭੇਜਣਾ ਸੀ ਉਹ ਵੀ ਸਰਹਿੰਦ ਦੇ ਸੂਬੇਦਾਰ ਕੋਲ ਜਮ੍ਹਾਂ ਨਹੀਂ ਕਰਵਾਉਣਾ ਸੀ, ਸਗੋਂ ਇਸ ਮਾਮਲੇ ਨੂੰ ਅਬਦਾਲੀ ਤੱਕ ਪਹੁੰਚਾਉਣ ਲਈ ਇਕ ਹੋਰ ਅਧਿਕਾਰੀ ਮੀਰ ਤਕੀ ਦੀ ਨਿਯੁਕਤੀ ਕੀਤੀ ਗਈ ਸੀ। ਸੁਤੰਤਰ ਹਾਕਮ ਦੇ ਤੌਰ ਤੇ ਕੀਤੀ ਗਈ ਨਿਯੁਕਤੀ ਨੇ ਆਲਾ ਸਿੰਘ ਦੀ ਪਦ-ਪਦਵੀ ਅਤੇ ਰੋਅਬ-ਦਾਅਬ ਨੂੰ ਬਹੁਤ ਬਲ ਪਰਦਾਨ ਕੀਤਾ ਸੀ।[18]

ਸਰਹਿੰਦ ਦਾ ਸੂਬੇਦਾਰ ਜੈਨ ਖਾਨ ਨੂੰ ਨਿਯੁਕਤ ਕੀਤਾ ਗਿਆ ਸੀ ਅਤੇ ਲਾਹੌਰ ਦਾ ਸੂਬੇਦਾਰ ਖਵਾਜ਼ਾ ਉਬੇਦ ਖਾਨ ਨੂੰ। ਪਰ ਅਬਦਾਲੀ ਦੇ ਵਾਪਸ ਜਾਣ ਦੀ ਦੇਰ ਸੀ ਕਿ ਦਲ ਖਾਲਸਾ ਦੇ ਜੱਥੇ ਸਾਰੇ ਪਾਸਿਆਂ ਤੋਂ ਇਕੱਠੇ ਹੋ ਕੇ ਲਾਹੌਰ ਉਪਰ ਜਾ ਪਏ ਸਨ। ਖਵਾਜ਼ਾ ਉਬੇਦ ਖਾਨ ਭੱਜ ਗਿਆ ਸੀ। ਅਬਦਾਲੀ ਦੇ ਜਿੰਨੇ ਵੀ ਅਧਿਕਾਰੀ ਸਨ, ਸਭ ਦੇ ਸਭ ਜਾਂ ਤਾਂ ਭੱਜ ਗਏ ਸਨ ਤੇ ਜਾਂ ਆਪੋ-ਆਪਣੇ ਕਿਲ੍ਹਿਆਂ ਵਿਚ ਬੰਦ ਹੋ ਕੇ ਬੈਠ ਗਏ ਸਨ। ਦਲ ਖਾਲਸੇ ਦੇ ਕੁਝ ਨੇਤਾਵਾਂ ਨੇ ਭਾਵੇਂ ਆਲਾ ਸਿੰਘ ਦੇ ਉਸ ਕਿਰਦਾਰ ਨੂੰ ਨਿੰਦਿਆ ਵੀ ਸੀ ਜਿਸ ਰਾਹੀਂ ਉਸ ਨੇ ਅਬਦਾਲੀ ਦੇ ਹੱਥੋਂ ਸੰਨਦ ਅਤੇ ਨਿਯੁਕਤੀ ਲਈ ਸੀ, ਪਰ ਆਲਾ ਸਿੰਘ ਵਲੋਂ ਇਹ ਯਕੀਨ ਦਿਵਾਉਣ ਨਾਲ ਕਿ ਜੋ ਕੁਝ ਆਲਾ ਸਿੰਘ ਨੇ ਪਰਾਪਤ ਕੀਤਾ ਹੈ ਉਹ ਪੰਥ ਲਈ ਹੀ ਹੈ, ਪੰਥ ਦਾ ਇਹ ਗੁੱਸਾ ਠੰਡਾ ਹੋ ਗਿਆ ਸੀ। ਆਲਾ ਸਿਘ ਨੇ ਇਹ ਵੀ ਪੇਸ਼ਕਸ਼ ਕੀਤੀ ਸੀ ਕਿ ਦਲ ਖਾਲਸਾ ਜਦੋਂ ਵੀ ਇੱਧਰ ਆਵੇਗਾ ਤਾਂ ਉਹ ਉਨ੍ਹਾਂ ਦੀ ਹੀ ਮਦਦ ਕਰੇਗਾ। ਸਰਦਾਰ ਆਹਲੂਵਾਲੀਆ ਦੀ ਦਖਲਅੰਦਾਜ਼ੀ ਨਾਲ ਦਲ ਖਾਲਸਾ ਅਤੇ ਆਲਾ ਸਿੰਘ ਦਾ ਆਪਸੀ ਟਕਰਾਅ ਟਲ ਗਿਆ ਸੀ।

ਦਲ ਖਾਲਸਾ ਦਾ ਇਕ ਤਕੜਾ ਹਿੱਸਾ ਸਰਹਿੰਦ ਦੇ ਆਲੇ-ਦੁਆਲੇ ਮਾਮਲਾ ਉਗਰਾਹੁੰਦਾ ਫਿਰ ਰਿਹਾ ਸੀ। ਇਸ ਨੇ ਸਰਹਿੰਦ ਉਪਰ ਹਮਲਾ ਕਰਨ ਦੀ ਵੀ ਸਲਾਹ ਕੀਤੀ। ਬਾਬਾ ਆਲਾ ਸਿੰਘ ਵੀ ਇਨ੍ਹਾਂ ਦੇ ਨਾਲ ਹੋ ਤੁਰਿਆ। ਜ਼ੈਨ ਖਾਨ ਅਤੇ ਉਸ ਦਾ ਦੀਵਾਨ ਲੱਛਮੀ ਨਰਾਇਣ ਕਿਲ੍ਹੇ ਵਿਚ ਬੰਦ ਹੋ ਕੇ ਬੈਠ ਗਏ ਸਨ, ਜਦੋਂ ਕਿ ਦਲ ਖਾਲਸੇ ਨੇ ਸਰਹਿੰਦ ਦੇ ਸ਼ਹਿਰ ਨੂੰ ਅਤੇ ਆਲੇ-ਦੁਆਲੇ ਨੂੰ ਪੂਰੀ ਤਰ੍ਹਾਂ ਲੁੱਟ ਲਿਆ ਸੀ। ਦੂਜੇ ਪਾਸੇ ਲਾਹੌਰ ਅਤੇ ਉਸ ਦੇ ਆਲੇ-ਦੁਆਲੇ ਨੂੰ ਵੀ ਦਲ ਖਾਲਸੇ ਨੇ ਲੁੱਟ-ਪੁੱਟ ਲਿਆ ਸੀ। ਦਲ ਖਾਲਸੇ ਦੇ ਇਸ ਉਜਾੜੇ ਦੀਆਂ ਖਬਰਾਂ ਅਬਦਾਲੀ ਪਾਸ ਕੰਧਾਰ ਵਿਚ ਪਹੁੰਚ ਗਈਆਂ ਸਨ।

ਉਸ ਦਾ ਇਰਾਦਾ ਦਲ ਖਾਲਸੇ ਨੂੰ ਸਬਕ ਸਿਖਾਉਣ ਦਾ ਸੀ। ਇਸ ਲਈ ਉਹ 1762 ਦੇ ਸ਼ੁਰੂ ਵਿਚ ਕੰਧਾਰ ਤੋਂ ਚੱਲ ਪਿਆ ਅਤੇ ਬੜੀ ਹੀ ਤੇਜ਼ੀ ਨਾਲ ਮਾਰਚ ਕਰਦਾ ਹੋਇਆ ਫਰਵਰੀ ਦੇ ਸ਼ੁਰੂ ਵਿਚ ਹੀ, ਬਿਨਾਂ ਰਸਤੇ ਵਿਚ ਕਿਤੇ ਰੁਕੇ, ਇਕ ਦਮ ਸਿੰਘਾਂ ਉਪਰ ਆ ਧਮਕਿਆ। ਅਬਦਾਲੀ ਦਾ ਇਉਂ ਆ ਧਮਕਣਾ ਸਿੰਘਾਂ ਲਈ ਸੱਚਮੁੱਚ ਹੀ ਹੈਰਾਨ ਕਰਨ ਵਾਲੀ ਕਾਰਵਾਈ ਸੀ। ਦਲ ਖਾਲਸਾ ਬਿਨਾ ਕੁਝ ਸਾਂਭ-ਸੰਭਾਲ ਕੀਤੇ ਦੇ, ਮਾਲਵੇ ਵੱਲ ਨੂੰ ਚੱਲ ਪਿਆ, ਜਿਥੇ ਉਨ੍ਹਾਂ ਨੂੰ ਬਾਬਾ ਆਲਾ ਸਿੰਘ ਕੋਲੋਂ ਕੁਝ ਮਦਦ ਦੀ ਉਮੀਦ ਸੀ। ਦਲ ਖਾਲਸੇ ਦਾ ਵਹੀਰ ਅਜੇ ਮੁਸ਼ਕਲ ਨਾਲ ਕੁੱਪ-ਰਹੀੜੇ ਕੋਲ ਹੀ ਪੁੱਜਿਆ ਸੀ ਕਿ ਉਸ ਨੂੰ ਪਿੱਛੋਂ ਆ ਰਹੇ ਅਬਦਾਲੀ ਨੇ ਆ ਦਬੋਚਿਆ ਸੀ ਅਤੇ ਅੱਗੋਂ ਮਲੇਰਕੋਟਲੇ ਅਤੇ ਸਰਹਿੰਦ ਦੀਆਂ ਫੌਜਾਂ ਨੇ ਘੇਰ ਲਿਆ ਸੀ। ਖੂਬ ਗਹਿਗੱਚ ਲੜਾਈ ਹੋਈ। ਅਣਗਿਣਤ ਸਿੰਘ ਇਸ ਲੜਾਈ ਵਿਚ ਮਾਰੇ ਗਏ। ਸਿੰਘ ਲੜਦੇ-ਭਿੜਦੇ ਬਰਨਾਲੇ ਵੱਲ ਵਧ ਰਹੇ ਸਨ। ਬਰਨਾਲੇ ਤੋਂ ਬਾਬਾ ਆਲਾ ਸਿੰਘ ਪਹਿਲੋਂ ਹੀ ਅਬਦਾਲੀ ਤੋਂ ਬਚਣ ਲਈ ਆਪਣੇ ਪਰਿਵਾਰ ਅਤੇ ਖ਼ਜ਼ਾਨੇ ਨੂੰ ਲੈ ਕੇ ਸੁਨਾਮ ਤੇ ਮੂਣਕ ਵੱਲ ਚਲਿਆ ਗਿਆ ਸੀ। ਉਸ ਨੂੰ ਵੀ ਇਹ ਉਮੀਦ ਨਹੀਂ ਸੀ ਕਿ ਅਬਦਾਲੀ ਅਤੇ ਦੂਸਰੀਆਂ ਮੁਗ਼ਲ ਫੌਜਾਂ ਇਤਨੀ ਜਲਦੀ ਬਰਨਾਲੇ ਪਹੁੰਚ ਜਾਣਗੀਆਂ ਪਰ ਉਸ ਨੇ ਆਪਣੇ ਕੁਝ ਸਿੰਘ, ਦਲ ਖਾਲਸੇ ਦੇ ਵਹੀਰ ਨੂੰ ਇਧਰ ਲਿਆਉਣ ਲਈ ਭੇਜ ਦਿੱਤੇ ਸਨ ਤਾਂ ਕਿ ਕਿਤੇ ਸਿੱਖ ਵਹੀਰ ਰਾਹੋਂ ਭਟਕ ਕੇ ਦੁਸ਼ਮਣ ਦਾ ਸ਼ਿਕਾਰ ਨਾ ਬਣ ਜਾਵੇ। ਇਨ੍ਹਾਂ ਸਿੰਘਾਂ ਵਿਚ ਸੇਖੂ ਸਿੰਘ ਹੰਬਲਵਾਲਾ, ਭਾਈ ਸੰਗੂ ਸਿੰਘ ਭਾਈਕਾ ਅਤੇ ਭਾਈ ਬੁੱਢਾ ਸਿੰਘ ਸਨ। ਇਹ ਹੀ ਨੇਤਾ ਸਿੱਖ ਵਹੀਰ ਨੂੰ ਕੁਤਬਾ ਬਾਹਮਣੀ ਦੀ ਢਾਬ ਵੱਲ ਲੈ ਕੇ ਆਏ ਸਨ।[19] ਸਿੰਘਾਂ ਦਾ ਕਤਲਿਆਮ ਹੋਇਆ। ਇਸ ਕਤਲਿਆਮ ਨੂੰ ਸਿੱਖਾਂ ਦਾ ਦੂਜਾ ਅਤੇ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਜ਼ਖ਼ਮੀ ਹੋਏ ਸਿੰਘ ਬਾਬਾ ਆਲਾ ਸਿੰਘ ਦੇ ਇਲਾਕੇ ਵਿਚ ਰਹੇ ਜਿਥੇ ਉਨ੍ਹਾਂ ਦੀ ਪੂਰੀ ਸੇਵਾ ਕੀਤੀ ਗਈ।

ਬਾਬਾ ਆਲਾ ਸਿੰਘ ਅਬਦਾਲੀ ਦਾ ਮਾਤਹਿਤ ਅਧਿਕਾਰੀ ਸੀ ਪਰ ਇਸ ਹਮਲੇ ਵਿਚ ਉਸ ਨੇ ਅਬਦਾਲੀ ਦਾ ਸਾਥ ਨਹੀਂ ਦਿੱਤਾ ਸੀ। ਇਸ ਲਈ ਅਬਦਾਲੀ ਨੇ ਉਸ ਨੂੰ ਤੁਰੰਤ ਪੇਸ਼ ਹੋ ਕੇ ਆਪਣਾ ਪੱਖ ਪੇਸ਼ ਕਰਨ ਲਈ ਕਿਹਾ। ਇਹ ਸਮਾਂ ਆਲਾ ਸਿੰਘ ਲਈ ਸੱਚਮੁੱਚ ਹੀ ਬੜਾ ਭਾਰੀ ਸੰਕਟ ਵਾਲਾ ਸੀ। ਮਾਈ ਫਤਹਿ ਕੌਰ ਨੇ ਆਪਣੇ ਚੋਣਵੇਂ ਸਰਦਾਰਾਂ ਨੂੰ ਨਾਲ ਲੈ ਕੇ ਸਰਹਿੰਦ ਵਿਖੇ ਅਬਦਾਲੀ ਦੇ ਵਜ਼ੀਰ ਸ਼ਾਹ ਵਲੀ ਖਾਨ ਨਾਲ ਮਿਲ ਕੇ, ਆਲਾ ਸਿੰਘ ਦੇ ਪੇਸ਼ ਹੋਣ ਲਈ ਰਾਹ ਪੱਧਰਾ ਕੀਤਾ। ਫਲਸਰੂਪ ਬਾਬਾ ਆਲਾ ਸਿੰਘ ਅਬਦਾਲੀ ਅੱਗੇ ਪੇਸ਼ ਹੋਇਆ। ਅਹਿਮਦ ਯਾਦਗਾਰ ਦੀ ਲਿਖਤ ਅਨੁਸਾਰ ਅਬਦਾਲੀ ਨੇ ਉਸ ਦੇ ਕੇਸ ਕਤਲ ਕਰਨ ਦਾ ਹੁਕਮ ਕਰ ਦਿੱਤਾ। ਪਰ ਆਲਾ ਸਿੰਘ ਨੇ ਕਿਹਾ ਕਿ ਜੇਕਰ ਉਹ ਕੇਸਾਂ ਬਦਲੇ ਕੋਈ ਰਕਮ ਲੈਣੀ ਚਾਹੁੰਦਾ ਹੈ ਤਾਂ ਲੈ ਸਕਦਾ ਹੈ। ਅਬਦਾਲੀ ਨੇ ਕਿਹਾ ਕਿ ਕੇਸ ਰੱਖਣ ਲਈ ਉਸ ਨੂੰ ਸਵਾਂ ਲੱਖ ਰੁਪਏ ਫਾਲਤੂ ਦੇਣੇ ਪੈਣਗੇ। ਆਲਾ ਸਿੰਘ ਨੇ ਇਹ ਗੱਲ ਮੰਨ ਲਈ।[20] ਇਸ ਤਰ੍ਹਾਂ ਭਾਵੇਂ ਆਲਾ ਸਿੰਘ ਨੂੰ ਹੋਰ ਪੰਜ ਲੱਖ ਰੁਪਏ ਦੇ ਕੇ ਕਾਫੀ

ਵੱਡੀ ਰਕਮ ਹਰਜਾਨੇ ਵਜੋਂ ਅਬਦਾਲੀ ਨੂੰ ਤਾਰਨੀ ਪਈ ਸੀ ਪਰ ਉਹ ਆਪਣੇ ਇਲਾਕੇ ਦਾ ਸੁਤੰਤਰ ਹਾਕਮ ਬਣਿਆ ਰਹਿ ਗਿਆ ਸੀ। ਇਹ ਬਾਬਾ ਆਲਾ ਸਿੰਘ ਦੇ ਵਿਚਰਨ ਦਾ ਤਰੀਕਾ ਸੀ ਕਿ ਉਸ ਨੂੰ ਨਾ ਹੀ ਪਹਿਲੇ ਹਾਕਮ ਨਜ਼ਰਅੰਦਾਜ਼ ਕਰ ਸਕੇ ਸਨ ਅਤੇ ਨਾ ਹੀ ਇਸ ਸਮੇਂ ਅਬਦਾਲੀ ਨਜ਼ਰਅੰਦਾਜ਼ ਕਰ ਸਕਿਆ ਸੀ।

ਦੋ ਵਿਰੋਧੀ ਤਾਕਤਾਂ ਨੂੰ ਇਕੋ ਜਿੰਨੀ ਦੂਰੀ ਤੇ ਰੱਖਣਾ ਵੀ ਰਾਜਨੀਤੀ ਦਾ ਇਕ ਅਹਿਮ ਨੁਕਤਾ ਹੈ। ਬਾਬਾ ਆਲਾ ਸਿੰਘ ਨੇ ਇਸ ਤਰ੍ਹਾਂ ਦਾ ਰਵੱਈਆ ਮੁੱਢ ਤੋਂ ਹੀ ਅਪਣਾ ਕੇ ਰੱਖਿਆ ਸੀ। ਉਸ ਦੀ ਹਰ ਚਾਲ ਕਾਮਯਾਬ ਹੁੰਦੀ ਸੀ ਪਰ ਉਹ ਮੌਕਾਪਰੱਸਤ ਨਹੀਂ ਸੀ। ਉਸ ਨੇ ਹਮੇਸ਼ਾ ਆਪਣੇ ਵਤਨ ਦੀ ਹਕੂਮਤ ਦਾ ਸਾਥ ਦਿੱਤਾ ਸੀ। ਅਬਦਾਲੀ ਦੇ ਕਿਸੇ ਵੀ ਹਮਲੇ ਸਮੇਂ ਉਹ ਅਬਦਾਲੀ ਦੀ ਫੌਜ ਨਾਲ ਨਹੀਂ ਰਲਿਆ। ਪਾਣੀਪਤ ਦੀ ਹਾਰ ਵਿਚੋਂ ਸਿਰਫ ਬਾਬਾ ਆਲਾ ਸਿੰਘ ਹੀ ਬਚ ਕੇ ਨਿਕਲਿਆ ਸੀ। ਮਰਾਠਿਆਂ ਵਾਲੇ ਪਾਸੇ ਹਿੱਸਾ ਲੈਣ ਵਾਲੀ ਹਰ ਧਿਰ ਦਾ ਕਚਮੂਰ ਨਿਕਲ ਚੁੱਕਿਆ ਸੀ। ਇਹ ਸਿਰਫ ਬਾਬਾ ਆਲਾ ਸਿੰਘ ਹੀ ਸੀ ਜਿਹੜਾ ਮਰਾਠਿਆਂ ਦੀ ਧਿਰ ਹੋਣ ਦੇ ਬਾਵਜੂਦ ਵੀ ਅਬਦਾਲੀ ਕੋਲੋਂ ਆਪਣੀ ਸੁਤੰਤਰ ਹੋਂਦ ਅਤੇ ਆਪਣੀ ਰਿਆਸਤ ਨੂੰ ਪੂਰੀ ਤਰ੍ਹਾਂ ਬਚਾ ਗਿਆ ਸੀ।

1762 ਵਿਚ ਸੱਚਮੁਚ ਹੀ ਬਾਬਾ ਆਲਾ ਸਿੰਘ ਲਈ ਧਰਮ-ਸੰਕਟ ਦੀ ਘੜੀ ਆ ਗਈ ਸੀ। ਇਹ ਵੱਡੇ ਘੱਲੂਘਾਰੇ ਦਾ ਵਾਕਿਆ ਸੀ। ਇਸ ਸਮੇਂ ਦਲ ਖਾਲਸੇ ਦਾ ਅਬਦਾਲੀ ਦੇ ਹੱਥੋਂ ਬੜਾ ਹੀ ਤਕੜਾ ਨੁਕਸਾਨ ਕੀਤਾ ਗਿਆ ਸੀ। ਇਹ ਲੜਾਈ ਅਬਦਾਲੀ ਦੀਆਂ ਫੌਜਾਂ ਅਤੇ ਸਿੱਖਾਂ ਵਿਚਕਾਰ ਸੀ। ਪੰਜਾਬ ਦੇ ਸਾਰੇ ਨਵਾਬ, ਚੌਧਰੀ ਅਤੇ ਹੋਰ ਜਾਗੀਰਦਾਰ ਅਬਦਾਲੀ ਨਾਲ ਰਲ ਗਏ ਸਨ। ਇਥੋਂ ਤੱਕ ਕਿ ਪੰਜਾਬ ਦੇ ਪਹਾੜੀ ਹਿੰਦੂ ਰਾਜੇ ਵੀ ਅਬਦਾਲੀ ਨਾਲ ਸਨ ਪਰ ਇਕ ਬਾਬਾ ਆਲਾ ਸਿੰਘ ਸੀ ਜਿਹੜਾ ਅਬਦਾਲੀ ਦਾ ਅਧਿਕਾਰੀ ਹੋਣ ਦੇ ਬਾਵਜੂਦ ਵੀ ਅਬਦਾਲੀ ਨਾਲ ਨਹੀਂ ਸੀ ਰਲਿਆ। ਉਸ ਨੇ ਦੁੱਖਾਂ-ਦਰਦਾਂ ਨਾਲ ਪੀੜਤ ਸਿੰਘਾਂ ਲਈ ਲੰਗਰ ਲਗਾਏ ਸਨ ਅਤੇ ਆਪਣੀ ਰਿਆਸਤ ਦੇ ਹਰ ਪਿੰਡ ਵਿਚ ਦਲ ਖਾਲਸੇ ਦੇ ਜ਼ਖ਼ਮੀ ਸਿੰਘਾਂ ਨੂੰ ਆਸਰਾ ਦਿੱਤਾ ਸੀ। ਵੱਡੇ ਘੱਲੂਘਾਰੇ ਤੋਂ ਬਾਅਦ ਵੀ, ਭਾਵੇਂ ਬਾਬਾ ਆਲਾ ਸਿੰਘ ਨੇ ਅਬਦਾਲੀ ਦੀ ਸਹਾਇਤਾ ਨਹੀਂ ਕੀਤੀ ਸੀ, ਫਿਰ ਵੀ ਅਬਦਾਲੀ ਨੂੰ ਬਾਬਾ ਆਲਾ ਸਿੰਘ ਦੀ ਸੁਤੰਤਰ ਹੋਂਦ ਨੂੰ ਮਾਣਤਾ ਦੇਣੀ ਪਈ ਸੀ। ਭਾਵੇਂ ਉਸ ਨੂੰ ਕਾਫੀ ਵੱਡੀ ਰਕਮ ਮੁਆਵਜੇ ਵਜੋਂ ਅਬਦਾਲੀ ਨੂੰ ਦੇਣੀ ਪਈ ਸੀ। ਪਰ ਇਹ ਇਕ ਸਚਾਈ ਹੈ ਕਿ ਅਬਦਾਲੀ ਵਰਗਾ ਏਸ਼ੀਆ ਦਾ ਜੇਤੂ ਜਰਨੈਲ ਵੀ ਉਸ ਦੀ ਤਾਕਤ ਨੂੰ ਨਜ਼ਰਅੰਦਾਜ਼ ਨਹੀਂ ਕਰ ਸਕਦਾ ਸੀ।

14 ਜਨਵਰੀ, 1764 ਈ. ਨੂੰ ਜਦੋਂ ਦਲ ਖਾਲਸੇ ਨੇ ਸਰਦਾਰ ਆਹਲੂਵਾਲੀਆ ਦੀ ਅਗਵਾਈ ਹੇਠ ਸਰਹਿੰਦ ਉਪਰ ਹਮਲਾ ਕੀਤਾ ਤਾਂ ਬਾਬਾ ਆਲਾ ਸਿੰਘ ਵੀ ਨਾਲ ਆ ਰਲਿਆ ਸੀ। ਇਹ ਗੱਲ ਦੇਖਣ ਵਾਲੀ ਹੈ ਕਿ ਬਾਬਾ ਆਲਾ ਸਿੰਘ ਅਬਦਾਲੀ ਦਾ ਅਧਿਕਾਰੀ ਸੀ ਅਤੇ ਉਹ ਇਸ ਗੱਲ ਦੀ ਪਰਵਾਹ ਨਾ ਕਰ ਕੇ ਅਬਦਾਲੀ ਦੇ ਹੀ ਇਕ ਉੱਚ

ਅਧਿਕਾਰੀ ਨੂੰ ਮਾਰਨ ਲਈ ਆਪਣੇ ਧਰਮ-ਭਾਈਆ ਨਾਲ ਮਿਲ ਗਿਆ ਸੀ। ਜ਼ੈਨ ਖਾਨ, ਗਵਰਨਰ ਸਰਹਿੰਦ ਨੂੰ ਮਾਰ ਦਿੱਤਾ ਗਿਆ ਸੀ। ਸਰਹਿੰਦ ਨੂੰ ਇਕ ਵਾਰ ਫਿਰ ਉਜਾੜ ਦਿੱਤਾ ਗਿਅਾ ਸੀ। ਸਾਰੇ ਸਰਹਿੰਦ ਪਰਾਂਤ ਨੂੰ ਸਿੰਘ ਸਰਦਾਰਾਂ ਨੇ ਆਪਸ ਵਿਚ ਵੰਡ ਲਿਆ ਸੀ। ਬਾਬਾ ਆਲਾ ਸਿੰਘ ਨੂੰ ਵੀ ਸਰਹਿੰਦ ਪਰਾਂਤ ਵਿਚੋਂ ਕਾਫੀ ਵੱਡਾ ਇਲਾਕਾ ਮਿਲ ਗਿਆ ਸੀ। ਇਥੋਂ ਤੱਕ ਕਿ ਸਰਹਿੰਦ ਦਾ ਖਾਸ ਸ਼ਹਿਰ ਵੀ ਆਖਰਕਾਰ ਬਾਬਾ ਆਲਾ ਸਿੰਘ ਨੂੰ ਮਿਲ ਗਿਆ ਸੀ। ਇਹ ਉਸ ਦੀ ਬਹੁਤ ਵੱਡੀ ਪਰਾਪਤੀ ਸੀ। ਜੇਕਰ ਦੇਖਿਆ ਜਾਵੇ ਕਿ ਸਰਹਿੰਦ ਸ਼ਹਿਰ ਦੀ ਮੁੱਢ ਤੋਂ ਹੀ ਇਕ ਸਰਕਾਰ ਦੇ ਕੇਂਦਰ ਵਜੋਂ ਵਿਸ਼ੇਸ਼ਤਾ ਰਹੀ ਹੈ। ਇਥੇ ਰਾਜਧਾਨੀ ਕਾਇਮ ਕਰਨ ਨਾਲ ਉਸ ਦੀ ਰਿਆਸਤ ਨੂੰ ਬਹੁਤ ਤਕੜਾ ਰਾਜਨੀਤਕ ਬਲ ਮਿਲਣਾ ਸੀ। ਪਰ ਉਸ ਨੇ ਵੀ ਆਪਣੇ ਗੁਰੂ ਦੇ ਦੋ ਮਾਸੂਮ ਬੱਚਿਆਂ ਦੀ ਸ਼ਹਾਦਤ ਵਾਲੀ ਥਾਂ ਤੇ ਆਪਣੇ ਮਹਿਲ ਨਹੀਂ ਉਸਾਰੇ।

ਸਰਹਿੰਦ ਦੀ ਜਿੱਤ ਬਾਬਾ ਆਲਾ ਸਿੰਘ ਲਈ ਬੜੀ ਅਹਿਮ ਘਟਨਾ ਬਣ ਕੇ ਆਈ ਸੀ। ਇਸ ਜਿੱਤ ਨੇ ਅਤੇ ਇਸ ਸ਼ਹਿਰ ਦੀ ਪਰਾਪਤੀ ਨੇ ਬਾਬਾ ਆਲਾ ਸਿੰਘ ਅਤੇ ਉਸ ਦੇ ਰਾਜਨੀਤਕ ਇਤਿਹਾਸ ਨੂੰ ਇਕ ਨਵਾਂ ਮੋੜ ਦੇ ਦਿੱਤਾ ਸੀ। ਸਰਹਿੰਦ ਦਾ ਇਕ ਰਾਜਨੀਤਕ ਕੇਂਦਰ (ਰਾਜਧਾਨੀ) ਦੇ ਤੌਰ ਤੇ, ਖਾਤਮਾ ਹੋ ਗਿਆ ਸੀ। ਇਸ ਖਾਤਮੇ ਨੇ ਸਰਹਿੰਦ ਦੇ ਸੂਬੇਦਾਰ ਦੀ, ਬਾਬਾ ਆਲਾ ਸਿੰਘ ਦੇ ਐਨ ਗੁਆਂਢ ਵਿਚ ਲਮਕ ਰਹੀ ਤਲਵਾਰ ਨੂੰ ਖਤਮ ਕਰ ਦਿੱਤਾ ਸੀ। ਇਸ ਨਾਲ ਉਸ ਨੂੰ ਆਪਣੀ ਰਾਜਧਾਨੀ ਇੱਧਰ ਲਿਆਉਣ ਦਾ ਖਿਆਲ ਆਇਆ। ਪਟਿਆਲਾ ਵਾਲੀ ਥਾਂ, ਬਰਨਾਲਾ, ਲੌਂਗੋਵਾਲ ਜਾਂ ਭਵਾਨੀਗੜ੍ਹ ਨਾਲੋਂ ਕਿਤੇ ਜ਼ਿਆਦਾ ਵਧੀਆ ਸੀ। ਕਿਉਂਕਿ ਇਕ ਤਾਂ ਇਥੇ ਧਰਤੀ ਹੇਠਲਾ ਪਾਣੀ ਉਤਨਾ ਡੂੰਘਾ ਨਹੀਂ ਸੀ ਜਿਤਨਾ ਬਰਨਾਲੇ ਅਤੇ ਭਵਾਨੀਗੜ੍ਹ ਵਿਚ ਸੀ। ਦੂਜਾ, ਇਹ ਇਲਾਕਾ ਹਰਿਆ-ਭਰਿਆ ਸੀ, ਜਦੋਂ ਕਿ ਭਵਾਨੀਗੜ੍ਹ ਤੋਂ ਲੈ ਕੇ ਬਰਨਾਲੇ ਤੀਕ ਦਾ ਸਮੁੱਚਾ ਇਲਾਕਾ ਰੁੱਖਾ ਅਤੇ ਰੇਤਲੇ ਟਿੱਬਿਆਂ ਵਾਲਾ ਸੀ। ਤੀਜਾ, ਪਟਿਆਲੇ ਨਜ਼ਦੀਕ ਘੱਗਰ, ਸਰਸਵਤੀ, ਮਾਰਕੰਡਾ ਆਦਿ ਕਈ ਬਰਸਾਤੀ ਨਦੀਆਂ ਵਹਿੰਦੀਆਂ ਸਨ। ਇਨ੍ਹਾਂ ਬਰਸਾਤੀ ਨਦੀਆਂ ਦਾ ਇਥੋਂ ਦੀ ਖੇਤੀਬਾੜੀ ਉਪਰ ਕਾਫੀ ਪਰਭਾਵ ਸੀ। ਇਨ੍ਹਾਂ ਨਦੀਆਂ ਦੇ ਕੰਢਿਆਂ ਤੇ ਖੇਤੀ ਮੁਕਾਬਲਤਨ ਜ਼ਿਆਦਾ ਚੰਗੀ ਕੀਤੀ ਜਾ ਸਕਦੀ ਸੀ। ਪਟਿਆਲਾ, ਸ਼ੇਰਸ਼ਾਹ ਸੂਰੀ ਮਾਰਗ ਦੇ ਨੇੜੇ ਸੀ। ਇਸ ਦੇ ਨਾਲ-ਨਾਲ ਸਰਹਿੰਦ ਤੋਂ ਦਿੱਲੀ ਨੂੰ ਰਸਤਾ ਪਟਿਆਲਾ ਅਤੇ ਘੜਾਮ ਵਿਚੋਂ ਦੀ ਵੀ ਜਾਂਦਾ ਸੀ। ਸ਼ੇਰ ਸ਼ਾਹ ਸੂਰੀ ਮਾਰਗ ਅੰਬਾਲਾ ਰਾਹੀਂ ਨਵੀਂ ਦਿੱਲੀ ਨੂੰ ਜਾਂਦਾ ਸੀ। ਇਸ ਕਰਕੇ ਪਟਿਆਲਾ ਵੀ ਸਰਹਿੰਦ ਵਾਂਗ ਦਿੱਲੀ ਨੂੰ ਜਾਣ ਵਾਲੇ ਮੁੱਖ ਮਾਰਗ ਦੇ ਉਪਰ ਸੀ। ਪਹਿਲਾਂ ਸਰਹਿੰਦ ਦੇ ਸੂਬੇਦਾਰ ਦੇ ਡਰ ਕਰ ਕੇ ਪਟਿਆਲੇ ਨੂੰ ਰਾਜਧਾਨੀ ਬਦਾਉਣ ਦਾ ਫੈਸਲਾ ਨਹੀਂ ਹੋ ਸਕਿਆ ਸੀ।

ਸਰਹਿੰਦ ਨੂੰ 14 ਜਨਵਰੀ, 1764 ਨੂੰ ਜਿੱਤਿਆ ਗਿਆ ਸੀ। 12 ਫਰਵਰੀ, ਦਿਨ ਐਤਵਾਰ 1764[21] ਨੂੰ ਬਸੰਤ ਪੰਚਮੀ ਵਾਲੇ ਦਿਨ ਪਟਿਆਲੇ ਵਾਲੀ ਥਾਂ ਤੇ ਪਹਿਲੇ

ਪੱਕੇ ਕਿਲ੍ਹੇ ਦੀ ਨੀਂਹ ਰੱਖੀ ਗਈ ਸੀ। ਸਰਹਿੰਦ ਵਿਚੋਂ ਉੱਜੜੇ ਹੋਏ ਦੁਕਾਨਦਾਰਾਂ ਅਤੇ ਵਪਾਰੀਆਂ ਨੂੰ ਪਟਿਆਲਾ ਲਿਆ ਕੇ ਵਸਾਇਆ ਗਿਆ। ਇਨ੍ਹਾਂ ਦੇ ਵਸੇਬੇ ਵਾਲੇ ਬਾਜ਼ਾਰ ਨੂੰ ਸਰਹੰਦੀ ਬਾਜ਼ਾਰ ਕਿਹਾ ਜਾਣ ਲੱਗ ਪਿਆ ਸੀ। ਸਰਹਿੰਦ ਦੇ ਕੋਲੋਂ ਦੀ ਕਿਉਂਕਿ ਸ਼ਾਹੀ ਸੜਕ (ਸ਼ੇਰ ਸ਼ਾਹ ਸੂਰੀ ਮਾਰਗ) ਲੰਘਦੀ ਸੀ ਇਸ ਕਰਕੇ ਬਾਬਾ ਆਲਾ ਸਿੰਘ ਨੇ ਇਥੋਂ ਲੰਘਣ ਵਾਲੇ ਵਪਾਰੀਆਂ ਕੋਲੋਂ ਚੂੰਗੀ ਲੈਣ ਲਈ ਇਕ ਚੌਂਕੀ ਬਿਠਾ ਦਿੱਤੀ ਸੀ। ਇਸ ਚੁੰਗੀ ਰਾਹੀਂ ਜਿਹੜੀ ਆਮਦਨ ਹੁੰਦੀ ਸੀ ਉਸ ਨਾਲ ਪਟਿਆਲੇ ਦੇ ਪੱਕੇ ਕਿਲ੍ਹੇ ਦੀ ਉਸਾਰੀ ਕੀਤੀ ਜਾਣ ਲੱਗ ਪਈ ਸੀ। ਪੱਕੇ ਕਿਲ੍ਹੇ ਦਾ ਨਾਂ ਕਿਲ੍ਹਾ ਮੁਬਾਰਕ ਰੱਖਿਆ ਗਿਆ ਸੀ। ਇਸ ਦਾ ਭਾਵ ਸੀ ਕਿ ਭਾਗਾਂ ਵਾਲਾ ਕਿਲ੍ਹਾ ਜਾਂ ਵਧਾਈਆਂ ਦਾ ਪਾਤਰ ਕਿਲ੍ਹਾ। ਕਿਲ੍ਹਾ ਮੁਬਾਰਕ ਦੀ ਉਸਾਰੀ ਨਾਲ ਹੀ ਪਟਿਆਲਾ ਸ਼ਹਿਰ ਦੀ ਬੁਨਿਆਦ ਰੱਖੀ ਗਈ ਸੀ।

ਭਾਵੇਂ ਬਾਬਾ ਆਲਾ ਸਿੰਘ ਨੇ ਸਰਹਿੰਦ ਨੂੰ ਆਪਣਾ ਕੇਂਦਰ ਨਹੀਂ ਬਣਾਇਆ ਸੀ ਪਰ ਉਸ ਨੇ ਇਸ ਇਲਾਕੇ ਵਿਚ ਅਮਨ-ਅਮਾਨ ਜ਼ਰੂਰ ਸਥਾਪਤ ਕਰ ਦਿੱਤਾ ਸੀ। ਸਰਹਿੰਦ ਸ਼ਹਿਰ ਉਸੇ ਤਰ੍ਹਾਂ ਹੀ ਉੱਜੜਿਆ-ਪੁੱਜੜਿਆ ਰਿਹਾ ਸੀ। ਇਥੋਂ ਦੇ ਵਪਾਰੀ ਅਤੇ ਦੁਕਾਨਦਾਰ ਸਭ ਦੇ ਸਭ ਪਟਿਆਲੇ ਬੁਲਾ ਲਏ ਗਏ ਸਨ, ਜਿਥੇ ਕਿ ਉਨ੍ਹਾਂ ਨੇ ਸਰਹਿੰਦੀ ਬਾਜ਼ਾਰ ਦੀ ਸਥਾਪਨਾ ਕੀਤੀ ਸੀ। ਅਮਨ-ਅਮਾਨ ਦਾ ਮੰਤਵ ਇਹ ਹੀ ਸੀ ਕਿ ਇਸ ਇਲਾਕੇ ਵਿਚ ਮੁਸਲਮਾਨ ਲੋਕ ਨਿਸ਼ਚਿੰਤ ਰਹਿ ਰਹੇ ਸਨ। ਹਿੰਦੂਆਂ ਸਿੱਖਾਂ ਵੱਲੋਂ ਉਨ੍ਹਾਂ ਵੱਲ ਕਿਸੇ ਤਰ੍ਹਾਂ ਦਾ ਵੀ ਫਿਰਕੂ ਈਰਖਾ ਵਾਲਾ ਰਵੱਈਆਂ ਨਹੀਂ ਰੱਖਿਆ ਜਾਂਦਾ ਸੀ। ਇਹ ਬਾਬਾ ਆਲਾ ਸਿੰਘ ਦੀ ਪਰਾਪਤੀ ਸੀ। ਇਸ ਗੱਲ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਵੀ ਮਹਿਸੂਸ ਕੀਤਾ ਸੀ ਕਿ ਅਜਿਹੀ ਅਮਨ-ਬਹਾਲੀ ਸਿਰਫ ਬਾਬਾ ਆਲਾ ਸਿੰਘ ਕਰਕੇ ਹੀ ਸੀ। ਇਸ ਲਈ ਅਹਿਮਦ ਸ਼ਾਹ ਅਬਦਾਲੀ ਜਦੋਂ 1765 ਈ. ਵਿਚ ਸੱਤਵੀਂ ਵਾਰ ਪੰਜਾਬ ਉਪਰ ਹਮਲਾਵਰ ਹੋ ਕੇ ਆਇਆ ਸੀ ਤਾਂ ਉਸ ਨੇ ਕੁੰਜੁਪਰੇ ਤੋਂ ਵਾਪਸ ਮੁੜਦੇ ਸਮੇਂ ਸਰਹਿੰਦ ਸ਼ਹਿਰ ਵਿਚ ਆਪਣਾ ਡੇਰਾ ਲਾਇਆ ਸੀ। ਸ਼ਹਿਰ ਦੇ ਉਜਾੜੇ ਨੂੰ ਦੇਖ ਕੇ ਤਾਂ ਭਾਵੇਂ ਉਸ ਨੂੰ ਬਹੁਤ ਦੁੱਖ ਹੋਇਆ ਸੀ ਪਰ ਲੋਕਾਂ ਕੋਲੋਂ ਬਾਬਾ ਆਲਾ ਸਿੰਘ ਦੀ ਤਾਰੀਫ ਸੁਣ ਕੇ ਉਸ ਨੇ ਆਦੇਸ਼ ਦਿੱਤੇ ਸਨ ਕਿ ਉਸ ਨੂੰ ਇੱਥੇ ਬੁਲਾਇਆ ਜਾਵੇ। ਸਿੱਟੇ ਵਜੋਂ ਬਾਬਾ ਆਲਾ ਸਿੰਘ ਅਬਦਾਲੀ ਅੱਗੇ ਪੇਸ਼ ਹੋਇਆ ਅਤੇ ਦੱਸਿਆ ਕਿ ਉਸ ਦੀ ਮਨਸ਼ਾ ਤਾਂ ਸ਼ਹਿਰ ਨੂੰ ਮੁੜ ਵਸਾਉਣ ਦੀ ਹੈ ਪਰ ਦਲ ਖਾਲਸਾ ਇਹ ਕੰਮ ਨਹੀਂ ਹੋਣ ਦਿੰਦਾ। ਜੇਕਰ ਬਾਦਸ਼ਾਹ ਉਸ ਨੂੰ ਇਕ ਸਾਲ ਦਾ ਮਾਮਲਾ ਮੁਆਫ਼ ਕਰ ਦੇਵੇ ਤਾਂ ਉਹ ਸ਼ਹਿਰ ਪਹਿਲਾਂ ਵਾਂਗ ਹੀ ਵਸਦਾ-ਰਸਦਾ ਬਣ ਸਕਦਾ ਹੈ। ਅਬਦਾਲੀ ਨੇ ਇਹ ਗੱਲ ਮੰਨ ਲਈ। ਬਾਬਾ ਆਲਾ ਸਿੰਘ ਨੂੰ ਉਸ ਦੇ ਆਪਣੇ ਇਲਾਕਾ ਦਾ, ਸਮੇਤ ਸਰਹਿੰਦ ਸ਼ਹਿਰ ਦੇ, ਇਕ ਪੂਰੀ ਤਰ੍ਹਾਂ ਖੁਦਮੁਖ਼ਤਿਆਰ ਹਾਕਮ ਥਾਪ ਦਿੱਤਾ। ਇਸ ਦੀ ਨਿਸ਼ਾਨੀ ਵਜੋਂ ਉਸ ਨੂੰ ਇਕ ਕੀਮਤੀ ਖਿੱਲਤ, ਰਾਜਗੀ ਦੀ ਸੰਨਦ, ਧੌਂਸਾ, ਝੰਡਾ (ਤਬਲ-ਓ-ਆਲਮ) ਦਿੱਤਾ ਗਿਆ। ਇਸ ਤਰ੍ਹਾਂ ਬਾਬਾ ਆਲਾ ਸਿੰਘ ਨੇ ਬਿਲਕੁਲ ਇਕ ਸੂਝ-ਬੂਝ ਵਾਲਾ ਰਾਜਨੀਤਕ ਪੈਂਤੜਾ ਅਖ਼ਤਿਆਰ ਕਰਦੇ ਹੋਏ ਨੇ ਆਪਣੇ ਆਪ ਨੂੰ

ਕਾਨੂੰਨ ਦੇ ਹਰ ਪੱਖੋਂ ਇਕ ਸੁਤੰਤਰ ਹਾਕਮ ਦਾ ਦਰਜਾ ਹਾਸਲ ਕਰ ਲਿਆ ਸੀ। ਇਸ ਗੱਲ ਦਾ ਭਾਵੇਂ ਦਲ ਖਾਲਸਾ ਦੇ ਕੁਝ ਨੇਤਾਵਾਂ ਨੇ ਬੁਰਾ ਮਨਾਇਆ ਸੀ ਕਿ ਬਾਬਾ ਆਲਾ ਸਿੰਘ ਨੇ ਸਿੰਘ ਹੋਣ ਦੇ ਨਾਤੇ ਇਕ ਮੁਸਲਮਾਨ ਬਾਦਸ਼ਾਹ ਦੀ ਅਧੀਨਗੀ ਕਿਉਂ ਕਬੂਲੀ ਹੈ? ਇਤਰਾਜ਼ ਕਰਨ ਵਾਲਿਆਂ ਵਿਚ ਪਰਮੁੱਖ ਤੌਰ ਤੇ ਭੰਗੀ ਸਰਦਾਰ ਹੀ ਸਨ। ਅਸਲ ਵਿਚ ਇਹ ਇਤਰਾਜ਼ ਈਰਖਾ ਵਿਚੋਂ ਪੈਦਾ ਹੋਏ ਸਨ। ਬਾਬਾ ਆਲਾ ਸਿੰਘ ਨੇ ਆਪਣਾ ਕੋਈ ਜ਼ਿਆਦਾ ਨੁਕਸਾਨ ਕਰਵਾਏ ਬਿਨਾ ਉਹ ਸਭ ਕੁਝ ਹਾਸਲ ਕਰ ਲਿਆ ਸੀ ਜਿਸ ਨੂੰ ਹਾਸਲ ਕਰਨ ਲਈ ਹੋਰਨਾਂ ਸਿੰਘ ਸਰਦਾਰਾਂ ਨੇ ਹੱਦੋਂ-ਵੱਧ ਨੁਕਸਾਨ ਉਠਾਇਆ ਸੀ। ਸਰਦਾਰ ਹਰੀ ਸਿੰਘ ਭੰਗੀ ਦੀ ਅਗਵਾਈ ਹੇਠ ਦਲ ਖਾਲਸੇ ਦਾ ਇਕ ਹਿੱਸਾ ਬਾਬਾ ਆਲਾ ਸਿੰਘ ਦੇ ਖਿਲਾਫ ਲੜਾਈ ਕਰਨ ਲਈ ਪਟਿਆਲੇ ਦੇ ਨੇੜੇ (ਲੰਗ-ਚਲੈਲਾ ਕੋਲ) ਪਹੁੰਚ ਗਿਆ ਸੀ। ਬਾਬਾ ਆਲਾ ਸਿੰਘ ਨੇ ਬੜੀ ਕੋਸ਼ਿਸ਼ ਕੀਤੀ ਸੀ ਦਲ ਖਾਲਸੇ ਦੇ ਸਰਦਾਰਾਂ ਨੂੰ ਸਮਝਾਉਣ ਦੀ ਕਿ ਉਸ ਨੇ ਜੋ ਕੁਝ ਵੀ ਲਿਆ ਹੈ ਉਸ ਦਾ ਦਲ ਖਾਲਸੇ ਨੂੰ ਕੋਈ ਨੁਕਸਾਨ ਨਹੀਂ ਹੈ। ਉਸ ਨੇ ਸਭ ਕੁਝ ਮੁਗਲ ਅਤੇ ਪਠਾਣ ਅਧਿਕਾਰੀਆਂ ਦੀ ਕੀਮਤ ਤੇ ਲਿਆ ਹੈ। ਫਿਰ ਵੀ ਲੜਾਈ ਹੋ ਗਈ ਸੀ ਅਤੇ ਸ. ਹਰੀ ਸਿੰਘ ਭੰਗੀ ਪਹਿਲੇ ਹੱਲੇ ਵਿਚ ਹੀ ਮਾਰਿਆ ਗਿਆ ਸੀ। ਇਸ ਹਮਲੇ ਦਾ ਜਦੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਪਤਾ ਲੱਗਿਆ ਤਾਂ ਉਹ ਝੱਟਪੱਟ ਹੀ ਦੋਹਾਂ ਦਲਾਂ ਵਿਚਕਾਰ ਪਹੁੰਚ ਗਿਆ ਅਤੇ ਦੋਵਾਂ ਧਿਰਾਂ ਨੂੰ ਲੜਾਈ ਕਰਨ ਤੋਂ ਰੋਕ ਦਿੱਤਾ।

ਇਉਂ 1765 ਈ. ਵਿਚ ਜਿਉਂ ਹੀ ਪੰਜਾਬ ਦੀ ਧਰਤੀ ਉਪਰ ਦਲ ਖਾਲਸੇ ਨੇ ਮਿਸਲਾਂ ਦੇ ਨਾਂ ਹੇਠ ਖਾਲਸਾ ਰਾਜ ਦੀ ਸਥਾਪਨਾ ਕੀਤੀ ਤਾਂ ਬਾਬਾ ਆਲਾ ਸਿੰਘ ਨੇ ਵੀ ਉਸੇ ਤਰ੍ਹਾਂ ਆਪਣੀ ਫੂਲਕੀਆਂ ਮਿਸਲ ਦੀ ਸੁਤੰਤਰ ਰਿਆਸਤ ਕਾਇਮ ਕਰ ਲਈ ਸੀ। ਬਾਬਾ ਆਲਾ ਸਿੰਘ ਦੀ ਚਾਲ ਰਾਜਨੀਤਕ ਪੈਂਤੜੇ ਵਾਲੀ ਸੀ, ਜਦੋਂ ਕਿ ਦਲ ਖਾਲਸਾ ਦੀ ਚਾਲ ਧਾਰਮਿਕ ਜਜ਼ਬਿਆਂ ਅਧੀਨ ਨਿਰੋਲ ਹਥਿਆਰਬੰਦ ਸੰਘਰਸ਼ ਕਰਨ ਵਾਲੀ ਸੀ। ਰਾਜਨੀਤਕ ਪੈਂਤੜੇ ਅਧੀਨ ਸਮੇਂ ਅਨੁਸਾਰ ਕੁਝ ਐਸੇ ਵੀ ਸਮਝੌਤੇ ਕਰਨੇ ਪੈਂਦੇ ਹਨ ਜਿਹੜੇ ਪਸੰਦੀਦੇ ਨਹੀਂ ਵੀ ਹੁੰਦੇ ਪਰ ਦੂਜੇ ਪਾਸੇ ਹਥਿਆਰਬੰਦ ਸੰਘਰਸ਼ ਦੌਰਾਨ ਅਨੇਕਾਂ ਵਾਰ ਹੱਦੋਂ-ਵੱਧ ਜਾਂ ਜ਼ਰੂਰਤ ਨਾਲੋਂ ਜ਼ਿਆਦਾ ਵੀ ਨੁਕਸਾਨ ਉਠਾਉਣਾ ਪੈਂਦਾ ਸੀ। ਬਾਬਾ ਆਲਾ ਸਿੰਘ ਦੀ ਨੀਤੀ ਸਮਝੌਤੇ ਵਾਲੀ ਸੀ ਪਰ ਦਲ ਖਾਲਸਾ ਦੀ ਨਿਰੋਲ ਹੱਠ ਭਰੀ ਸੀ। ਬਾਬਾ ਆਲਾ ਸਿੰਘ ਅਤੇ ਦਲ ਖਾਲਸਾ ਵਿਚਕਾਰ ਕੇਵਲ ਇਹੋ ਹੀ ਫਰਕ ਸੀ, ਬਾਕੀ ਸਭ ਕੁਝ ਸਾਂਝਾ ਸੀ। ਬਾਬਾ ਆਲਾ ਸਿੰਘ ਦੇ ਜੀਵਨ ਦੀ ਸਭ ਤੋਂ ਵੱਧ ਕੇ ਮਹੱਤਵਪੂਰਨ ਗੱਲ ਇਹ ਹੈ ਕਿ ਉਹ ਕਦੇ ਵੀ ਅਤੇ ਕਿਸੇ ਤਰ੍ਹਾਂ ਵੀ ਦਲ ਖਾਲਸੇ ਨਾਲ ਟਕਰਾਅ ਵਿਚ ਨਹੀਂ ਆਇਆ ਸੀ।

ਇਸ ਤਰ੍ਹਾਂ 1765 ਦਾ ਸਾਲ ਬਾਬਾ ਆਲਾ ਸਿੰਘ ਦੇ ਜੀਵਨ ਦਾ ਬੜਾ ਹੀ ਅਹਿਮ ਸਾਲ ਸੀ। ਉਸ ਨੇ ਉਹ ਸਭ ਕੁਝ ਪਰਾਪਤ ਕਰ ਲਿਆ ਸੀ ਜਿਹੜਾ ਇਕ ਸੁਤੰਤਰ ਹਾਕਮ ਨੂੰ ਲੋੜੀਂਦਾ ਹੁੰਦਾ ਹੈ। ਪਰ ਉਹ ਆਪਣੀ ਲੰਮੀ ਉਮਰ ਦਾ ਆਨੰਦ ਨਹੀਂ ਪਰਾਪਤ

ਕਰ ਸਕਿਆ। ਅਬਦਾਲੀ ਦੇ ਵਾਪਸ ਜਾਣ ਤੋਂ ਬਾਅਦ, ਜਦੋਂ ਦਲ ਖਾਲਸੇ ਦੇ ਸਾਰੇ ਜੱਥੇ ਆਪੋ-ਆਪਣਾ ਰਾਜ ਸਥਾਪਤ ਕਰਨ ਦੀਆਂ ਕੋਸ਼ਿਸ਼ਾਂ ਵਿਚ ਸਨ ਅਤੇ ਪਟਿਆਲਾ ਰਿਆਸਤ ਨੂੰ ਵੀ ਅਜੇ ਹੋਰ, ਬਾਬਾ ਆਲਾ ਸਿੰਘ ਦੀ ਜ਼ਰੂਰਤ ਸੀ, ਅਗਸਤ ਦੇ ਸ਼ੁਰੂ ਵਿਚ ਬਾਬਾ ਆਲਾ ਸਿੰਘ ਸਖ਼ਤ ਬਿਮਾਰ ਹੋ ਗਏ ਅਤੇ ਇਹ ਬੁਖਾਰ ਉੱਤਰਿਆ ਨਹੀਂ। ਅਖੀਰ 7 ਅਗਸਤ, 1765 ਨੂੰ ਆਪ ਸਦਾ ਦੀ ਨੀਂਦ ਸੌਂ ਗਏ ਸਨ। ਆਪ ਦਾ ਅੰਤਿਮ ਸੰਸਕਾਰ ਕਿਲ੍ਹਾ ਮੁਬਾਰਕ ਤੋਂ ਥੋੜ੍ਹੀ ਹੀ ਵਿੱਥ ਤੇ ਬਾਹਰਵਾਰ ਕੀਤਾ ਗਿਆ। ਇਥੇ ਪਿੱਛੋਂ ਬੜੀ ਹੀ ਸੁੰਦਰ ਸਮਾਧ ਤਿਆਰ ਕਰਵਾਈ ਗਈ ਸੀ। ਅੱਗੇ ਤੋਂ ਪਟਿਆਲੇ ਦੇ ਹਰ ਹਾਕਮ ਦਾ ਸੰਸਕਾਰ ਇਥੇ ਹੀ ਕੀਤਾ ਜਾਣ ਲੱਗ ਪਿਆ ਸੀ। ਇਸ ਥਾਂ ਨੂੰ ਅੱਜ ਕੱਲ ਸ਼ਾਹੀ ਸਮਾਧਾਂ ਕਿਹਾ ਜਾਂਦਾ ਹੈ। ਸਮਾਧ ਬਣਾਉਣ ਬਾਰੇ ਪਟਿਆਲੇ ਵਿਚ ਇਹ ਪਰੰਪਰਾ ਹੈ ਕਿ ਸਮਾਧ ਸਿਰਫ ਪੋਤਰਾ ਹੀ ਬਣਵਾਵੇਗਾ। ਬਾਬਾ ਆਲਾ ਸਿੰਘ ਦੀ ਸਮਾਧ ਕਿਉਂਕਿ ਉਨ੍ਹਾਂ ਦੇ ਪੋਤਰੇ ਅਮਰ ਸਿੰਘ ਨੇ ਬਣਵਾਈ ਸੀ, ਸ਼ਾਇਦ ਇਸ ਕਰਕੇ ਇਹ ਪਰੰਪਰਾ ਚੱਲ ਪਈ ਹੈ। ਜਿਹੜਾ ਵੀ ਪਟਿਆਲੇ ਦਾ ਮਹਾਰਾਜਾ ਗੁਜ਼ਰਿਆ ਸੀ, ਉਸ ਦਾ ਇਥੇ ਹੀ ਸੰਸਕਾਰ ਕੀਤਾ ਗਿਆ ਸੀ। ਉਸ ਦੀ ਸੰਸਕਾਰ ਵਾਲੀ ਥਾਂ ਤੇ ਉਸ ਦਾ ਪੋਤਰਾ ਹੀ ਉਸ ਦੀ ਯਾਦ ਵਿਚ ਸਮਾਧ ਤਿਆਰ ਕਰਵਾਉਂਦਾ ਹੈ।

ਬਾਬਾ ਆਲਾ ਸਿੰਘ ਦਾ ਸਾਰਾ ਜੀਵਨ ਹੀ ਸੰਘਰਸ਼ ਭਰਿਆ ਸੀ। ਉਸ ਨੇ ਕਮਾਲ ਦੀ ਰਾਜਨੀਤੀ ਅਪਣਾ ਕੇ ਰੱਖੀ ਸੀ। ਉਸ ਦਾ ਸਾਰਾ ਆਲਾ-ਦੁਆਲਾ ਮੁਸਲਮਾਨ ਹਾਕਮਾਂ ਨਾਲ ਘਿਰਿਆ ਹੋਇਆ ਸੀ। ਉਹ ਇਕੱਲਾ ਸਿੱਖ ਸਰਦਾਰ ਸੀ। ਉਸ ਨੇ ਆਪਣਾ ਰਾਜਸੀ ਜੀਵਨ ਸਿਰਫ ਸਾਢੇ ਤਿੰਨ ਪਿੰਡਾਂ ਦੀ ਮਾਲਕੀ ਨਾਲ ਸ਼ੁਰੂ ਕੀਤਾ ਸੀ ਅਤੇ 1761 ਵਿਚ ਉਸ ਨੇ ਅਹਿਮਦ ਸ਼ਾਹ ਅਬਦਾਲੀ ਪਾਸੋਂ 726 ਪਿੰਡਾਂ ਦੀ ਸਰਦਾਰੀ ਹਾਸਲ ਕਰ ਲਈ ਸੀ ਅਤੇ 1765 ਵਿਚ ਉਹ ਹੋਰ ਵੀ ਜ਼ਿਆਦਾ ਵਿਸ਼ਾਲ ਰਿਆਸਤ ਦਾ ਸੁਤੰਤਰ ਹਾਕਮ ਬਣ ਗਿਆ ਸੀ। ਇਹ ਸਾਰੀ ਪਰਾਪਤੀ ਉਸ ਦੀ ਆਪਣੀ ਸੀ। ਉਸ ਨੂੰ ਆਪਣੇ ਸਮੇਂ ਦਾ ਇਤਨਾ ਗਯਾਨ ਸੀ ਕਿ ਉਹ ਹਰ ਪਲ ਦੀ ਨਜ਼ਾਕਤ ਨੂੰ ਸਮਝਦਾ ਸੀ। ਹਰ ਘਟਨਾ ਵਿਚੋਂ ਉਹ ਤਾਕਤਵਰ ਹੋ ਕੇ ਨਿਕਲਦਾ ਸੀ, ਹਰ ਧਿਰ ਨੂੰ ਉਹ ਖੁਸ਼ ਰੱਖਦਾ ਸੀ ਅਤੇ ਹਰ ਬਿਪਤਾ ਦਾ ਮੁਕਾਬਲਾ ਕਰਨ ਲਈ ਤਿਆਰ ਰਹਿੰਦਾ ਸੀ। ਇਹ ਉਸ ਦੀ ਸਿਆਣਪ ਸੀ, ਦੂਰਦਰਿਸ਼ਟੀ ਸੀ ਅਤੇ ਰਾਜਨੀਤੀ ਸੀ।

## ਟਿੱਪਣੀਆਂ ਤੇ ਹਵਾਲੇ

2. ਕਰਮ ਸਿੰਘ ਹਿਸਟੋਰੀਅਨ, *ਪੂਰਵਅੰਕਤ*, ਪੰਨਾ 79
3. ਉਕਤ, ਪੰਨਾ 80
4. ਉਕਤ, ਪੰਨੇ 85-86
5. ਗਿਆਨ ਸਿੰਘ, *ਤਵਾਰੀਖ ਰਾਜ ਖਾਲਸਾ* (ਪੱਥਰ ਛਾਪ) ਸਿਆਲਕੋਟ, 1894 ਈ., ਪੰਨਾ 134
6. ਉਕਤ, ਪੰਨਾ 136
7. ਕਰਮ ਸਿੰਘ ਹਿਸਟੋਰੀਅਨ, ਪੰਨੇ 125-26
8. ਤਵਾਰੀਖ ਰਾਜ ਖਾਲਸਾ, ਪੰਨਾ 134
9. ਗਿਆਨ ਸਿੰਘ, ਪੰਨਾ 675 ਅਤੇ ਕਰਮ ਸਿੰਘ ਹਿਸਟੋਰੀਅਨ, ਪੰਨੇ 140-41
10. ਪੂਰਵਅੰਕਤ, ਪੰਨੇ 140-41
11. ਉਕਤ, ਪੰਨਾ 146
12. ਉਕਤ, ਪੰਨਾ 147
13. *Op.cit.*, pp. 20-21
14. ਤਵਾਰੀਖ ਰਾਜ ਖਾਲਸਾ, ਪੰਨਾ 676
15. *Patiala and its Historical Surroundings*, p. 22
16. Hari Ram Gupta, *History of the Sikhs*, Vol. II, New Delhi, 1978, p. 131
17. See also Kirpal Singh, *op.cit.*, p. 104
18. *Ibid.*, p. 105
19. ਕਰਮ ਸਿੰਘ ਹਿਸਟੋਰੀਅਨ, ਪੰਨੇ 201-02
20. ਤਾਰੀਖ਼-ਏ-ਸਲਾਤੀਨ-ਏ-ਅਫ਼ਗਾਨਾਂ, ਪੰਨਾ 125, ਕਿਰਪਾਲ ਸਿੰਘ ਦੇ ਹਵਾਲੇ ਅਨੁਸਾਰ, *ਪੂਰਵਅੰਕਤ*, ਪੰਨਾ 110
21. ਕਰਮ ਸਿੰਘ ਹਿਸਟੋਰੀਅਨ, ਪੰਨੇ 210

# ਅੰਤਿਕਾ 5
# ਜੰਗਨਾਮਾ ਕਾਜ਼ੀ ਨੂਰ ਮੁਹੰਮਦ

ਜਦੋਂ ਅਹਿਮਦ ਸ਼ਾਹ ਅਬਦਾਲੀ 1764 ਵਿਚ ਸੱਤਵੀਂ ਵਾਰ ਪੰਜਾਬ ਉਪਰ ਹਮਲਾ ਕਰਨ ਆਇਆ ਸੀ ਤਾਂ ਉਸ ਨਾਲ ਕਾਜ਼ੀ ਨੂਰ ਮੁਹੰਮਦ ਨਾਂ ਦਾ ਇਕ ਲਿਖਾਰੀ ਵੀ ਆਇਆ ਸੀ। ਅਸਲ ਵਿਚ ਕਾਜ਼ੀ ਨੂਰ ਮੁਹੰਮਦ ਕਲਾਤ ਦੇ ਬਲੋਚ ਹਾਕਮ ਮੀਰ ਨਸੀਰ ਖਾਨ ਦਾ ਮਾਤਹਿਤ ਅਧਿਕਾਰੀ ਸੀ। ਮੀਰ ਨਸੀਰ ਖਾਨ ਨੂੰ ਅਬਦਾਲੀ ਨੇ ਆਪਣੇ ਨਾਲ ਚੱਲਣ ਲਈ ਤਿਆਰ ਕੀਤਾ ਸੀ। ਮੀਰ ਨਸੀਰ ਖਾਂ ਨੂੰ ਕਾਜ਼ੀ ਨੂਰ ਮੁਹੰਮਦ ਨੇ ਕਿਹਾ ਕਿ ਉਹ ਉਸ ਨੂੰ ਵੀ ਨਾਲ ਲੈ ਚੱਲੇ ਤਾਂ ਕਿ ਉਹ ਮੀਰ ਨਸੀਰ ਖਾਨ ਦੀਆਂ ਬਹਾਦੁਰੀਆਂ ਦਾ ਬਿਰਤਾਂਤ ਨਾਲ ਦੀ ਨਾਲ ਲਿਖਦਾ ਰਹੇ। ਮੀਰ ਨਸੀਰ ਖਾਨ ਨੂੰ ਵੀ ਇਹ ਗੱਲ ਚੰਗੀ ਲੱਗੀ ਸੀ। ਇਸ ਤਰ੍ਹਾਂ ਮੀਰ ਨਸੀਰ ਖਾਨ ਦੀ ਬਹਾਦੁਰੀ ਨੂੰ ਲਿਖਣ ਲਈ ਨਾਲ ਆਇਆ ਲੇਖਕ, ਸਿੰਘਾਂ ਦੀ ਬਹਾਦੁਰੀ ਦੇਖ ਕੇ ਦੰਗ ਰਹਿ ਗਿਆ ਸੀ। ਸਿੰਘਾਂ ਦੀਆਂ ਅਨੇਕਾਂ ਝੜੱਪਾਂ ਮੀਰ ਨਸੀਰ ਖਾਨ ਨਾਲ ਵੀ ਹੋਈਆਂ ਸਨ ਅਤੇ ਅਬਦਾਲੀ ਨਾਲ ਵੀ। ਹਰ ਝੜੱਪ ਵਿਚ ਸਿੰਘ ਸ਼ੇਰਾਂ ਵਾਂਗ ਗਰਜ ਕੇ ਲੜਦੇ ਸਨ। ਕਾਜ਼ੀ ਨੂਰ ਮੁਹੰਮਦ ਨੇ ਜਿੰਨੀਆਂ ਵੀ ਇਹ ਝੜੱਪਾਂ ਦੇਖੀਆਂ ਉਨ੍ਹਾਂ ਵਿਚ ਉਹ ਸਿੰਘਾਂ ਦੀ ਬਹਾਦੁਰੀ ਤੋਂ ਬਹੁਤ ਪਰਭਾਵਿਤ ਹੋਇਆ ਸੀ। ਇਸ ਲਈ ਉਸ ਨੇ ਜੋ ਬਿਰਤਾਂਤ ਸੱਤਵੇਂ ਹਮਲੇ ਦਾ ਆਪਣੀ ਕਲਮ ਰਾਹੀਂ ਲਿਖਿਆ, ਉਸ ਦੇ ਦੋ ਅਧਿਆਏ 41ਵਾਂ ਅਤੇ 42ਵਾਂ ਸਿਰਫ਼ ਸਿੰਘਾਂ ਦੀ ਬਹਾਦੁਰੀ ਦੀ ਪਰਸੰਸ਼ਾ ਵਿਚ ਹੀ ਲਿਖੇ ਗਏ ਹਨ। ਇਸ ਸਮੁੱਚਾ ਬਿਰਤਾਂਤ ਅੱਖੀਂ ਦੇਖਿਆ ਅਤੇ ਕੰਨੀਂ ਸੁਣਿਆ ਹੋਇਆ ਹੈ। ਸਭ ਤੋਂ ਵੱਧ ਕੇ ਇਹ ਗੱਲ ਕਿ ਇਹ ਬਿਰਤਾਂਤ ਸਿੰਘਾਂ ਦੇ ਦੁਸ਼ਮਣ ਲੇਖਕ ਵੱਲੋਂ ਹੈ। ਇਤਿਹਾਸਕ ਤੌਰ ਤੇ ਇਸ ਦੀ ਬਹੁਤ ਹੀ ਜ਼ਿਆਦਾ ਮਹੱਤਤਾ ਹੈ। ਇਸ ਦਾ ਪੰਜਾਬੀ ਤਰਜਮਾ, ਜੋ ਡਾ. ਗੰਡਾ ਸਿੰਘ ਜੀ ਦਾ ਕੀਤਾ ਹੋਇਆ ਹੈ। (*ਸਰਦਾਰ ਜੱਸਾ ਸਿੰਘ ਆਹਲੂਵਾਲੀਆ*, ਪੰਨੇ 163-166) ਇਥੇ ਪਾਠਕਾਂ ਦੀ ਸਹੂਲਤ ਲਈ ਇਸ ਨੂੰ ਹੂਬਹੂ ਦਿੱਤਾ ਜਾ ਰਿਹਾ ਹੈ :

> 'ਸਗਾਂ' (ਕੁੱਤਿਆਂ) ਨੂੰ 'ਸਗ' (ਕੁੱਤੇ) ਨਾ ਕਹੋ ਕਿਉਂਕਿ ਇਹ ਸ਼ੇਰ ਹਨ ਅਤੇ ਮਰਦਾਨਗੀ ਦੇ ਮੈਦਾਨ ਵਿਚ ਸ਼ੇਰਾਂ ਵਾਂਗ ਦਲੇਰ ਹਨ।
>
> ਰਣ ਦਾ ਉਹ ਸੂਰਮਾ ਜੋ ਲੜਾਈ ਵਿਚ ਸ਼ੇਰ ਵਾਂਗੂੰ ਬੁੱਕੇ ਕਿਵੇਂ 'ਸਗ' ਹੋ ਸਕਦਾ ਹੈ ? ਜੇ ਤੈਨੂੰ ਲੜਾਈ ਦਾ ਸਬਕ ਸਿੱਖਣ ਦੀ ਇੱਛਾ ਹੈ ਤਾਂ ਆ ਅਤੇ ਰਣ ਭੂਮੀ

ਵਿਚ ਇਨ੍ਹਾਂ ਦੇ ਸਾਹਮਣੇ ਹੈ।

ਉਹ ਤੈਨੂੰ ਜੰਗ ਦੇ ਅਜਿਹੇ ਢੰਗ ਵਿਖਾਉਣਗੇ ਕਿ ਸਾਰੇ ਵਾਹ ਵਾਹ ਪਏ ਆਖਣਗੇ।

ਹੇ ਤਲਵਾਰੀਏ, ਜੇ ਤੂੰ ਲੜਾਈ ਦਾ ਹੁੰਨਰ ਸਿੱਖਣਾ ਚਾਹੁੰਦਾ ਹੈਂ ਤਾਂ ਇਨ੍ਹਾਂ ਪਾਸੋਂ ਸਿੱਖ ਕਿ ਕਿਵੇਂ ਮਰਦਾਂ ਵਾਂਗ ਵੈਰੀ ਦੇ ਸਾਹਮਣੇ ਹੋਣਾ ਚਾਹੀਦਾ ਹੈ ਅਤੇ ਲੜਾਈ ਵਿਚੋਂ ਕਿਵੇਂ ਆਪਣੇ ਆਪ ਨੂੰ ਸਾਫ਼ ਬਚਾ ਕੇ ਲਿਜਾਣਾ ਚਾਹੀਦਾ ਹੈ।

'ਸਿੰਘ' ਇਨ੍ਹਾਂ ਦਾ ਲਕਬ ਹੈ, ਇਹ ਜਾਣ ਲੈਣਾ ਚਾਹੀਦਾ ਹੈ। ਇਹ ਨਿਆਉਂ ਦੀ ਗੱਲ ਨਹੀਂ ਕਿ ਇਹ (ਸ਼ਬਦ 'ਸਿੰਘ') ਨੂੰ 'ਸਗ' (ਅਰਥਾਤ ਕੁੱਤਾ) ਪੜ੍ਹਿਆ ਜਾਏ।

ਐ ਜਵਾਨ, ਜੇ ਤੈਨੂੰ ਨਹੀਂ ਪਤਾ (ਤਾਂ ਸੁਣ), ਹਿੰਦੁਸਤਾਨੀ ਬੋਲੀ ਵਿਚ 'ਸਿੰਘ' ਦੇ ਅਰਥ 'ਸ਼ੇਰ' ਹਨ। ਲੜਾਈ ਵਿਚ ਤਾਂ ਇਹ ਸੱਚਮੁੱਚ ਹੀ ਸ਼ੇਰ ਹਨ ਅਤੇ ਮੌਜ ਮੇਲੇ ਸਮੇਂ ਹਾਤਮ ਤੋਂ ਭੀ ਵੱਧ ਹਨ।

ਜਦ ਇਹ ਹੱਥ ਵਿਚ ਹਿੰਦੁਸਤਾਨੀ ਤਲਵਾਰ ਫੜ ਲੈਂਦੇ ਹਨ ਤਾਂ ਹਿੰਦ ਤੋਂ ਸਿੰਧ ਦੇਸ਼ ਤੱਕ ਮਾਰ ਕਰਦੇ ਚਲੇ ਜਾਂਦੇ ਹਨ।

ਕੋਈ ਆਦਮੀ ਇਨ੍ਹਾਂ ਦੇ ਸਾਹਮਣੇ ਅੜ ਨਹੀਂ ਸਕਦਾ, ਭਾਵੇਂ ਉਹ ਕਿੱਡਾ ਹੀ ਜ਼ੋਰ ਵਾਲਾ ਕਿਉਂ ਨਾ ਹੋਵੇ।

ਜਦ ਇਹ ਹੱਥ ਵਿਚ ਨੇਜ਼ਾ ਫੜ ਲੈਂਦੇ ਹਨ ਤਾਂ ਵੈਰੀ ਦੀ ਫੌਜ ਵਿਚ ਭਾਜੜ ਪਾ ਦਿੰਦੇ ਹਨ।

ਜਦ ਉਹ ਨੇਜ਼ੇ ਦੀ ਤਿੱਖੀ ਨੋਕ ਆਸਮਾਨ ਵੱਲ ਚੁਕਦੇ ਹਨ ਤਾਂ ਇਹ ਕੋਹ ਕਾਫ਼ ਪਹਾੜ ਨੂੰ ਵੀ ਚੀਰ ਦਿੰਦੇ ਹਨ।

ਜਦ ਇਹ ਕਮਾਨ ਦਾ ਚਿੱਲਾ ਚੜ੍ਹਾਉਂਦੇ ਹਨ ਅਤੇ ਵੈਰੀ ਦੀ ਜਾਨ ਕੱਢ ਲੈਣ ਵਾਲਾ ਤੀਰ ਉਸ ਵਿਚ ਰਖਦੇ ਹਨ ਅਤੇ ਉਨ੍ਹਾਂ ਦੀ ਕਮਾਨ ਦਾ ਚਿੱਲਾ ਜਦ (ਖਿੱਚਿਆ ਹੋਇਆ) ਕੰਨ ਤੱਕ ਪੁਜਦਾ ਹੈ ਤਾਂ ਵੈਰੀ ਦੇ ਸਰੀਰ ਨੂੰ ਕਾਂਬਾ ਛਿੜ ਪੈਂਦਾ ਹੈ।

ਜਦ ਇਨ੍ਹਾਂ ਦਾ ਜੰਗੀ-ਕੁਹਾੜਾ ਲੋਹੇ ਦੀ ਸੰਜੋਅ ਪਰ ਪੈਂਦਾ ਹੈ ਤਾਂ ਵੈਰੀ ਦੇ ਸਰੀਰ ਦੀ ਸੰਜੋਅ ਹੀ ਉਸ ਦਾ ਕੱਫ਼ਨ ਬਣ ਜਾਂਦੀ ਹੈ।

ਸਰੀਰ ਕਰਕੇ ਇਨ੍ਹਾਂ ਵਿਚੋਂ ਹਰ ਇਕ ਪਹਾੜ ਜੈਸਾ ਹੈ ਅਤੇ ਸ਼ਾਨ (ਡੀਲ ਡੌਲ) ਵਿਚ ਪੰਜਾਹ ਆਦਮੀਆਂ ਤੋਂ ਭੀ ਵੱਧ ਹੈ।

ਜੋ ਬਹਿਰਾਮ ਗੋਰ ਜੰਗਲੀ ਗਧਿਆਂ ਨੂੰ ਮਾਰ ਲੈਂਦਾ ਸੀ ਅਤੇ ਸ਼ੇਰਾਂ ਦੀਆਂ ਚੀਕਾਂ ਕਢਾ ਦਿੰਦਾ ਸੀ, ਜੇ ਉਹ ਬਹਿਰਾਮ ਗੋਰ ਇਨ੍ਹਾਂ ਦੇ ਸਾਹਮਣੇ ਆ ਜਾਏ ਤਾਂ ਬਹਿਰਾਮ ਭੀ ਇਨ੍ਹਾਂ ਦੇ ਸਾਹਮਣੇ ਸਿਰ ਨੀਵਾਂ ਕਰ ਦੇਵੇ।

ਇਹ ਹਥਿਆਰ ਛੌਡ ਕੇ ਲੜਾਈ ਸਮੇਂ ਜਦ ਬੰਦੂਕ ਹੱਥ ਵਿਚ ਫੜ ਲੈਂਦੇ ਹਨ, ਤਾਂ ਸ਼ੇਰਾਂ ਵਾਂਗੂ ਬੁੱਕਦੇ, ਨਾਹਰੇ ਮਾਰਦੇ ਅਤੇ ਛਾਲਾਂ ਮਾਰਦੇ ਮੈਦਾਨ ਵਿਚ ਆਉਂਦੇ ਹਨ।

ਕਈਆਂ ਦੀਆਂ ਛਾਤੀਆਂ ਚੀਰ ਦਿੰਦੇ ਹਨ ਅਤੇ ਅਨੇਕਾਂ ਦਾ ਖ਼ੂਨ ਮਿੱਟੀ ਵਿਚ ਮਿਲਾ ਦਿੰਦੇ ਹਨ।

ਤੂੰ ਇਉਂ ਸਮਝ ਕਿ ਇਹ ਬੰਦੂਕ ਪੁਰਾਣੇ ਸਮੇਂ ਵਿਚ ਇਨ੍ਹਾਂ ਸਗਾਂ ਦੀ ਕਾਢ ਹੀ ਹੈ, ਹਕੀਮ ਲੁਕਮਾਨ ਦੀ ਨਹੀਂ।

ਬੰਦੂਕਚੀ ਤਾਂ ਭਾਵੇਂ ਹੋਰ ਭੀ ਬਥੇਰੇ ਹਨ, ਪਰ ਇਸ ਦੀ (ਵਰਤੋਂ ਦੇ) ਹੁਨਰ ਨੂੰ ਇਨ੍ਹਾਂ ਨਾਲੋਂ ਵੱਧ ਹੋਰ ਕੋਈ ਨਹੀਂ ਜਾਣਦਾ।

ਅੱਗੇ, ਪਿੱਛੇ, ਸੱਜੇ, ਖੱਬੇ ਇਹ ਸੈਂਕੜੇ ਗੋਲੀਆਂ ਲਗਾਤਾਰ ਦਾਗੀ ਜਾਂਦੇ ਹਨ।

ਜੇ ਤੈਨੂੰ ਮੇਰੇ ਕਹੇ ਉਤੇ ਯਕੀਨ ਨਹੀਂ ਤਾਂ ਤੇਗਾਂ ਵਾਹੁਣ ਵਾਲੇ ਸੂਰਮਿਆਂ ਪਾਸੋਂ ਪੁੱਛ ਵੇਖ ਕਿ ਉਹ ਇਸ ਤੋਂ ਭੀ ਵੱਧ ਦੱਸਣਗੇ ਅਤੇ ਇਨ੍ਹਾਂ ਦੀ ਲੜਾਈ ਨੂੰ ਆਫ਼ਰੀਨ (ਸ਼ਾਬਾਸ਼) ਕਹਿਣਗੇ।

(ਮੇਰੀ) ਇਸ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ ਜਿਹੜੇ ਇਨ੍ਹਾਂ ਨਾਲ ਰਣ ਭੂਮੀ ਵਿਚ ਲੜੇ ਹਨ।

ਜੇ ਇਨ੍ਹਾਂ ਦੀਆਂ ਫੌਜਾਂ ਵਿਚ ਭਾਜੜ ਭੀ ਪੈ ਜਾਏ, ਤਾਂ ਭੀ ਐ ਜਵਾਨ, ਇਸ ਨੂੰ ਭਾਜੜ ਨਾ ਸਮਝੀਂ, ਕਿਉਂਕਿ ਇਹ ਭੀ ਇਨ੍ਹਾਂ ਦੀ ਲੜਾਈ ਦਾ ਇਕ ਦਾਉ ਹੈ।

ਇਨ੍ਹਾਂ ਦੇ ਇਸ (ਜਾਲ) ਤੋਂ ਬਚੋ, ਵਾਰ-ਵਾਰ ਬਚੋ।

ਇਨ੍ਹਾਂ ਦਾ ਇਹ ਦਾਉ ਇਸ ਲਈ ਹੈ ਕਿ ਵੈਰੀ ਗਾਫ਼ਲ ਹੋ ਕੇ ਗੁੱਸੇ ਵਿਚ ਆ ਕੇ ਇਨ੍ਹਾਂ ਦੇ ਪਿੱਛੇ ਦੌੜਦਾ ਹੈ ਅਤੇ ਆਪਣੇ ਲਸ਼ਕਰ ਦੀ ਸਹਾਇਤਾ ਤੋਂ ਦੂਰ ਨਿਕਲ ਜਾਂਦਾ ਹੈ, ਤਾਂ ਇਹ ਪਿੱਛੇ ਨੂੰ ਮੂੰਹ ਕਰ ਕੇ ਮੁੜ ਪੈਂਦੇ ਹਨ ਅਤੇ (ਰੋਹ ਵਿਚ ਆਏ ਹੋਏ) ਇਹ ਪਾਣੀ ਨੂੰ ਵੀ ਅੱਗ ਲਾ ਦਿੰਦੇ ਹਨ।

ਕੀ ਤੂੰ ਨਹੀਂ ਸੀ ਵੇਖਿਆ ਕਿ ਲੜਾਈ ਵਿਚ ਇਹ (ਮੀਰ ਨਸੀਰ) ਖਾਨ ਦੇ ਅੱਗੋਂ ਧੋਖਾ ਦੇਣ ਲਈ ਭੱਜ ਨਿਕਲੇ ਸਨ ਅਤੇ ਫੇਰ ਖਾਨ ਵੱਲ ਨੂੰ ਪਿੱਛੇ ਮੁੜ ਪਏ ਸਨ ਅਤੇ ਉਸ ਨੂੰ ਆਪਣੇ ਘੇਰੇ ਵਿਚ ਲੈ ਲਿਆ ਸੀ।

ਤਦ ਉਹ ਸਤਕਾਰ ਜੋਗ ਸੂਰਮਾ ਆਪਣੇ ਘੋੜੇ ਤੋਂ ਉੱਤਰ ਪਿਆ ਅਤੇ ਤੀਰ ਅਤੇ ਗੋਲੀ ਚਲਾਉਣ ਲੱਗ ਪਿਆ ਅਤੇ ਬਹਾਦਰੀ ਨਾਲ ਉਨ੍ਹਾਂ ਦੇ ਘੇਰੇ 'ਚੋਂ ਬਾਹਰ ਨਿਕਲਿਆ।

ਤੂੰ, ਐ ਸੂਰਮੇ, ਆਪ ਹੀ ਇਨ੍ਹਾਂ ਦੀ ਲੜਾਈ ਬਾਬਤ ਨਿਆਉਂ ਕਰ।

ਇਨ੍ਹਾਂ ਦੀ ਇਕ ਫੌਜ ਨੇ ਮੁਲਤਾਨ ਤੱਕ ਜਾ ਧਾਈ ਕੀਤੀ ਸੀ ਅਤੇ ਅੰਦਰ ਜਾ ਕੇ ਸਾਰਾ ਸ਼ਹਿਰ ਲੁੱਟ ਲਿਆ ਸੀ।

ਇਹ ਸਗ ਉਥੋਂ ਬੇਅੰਤ ਮਾਲ ਲੈ ਗਏ ਸਨ, ਦਿਲ ਨਹੀਂ ਮੰਨਦਾ ਜੋ ਕੁਝ ਇਨ੍ਹਾਂ ਸਗਾਂ ਉਥੇ ਕੀਤਾ,

ਰੱਬ ਨੇ ਜਦ ਤੋਂ ਇਹ ਸੰਸਾਰ ਸਾਜਿਆ ਹੈ ਕਿਸੇ ਨੂੰ ਯਾਦ ਨਹੀਂ ਕਿ ਕਿਸੇ ਨੇ ਮੁਲਤਾਨ ਪਰ ਅਜਿਹਾ ਹੱਲਾ ਕੀਤਾ ਹੋਵੇ।

ਪਰ ਜਦ ਰੱਬ ਦੀ ਮਰਜ਼ੀ ਹੀ ਇਸ ਤਰ੍ਹਾਂ ਸੀ, ਤਾਂ ਸਾਨੂੰ ਉਸ ਦੀ ਰਜ਼ਾ ਵਿਚ ਹੀ ਰਾਜ਼ੀ ਰਹਿਣਾ ਹੋਇਆ।

ਉਨ੍ਹਾਂ ਦੀ ਲੜਾਈ ਤੋਂ ਬਿਨਾਂ ਇਕ ਹੋਰ ਗੱਲ ਸੁਣੋ, ਜਿਸ ਵਿਚ ਇਹ ਹੋਰ ਸਭ ਸੂਰਮਿਆਂ ਨਾਲੋਂ ਅੱਗੇ ਹਨ।

ਇਹ ਉਸ ਬੰਦੇ ਨੂੰ, ਜੋ ਲੜਾਈ ਵਿਚ ਹਥਿਆਰ ਰੱਖ ਦੇਵੇ, ਕਦੇ ਭੀ ਨਹੀਂ ਮਾਰਦੇ ਅਤੇ ਨਾ ਹੀ ਭੱਜ ਨਿਕਲੇ ਨੂੰ ਰੋਕਣ ਜਾਂਦੇ ਹਨ।

ਲੁੱਟ ਵਿਚ ਉਹ ਕਿਸੇ ਜ਼ਨਾਨੀ ਦਾ ਧਨ ਅਤੇ ਗਹਿਣੇ ਨਹੀਂ ਲੈਂਦੇ, ਭਾਵੇ ਉਹ ਸਵਾਣੀ ਹੈ, ਭਾਵੇਂ ਗੋਲੀ-ਬਾਂਦੀ।

ਇਨ੍ਹਾਂ ਸਗਾਂ ਵਿਚ ਵਿਭਚਾਰ ਭੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਭੈੜੀਆਂ ਰਗਾਂ ਵਾਲਿਆਂ ਵਿਚ ਚੋਰੀ ਹੈ।

ਜਨਾਨੀ ਨੂੰ, ਭਾਵੇਂ ਜਵਾਨ ਹੈ ਭਾਵੇਂ ਬੁੱਢੀ, ਇਹ ਬੁੱਢੀ ਬੋਲ ਕੇ ਕਹਿੰਦੇ ਹਨ ਕਿ ਇਕ ਪਾਸੇ ਹਟ ਜਾ।

ਹਿੰਦੁਸਤਾਨੀ ਬੋਲੀ ਵਿਚ 'ਬੁੱਢੀ' ਦੇ ਅਰਥ ਹਨ ਵਡੇਰੀ ਉਮਰ ਵਾਲੀ ਤ੍ਰੀਮਤ।

ਇਨ੍ਹਾਂ ਵਿਚ ਨਾ ਚੋਰੀ ਹੈ ਅਤੇ ਨਾ ਹੀ ਇਨ੍ਹਾਂ ਵਿਚ ਕੋਈ ਸੰਨ੍ਹਾਂ ਮਾਰਨ ਵਾਲਾ ਹੈ।

ਵਿਭਚਾਰੀ ਅਤੇ ਸੰਨ੍ਹਾਂ ਮਾਰਨ ਵਾਲੇ ਨਾਲ ਇਹ ਮਿੱਤਰਤਾ ਨਹੀਂ ਰਖਦੇ, ਭਾਵੇਂ ਇਨ੍ਹਾਂ ਦੀਆਂ ਹੋਰ ਗੱਲਾਂ ਠੀਕ ਨਹੀਂ।

ਹੇ ਨਾਮਵਰ (ਸੱਜਨ), ਜੇ ਇਨ੍ਹਾਂ ਦੇ ਧਰਮ ਸੰਬੰਧੀ ਤੈਨੂੰ ਪਤਾ ਨਹੀਂ, ਮੈਂ ਤੈਨੂੰ ਦਸਦਾ ਹਾਂ,

ਕਿ ਇਹ ਸਿੱਖ ਗੁਰੂ ਦੇ ਚੇਲੇ ਹਨ ਜੋ ਕਿ ਉਹ ਨੇਕ-ਬਖਤ ਬਜ਼ੁਰਗ ਚੱਕ (ਗੁਰੂ-ਚੱਕ, ਅੰਮ੍ਰਿਤਸਰ) ਵਿਚ ਹੋਇਆ ਹੈ।

ਉਸ ਤੋਂ ਪਿੱਛੋਂ ਉਸ ਦਾ ਖ਼ਲੀਫਾ (ਗੱਦੀ ਨਸ਼ੀਨ) ਗੋਬਿੰਦ ਸਿੰਘ ਹੋਇਆ ਹੈ ਜਿਸ ਤੋਂ ਇਨ੍ਹਾਂ ਨੂੰ 'ਸਿੰਘ' ਪਦਵੀ ਮਿਲੀ ਹੈ।

ਇਹ 'ਸਗ' ਹਿੰਦੂਆਂ ਵਿਚੋਂ ਨਹੀਂ ਹਨ। ਇਨ੍ਹਾਂ ਭੈੜਿਆਂ ਦਾ ਰਾਹ ਵੱਖਰਾ ਹੀ ਹੈ।

ਚੂੰਕਿ ਤੈਨੂੰ ਸਿੱਖਾਂ ਦੇ ਕੰਮਾਂ ਦਾ ਪਤਾ ਲੱਗ ਗਿਆ ਹੈ, ਹੁਣ, ਐ ਨਾਮਵਰ, ਉਨ੍ਹਾਂ ਦੇ ਇਲਾਕਿਆਂ ਬਾਬਤ ਸੁਣ, ਕਿ ਕਿਵੇਂ ਇਨ੍ਹਾਂ ਨੇ ਪੰਜਾਬ ਨੂੰ ਵੰਡ ਲਿਆ ਹੈ ਅਤੇ ਹਰ ਬੁੱਢੇ ਅਤੇ ਜਵਾਨ ਨੂੰ ਦੇ ਦਿੱਤਾ ਹੈ।

# ਪੁਸਤਕ ਸੂਚੀ

## (ਪੰਜਾਬੀ)

ਅਸਰਾਰਿ ਸਮਦੀ (ਪੰਜਾਬੀ ਤਰਜਮਾ: ਜਨਕ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972.

ਅਹਿਮਦ ਸ਼ਾਹ ਬਟਾਲਵੀ, *ਤਾਰੀਖ਼-ਏ-ਪੰਜਾਬ* (ਰਚਨ ਕਾਲ 1824 ਈ. ਅਤੇ ਅਨੁਵਾਦਕ ਗੁਰਬਖਸ਼ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969.

ਅਮਰ ਸਿੰਘ ਗਿਆਨੀ, *ਸਿੱਖ ਇਤਿਹਾਸ* (1968), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1998.

ਅਮਰ ਨਾਥ, ਦਿਵਾਨ, *ਜ਼ਫਰਨਾਮਾ ਮਹਾਰਾਜਾ ਰਣਜੀਤ ਸਿੰਘ* (ਸੰ.), ਸੀਤਾ ਰਾਮ ਕੋਹਲੀ, ਪੰਜਾਬ ਯੂਨੀਵਰਸਿਟੀ, ਲਾਹੌਰ, 1928 ਅਤੇ ਡਾ. ਕਿਰਪਾਲ ਸਿੰਘ ਦੁਆਰਾ ਸੰਪਾਦਤ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1983.

ਈਸ਼ਰ ਸਿੰਘ ਨਾਰਾ, ਗਿਆਨੀ, *ਸਫਰਨਾਮਾ ਤੇ ਜਫਰਨਾਮਾ (ਗੁਰੂ ਗੋਬਿੰਦ ਸਿੰਘ ਸਾਹਿਬ ਜੀ)*, ਪ੍ਰਕਾਸ਼ਕ ਲੇਖਕ ਖੁਦ, 11/3287 ਦੇਹਲੀ ਗੇਟ, ਦਿੱਲੀ-6, 1971.

ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰ. ਪਿਆਰਾ ਸਿੰਘ ਪਦਮ), ਕਲਮ ਮੰਦਰ, ਪਟਿਆਲਾ, 1986.

ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.

ਸ਼ਮਸ਼ੇਰ ਸਿੰਘ ਅਸ਼ੋਕ (ਸੰ.), *ਪ੍ਰਾਚੀਨ ਵਾਰਾਂ ਤੇ ਜੰਗਨਾਮੇ*, ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ, 1997.

ਸ਼ਰਧਾ ਰਾਮ ਫਿਲੌਰੀ, *ਸਿੱਖਾਂ ਦੇ ਰਾਜ ਦੀ ਵਿਥਿਆ*, ਲੁਧਿਆਣਾ, 1868.

ਸਾਕੀ ਮੁਸਤਾਅਦ ਖਾਨ, *ਮਆਸਰ-ਏ-ਆਲਮਗੀਰੀ* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977.

ਸੁਖਦਿਆਲ ਸਿੰਘ, *ਬੰਦਾ ਸਿੰਘ ਬਹਾਦੁਰ ਨਾਲ ਸਬੰਧਤ ਲਿਖਤਾਂ ਦਾ ਆਲੋਚਨਾਤਮਕ ਵਿਵੇਚਨ*, ਗੁਰੂ ਨਾਨਕ ਦੇਵ ਮਿਸ਼ਨ, ਸਿਰੀਜ਼, ਪਟਿਆਲਾ, 1994.

ਸੁਖਦਿਆਲ ਸਿੰਘ, *ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ*, ਪੰਜਾਬੀ

ਯੂਨੀਵਰਸਿਟੀ, ਪਟਿਆਲਾ, 2003.

ਸੁਖਦਿਆਲ ਸਿੰਘ, *ਪਹਿਲੇ ਖਾਲਸਾ ਰਾਜ ਦੀ ਰਾਜਧਾਨੀ-ਕਿਲ੍ਹਾ ਲੋਹਗੜ੍ਹ*, ਪਟਿਆਲਾ, 2003.

ਸੁਖਦਿਆਲ ਸਿੰਘ, *ਚੱਪੜ-ਚਿੜੀ ਦੀ ਲੜਾਈ ਅਤੇ ਖਾਲਸਾ ਰਾਜ ਦੀ ਸਥਾਪਨਾ*, ਪਟਿਆਲਾ, 2009.

ਸੁਜਾਨ ਰਾਏ ਭੰਡਾਰੀ, *ਖੁਲਾਸਤੁਤ ਤਵਾਰੀਖ਼ (1696-97)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.

ਸੁੰਦਰ ਸਿੰਘ ਗਿਆਨੀ, *ਬਾਬਾ ਗੁਰਬਖਸ਼ ਸਿੰਘ ਬੰਦਾ ਬਹਾਦੁਰ*, ਸਿੱਖ ਰਿਲੀਜਸ ਬੁੱਕ ਸੁਸਾਇਟੀ, ਲਾਹੌਰ, ਖਾਲਸਾ ਸੰਮਤ 460.

ਸੁਰਜੀਤ ਸਿੰਘ ਪੰਛੀ, *ਬੰਦਾ ਸਿੰਘ ਬਹਾਦਰ : ਜੀਵਨ, ਸੰਘਰਸ਼ ਅਤੇ ਪ੍ਰਾਪਤੀਆਂ*, ਮਾਨਸਾ, 2006

ਸੋਹਣ ਸਿੰਘ ਸੀਤਲ, *ਬੰਦਾ ਸਿੰਘ ਸ਼ਹੀਦ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1946, 1988 ਅਤੇ 1996.

ਸੋਹਣ ਲਾਲ ਸੂਰੀ, *ਉਮਦਾ ਤਵਾਰੀਖ* (ਪੰਜਾਬੀ ਤਰਜਮਾ), ਦਫਤਰ ਦੂਜਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985.

*ਸੰਘੋਲ*, (ਸਰਵੇ ਪੁਸਤਕ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1980.

ਸੰਤ ਸਿੰਘ ਸੇਖੋਂ, *ਬੰਦਾ ਬਹਾਦਰ* (ਨਾਟਕ), ਲਾਹੌਰ ਬੁੱਕ ਸ਼ਾਪ, ਲੁਧਿਆਣਾ, 1985.

ਸੰਤੋਖ ਸਿੰਘ ਭਾਈ, *ਸ੍ਰੀ ਗੁਰ ਪ੍ਰਤਾਪਿ ਸੂਰਜ ਉਦੈ ਗ੍ਰੰਥ* (ਸੰ. ਭਾਈ ਵੀਰ ਸਿੰਘ), ਖਾਲਸਾ ਸਮਾਚਾਰ, ਅੰਮ੍ਰਿਤਸਰ, 1926-34.

ਹਰਚੰਦ ਸਿੰਘ ਸਰਹਿੰਦੀ, ਬਾਬਾ ਬੰਦਾ ਸਿੰਘ ਬਹਾਦੁਰ, ਲੋਕਗੀਤ ਪਰਕਾਸ਼ਨ, ਚੰਡੀਗੜ੍ਹ, 2007

ਹੋਤੀ, ਪ੍ਰੇਮ ਸਿੰਘ ਬਾਵਾ, *ਪੰਜਾਬ ਦਾ ਸਮਾਜਕ ਇਤਿਹਾਸ* (ਸੰ. ਫੌਜਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2001

ਕਨ੍ਹੱਈਆ ਲਾਲ, *ਤਾਰੀਖ਼-ਏ-ਪੰਜਾਬ* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968

ਕਪੂਰ ਸਿੰਘ ਸਿਰਦਾਰ, *ਸਾਚੀ ਸਾਖੀ*, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ 1993 ਅਤੇ 1996.

ਕਰਤਾਰ ਸਿੰਘ ਗਿਆਨੀ, *ਨਿਰਭੈ ਯੋਧਾ (ਬੰਦਾ ਸਿੰਘ ਬਹਾਦੁਰ)*, ਅੰਮ੍ਰਿਤਸਰ, 1930.

ਕਰਮ ਸਿੰਘ ਹਿਸਟੋਰੀਅਨ, *ਜੀਵਨ ਬ੍ਰਿਤਾਂਤ ਬਾਬਾ ਬੰਦਾ ਬਹਾਦੁਰ, ਅਰਥਾਤ ਬੰਦਾ ਬਹਾਦੁਰ ਕੌਣ ਥਾਂ ?* ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, 1907.

ਕਰਮ ਸਿੰਘ ਹਿਸਟੋਰੀਅਨ, *ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ*, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, 1908 (ਰੀਪ੍ਰਿੰਟ).

ਕਾਨ੍ਹ ਸਿੰਘ ਨਾਭਾ, ਭਾਈ, *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960 ਅਤੇ 1990.

ਕੇਸਰ ਸਿੰਘ ਛਿੱਬਰ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰ. ਡਾ. ਰਤਨ ਸਿੰਘ ਜੱਗੀ) *ਪਰਖ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972.

ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਪੰਜਾਬੀ ਯੂਨੀਵਰਸਿਟੀ ਪਟਿਆਲਾ, 1968.

ਕੌਰ ਸਿੰਘ, ਅਕਾਲੀ-ਨਿਹੰਗ, *ਹਜ਼ੂਰੀ ਸਾਥੀ ਤਖ਼ਤ ਸੱਚ ਖੰਡ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਜੀ ਦੇ ਜ਼ਿੰਮੇਵਾਰ ਕਾਰਕੁਨ ਆਦਿ ਚੱਕਾਰ*, ਕਸ਼ਮੀਰ, 1934.

ਕਿਰਪਾਲ ਸਿੰਘ ਡਾ., *ਜੀਵਨ ਬ੍ਰਿਤਾਂਤ ਬਾਬਾ ਆਲਾ ਸਿੰਘ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2002

ਗਯਾਨ ਸਿੰਘ ਗਯਾਨੀ, *ਸ੍ਰੀ ਗੁਰੂ ਪੰਥ ਪ੍ਰਕਾਸ਼* (ਪੱਥਰ ਛਾਪ, ਦੂਜੀ), ਅੰਮ੍ਰਿਤਸਰ, 1889 ਈ.

........., *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ.

.........., *ਤਵਾਰੀਖ ਸਮਸ਼ੇਰ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ.

ਗਰਜਾ ਸਿੰਘ, ਗਿਆਨੀ (ਸੰ.), *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1961.

ਗਰੇਵਾਲ, ਜੇ.ਐਸ., *ਖਾਲਸਾ: ਇਤਿਹਾਸ ਅਤੇ ਵਿਚਾਰਧਾਰਾ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2002.

ਗੁਰਚਰਨ ਸਿੰਘ, ਵਿਦਿਆ ਸਾਗਰ ਸੂਰੀ, *ਪੀਰ ਬੁੱਧੂ ਸ਼ਾਹ*, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਚੰਡੀਗੜ੍ਹ, 1966.

ਗੁਰਦੇਵ ਸਿੰਘ ਦਿਓਲ, *ਬੰਦਾ ਸਿੰਘ ਬਹਾਦਰ : ਇਕ ਜੀਵਨੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989

ਗੁਰਬਖਸ਼ ਸਿੰਘ, *ਬੰਦਾ ਬਹਾਦੁਰ*, ਸਿੱਖ ਰਿਲੀਜਸ ਬੁੱਕ ਸੁਸਾਇਟੀ, ਲਾਹੌਰ, 1912.

ਗੋਵਿੰਦ ਸਿੰਘ, ਨਿਰਮਲ ਉ ਾਂਗੀ, *ਇਤਿਹਾਸ ਗੁਰੂ ਖਾਲਸਾ* (1925 ਈ.), ਸੰਪਾਦਕ ਪ੍ਰਿਥੀਪਾਲ ਸਿੰਘ ਕਪੂਰ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991, 2000.

ਗੰਡਾ ਸਿੰਘ, ਬੰਦਾ ਬਹਾਦੁਰ, *ਤਜ਼ਕਿਰਾ-ਏ-ਬਾਬਾ ਬੰਦਾ ਸਿੰਘ ਸ਼ਹੀਦ* (ਅੰਗਰੇਜ਼ੀ ਦੀ ਲਿਖਤ ਤੋਂ ਉਰਦੂ ਵਿਚ ਕੀਤਾ ਗਿਆ ਤਰਜਮਾ), ਸਿੱਖ ਯੂਥ ਲੀਗ, ਅੰਮ੍ਰਿਤਸਰ, 1934.

ਗੰਡਾ ਸਿੰਘ, *ਗੁਰੂ ਗੋਬਿੰਦ ਸਿੰਘ ਕਾ ਦੱਖਣ ਕਾ ਸਫ਼ਰ*, ਅੰਮ੍ਰਿਤਸਰ, 1937 (ਉਰਦੂ).

ਗੰਡਾ ਸਿੰਘ, 'ਬੰਦਾ ਸਿੰਘ ਬਹਾਦੁਰ ਕੇ ਮੁਤੱਲਕ ਚੰਦ ਏਕ ਅਹਿਮ ਬਾਤੇਂ' (ਉਰਦੂ), *ਸ਼ੇਰੇ ਪੰਜਾਬ*, ਲਾਹੌਰ, ਜਨਵਰੀ 30, 1944.

ਗੰਡਾ ਸਿੰਘ, 'ਬੰਦਾ ਬਹਾਦੁਰ ਦਾ ਅਸਲੀ ਨਾਮ ਬੰਦਾ ਸਿੰਘ ਸੀ ਗੁਰਬਖਸ਼ ਸਿੰਘ ਨਹੀਂ' *ਪਰਭਾਤ* (ਰੋਜ਼ਾਨਾ), ਅੰਮ੍ਰਿਤਸਰ, 1936 ਅਤੇ *ਅਕਾਲੀ ਪੱਤ੍ਰਕਾ*, ਜੁਲਾਈ 12, 1936.

ਗੰਡਾ ਸਿੰਘ, *ਸਿੱਖ ਇਤਿਹਾਸ ਬਾਰੇ*, ਲਾਹੌਰ, 1942.

ਗੰਡਾ ਸਿੰਘ, *ਸਿੱਖ ਇਤਿਹਾਸ ਵੱਲ*, ਪੰਜ ਦਰਿਆ, ਲਾਹੌਰ, 1946.

ਗੰਡਾ ਸਿੰਘ, *ਬੰਦਾ ਸਿੰਘ ਬਹਾਦੁਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990.

ਗੋਕਲ ਚੰਦ ਨਾਰੰਗ, *ਸਿੱਖ ਮੱਤ ਦਾ ਪਰਿਵਰਤਨ* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990

ਜੋਗਿੰਦਰ ਸਿੰਘ, 'ਲੋਕ ਪੱਖੀ ਸਿੱਖ ਰਾਜ ਦੀ ਨੀਂਹ ਰੱਖਣ ਵਾਲਾ ਅਤੇ ਖਾਲਸਾਈ ਸਿੱਕਾ ਜਾਰੀ ਕਰਨ ਵਾਲਾ', *ਸਪੋਕਸਮੈਨ*, 9(10), ਅਕਤੂਬਰ, 2002, ਪੰਨੇ 31-34.

ਜੋਗਿੰਦਰ ਸਿੰਘ, 'ਸੁਦੇਸ਼ੀ ਲੋਕ ਰਾਜ ਦੀ ਨੀਂਹ ਰੱਖੀ ਬਾਬਾ ਬੰਦਾ ਸਿੰਘ ਬਹਾਦੁਰ ਨੇ' *ਸੱਚਖੰਡ ਪੱਤਰ*, 29(2), ਨਵੰਬਰ, 2002, ਪੰਨੇ 12-17.

ਜਗਜੀਤ ਸਿੰਘ, *ਸਿੱਖ ਇਨਕਲਾਬ*, ਨਵਯੁਗ ਪ੍ਰੈਸ, ਦਿੱਲੀ, 1982

ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ: 1469-1765*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999.

ਦੌਲਤ ਰਾਏ, *ਸ਼ਹੀਦ-ਉਲ-ਖਾਲਸਾ ਬੰਦਾ ਬਹਾਦੁਰ* (ਉਰਦੂ), ਜ.ਸ. ਸੰਤ ਸਿੰਘ ਐਂਡ ਸੰਨਜ਼, ਲਾਹੌਰ (ਮਿਤੀ ਨਹੀਂ)।

ਨਾਹਰ ਸਿੰਘ ਗਿਆਨੀ, 'ਸ੍ਰੀ ਹਜ਼ੂਰ ਸਾਹਿਬ ਨਾਂਦੇੜ', *ਅਸਲੀ ਕੌਮ ਦਰਦ*, ਲਾਹੌਰ, ਅਕਤੂਬਰ, 1928.

.........., 'ਸਰਹਿੰਦ', *ਅਸਲੀ ਕੌਮ ਦਰਦ*, ਲਾਹੌਰ, ਅਗਸਤ 29, ਸਤੰਬਰ, 10, ਦਿਸੰਬਰ 31, 1928.

ਨਿਹਾਲ ਗੁਰਮੁਖ ਸਿੰਘ ਬਾਵਾ, ਖੁਰਸ਼ੀਦ ਖਾਲਸਾ (ਉਰਦੂ), ਲਾਹੌਰ ਅਤੇ ਜਲੰਧਰ, 1892.

ਪਿਆਰਾ ਸਿੰਘ ਪਦਮ (ਸੰ.), *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸਿੰਘ ਬਰੱਦਰਜ, ਅੰਮ੍ਰਿਤਸਰ, 1997

ਪਿਆਰਾ ਸਿੰਘ ਪਦਮ (ਸੰ.), *ਪ੍ਰਾਚੀਨ ਸੌ ਸਾਖੀ* (ਗੁਰ ਰਤਨਮਾਲ), ਕਮਲ

ਮੰਦਰ, ਪਟਿਆਲਾ, 1983.
ਬਲਵੰਤ ਸਿੰਘ ਬੋਹੜੂ, *ਬਾਬਾ ਬੰਦਾ ਸਿੰਘ ਬਹਾਦਰ ਦਾ ਬ੍ਰਿਤਾਂਤ ਤੇ ਦ੍ਰਿਸ਼ਟਾਂਤ*, ਖਾਲਸਾ ਪੰਥ ਪ੍ਰਕਾਸ਼ਨ, ਅੰਮ੍ਰਿਤਸਰ, 2006
ਬੂਟੇ ਸ਼ਾਹ, *ਪੰਜਾਬ ਦੀ ਜੋਗਰਾਫ਼ਯਾਈ ਤਵਾਰੀਖ* (ਸੰ. ਅਹਿਮਦ ਸਲੀਮ), ਲੋਕਗੀਤ ਪਰਕਾਸ਼ਨ, ਚੰਡੀਗੜ੍ਹ, 2007
ਮੱਲ ਸਿੰਘ, 'ਬਾਬਾ ਬੰਦਾ ਸਿੰਘ ਬਹਾਦੁਰ ਬਨਾਮ ਬੰਦਾ ਬੈਰਾਗੀ', *ਗੁਰਮਤਿ ਪ੍ਰਕਾਸ਼*, 46(9), ਦਸੰਬਰ, 2002, ਪੰਨੇ 39-43.
*ਮਾਖਜ਼ਿ-ਤਵਾਰੀਖ਼-ਏ-ਸਿੱਖਾਂ* (ਸੰ. ਗੰਡਾ ਸਿਘ), ਖਾਲਸਾ ਕਾਲਜ, ਅੰਮ੍ਰਿਤਸਰ, 1949.
ਮਜੂਮਦਾਰ, ਆਰ.ਸੀ., ਐਚ.ਸੀ.ਚੌਧਰੀ ਕੇ.ਕੇ. ਚੌਧਰੀ ਅਤੇ ਕੇ.ਕੇ. ਦੱਤ, *ਭਾਰਤ ਦਾ ਬ੍ਰਿਹਤ ਇਤਿਹਾਸ*, ਭਾਗ ਦੂਜਾ, (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.
ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸੰਪਾਦਿਤ ਭਾਈ ਵੀਰ ਸਿੰਘ, *ਖਾਲਸਾ ਸਮਾਚਾਰ*, ਅੰਮ੍ਰਿਤਸਰ, 1962; ਸੰਪਾਦਿਤ ਡਾ. ਜੀਤ ਸਿੰਘ ਸੀਤਲ, ਸ਼ਿਰਮੋਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1981 ਅਤੇ ਸੰ. ਡਾ. ਬਲਵੰਤ ਸਿੰਘ ਢਿੱਲੋਂ, ਸਿੰਘ ਬਰੱਦਰਜ਼, ਅੰਮ੍ਰਿਤਸਰ, 2004.
ਰਾਏ ਕਾਲੀ ਰਾਏ ਸਾਹਿਬ ਤੇ ਮੁਨਸ਼ੀ ਤੁਲਸੀ ਰਾਮ, *ਪੰਜਾਬ ਦੀ ਸੈਰ*, (1849 ਈ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988.
ਰਾਧਾ ਕਿਸ਼ਨ, *ਗੌਸਾ-ਏ-ਪੰਜਾਬ*, ਪੰਜਾਬੀ ਪਰੈਸ, ਲਾਹੌਰ, 1861 (ਉਰਦੂ)
ਰਾਮ ਕਿਸ਼ਨ, ਹਕੀਮ, *ਜਨਮ ਸਾਖੀ ਗੁਰੂ ਗੋਬਿੰਦ ਸਿੰਘ ਜੀ ਕੀ* (ਉਰਦੂ), ਪ੍ਰਕਾਸ਼ ਸਟੀਮ ਪ੍ਰੈਸ, ਲਾਹੌਰ, 1919.
ਵਾਸਦੇਵ ਸਿੰਘ, 'ਸ਼ਹੀਦ ਬੰਦਾ ਸਿੰਘ ਬਹਾਦੁਰ', *ਸਿੱਖ ਵਿਰਸਾ*, 7(83), ਨਵੰਬਰ 2002, ਪੰਨੇ 25-26.

**(English)**

'Akhbar-i-Darbar-i-Mualla', (English translation by Dr. Bhagat Singh) in *The Panjab Past And Present*, Punjabi University, Patiala, October, 1984.
Attar Singh, *Sakhi Book* (an English translation of Sakhi Pothi, a description of the travels of Guru Tegh Bahadur and Guru Gobind Singh in Malwa alone in the later half of 19th century), Benars, 1893.
*Baba Banda Singh Bahadur*, Dharam Parchar

Committee, Amritsar, 1996.
Bhagat Singh, Sikh Polity In the Eighteenth and Nineteenth Centuries, Oriental, New Delhi, 1978.
Bingley, A.H., *The Sikhs* (Hand book for Indian Army), Calcutta, 1918.
*Calender of Persian Correspondence,* Being letters which passed between some of the East India Company's servants and Indian rulers and notables, Government of India, Central Publication Branch, Calcutta, 1911-14, in two volumes.
Coles, W. Owen, Sambhi and Piara Singh, *The Sikhs : Their Religious Beliefs and Practices,* Vikas Publishing House, New Delhi, 1978.
Court, Major Henery, *History of the Sikhs,* Chand and M.G. Press, Lahore, 1989.
Cunningham Alexander, *Ancient Geography of India,* Calcutta, 1924.
Cunningham, J.D., *A History of the Sikhs (1849)*, New Delhi, 1985 (reprint).
Daljit Singh Kharak Singh (eds.), *Sikhism: Its Philosophy And History*, Institute of Sikh Studies, Chandigarh, 1997.
Deol, G.S., *Banda Bahadur*, Jullunder, 1976.

Elliot and Dowson, *History of India As told by its own Historians* (English transaltion of Persian writings), Vol. II, III and VIII, Allahabad, 1964.
Elphinstone, M., *History of India*, London, 1894.
Farquhar, J.N., *Modern Religious Movements in India,* MacMillian and Co., London, 1924.
Fauja Singh (ed.), *Historians And Historiography of the Sikhs*, New Delhi, 1978.
Fauja Singh (ed.) *Sirhind Through The Ages*, Punjabi University, Patiala, 1984.
Fauja Singh, *Military System of the Sikhs,* Moti Lal Banarsi Das, New Delhi, 1964.
Franklin, *The History of the Reign of Shah Alam,* Cooper and Graham, London, 1798.
Ganda Singh, 'Banda Singh Bahadur, A Baptised Sikh', *The Sikh Review*, Calcutta, April, 1961.

Ganda Singh, 'Banda Singh Bahadur - The First Liberator of the Punjab', *The Spokesman*, Delhi, November 13, 1970, pp 21-22.

Ganda Singh, *Tezkirah-i-Baba Banda Singh Shahid* (Urdu Translation of Ganda Singh's English work by Professor Mohan Singh), Sikh Youth League, Amritsar, June, 1934.

Ganda Singh, *A Short Life-sketch of Banda Singh, the Martyr popularly known as Banda Bahadur*, Khalsa College, Amritsar, 1934.

Ganda Singh, *Baba Banda Bahadur : His Life and Achievements and the Place of His Execution*, Sarhind Historical Society, Sarhind, 1976.

Ganda Singh, *Life of Banda Singh Bahadur*, Khalsa College, Amrtisar, 1935.

Ganda Singh (ed.) *Early European Accounts of the Siklis*, Calcutta, 1962.

Ganda Singh, 'Guru Gobind Singh- Last phase' *in The Tenth Master Commemoration Volume*, Guru Gobind Singh Foundation, Chandigarh, 1967.

Ganda Singh, *Ahmad Shad Durrani,* Asia Publishing House, Bombay, 1959.

Ganesh Das Badehra, *Char-Bagh-i-Punjab (1865),* Edited by Kirpal Singh, Khalsa College, Amritsar, 1965. Also by J.S. Grewal and Indu Banga, *Early Nineteenth Century Punjab,* GNDU, Amritsar, 1975.

Gopal Singh Dardi, *A History of the Sikh People; 1469-1978,* World Sikh University Press, New Delhi, 1979.

Gordon, John, J.H., *The Sikhs* (London, 1904), reprinted by the Language Department, Patiala, 1970.

Grewal, J.S., *Contesting Interpretation of the Sikh Tradition,* Manohar, New Delhi, 1998.

Grewal, J.S., *Historical Perspectives on Sikh Identity,* Punjabi University, Patiala, 1997.

Grewal, J.S., *Sikh Ideology, Polity and Social Order,* Manohar, New Delhi, 1996.

Grewal, J.S., *The New Cambridge History of India : The Sikhs of the Punjab*, Cambridge University Press, Cambridge, 1990.

Grewal, J.S. and Bal, S.S., *Guru Gohind Singh : A*

*Biographical Study*, Panjab University, Chandigarh, 1967.

Griffin, Lepel, H., *The Punjab Chiefs : Historical and Biographical Notices of the Principal Families in the Territories under the Punjab Government*, TC. Mc Carthy-chronicle Press, Lahore, 1865.

Gulam Hussain, Munshi, 'Siyar-ul-Mutakherin (English Translation) by Briggs John, Allahabad, 1924.

Harbans Singh, *The Heritage of the Sikhs*, Asia Publishing House, New Delhi, 1964.

Harbans Singh Noor, *Connecting the Dots in Sikh History*, Institute of Sikh Studies, Chandigarh, 2004.

Himadari Banerjee, *The Other Sikhs : A View from Eastern India*, Vol. I, Manohar Lal, New Delhi, 2003.

Hutchison and Vogel, *History of the Punjab Hill States*, Lahore, 1933.

Ibbetson, Sir Denzil (and others), *A glossary of the Tribes and Castes of the Punjab and NWEP*, Lahore, 1919.

Irwin, William, *Later Mughals*, Vol. I, Calcutta, 1922.

Indu Banga (Ed.), *Five Punjabi Centuries : Polity, Economy, Society and Culture*, New Delhi, 1997.

Indu Banga (Ed.), *Agrarian System of the Sikhs : Late Eighteenth - Early Nineteenth Century*, Manohar, New Delhi, 1978.

Jagjit Singh, *Perspective on Sikh Studies*, Guru Nanak Studies, Guru Nanak Foundation, 1985.

Jvergensmeyer, M. and N. Gerald Barrier (Eds.), *Sikh Studies : Comparative Perspectives on a Changing Tradition*, Berkeley Religious Study Series, 1979.

Kartar Singh, *Life of Guru Gobind Singh*, Lahore Book Shop, Ludhiana, 1951.

Keen, H.G., *The Fall of The Mughal Empire*, London, 1887.

Khazan Singh, *History of Sikh Religion*, Lahore, 1914 reprinted by the Language Department of Punjab, Patiala, 1988.

Khilnani, N.M., *Rise of The Sikh Power in Punjab*, Independent Publishing Co., Delhi, 1990.

Khurana, G., *Historigraphy on the Sikh Power in the*

*Punjab*, Allied Publishers, New Delhi, 1985.
Khushwant Singh, *A History of The Sikhs*, Vol. I and II, Oxford India Paperbacks, Oxford, 1999.
Khushwant Singh, *The Sikhs*, New Delhi, 2006.
Lakshman Singh, Bhagat, *A Short Sketch of the Life and work of Guru Gobind Singh*, Lahore, 1909.
Latif, Syad Muhammad, *History of the Panjab*, Calcutta, 1891, Reprinted in New Delhi, 1964.
Macauliffe, *The Sikh Religion*, Vol. V-VI, Satvic Media Ltd., Amritsar, 2000.
Majumdar, B.N., *Military System of theSikhs*, Delhi, 1965.
Malcolm, *Sketch of the Sikhs* (1812), Reprinted by Vinay Publication, Chandigarh, 1981.
Manmohan Singh, *History of Mandi State*, Lahore, 1930.
M'Gregor, W.L., *The History of The Sikhs*, Vol.1 (First London 1846), R.S.Publishing House, Allahabad, 1979 (reprint).
McLeod, W.H., *Sikhs and Sikhism*, Oxford University, Press, 1999.
McLeod, W.H., *Who is a Sikh : The Problem of Sikh Identity*, Oxford, 1977.
Muzaffar Alam, *The Crisis of Empire in Mughul North India*, Oxford India Paperbacks, 2002.
Nahar Singh, *Studies in the History of the Sikhs : The Struggle for Breath, 1710-53*, The Modern Press, Lahore, 1935.
Narang, G.C., *Transformation of Sikhism*, Lahore, 1912.
Nayyar, G.S., *Sikh Polity and its Political Institutions*, Oriental, New Delhi, 1979.
Nijjar, Bakshish Singh, *Punjab under the Great Mughals*, Thacker and Co. Ltd., Bombay, 1968.
Owen Cole, W. and Piara Singh Sambhi, *The Sikhs: Their Religious Beliefs and Practices*, Vikas Publishing House, New Delhi, 1975.
*Patiala And Its Historical Surroundings*, A Souvenir of 29th Indian History Congress, Punjabi University, Patiala, 1967.
Patwant Singh, *The Sikhs*, Harper Collins Publishers India, New Delhi, 1999.

Payne, C.H., *A Short History of The Sikhs*, Thomson Nelson and Sons, London (n.d.)

Prinsep, Henery T., *Origin of the Sikh Power in the Punjab and Political Life of Maharaja Ranjit Singh*, Military Orphan Press, Calcutta, 1837, Reprinted by the Languages Department Punjab, Patiala, 1970.

R.N. Singh (ed.) *Encyclopaedia of Sikh Heritage : Conception and Transformation of Sikh Politics*, Vol. II, Common Wealth Publishers, New Delhi, 2002.

Rose, H.A. (ed.), *A Glossary of The Castes and Tribes of the Panjab*, 3 Vol., Lahore, 1919.

Ross David, *The Land of The Five Rivers*, London, 1893.

Saqi Mustaad Khan, *Massir-i-Alamgiri* (Eng. Trans. J.N. Sarkar), Roal Asiatic Society Bengal, Calcutta, 1947.

Scott, G.B., *Religion and Short History of the Sikhs*, London, 1930.

Sinha, N.K., *Rise of The Sikh Power*, Calcutta, 1936.

Sohan Singh Seetal, *Banda The Brave*, Lahore, 1915.

Sohan Singh, *Life and Exploits of Banda Singh Bahadur* (Edited by Prithipal Singh Kapur Dharam Singh), Punjabi University, Patiala, 2000

Steinbech, Lt. Col., *The Punjab: Being a Brief Account of The Country of The Sikhs*, London, 1846.

Sukhdial Singh (Ed.) *Banda Singh Bahadur on the Canvas of History*, Patiala, 2005.

Sukhdial Singh, *Historical Analysis of Giani Gian Singh's Writings*, UICS (P) Ltd., Jalandhar, 1996.

Sukhdial Singh, *Origin and Evolution of the Khalsa Commonwealth*, Chattar Singh Jiwan Singh, Amritsar, 2007.

Teja Singh Ganda Singh, *A Short History of The Sikhs: 1469-1765*, Punjabi University, Patiala, 1999.

Wheelar, T.T., *Early Records of British India*, London, 1812.

Wilson, C.R., *The Early Annals of the British in Bengal.* Vol. II, Calcutta, 1900.

Williams, C.R., *The Sikhs in the Upper Doab*, Calcutta Review, 1875.

Wolsely Haig, Sir, *The Cambridge History of India*, S. Chand and Co., Delhi, 1957.

●

ਸ਼ਿਰੋਮਣੀ ਸਿੱਖ ਇਤਿਹਾਸ ਦੀ ਇਸ ਦੂਜੀ ਜਿਲਦ ਦਾ ਵਿਸ਼ਾ ਅਠਾਰਵੀਂ ਸਦੀ ਦਾ ਸੰਘਰਸ਼ ਹੈ। ਇਹ 1708 ਤੋਂ ਸ਼ੁਰੂ ਹੋ ਕੇ 1799 ਤੱਕ ਦੇ ਸਮੇਂ ਦਾ ਇਤਿਹਾਸ ਹੈ। ਇਹ ਸਾਰਾ ਸਮਾਂ ਸਿੱਖ ਸੰਘਰਸ਼ ਦਾ ਸਮਾਂ ਸੀ। ਬੇਸ਼ੱਕ, ਸਿੱਖ ਪੰਜਾਬ ਦੀ ਆਬਾਦੀ ਵਿਚ ਬਹੁਤ ਹੀ ਛੋਟੀ ਘੱਟ-ਗਿਣਤੀ ਵਿਚ ਸਨ ਪਰ ਜਿਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੀ ਸਮੁੱਚੀ ਸਿਆਸਤ ਨੂੰ ਸਿਰਫ਼ ਆਪਣੇ ਸੰਘਰਸ਼ ਦੇ ਦੁਆਲੇ ਹੀ ਕੇਂਦਰਤ ਕਰ ਲਿਆ ਸੀ ਉਸ ਤਰ੍ਹਾਂ ਇਸ ਸਮੇਂ ਦੇ ਪੰਜਾਬ ਦਾ ਇਤਿਹਾਸ ਇਕ ਕਿਸਮ ਨਾਲ ਸਿੱਖ ਇਤਿਹਾਸ ਹੀ ਹੋ ਨਿਬੜਿਆ ਸੀ।

ਇਸ ਪੁਸਤਕ ਨੂੰ ਇਤਿਹਾਸਕ ਸਰੋਤਾਂ ਤੇ ਅਧਾਰਤ ਕਰ ਕੇ ਅਤੇ ਸਿੱਖ ਵਿਚਾਰਧਾਰਾ ਨੂੰ ਸਾਹਮਣੇ ਰੱਖ ਕੇ ਤਿਆਰ ਕੀਤਾ ਗਿਆ ਹੈ। ਭਾਵੇਂ ਇਤਿਹਾਸ ਅਤੇ ਸ਼ਰਧਾ ਨਾਲ ਨਾਲ ਨਹੀਂ ਚੱਲ ਸਕਦੇ ਪਰ ਸ਼ਰਧਾ ਤੋਂ ਬਿਨਾਂ ਇਤਿਹਾਸ ਲਿਖਿਆ ਵੀ ਨਹੀਂ ਜਾ ਸਕਦਾ। ਸ਼ਰਧਾ ਵਿਚੋਂ ਪ੍ਰੇਰਨਾ ਮਿਲਦੀ ਹੈ ਅਤੇ ਪ੍ਰੇਰਨਾ ਇਤਿਹਾਸਕ ਖੋਜ ਲਈ ਉਤਸੁਕਤਾ ਪੈਦਾ ਕਰਦੀ ਹੈ। ਜੇਕਰ ਸ਼ਰਧਾ ਨਾਲ ਪਰੇਰਿਤ ਹੋ ਕੇ ਇਤਿਹਾਸਕ ਤੱਥਾਂ ਦੀ ਖੋਜ ਹੋ ਸਕਦੀ ਹੈ ਫਿਰ ਇਤਿਹਾਸ ਨਾਲ ਸ਼ਰਧਾ ਦਾ ਕੋਈ ਵਿਰੋਧ ਨਹੀਂ ਪਰ ਜੇ ਸ਼ਰਧਾ ਇਤਿਹਾਸਕ ਤੱਥਾਂ ਨੂੰ ਨਜ਼ਰਅੰਦਾਜ਼ ਕਰਕੇ ਚੱਲਦੀ ਹੈ ਫਿਰ ਵਿਰੋਧ ਹੀ ਵਿਰੋਧ ਹੈ। ਜਿਸ ਇਤਿਹਾਸਕ-ਖੋਜ ਨੂੰ ਕੌਮ ਪਰਵਾਣ ਹੀ ਨਹੀਂ ਕਰਦੀ ਉਸ ਖੋਜ ਦਾ ਫ਼ਾਇਦਾ ਵੀ ਕੀ ਹੈ ? ਇਤਿਹਾਸ ਕੌਮਾਂ ਲਈ ਨਵਾਂ ਜਜ਼ਬਾ ਪੈਦਾ ਕਰਨ ਵਾਸਤੇ ਹੁੰਦੇ ਹਨ। ਇਤਿਹਾਸ ਬੀਤ ਚੁੱਕੇ ਸਮੇਂ ਦੀਆਂ ਪ੍ਰਾਪਤੀਆਂ ਅਤੇ ਗਲਤੀਆਂ ਦੋਹਾਂ ਤੋਂ ਹੀ ਜਾਣੂ ਕਰਵਾਉਂਦਾ ਹੈ। ਇਸ ਕਰਕੇ ਸਮੇਂ ਅਨੁਸਾਰ ਇਤਿਹਾਸਕ ਤੱਥਾਂ ਦੀ ਵਿਆਖਿਆ ਬਦਲਦੀ ਰਹਿੰਦੀ ਹੈ। ਇਤਿਹਾਸ ਸਮੇਂ ਦੇ ਨਾਲ ਹੀ ਚੱਲਦਾ ਹੈ, ਸਮੇਂ ਤੋਂ ਅਲੱਗ ਹੋ ਕੇ ਇਤਿਹਾਸ ਚੱਲ ਹੀ ਨਹੀਂ ਸਕਦਾ। ਇਹ ਬੀਤ ਚੁੱਕੇ ਅਤੇ ਵਰਤਮਾਨ, ਦੋਹਾਂ ਸਮਿਆਂ ਦੀ ਹੀ ਵਿਆਖਿਆ ਹੈ। ਭੂਤ ਅਤੇ ਵਰਤਮਾਨ ਇਕ ਦੂਜੇ ਦੀ ਵਿਆਖਿਆ ਨਾਲ ਲੈਣ-ਦੇਣ ਕਰਕੇ ਹੀ ਚੱਲਦੇ ਹਨ। ਜਿਹੜੇ ਇਤਿਹਾਸਕਾਰ ਭੂਤ ਅਤੇ ਵਰਤਮਾਨ ਦੀ ਵਿਆਖਿਆ ਨਾਲ ਸੁਮੇਲਤਾ ਨਹੀਂ ਰੱਖਦੇ, ਉਹ ਸਮੇਂ ਨਾਲੋਂ ਟੁੱਟ ਜਾਂਦੇ ਹਨ।

—ਡਾ. ਸੁਖਦਿਆਲ ਸਿੰਘ

